178.

178

# PUNJAB VIDHAN SABHA

## DEBATES

*Monday, the 17th December, 2007*

**Vol. III – No. 1**

OFFICIAL REPORT




## CONTENTS



**Punjab Vidhan Sabha Secretariat, Chandigarh**

Price : Rs.________.

## PUNJAB VIDHAN SABHA

*Monday, the 17th December, 2007*

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh at 2.00 P.M. Mr. Speaker (Sardar Nirmal Singh Kahlon) in the Chair.*

---

## OBITUARY REFERENCES

**Mr. Speaker :** Obituary references.

**ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ) :** ਸਪੀਕਰ ਸਾਹਿਬ, ਪਿਛਲੇ ਸੈਸ਼ਨ ਤੋਂ ਬਾਅਦ ਬਹੁਤ ਸਾਰੀਆਂ ਅਜ਼ੀਮ ਸ਼ਖਸੀਅਤਾਂ ਸਾਨੂੰ ਸਦੀਵੀ ਵਿਛੋੜਾ ਦੇ ਗਈਆਂ ਹਨ ਜਿਨ੍ਹਾਂ ਵਿੱਚ ਉੱਚ ਕੋਟੀ ਦੇ ਸਿਆਸਤਦਾਨ, ਜੂਰਿਸਟਸ ਅਤੇ ਫਰੀਡਮ ਫਾਈਟਰਜ਼ ਸ਼ਾਮਲ ਹਨ। ਇਨ੍ਹਾਂ ਵਿੱਚੋਂ ਹੀ ਇੱਕ ਬਹੁਤ ਮਹਾਨ ਸ਼ਖਸੀਅਤ ਸ਼੍ਰੀ ਚੰਦਰ ਸ਼ੇਖਰ ਜੀ ਹਨ ਜਿਨ੍ਹਾਂ ਦੀ ਦੇਸ਼ ਨੂੰ ਬਹੁਤ ਵੱਡੀ ਦੇਣ ਹੈ। ਉਨ੍ਹਾਂ ਦੇ ਚਲੇ ਜਾਣ ਨਾਲ ਸਾਨੂੰ ਬਹੁਤ ਦੁੱਖ ਹੋਇਆ ਹੈ। ਉਹ 8 ਜੁਲਾਈ, 2007 ਨੂੰ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਗਰੀਬਾਂ ਅਤੇ ਲਿਤਾੜਿਆਂ ਦੇ ਸੱਚੇ ਦੋਸਤ ਹੋਣ ਦੇ ਨਾਲ ਨਾਲ ਉਹ ਉੱਚੀਆਂ ਤੇ ਸੱਚੀਆਂ ਕਦਰਾਂ ਕੀਮਤਾਂ ਦੇ ਚਾਨਣ-ਮੁਨਾਰਾ ਸਨ। ਉਨ੍ਹਾਂ ਦਾ ਜਨਮ ਇੱਕ ਜੁਲਾਈ, 1927 ਨੂੰ ਪਿੰਡ ਇਬਰਾਹੀਮ, ਜ਼ਿਲ੍ਹਾ ਬਲੀਆਂ (ਉੱਤਰ ਪ੍ਰਦੇਸ਼) ਵਿਖੇ ਹੋਇਆ। ਐਮਰਜੰਸੀ ਤੋਂ ਬਾਅਦ ਜਿਹੜਾ ਜਨਤਾ ਦਲ ਬਣਿਆ, ਉਹ ਉਸ ਦੇ ਪਹਿਲੇ ਪ੍ਰੈਜ਼ੀਡੈਂਟ ਸਨ। ਐਮਰਜੰਸੀ ਦੇ ਦੌਰਾਨ ਵੀ ਉਨ੍ਹਾਂ ਨੇ ਦੇਸ਼ ਦੇ ਹਿੱਤ ਲਈ ਬਹੁਤ ਵੱਡਾ ਯੋਗਦਾਨ ਪਾਇਆ। ਇਸ ਦੌਰਾਨ ਉਹ ਇੱਕ ਲੰਮਾ ਸਮਾਂ ਪਟਿਆਲਾ ਜੇਲ੍ਹ ਵਿੱਚ ਵੀ ਰਹੇ। ਉਹ ਰਾਜ ਸਭਾ ਦੇ ਮੈਂਬਰ ਵੀ ਰਹੇ ਅਤੇ 4 ਵਾਰ ਪਾਰਲੀਮੈਂਟ ਦੇ ਮੈਂਬਰ ਵੀ ਚੁਣੇ ਗਏ। ਇਸ ਤੋਂ ਇਲਾਵਾ ਉਹ ਦੇਸ਼ ਦੇ ਪ੍ਰਧਾਨ ਮੰਤਰੀ ਵੀ ਰਹੇ। ਉਨ੍ਹਾਂ ਦੇ ਅਕਾਲ ਚਲਾਣੇ ਨਾਲ ਦੇਸ਼ ਇੱਕ ਨਿੱਗਰ ਅਤੇ ਸਪੱਸ਼ਟ ਸੋਚ ਰੱਖਣ ਵਾਲੇ ਸਾਦਗੀ ਭਰਪੂਰ ਅਤੇ ਇਮਾਨਦਾਰ ਵਿਅਕਤੀ ਤੋਂ ਵਾਂਝਾ ਹੋ ਗਿਆ ਹੈ। ਸ਼੍ਰੋਮਣੀ ਅਕਾਲੀ ਦਲ ਅਤੇ ਸਮੂਹ ਪੰਜਾਬੀਆਂ ਨੂੰ ਵਿਸ਼ੇਸ਼ ਤੌਰ ਤੇ ਉਨ੍ਹਾਂ ਦੇ ਅਕਾਲ ਚਲਾਣੇ ਨਾਲ ਗਹਿਰਾ ਸਦਮਾ ਪਹੁੰਚਿਆ ਹੈ। ਸ਼੍ਰੀ ਚੰਦਰ ਸ਼ੇਖਰ ਜੀ ਸਮੂਹ ਪੰਜਾਬੀਆਂ ਦੇ ਸੱਚੇ ਦੋਸਤ ਸਨ। ਜਦੋਂ ਵੀ ਕੋਈ ਪੰਜਾਬ ਦਾ ਮਸਲਾ ਉਠਦਾ ਸੀ ਤਾਂ ਉਸ ਦੇ ਸਮਾਧਾਨ ਵਾਸਤੇ ਉਹ ਆਪਣਾ ਬਹੁਤ ਵੱਡਾ ਯੋਗਦਾਨ ਪਾਉਂਦੇ ਸਨ। ਉਹ ਗਰੀਬ ਪੱਖੀ ਹੋਣ ਦੇ ਨਾਲ ਨਾਲ ਸੱਚੀ ਸਮਾਜਵਾਦੀ ਵਿਚਾਰਧਾਰਾ ਦੇ ਧਾਰਣੀ ਸਨ। ਦੇਸ਼ ਵਿੱਚ ਲੋਕਰਾਜੀ ਕਦਰਾਂ ਕੀਮਤਾਂ ਦੀ ਰਖਵਾਲੀ ਵਾਸਤੇ ਉਹ ਹਮੇਸ਼ਾ ਪਹਿਰਾ ਦਿੰਦੇ ਰਹੇ। ਉਨ੍ਹਾਂ ਦਾ ਬੇਦਾਗ ਅਤੇ ਸਾਦਗੀ ਭਰਿਆ ਜੀਵਨ ਸਮੁੱਚੇ ਦੇਸ਼ ਵਾਸੀਆਂ ਲਈ ਇੱਕ ਪ੍ਰੇਰਣਾ ਦਾ

[ ਮੁੱਖ ਮੰਤਰੀ ]

ਸੋਮਾ ਬਣਿਆ ਰਹੇਗਾ। 1984 ਦੇ ਸਿੱਖ ਕਤਲੇ-ਆਮ ਅਤੇ ਹਰਿਮੰਦਰ ਸਾਹਿਬ ਤੇ ਹਮਲੇ ਦੀ ਉਨ੍ਹਾਂ ਨੇ ਬਹੁਤ ਤਕੜੇ ਹੋ ਕੇ ਨਿੰਦਿਆ ਕੀਤੀ। ਉਨ੍ਹਾਂ ਦੇ ਚਲੇ ਜਾਣ ਦਾ ਸਾਨੂੰ ਬਹੁਤ ਜ਼ਿਆਦਾ ਦੁੱਖ ਹੈ। ਮੈਂ ਉਨ੍ਹਾਂ ਨੂੰ ਆਪਣੇ ਦਿਲ ਦੀਆਂ ਗਹਿਰਾਈਆਂ ਤੋਂ ਸ਼ਰਧਾਂਜਲੀ ਭੇਂਟ ਕਰਦਾ ਹਾਂ ਅਤੇ ਸਾਰੇ ਹਾਊਸ ਨੂੰ ਵੀ ਬੇਨਤੀ ਕਰਦਾ ਹਾਂ ਕਿ ਸਾਰਾ ਹਾਊਸ ਉਨ੍ਹਾਂ ਨੂੰ ਆਪਣੀ ਸ਼ਰਧਾਂਜਲੀ ਭੇਂਟ ਕਰੇ।

ਸਪੀਕਰ ਸਾਹਿਬ, ਦੂਜੀ ਮਹਾਨ ਸ਼ਖਸੀਅਤ ਸ਼੍ਰੀ ਸਾਹਿਬ ਸਿੰਘ ਵਰਮਾ ਵੀ ਸਾਡੇ ਕੋਲੋਂ ਵਿੱਛੜ ਗਏ ਹਨ। ਉਨ੍ਹਾਂ ਦੀ ਬੇਵਕਤ, ਅਚਾਨਕ ਅਤੇ ਦਰਦਨਾਕ ਮੌਤ ਦਾ ਸਾਰੇ ਦੇਸ਼ ਵਾਸੀਆਂ ਨੂੰ ਬਹੁਤ ਵੱਡਾ ਦੁੱਖ ਹੋਇਆ ਹੈ। ਉਹ ਭਾਰਤੀ ਜਨਤਾ ਪਾਰਟੀ ਦੇ ਨੈਸ਼ਨਲ ਵਾਈਸ ਪ੍ਰੈਜ਼ੀਡੈਂਟ ਰਹੇ ਅਤੇ ਸੈਂਟਰ ਵਿੱਚ ਯੂਨੀਅਨ ਲੇਬਰ ਮਿਨਿਸਟਰ ਵੀ ਰਹੇ। ਇਸ ਤੋਂ ਇਲਾਵਾ ਉਹ ਦਿੱਲੀ ਦੇ ਚੀਫ ਮਿਨਿਸਟਰ ਵੀ ਰਹੇ। ਜਦੋਂ ਇਹ ਸਦਮਾ ਸਾਨੂੰ ਪਹੁੰਚਿਆ, ਉਸ ਵੇਲੇ ਉਹ ਪੰਜਾਬ ਦੇ ਬੀ.ਜੇ.ਪੀ. ਦੇ ਇੰਚਾਰਜ ਸਨ ਔਰ ਉਨ੍ਹਾਂ ਦੇ ਦਿਲ ਵਿੱਚ ਇਹ ਸੀ ਕਿ ਮੈਂ ਪੰਜਾਬ ਦੇ ਪ੍ਰਤੀ ਡਿਊਟੀ ਦੇ ਰਿਹਾ ਹਾਂ ਔਰ ਮੈਂ ਪੰਜਾਬ ਦੀ ਤਰੱਕੀ ਦੇ ਲਈ ਵੀ ਬੜਾ ਯੋਗਦਾਨ ਪਾਉਣਾ ਹੈ। ਉਹ ਬਹੁਤ ਵੱਡੇ ਸੋਸ਼ਲ ਵਰਕਰ ਸਨ। ਉਨ੍ਹਾਂ ਨੇ ਬਹੁਤ ਸਾਰੀਆਂ ਸੋਸਾਇਟੀਆਂ, ਐਨ.ਜੀ.ਓਜ਼. ਬਣਾਈਆਂ ਹੋਈਆਂ ਸਨ ਜਿਨ੍ਹਾਂ ਨੇ ਦੇਸ਼ ਵਿੱਚ ਬਹੁਤ ਹੀ ਕਾਬਲੇ-ਤਰੀਫ ਕੰਮ ਕੀਤਾ ਹੈ। ਉਨ੍ਹਾਂ ਨੇ ਇੱਕ ਰਾਸ਼ਟਰੀ ਸਵੈਅਭਿਮਾਨ ਸੰਸਥਾ ਬਣਾਈ ਜਿਸ ਨੇ ਕਾਰਗਿਲ ਦੀ ਲੜਾਈ ਦੇ ਸ਼ਹੀਦਾਂ ਦੇ 300 ਪਰਿਵਾਰਾਂ ਨੂੰ ਇੱਕ ਇੱਕ ਲੱਖ ਰੁਪਿਆ ਦਿੱਤਾ। ਇਸ ਸੰਸਥਾ ਨੇ ਜਿਸ ਦੇ ਉਹ ਚੇਅਰਮੈਨ ਸਨ, ਜਦੋਂ ਭੁੱਜ ਵਿੱਚ ਅਰਥ ਕੁਏਕ ਆਇਆ ਉਦੋਂ ਉਸ ਨੇ ਦੋ ਪਿੰਡ ਜਿਹੜੇ ਬਿਲਕੁਲ ਢਹਿ ਗਏ ਸਨ, ਉਨ੍ਹਾਂ ਦੀ ਉਸਾਰੀ ਕੀਤੀ। ਮੈਂ ਉਨ੍ਹਾਂ ਪਿੰਡਾਂ ਵਿੱਚ ਵੀ ਜਾ ਕੇ ਆਇਆ ਹਾਂ। ਅਸੀਂ ਦੋਹਾਂ ਇਕੱਠਿਆਂ ਨੇ ਉਸ ਜਗ੍ਹਾ ਉੱਥੇ ਉਨ੍ਹਾਂ ਪਿੰਡਾਂ ਵਿੱਚ ਜਾਣਾ ਸੀ ਲੇਕਿਨ ਬੜੀ ਦੁਖ ਦੀ ਗੱਲ ਹੈ ਕਿ ਇੱਕ ਦਿਨ ਪਹਿਲਾਂ ਉਨ੍ਹਾਂ ਦੀ ਅਚਾਨਕ ਮੌਤ ਹੋ ਗਈ। ਫਿਰ ਵੀ ਉਨ੍ਹਾਂ ਦੇ ਸਾਹਿਬਜ਼ਾਦੇ ਨੇ ਕਿਹਾ ਕਿ ਉਨ੍ਹਾਂ ਦੀ ਖਾਹਿਸ਼ ਸੀ, ਇਸ ਲਈ ਉੱਥੇ ਜਾ ਕੇ ਆਓ। ਫਿਰ ਅਸੀਂ ਸਾਰੇ ਉੱਥੇ ਹੋ ਕੇ ਆਏ। ਉਨ੍ਹਾਂ ਨੇ ਦੋ ਪਿੰਡ ਬਿਲਕੁਲ ਨਵੇਂ ਉਸਾਰੇ। ਉਨ੍ਹਾਂ ਪਿੰਡਾਂ ਵਿੱਚ ਉਨ੍ਹਾਂ ਨੇ ਹਰ ਗੱਲ ਦੀ ਸਹੂਲਤ ਦਿੱਤੀ ਜਿਵੇਂ ਕਾਲਜ ਸਕੂਲ ਵਗੈਰਾ, ਜਿਵੇਂ ਮਾਡਰਨ ਵਿਲੇਜ ਵਿਚ ਹੋਣੀਆਂ ਚਾਹੀਦੀਆਂ ਹਨ, ਉਸੇ ਤਰ੍ਹਾਂ ਦੀਆਂ ਸਹੂਲਤਾਂ ਉੱਥੇ ਉਨ੍ਹਾਂ ਨੇ ਦਿੱਤੀਆਂ। ਇਸੇ ਤਰ੍ਹਾਂ ਹੀ, ਸਪੀਕਰ ਸਾਹਿਬ, ਉੜੀਸਾ ਵਿੱਚ ਵੀ ਜਦੋਂ ਬਹੁਤ ਵੱਡਾ ਸਾਈਕਲੋਨ ਆਇਆ, ਉੱਥੇ ਵੀ ਉਨ੍ਹਾਂ ਨੇ ਚਾਰ ਨਵੇਂ ਪਿੰਡ ਉਸਾਰੇ ਸਨ। ਇੱਕ ਹੋਰ ਸੰਸਥਾ ਉਨ੍ਹਾਂ ਨੇ ਬਣਾਈ - ਗ੍ਰਾਮੀਣ ਸਵੈਅਭਿਮਾਨ ਸੰਸਥਾ। ਉਨ੍ਹਾਂ ਨੇ 160 ਲਾਇਬ੍ਰੇਰੀਆਂ ਦਿੱਲੀ ਵਿੱਚ ਚਲਾਈਆਂ ਸਨ ਅਤੇ ਮੁਸਲਮਾਨ ਸਵੈਅਭਿਮਾਨ ਸੰਸਥਾ ਵੀ ਉਨ੍ਹਾਂ ਨੇ ਬਣਾਈ ਸੀ ਜਿਹੜੀ ਕਿ ਗਰੀਬ ਮੁਸਲਮ ਬੱਚੀਆਂ ਦੀਆਂ ਸ਼ਾਦੀਆਂ ਕਰਦੀ ਸੀ। ਉਨ੍ਹਾਂ ਦੇ ਚਲੇ ਜਾਣ ਨਾਲ ਬਹੁਤ ਹੀ ਗਹਿਰਾ ਸਦਮਾ ਹੋਇਆ ਹੈ।

ਸਪੀਕਰ ਸਾਹਿਬ, ਇੱਕ ਹੋਰ ਮਹਾਨ ਸ਼ਖਸ ਜਿਨ੍ਹਾਂ ਦਾ ਤਾਅਲੁੱਕ ਪੰਜਾਬ ਨਾਲ ਹੈ, ਉਹ ਵੀ ਸਾਡੇ ਕੋਲੋਂ ਚਲੇ ਗਏ ਹਨ। ਉਹ ਹਨ ਲਾਲਾ ਲਾਜਪਤ ਰਾਏ ਜੀ।ਉਨ੍ਹਾਂ ਦਾ ਜਨਮ ਪਿੰਡ ਮੁਲਾਂਪੁਰ ਗਰੀਬਦਾਸ, ਜ਼ਿਲ੍ਹਾ ਮੁਹਾਲੀ, ਵਿੱਚ ਹੋਇਆ। ਉਹ ਐਮ.ਪੀ. ਰਹੇ ਅਤੇ ਐਮ.ਐਲ.ਏ. ਵੀ ਰਹੇ। ਉਨ੍ਹਾਂ ਨੂੰ ਐਜੂਕੇਸ਼ਨ ਦਾ ਬੜਾ ਸ਼ੌਂਕ ਸੀ। ਐਜੂਕੇਸ਼ਨ ਦੀ ਡਿਵੈਲਪਮੈਂਟ ਵਾਸਤੇ ਉਨ੍ਹਾਂ ਨੇ ਲੁਧਿਆਣੇ ਵਿੱਚ ਲਾਅ ਕਾਲਜ ਬੜੀ ਮਿਹਨਤ ਨਾਲ ਬਣਾਇਆ ਅਤੇ ਉਹ ਕੇ.ਐਮ.ਵੀ. ਸਕੂਲ ਦੇ ਪ੍ਰੈਜ਼ੀਡੈਂਟ ਵੀ ਰਹੇ। ਇਸੇ ਤਰ੍ਹਾਂ ਹੀ ਭਾਰਤੀਆ ਵਿਕਾਸ ਪਰੀਸ਼ਦ ਦੇ ਵੀ ਉਹ ਫਾਊਂਡਰ ਪ੍ਰੈਜ਼ੀਡੈਂਟ ਰਹੇ। ਉਹ ਲੁਧਿਆਣਾ ਕਾਂਸਟੀਚੂਐਂਸੀ ਤੋਂ ਐਮ.ਐਲ.ਏ. ਬਣੇ ਔਰ ਉਨ੍ਹਾਂ ਨੇ ਆਪਣੇ ਇਲਾਕੇ ਦੀ ਡਿਵੈਲਪਮੈਂਟ ਵਿੱਚ ਬੜਾ ਯੋਗਦਾਨ ਪਾਇਆ। ਉਹ ਬਹੁਤ ਹੀ ਟਾਵਰਿੰਗ ਪ੍ਰਸਨੈਲਿਟੀ ਸਨ। ਮੇਰੇ ਨਾਲ ਵੀ ਉਨ੍ਹਾਂ ਦੀ ਬਹੁਤ ਜ਼ਿਆਦਾ ਮਿਤਰਤਾ ਸੀ। ਮੈਨੂੰ ਜਦੋਂ ਵੀ ਕੋਈ ਪਰਾਬਲਮ ਹੁੰਦੀ ਸੀ, ਉਨ੍ਹਾਂ ਦੀ ਸਲਾਹ ਲੈਂਦਾ ਸੀ ਔਰ ਉਸਦਾ ਮੈਨੂੰ ਬੜਾ ਭਾਰੀ ਫਾਇਦਾ ਹੁੰਦਾ ਸੀ।

ਇਸੇ ਤਰ੍ਹਾਂ ਹੀ, ਸਪੀਕਰ ਸਾਹਿਬ, ਸ਼੍ਰੀ ਸਤਪਾਲ ਕਪੂਰ ਜੀ ਸਨ ਜਿਹੜੇ ਕਿ ਐਮ.ਐਲ.ਏ. ਰਹੇ ਅਤੇ ਐਮ.ਪੀ. ਵੀ ਰਹੇ। ਉਹ ਵੀ ਸਾਡੇ ਕੋਲੋਂ ਚਲੇ ਗਏ ਹਨ। ਉਹ ਪਟਿਆਲਾ ਦੀ ਸੀਟ ਤੋਂ ਐਮ.ਪੀ. ਬਣੇ ਸਨ। ਡਕਾਲਾ ਦੀ ਸੀਟ ਤੋਂ ਉਹ ਐਮ.ਐਲ.ਏ. ਬਣੇ ਔਰ ਪ੍ਰਜਾ ਮੰਡਲ ਮੂਵਮੈਂਟ ਵਿੱਚ ਵੀ ਉਨ੍ਹਾਂ ਨੇ ਬੜਾ ਹਿੱਸਾ ਲਿਆ। ਉਨ੍ਹਾਂ ਦੇ ਜਾਣ ਨਾਲ ਵੀ ਸਮੁੱਚੇ ਪੰਜਾਬ ਨੂੰ, ਦੇਸ਼ ਨੂੰ ਬਹੁਤ ਵੱਡਾ ਘਾਟਾ ਪਿਆ ਹੈ। ਉਨ੍ਹਾਂ ਨੂੰ ਵੀ ਮੈਂ ਸ਼ਰਧਾਂਜਲੀ ਭੇਂਟ ਕਰਦਾ ਹਾਂ।

ਇਸੇ ਤਰ੍ਹਾਂ ਹੀ, ਸਪੀਕਰ ਸਾਹਿਬ, ਸ਼੍ਰੀ ਗਿਆਨ ਚੰਦ, ਸਾਬਕਾ ਡਿਪਟੀ ਮਿਨਿਸਟਰ ਪੰਜਾਬ ਵੀ ਚਲੇ ਗਏ ਹਨ। ਉਹ ਸ਼ਿਮਲਾ ਕਾਂਸਟੀਚੂਐਂਸੀ ਤੋਂ ਐਮ.ਐਲ.ਏ. ਬਣੇ। ਉਹ ਡਿਪਟੀ ਮਿਨਿਸਟਰ ਰਹੇ ਔਰ ਪੈਪਸੂ ਲੈਜਿਸਲੇਚਰ ਅਸੈਂਬਲੀ ਵਿੱਚ ਵੀ ਉਹ ਮੈਂਬਰ ਰਹੇ। ਕੁਇਟ ਇੰਡੀਆ ਮੂਵਮੈਂਟ ਵਿੱਚ ਵੀ ਉਨ੍ਹਾਂ ਨੇ ਬੜਾ ਹਿੱਸਾ ਪਾਇਆ ਔਰ ਪੰਜਾਬ ਪ੍ਰਦੇਸ਼ ਕਾਂਗਰਸ ਕਮੇਟੀ, ਕੰਡਾ ਘਾਟ ਦੇ ਉਹ ਮੈਂਬਰ ਬਣੇ। ਉਨ੍ਹਾਂ ਦੇ ਚਲੇ ਜਾਣ ਦਾ ਵੀ ਬਹੁਤ ਦੁੱਖ ਹੈ ਔਰ ਪੰਜਾਬ ਨੂੰ ਬਹੁਤ ਵੱਡਾ ਘਾਟਾ ਹੈ।

ਇਸ ਤੋਂ ਅੱਗੇ, ਸਪੀਕਰ ਸਾਹਿਬ, ਸਰਦਾਰ ਰਣਜੀਤ ਸਿੰਘ ਨੈਣੇਵਾਲੀਆ ਵੀ ਨਿਹਾਇਤ ਹੀ ਸ਼ਰੀਫ ਅਤੇ ਇਮਾਨਦਾਰ ਇਨਸਾਨ ਸਨ ਔਰ ਸਾਰੀ ਜ਼ਿੰਦਗੀ ਉਨ੍ਹਾਂ ਨੇ ਬੜੇ ਸਿਦਕ ਨਾਲ ਗੁਜ਼ਾਰੀ। ਉਹ ਭਦੌੜ ਕਾਸਟੀਚੂਐਂਸੀ ਤੋਂ ਐਮ.ਐਲ.ਏ. ਬਣੇ ਔਰ ਉਹ ਮਾਰਕੀਟ ਕਮੇਟੀ, ਬਰਨਾਲਾ, ਦੇ ਪ੍ਰੈਜ਼ੀਡੈਂਟ ਵੀ ਰਹੇ। ਉਨ੍ਹਾਂ ਦੇ ਚਲੇ ਜਾਣ ਨਾਲ ਵੀ ਸਾਨੂੰ ਬਹੁਤ ਵੱਡਾ ਨੁਕਸਾਨ ਹੋਇਆ ਹੈ। ਉਨ੍ਹਾਂ ਨੂੰ ਵੀ ਮੈਂ ਸ਼ਰਧਾਂਜਲੀ ਭੇਂਟ ਕਰਦਾ ਹਾਂ।

ਸਪੀਕਰ ਸਾਹਿਬ, ਤਿੰਨ ਬਹੁਤ ਹੀ ਵੱਡੇ ਜੂਰਿਸਟਸ ਜਿਨ੍ਹਾਂ ਦਾ ਨਾਂ ਸਾਰੇ ਹਿੰਦੁਸਤਾਨ ਵਿੱਚ ਹੀ ਨਹੀਂ ਬਲਕਿ ਸਾਰੀ ਦੁਨੀਆਂ ਵਿੱਚ ਸੀ, ਉਹ ਇਸ ਸਮੇਂ ਦੌਰਾਨ ਚਲੇ ਗਏ ਹਨ। ਇਨ੍ਹਾਂ ਵਿੱਚ ਸਭ ਤੋਂ ਪਹਿਲਾਂ ਪਾਠਕ ਸਾਹਿਬ ਹਨ ਜਿਹੜੇ ਕਿ ੮੨ ਸਾਲ ਦੀ

[ ਮੁੱਖ ਮੰਤਰੀ ]

ਉਮਰ ਵਿੱਚ ਗਏ ਹਨ, ਉਹ ਹਿਮਾਚਲ ਪ੍ਰਦੇਸ਼ ਦੇ ਚੀਫ ਜਸਟਿਸ ਰਹੇ, ਮਾਨਯੋਗ ਸੁਪਰੀਮ ਕੋਰਟ ਦੇ ਜੱਜ ਰਹੇ ਅਤੇ ਚੀਫ ਜਸਟਿਸ ਵੀ ਰਹੇ। ਉਹ World Congress of Law and Medicines ਦੇ ਚੇਅਰਮੈਨ ਵੀ ਚੁਣੇ ਗਏ। He had been a Member of the International Panel of Justice and Genetics Technology as well as President, Indian Law Institute. ਉਨ੍ਹਾਂ ਦਾ ਨਾਂ ਸਾਰੇ ਹਿੰਦੁਸਤਾਨ ਵਿੱਚ ਹੀ ਨਹੀਂ ਬਲਕਿ ਬਾਹਰਲੀ ਸਾਰੀ ਦੁਨੀਆਂ ਵਿੱਚ ਵੀ ਜਾਣਿਆ ਜਾਂਦਾ ਸੀ। ਉਨ੍ਹਾਂ ਦੇ ਜਾਣ ਨਾਲ ਬਹੁਤ ਵੱਡਾ ਨੁਕਸਾਨ ਹੋਇਆ ਹੈ। ਮੈਂ ਦਿਲ ਦੀਆਂ ਗਹਿਰਾਈਆਂ ਤੋਂ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਸਰਦਾਰ ਸੁਰਜੀਤ ਸਿੰਘ ਸੰਧਾਵਾਲੀਆ ਦਾ ਨਾਂ ਵੀ ਬੱਚੇ ਬੱਚੇ ਦੀ ਜ਼ੁਬਾਨ ਤੇ ਹੈ। ਉਹ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਦੇ ਚੀਫ ਜਸਟਿਸ ਅਤੇ ਉਸ ਤੋਂ ਪਹਿਲਾਂ ਜੱਜ ਵੀ ਰਹੇ। ਫਿਰ ਉਹ ਪਟਨਾ ਹਾਈ ਕੋਰਟ ਦੇ ਚੀਫ ਜਸਟਿਸ ਵੀ ਰਹੇ। ਉਨ੍ਹਾਂ ਦੇ ਜਾਣ ਨਾਲ ਇੱਕ ਐਮੀਨੈਂਟ ਜੂਰਿਸਟ ਚਲੇ ਗਏ ਹਨ। ਮੈਂ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਇਸੇ ਤਰ੍ਹਾਂ ਸਰਦਾਰ ਰਣਜੀਤ ਸਿੰਘ ਸਰਕਾਰੀਆ ਵੀ ਇੱਕ ਉੱਚ ਕੋਟੀ ਦੇ ਜੂਰਿਸਟ ਸਨ। ਉਹ ਵੀ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਦੇ ਜੱਜ ਰਹੇ ਅਤੇ ਫਿਰ ਸੁਪਰੀਮ ਕੋਰਟ ਦੇ ਵੀ ਜੱਜ ਰਹੇ। ਉਹ 12 ਅਕਤੂਬਰ, 2007, ਨੂੰ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਲਾਹੌਰ ਵਿੱਚ ਹੋਇਆ ਸੀ। ਉਹ ਇੱਕ ਅੱਛੇ ਰਾਈਟਰ ਵੀ ਸਨ। ਉਨ੍ਹਾਂ ਨੇ ਸੈਂਟਰ-ਸਟੇਟ ਰਿਲੇਸ਼ਨਜ਼ ਤੇ ਵੀ ਕਾਫੀ ਕੁਝ ਕੀਤਾ ਅਤੇ ਆਪਣੀਆਂ ਰਿਕੁਮੈਂਡੇਸ਼ਨਜ਼ ਦਿੱਤੀਆਂ। ਉਨ੍ਹਾਂ ਦੇ ਜਾਣ ਨਾਲ ਵੀ ਸਾਨੂੰ ਇੱਕ ਐਮੀਨੈਂਟ ਜੂਰਿਸਟ ਦੀ ਕਮੀ ਹੋਈ ਹੈ।

ਫਿਰ ਸਪੀਕਰ ਸਾਹਿਬ, ਬਹੁਤ ਸਾਰੇ ਫਰੀਡਮ ਫਾਈਟਰ ਵੀ ਸਾਥੋਂ ਵਿਛੜ ਗਏ ਹਨ। ਇਨ੍ਹਾਂ ਵਿੱਚ ਇੱਕ ਸਰਦਾਰ ਗੁਰਬਖਸ਼ ਸਿੰਘ ਫਰੀਡਮ ਫਾਈਟਰ ਹਨ ਜਿਨ੍ਹਾਂ ਦਾ ਜਨਮ ਲਾਹੌਰ ਵਿਚ ਹੋਇਆ। ਉਹ 92 ਸਾਲ ਦੀ ਉਮਰ ਵਿੱਚ ਅਕਾਲ ਚਲਾਣਾ ਕਰ ਗਏ ਹਨ। ਉਹ ਸੈਂਟਰਲ ਜੇਲ੍ਹ ਲਾਹੌਰ ਵਿੱਚ ਕੁਇਟ ਇੰਡੀਆ ਮੂਵਮੈਂਟ ਦੌਰਾਨ ਲੰਮਾ ਸਮਾਂ ਕੈਦ ਰਹੇ। ਉਨ੍ਹਾਂ ਦੇ ਜਾਣ ਦਾ ਵੀ ਸਾਨੂੰ ਗਹਿਰਾ ਸਦਮਾ ਹੈ।

ਡਾਕਟਰ ਬਲਵੰਤ ਸਿੰਘ, ਫਰੀਡਮ ਫਾਈਟਰ 93 ਸਾਲ ਦੀ ਉਮਰ ਵਿੱਚ ਸਾਥੋਂ ਦੂਰ ਚਲੇ ਗਏ ਹਨ। ਉਨ੍ਹਾਂ ਨੇ ਲਾਹੌਰ ਵਿੱਚ ਸੱਤਿਆਗ੍ਰਹਿ ਅੰਦੋਲਨ ਵਿੱਚ ਹਿੱਸਾ ਲਿਆ ਅਤੇ ਔਰੰਗਾਬਾਦ ਜੇਲ੍ਹ ਵਿੱਚ ਧਰਮ ਯੁੱਧ ਮੋਰਚੇ ਦੌਰਾਨ ਲੰਮੀਆਂ ਸਜ਼ਾਵਾਂ ਕੱਟੀਆਂ। ਉਨ੍ਹਾਂ ਨੂੰ ਪੰਜਾਬ ਸਰਕਾਰ ਨੇ ਪ੍ਰਮਾਣ ਪੱਤਰ ਵੀ ਦਿੱਤਾ ਅਤੇ ਪੈਨਸ਼ਨ ਵੀ ਲਗਾਈ। ਇਸ ਫਰੀਡਮ ਫਾਈਟਰ ਤੋਂ ਵਾਂਝੇ ਹੋਣ ਦਾ ਵੀ ਸਾਨੂੰ ਦੁਖ ਹੈ।

ਗਿਆਨੀ ਕਰਨੈਲ ਸਿੰਘ, ਫਰੀਡਮ ਫਾਈਟਰ ਦਾ ਜਨਮ ਸ਼ੇਖੂਪੁਰੇ ਜ਼ਿਲ੍ਹੇ ਵਿੱਚ ਹੋਇਆ। ਉਨ੍ਹਾਂ ਨੇ ਕੁਇਟ ਇੰਡੀਆ ਮੂਵਮੈਂਟ ਵਿੱਚ ਲਾਹੌਰ ਵਿੱਚ ਲੰਮਾ ਸਮਾਂ ਤਕਰੀਬਨ

ਡੇਢ ਸਾਲ ਸਜ਼ਾ ਕੱਟੀ। ਉਨ੍ਹਾਂ ਦੀ ਜੁਦਾਈ ਦਾ ਵੀ ਗਹਿਰਾ ਅਫਸੋਸ ਹੈ। ਇਸੇ ਤਰ੍ਹਾਂ ਸਰਦਾਰ ਨਿਹਾਲ ਸਿੰਘ, ਫਰੀਡਮ ਫਾਈਟਰ 1942 ਤੋਂ 1945 ਤੱਕ ਆਈ.ਐਨ.ਏ. ਦੇ ਮੈਂਬਰ ਰਹੇ। ਉਨ੍ਹਾਂ ਦੇ ਚਲੇ ਜਾਣ ਵੀ ਦੁਖ ਹੈ।

ਇਸੇ ਤਰ੍ਹਾਂ ਸ਼੍ਰੀ ਮਨਸਾ ਰਾਮ ਵੀ ਫਰੀਡਮ ਫਾਈਟਰ ਸਨ। ਉਨ੍ਹਾਂ ਦਾ ਜਨਮ ਪਿੰਡ ਮੱਲ੍ਹਣ, ਜ਼ਿਲ੍ਹਾ ਮੁਕਤਸਰ ਵਿਖੇ ਹੋਇਆ। ਉਨ੍ਹਾਂ ਨੇ ਕੁਇਟ ਇੰਡੀਆ ਮੂਵਮੈਂਟ ਵਿੱਚ, ਨਾਭਾ ਅਤੇ ਜੈਤੋਂ ਦੇ ਮੋਰਚਿਆਂ ਵਿੱਚ ਹਿੱਸਾ ਲਿਆ ਅਤੇ ਬਹੁਤ ਸਾਲ ਜ਼ੇਲ੍ਹ ਕੱਟੀ। ਉਨ੍ਹਾਂ ਦੇ ਚਲੇ ਜਾਣ ਦਾ ਵੀ ਗਹਿਰਾ ਦੁਖ ਹੈ ਅਤੇ ਨਾਸਹਿਣਯੋਗ ਘਾਟਾ ਹੈ। ਇਸੇ ਤਰ੍ਹਾਂ ਸ਼੍ਰੀ ਵੇਦ ਪ੍ਰਕਾਸ਼ ਸ਼ਰਮਾ ਫਰੀਡਮ ਫਾਈਟਰ ਸਨ। ਉਨ੍ਹਾਂ ਦਾ ਜਨਮ ਅੰਮ੍ਰਿਤਸਰ ਜ਼ਿਲ੍ਹੇ ਵਿੱਚ ਪਿੰਡ ਪੱਟਾ ਥੇਹ ਵਿਚ ਹੋਇਆ। ਉਹ ਇੰਡੀਅਨ ਨੈਸ਼ਨਲ ਆਰਮੀ ਵਿੱਚ ਸੁਭਾਸ਼ ਚੰਦਰ ਬੋਸ ਜੀ ਨਾਲ ਰਹੇ। ਉਨ੍ਹਾਂ ਨੇ 7 ਸਾਲ ਦੀ ਜ਼ੇਲ੍ਹ ਕੱਟੀ। ਉਨ੍ਹਾਂ ਦੇ ਚਲੇ ਜਾਣ ਨਾਲ ਵੀ ਪੰਜਾਬ ਨੂੰ ਬਹੁਤ ਵੱਡਾ ਘਾਟਾ ਪਿਆ ਹੈ। ਸਰਦਾਰ ਅਜੀਤ ਸਿੰਘ ਸੈਣੀ ਇੱਕ ਬਹੁਤ ਵੱਡੇ ਫਰੀਡਮ ਫਾਈਟਰ ਅਤੇ ਜਰਨਲਿਸਟ ਸਨ। ਉਨ੍ਹਾਂ ਦੇ ਦਿਹਾਂਤ ਨਾਲ ਵੀ ਸਾਨੂੰ ਬਹੁਤ ਵੱਡਾ ਸਦਮਾ ਪਹੁੰਚਿਆ ਹੈ। ਉਨ੍ਹਾਂ ਨੇ ਆਈ.ਐਨ.ਏ. ਵਿੱਚ ਵੀ ਕੰਮ ਕੀਤਾ ਔਰ ਉਹ ਐਮੀਨੈਂਟ ਜਰਨਲਿਸਟ ਵੀ ਸਨ। ਉਨ੍ਹਾਂ ਦੇ ਜਾਣ ਦਾ ਵੀ ਦੁੱਖ ਹੋਇਆ ਹੈ।

ਕੁਝ ਨਵੀਂ ਪੀੜ੍ਹੀ ਦੇ ਨੌਜਵਾਨ ਜਿਨ੍ਹਾਂ ਨੇ ਪੰਜਾਬ ਦੀ ਸੇਵਾ ਕਰਨੀ ਸੀ ਅਤੇ ਜੋ ਪੰਜਾਬ ਦੀ ਡਿਵੈਲਪਮੈਂਟ ਵਿੱਚ ਯੋਗਦਾਨ ਪਾ ਸਕਦੇ ਸਨ, ਉਨ੍ਹਾਂ ਵਿੱਚੋਂ ਕੁਝ ਨੌਜਵਾਨ ਸਾਡੇ ਵਿੱਚੋਂ ਚਲੇ ਗਏ ਹਨ। ਇਨ੍ਹਾਂ ਵਿੱਚੋਂ ਸਰਦਾਰ ਬਲਰਾਜ ਸਿੰਘ ਜੀ ਭੂੰਦੜ ਹਨ ਜੋ ਕਿ ਸਰਦਾਰ ਬਲਵਿੰਦਰ ਸਿੰਘ ਜੀ ਭੂੰਦੜ ਦੇ ਬੇਟੇ ਸਨ। ਉਹ ਕੋਆਪ੍ਰੇਟਿਵ ਸੁਸਾਇਟੀ ਦੇ ਮੈਨੇਜਿੰਗ ਡਾਇਰੈਕਟਰ ਸਨ ਔਰ ਸ਼੍ਰੋਮਣੀ ਅਕਾਲੀ ਦਲ ਦੇ ਯੂਥ ਵਿੰਗ ਦੇ ਜਰਨਲ ਸਕੱਤਰ ਸਨ। ਉਨ੍ਹਾਂ ਦੇ ਭਰ ਜਵਾਨੀ ਵਿੱਚ ਅਕਾਲ ਚਲਾਣੇ ਦਾ ਸਾਨੂੰ ਬਹੁਤ ਦੁੱਖ ਹੈ।

ਇਸੇ ਤਰ੍ਹਾਂ ਸਾਡੇ ਮੌਜੂਦਾ ਐਮ.ਐਲ.ਏ., ਭਗਤ ਚੂੰਨੀ ਲਾਲ ਜੀ ਦੇ ਬੇਟੇ ਵੀ ਅਕਾਲ ਚਲਾਣਾ ਕਰ ਗਏ ਹਨ। ਉਹ ਯੂ.ਕੇ. ਵਿੱਚ ਹੁੰਦੇ ਸਨ ਅਤੇ ਉੱਥੇ ਹੀ ਉਨ੍ਹਾਂ ਦਾ ਦਿਹਾਂਤ ਹੋ ਗਿਆ। ਉਨ੍ਹਾਂ ਦੇ ਦਿਹਾਂਤ ਦਾ ਸਾਨੂੰ ਬਹੁਤ ਦੁਖ ਹੈ। ਭਗਤ ਜੀ ਸਾਡੇ ਮੈਂਬਰ ਹਨ। ਆਪਾਂ ਸਾਰੇ ਉਨ੍ਹਾਂ ਦੇ ਦੁਖ ਵਿੱਚ ਸ਼ਾਮਲ ਹਾਂ। ਉਨ੍ਹਾਂ ਦੇ ਚਲੇ ਜਾਣ ਨਾਲ ਸਾਨੂੰ ਬਹੁਤ ਵੱਡਾ ਘਾਟਾ ਪਿਆ ਹੈ। ਉਹ ਯੂ.ਕੇ. ਵਿਚ ਬਿਜਨਸ ਕਰਦੇ ਸਨ।

ਇਸੇ ਤਰ੍ਹਾਂ ਸਪੀਕਰ ਸਾਹਿਬ, ਕੁਝ ਦਿਨ ਪਹਿਲਾਂ ਹੀ ਇੱਕ ਬੱਸ ਤੇ ਰੇਲ ਵਿੱਚ ਟੱਕਰ ਹੋ ਗਈ। ਇਹ ਇੱਕ ਬਹੁਤ ਦਰਦਨਾਕ ਐਕਸੀਡੈਂਟ ਹੋਇਆ ਹੈ। ਮੈਂ ਵੀ ਉੱਥੇ ਪਹੁੰਚਿਆ ਸੀ। ਮੈਂ ਉਹ ਐਕਸੀਡੈਂਟ ਵਾਲੀ ਜਗ੍ਹਾ ਵੀ ਦੇਖੀ ਤੇ ਮਰੀਜ਼ਾਂ, ਜ਼ਖਮੀਆਂ ਨੂੰ ਵੀ ਮਿਲਿਆ। ਇੱਕ ਹੀ ਪਿੰਡ ਦੇ ਕਿੰਨੇ ਹੀ ਨੌਜਵਾਨ ਚਲੇ ਗਏ। ਤਕਰੀਬਨ 16 ਬੰਦੇ ਚਲੇ ਗਏ ਜਿਨ੍ਹਾਂ ਵਿੱਚੋਂ ਸੱਤ ਬੱਚੇ ਸਨ ਜਿਹੜੇ ਕਿ ਸਕੂਲ ਵਿੱਚ ਪੜ੍ਹਨ ਵਾਲੇ ਸਨ। ਸਪੀਕਰ ਸਾਹਿਬ, ਥੋੜ੍ਹੀ ਜਿਹੀ ਗਲਤੀ ਨਾਲ ਬਹੁਤ ਹੀ ਜ਼ਿਆਦਾ ਨੁਕਸਾਨ ਉੱਥੇ ਹੋਇਆ ਹੈ। ਇਸ

[ ਮੁੱਖ ਮੰਤਰੀ ]

ਦਾ ਸਾਨੂੰ ਬਹੁਤ ਅਫਸੋਸ ਹੈ। ਮੈਂ 21 ਲੱਖ ਰੁਪਿਆ ਉਸੇ ਵੇਲੇ ਡੀ.ਸੀ. ਨੂੰ ਦਿੱਤਾ ਕਿ ਇੱਕ ਇੱਕ ਲੱਖ ਰੁਪਿਆ ਉਨ੍ਹਾਂ ਨੂੰ ਦਿੱਤਾ ਜਾਵੇ ਜਿਨ੍ਹਾਂ ਦਾ ਦਿਹਾਂਤ ਹੋਇਆ ਹੈ ਤੇ ਬਾਕੀ ਪੰਜ ਲੱਖ ਰੁਪਏ ਜ਼ਖਮੀਆਂ ਦੇ ਇਲਾਜ ਤੇ ਖਰਚੇ ਜਾਣ ਤਾਂ ਕਿ ਕੋਈ ਕਮੀ ਨਾ ਆਵੇ।

ਸਪੀਕਰ ਸਾਹਿਬ, ਇਹ ਜੋ ਸ਼ਖਸੀਅਤਾਂ ਚਲੀਆਂ ਗਈਆਂ ਹਨ ਜਾਂ ਜੋ ਨੁਕਸਾਨ ਹੋਇਆ ਹੈ, ਇਹ ਨਾ ਪੂਰਾ ਹੋਣ ਵਾਲਾ ਘਾਟਾ ਹੈ। ਇਸ ਲਈ ਮੈਂ ਸਾਰੇ ਸਦਨ ਨੂੰ ਇਹ ਬੇਨਤੀ ਕਰਦਾ ਹਾਂ ਕਿ ਆਪਾਂ ਹਮਦਰਦੀ ਦਾ ਇੱਕ ਰੈਜ਼ੋਲਿਊਸ਼ਨ ਉਨ੍ਹਾਂ ਦੇ ਪਰਿਵਾਰਾਂ ਨੂੰ ਭੇਜੀਏ ਤੇ ਉਨ੍ਹਾਂ ਦੇ ਦੁੱਖ ਵਿੱਚ ਸ਼ਰੀਕ ਹੋਈਏ। ਧੰਨਵਾਦ।

**ਸਥਾਨਕ ਸਰਕਾਰ, ਉਦਯੋਗ ਅਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ) :** ਮਾਨਯੋਗ ਸਪੀਕਰ ਸਾਹਿਬ, ਵਕਤ ਨਿਰੰਤਰ ਚਲਦਾ ਰਹਿੰਦਾ ਹੈ। ਵਕਤ ਆਪਣੇ ਪਿੱਛੇ ਮਿੱਠੀਆਂ ਅਤੇ ਕੌੜੀਆਂ ਯਾਦਾਂ ਛੱਡ ਜਾਂਦਾ ਹੈ। 13ਵੀਂ ਵਿਧਾਨ ਸਭਾ ਦੇ ਦੂਸਰੇ ਅਤੇ ਤੀਸਰੇ ਸੈਸ਼ਨ ਦੌਰਾਨ ਸਾਡੇ ਤੋਂ ਐਸੀਆਂ ਮਹਾਨ ਸ਼ਖਸੀਅਤਾਂ ਵਿੱਛੜ ਗਈਆਂ ਹਨ ਜਿਨ੍ਹਾਂ ਦੇ ਚਲੇ ਜਾਣ ਨਾਲ ਜਿੱਥੇ ਉਨ੍ਹਾਂ ਦੇ ਪਰਿਵਾਰਾਂ ਨੂੰ ਘਾਟਾ ਪਿਆ ਹੈ, ਉੱਥੇ ਸਮਾਜ ਨੂੰ ਅਤੇ ਦੇਸ਼ ਨੂੰ ਵੀ ਘਾਟਾ ਪਿਆ ਹੈ। ਉਨ੍ਹਾਂ ਵਿੱਚੋਂ ਸਭ ਤੋਂ ਮਹਾਨ ਸ਼ਖਸੀਅਤ ਪੂਰਵ ਪ੍ਰਧਾਨ ਮੰਤਰੀ, ਸ਼੍ਰੀ ਚੰਦਰ ਸ਼ੇਖਰ ਜੀ ਸਨ। ਉਹ 8 ਜੁਲਾਈ, 2007, ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ 1 ਜੁਲਾਈ, 1927 ਨੂੰ ਬਲੀਆ ਵਿਚ ਹੋਇਆ। ਉਹ ਚਾਰ ਵਾਰੀ ਮੈਂਬਰ ਪਾਰਲੀਮੈਂਟ ਚੁਣੇ ਗਏ। ਉਹ ਰਾਜ ਸਭਾ ਦੇ ਵੀ ਮੈਂਬਰ ਰਹੇ ਲੇਕਿਨ ਇਹ ਵੀ ਆਪਣੇ ਆਪ ਵਿਚ ਇਕ ਇਤਿਹਾਸ ਹੈ ਕਿ ਇਸ ਵਿਅਕਤੀ ਨੇ ਇੱਕ ਵਾਰ ਵੀ ਮੰਤਰੀ ਦਾ ਜਾਂ ਕੋਈ ਹੋਰ ਸਰਕਾਰੀ ਅਹੁਦਾ ਨਹੀਂ ਲਿਆ। ਆਪਣੇ 50 ਸਾਲ ਦੇ ਰਾਜਨੀਤਿਕ ਕਾਰਜਕਾਲ ਵਿੱਚ ਉਹ ਸਿੱਧੇ ਤੌਰ ਤੇ ਪ੍ਰਧਾਨ ਮੰਤਰੀ ਹੀ ਬਣੇ। ਉਹ ਕਾਂਗਰਸ ਵਿਚ ਯੰਗ ਟਰਕ ਦੇ ਤੌਰ ਤੇ ਜਾਣੇ ਜਾਂਦੇ ਸਨ। ਲੇਕਿਨ ਉਹ ਲੋਕਤੰਤਰ ਦੇ ਹਾਮੀ ਸੀ। ਉਨ੍ਹਾਂ ਨੇ ਐਮਰਜੰਸੀ ਦੌਰਾਨ ਕਾਂਗਰਸ ਨੂੰ ਛੱਡ ਦਿੱਤਾ ਔਰ 1977 ਵਿੱਚ ਉਨ੍ਹਾਂ ਨੇ ਕੇਂਦਰੀ ਪੱਧਰ ਤੇ ਜਨਤਾ ਪਾਰਟੀ ਬਣਾਈ। ਜਿਹੜਾ ਅੱਜ ਮਿਲੀਆਂ ਜੁਲੀਆਂ ਸਰਕਾਰਾਂ ਦਾ ਦੌਰ ਹੈ, ਕੇਂਦਰ ਵਿਚ ਅਤੇ ਸਟੇਟਸ ਦੇ ਵਿੱਚ, ਉਸ ਦਾ ਜਿਹੜਾ ਪਹਿਲਾ ਤਜਰਬਾ ਕੀਤਾ ਗਿਆ, ਉਹ 1977 ਵਿਚ ਕੀਤਾ ਗਿਆ ਔਰ ਉਸ ਵਕਤ ਸ਼੍ਰੀ ਚੰਦਰ ਸ਼ੇਖਰ ਜੀ ਨੇ ਜਨਤਾ ਪਾਰਟੀ ਦੇ ਅਧਿਅਕਸ਼ ਦੇ ਤੌਰ ਤੇ ਕੰਮ ਕੀਤਾ। ਉਨ੍ਹਾਂ ਨੇ ਦੇਸ਼ ਦੀ ਏਕਤਾ ਅਤੇ ਅਖੰਡਤਾ ਲਈ ਪਦ-ਯਾਤਰਾ ਵੀ ਨਿਕਾਲੀ। ਉਹ ਅੰਤ ਸਮੇਂ ਕਾਫੀ ਬਿਮਾਰ ਵੀ ਰਹੇ ਲੇਕਿਨ ਆਪਣੀ ਵਿੱਲ ਪਾਵਰ ਨਾਲ ਉਹ ਬਿਮਾਰੀ ਨਾਲ ਵੀ ਲੜੇ ਉਨ੍ਹਾਂ ਦੇ ਜਾਣ ਨਾਲ ਇੱਕ ਸਾਦਾ ਵਿਅਕਤੀਤਵ ਸਾਡੇ ਤੋਂ ਵਿਛੜ ਗਿਆ ਹੈ। ਉਹ ਉੱਚੀਆਂ ਕਦਰਾਂ-ਕੀਮਤਾਂ ਦੇ ਹਾਮੀ ਸਨ। ਮੈਂ ਉਨ੍ਹਾਂ ਨੂੰ ਆਪਣੇ ਦਿਲ ਦੀਆਂ ਗਹਿਰਾਈਆਂ ਤੋਂ ਸ਼ਰਧਾ ਦੇ ਸੁਮਨ ਭੇਂਟ ਕਰਦਾ ਹਾਂ।

ਇਸੇ ਤਰ੍ਹਾਂ ਲਾਲਾ ਲਾਜਪਤ ਰਾਏ ਜੀ, ਸਪੀਕਰ ਸਾਹਿਬ, ਸਾਨੂੰ ਸਦੀਵੀ ਵਿਛੋੜਾ

ਦੇ ਗਏ ਹਨ। 30-11-2007 ਨੂੰ ਉਨ੍ਹਾਂ ਦਾ ਅਕਾਲ ਚਲਾਣਾ ਹੋਇਆ। 5 ਜੁਲਾਈ, 1918 ਨੂੰ ਉਨ੍ਹਾਂ ਦਾ ਜਨਮ ਹੋਇਆ ਸੀ। ਉਨ੍ਹਾਂ ਦੀ ਜਨਮ ਭੂਮੀ ਲੁਧਿਆਣਾ ਸੀ। ਉਹ ਜਨਸੰਘ ਦੇ ਪਹਿਲੇ ਮੈਂਬਰਾਂ ਵਿੱਚੋਂ ਸਨ, ਜਿਨ੍ਹਾਂ ਨੇ ਜਨਸੰਘ ਨੂੰ ਬੜ੍ਹਾਇਆ ਔਰ ਭਾਰਤੀ ਜਨਤਾ ਪਾਰਟੀ ਦੇ ਰੂਪ ਵਿੱਚ ਜਿਹੜਾ ਵਟਵ੍ਰਿਕਸ਼ ਅੱਜ ਅਸੀਂ ਪੂਰੇ ਹਿੰਦੁਸਤਾਨ ਵਿੱਚ ਦੇਖ ਰਹੇ ਹਾਂ, ਉਹ ਉਨ੍ਹਾਂ ਲੋਕਾਂ ਵਿੱਚੋਂ ਸਨ। ਜਿਨ੍ਹਾਂ ਨੇ ਇਸ ਨੂੰ ਪਾਲ, ਸਾਂਭ ਕੇ ਵੱਡਾ ਕੀਤਾ। ਉਹ ਇਸ ਮਹਾਨ ਸਦਨ ਦੇ ਵਿੱਚ 1957 ਤੋਂ ਲੈ ਕੇ 1962 ਤੱਕ ਮੈਂਬਰ ਰਹੇ। ਉਹ ਮੈਂਬਰ ਪਾਰਲੀਮੈਂਟ ਵੀ ਰਹੇ। ਉਹ ਪੰਜਾਬ ਵਿੱਚ ਆਪਣੇ ਆਪ ਵਿੱਚ ਇੱਕ ਸੰਸਥਾ ਸੀ। ਉਹ ਅੰਤ ਸਮੇਂ ਬਿਮਾਰ ਰਹੇ ਲੇਕਿਨ ਉਹ ਆਪਣੀ ਇੱਛਾ ਦੇ ਬਲ ਉੱਤੇ ਬਿਮਾਰੀ ਨਾਲ ਵੀ ਕਾਫੀ ਜੂਝੇ। ਉਨ੍ਹਾਂ ਨੇ ਸਾਰੀ ਉਮਰ ਸਮਾਜ ਦੇ ਲਈ ਅਤੇ ਗਰੀਬ ਤਬਕਿਆਂ ਦੇ ਲਈ ਕੰਮ ਕੀਤਾ। ਉਹ ਇਕ ਮਲਟੀ ਫੇਸਿਟਡ ਪਰਸਨੈਲਿਟੀ ਸੀ। ਉਹ ਉਦਯੋਗਪਤੀ, ਰਾਜਨੀਤਿਗਿਆ ਅਤੇ ਸਮਾਜ ਸੇਵੀ ਸਨ। ਮੈਂ ਉਨ੍ਹਾਂ ਨੂੰ ਦਿਲ ਦੀਆਂ ਗਹਿਰਾਈਆਂ ਤੋਂ ਸ਼ਰਧਾ ਦੇ ਸੁਮਨ ਭੇਂਟ ਕਰਦਾ ਹਾਂ।

ਇਸੇ ਤਰ੍ਹਾਂ ਹੀ, ਮਾਨਯੋਗ ਸਪੀਕਰ ਸਾਹਿਬ, ਸ੍ਰੀ ਸਾਹਿਬ ਸਿੰਘ ਵਰਮਾ ਜੀ, ਜਿਹੜੇ ਸਾਬਕਾ ਕੇਂਦਰੀ ਕ੍ਰਿਤ ਮੰਤਰੀ ਸਨ, 30 ਜੂਨ, 2007 ਨੂੰ ਸਾਨੂੰ ਸਦੀਵੀ ਵਿਛੋੜਾ ਦੇ ਗਏ। ਉਹ ਭਾਰਤੀ ਜਨਤਾ ਪਾਰਟੀ ਦੇ ਉਪ-ਅਧਿਅਕਸ਼ ਸਨ ਅਤੇ ਪੰਜਾਬ ਭਾਰਤੀ ਜਨਤਾ ਪਾਰਟੀ ਦੇ ਇੰਚਾਰਜ ਸਨ। ਉਹ ਰਾਜਸਥਾਨ ਵਿੱਚ ਸੜਕ ਹਾਦਸੇ ਵਿੱਚ ਮਾਰੇ ਗਏ। ਉਹ ਸਮਾਜਿਕ ਕੰਮਾਂ ਲਈ ਜਾ ਰਹੇ ਸਨ ਜਦੋਂ ਉਨ੍ਹਾਂ ਦਾ ਐਕਸੀਡੈਂਟ ਵਿੱਚ ਦਿਹਾਂਤ ਹੋ ਗਿਆ। ਉਨ੍ਹਾਂ ਦਾ ਬਤੌਰ ਕੇਂਦਰੀ ਕ੍ਰਿਤ ਮੰਤਰੀ ਯੋਗਦਾਨ ਹਮੇਸ਼ਾ ਜਾਣਿਆ ਜਾਵੇਗਾ। ਦਿੱਲੀ ਦੇ ਮੁੱਖ ਮੰਤਰੀ ਦੇ ਤੌਰ ਤੇ ਵੀ ਜੋ ਉਨ੍ਹਾਂ ਦਾ ਯੋਗਦਾਨ ਹੈ, ਉਹ ਸਾਡੇ ਲਈ ਇੱਕ ਚਾਨਣ ਮੁਨਾਰਾ ਹੈ। ਮੈਂ ਆਪਣੇ ਦਿਲ ਦੀਆਂ ਗਹਿਰਾਈਆਂ ਤੋਂ ਉਨ੍ਹਾਂ ਨੂੰ ਵੀ ਸ਼ਰਧਾ ਦੇ ਸੁਮਨ ਭੇਂਟ ਕਰਦਾ ਹਾਂ।

ਇਸੇ ਤਰ੍ਹਾਂ ਸ੍ਰੀ ਸਤਪਾਲ ਜੀ ਕਪੂਰ, ਜੋ ਮੈਂਬਰ ਪਾਰਲੀਮੈਂਟ ਔਰ ਇਸ ਮਹਾਨ ਸਦਨ ਦੇ ਮੈਂਬਰ ਰਹੇ ਸਨ, ਉਹ ਸਾਨੂੰ 19 ਜੁਲਾਈ, 2007 ਨੂੰ ਸਦੀਵੀ ਵਿਛੋੜਾ ਦੇ ਗਏ। ਉਨ੍ਹਾਂ ਦਾ ਜਨਮ 7 ਫਰਵਰੀ, 1931 ਨੂੰ ਪਟਿਆਲਾ ਵਿਖੇ ਹੋਇਆ। ਉਹ ਇਸ ਮਹਾਨ ਸਦਨ ਦੇ 1967 ਵਿੱਚ ਮੈਂਬਰ ਚੁਣੇ ਗਏ ਸਨ ਅਤੇ 1971 ਦੇ ਵਿੱਚ ਉਹ ਮੈਂਬਰ ਪਾਰਲੀਮੈਂਟ ਬਣੇ। ਉਨ੍ਹਾਂ ਨੇ ਪਰਜਾ ਮੰਡਲ ਵਿਚ ਵੀ ਭਾਗ ਲਿਆ। ਉਨ੍ਹਾਂ ਦੇ ਜਾਣ ਨਾਲ ਅਸੀਂ ਇੱਕ ਪ੍ਰਸਿੱਧ ਸਿਆਸਤਦਾਨ ਦੀਆਂ ਸੇਵਾਵਾਂ ਤੋਂ ਵਾਂਝੇ ਹੋ ਗਏ ਹਾਂ।

ਇਸੇ ਤਰ੍ਹਾਂ ਮਾਨਯੋਗ ਸਪੀਕਰ ਸਾਹਿਬ, ਸ੍ਰੀ ਗਿਆਨ ਚੰਦ, ਸਾਬਕਾ ਮੰਤਰੀ ਜੀ ਵੀ ਸਾਨੂੰ ਮਿਤੀ 19-6-2007 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਮਿਤੀ 15-9-1919 ਨੂੰ ਹੋਇਆ ਸੀ। ਉਹ ਸ਼ਿਮਲਾ ਹਲਕੇ ਤੋਂ ਵਿਧਾਇਕ ਚੁਣੇ ਗਏ ਅਤੇ ਸਾਲ 1962 ਤੋਂ ਲੈ ਕੇ 1965 ਤੱਕ ਉਦਯੋਗ ਅਤੇ ਪਹਾੜੀ ਏਰੀਆ ਦੇ ਵਿਭਾਗਾਂ ਦੇ ਉਪ ਮੰਤਰੀ

[ ਸਥਾਨਕ ਸਰਕਾਰ, ਉਦਯੋਗ ਅਤੇ ਵਪਾਰ ਮੰਤਰੀ ]

ਰਹੇ। 1953 ਤੋਂ 1956 ਤੱਕ ਉਹ ਪੈਪਸੂ ਵਿਧਾਨ ਸਭਾ ਦੇ ਮੈਂਬਰ ਵੀ ਰਹੇ। ਉਨ੍ਹਾਂ ਨੇ 1942 ਵਿਚ ਭਾਰਤ ਛੱਡੋ ਅੰਦੋਲਨ ਵਿੱਚ ਭਾਗ ਲਿਆ। ਅਸੀਂ ਉਨ੍ਹਾਂ ਦੇ ਚਲੇ ਜਾਣ ਨਾਲ ਇੱਕ ਮਹਾਨ ਸਿਆਸਤਦਾਨ ਤੋਂ ਵਾਂਝੇ ਹੋ ਗਏ ਹਾਂ ਔਰ ਮੈਂ ਉਨ੍ਹਾਂ ਨੂੰ ਆਪਣੀਆਂ ਦਿਲ ਦੀਆਂ ਗਹਿਰਾਈਆਂ ਤੋਂ ਸ਼ਰਧਾ ਦੇ ਸੁਮਨ ਭੇਂਟ ਕਰਦਾ ਹਾਂ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸਰਦਾਰ ਰਣਜੀਤ ਸਿੰਘ ਨੈਣੇਵਾਲੀਆ ਜੋ ਕਿ ਸਾਬਕਾ ਵਿਧਾਇਕ ਸਨ, ਉਹ ਵੀ ਸਾਨੂੰ ਮਿਤੀ 12 ਅਕਤੂਬਰ, 2007 ਨੂੰ ਸਦੀਵੀ ਵਿਛੋੜਾ ਦੇ ਗਏ। ਉਨ੍ਹਾਂ ਦਾ ਜਨਮ 26 ਜੂਨ, 1919 ਨੂੰ ਹੋਇਆ। ਉਹ ਭਦੌੜ ਹਲਕੇ ਤੋਂ ਕਾਂਗਰਸੀ ਉਮੀਦਵਾਰ ਵਜੋਂ ਵਿਧਾਇਕ ਚੁਣੇ ਗਏ ਸਨ। ਉਹ ਸਾਲ 1978 ਤੋਂ ਲੈ ਕੇ 1983 ਤੱਕ ਮਾਰਕੀਟ ਕਮੇਟੀ, ਬਰਨਾਲਾ, ਦੇ ਚੇਅਰਮੈਨ ਵੀ ਰਹੇ। ਉਨ੍ਹਾਂ ਦੇ ਵਿਛੋੜੇ ਨਾਲ ਅਸੀਂ ਇੱਕ ਪ੍ਰਸਿੱਧ ਸਿਆਸਤਦਾਨ ਦੀਆਂ ਸੇਵਾਵਾਂ ਤੋਂ ਵਾਂਝੇ ਹੋ ਗਏ ਹਾਂ। ਮੈਂ ਉਨ੍ਹਾਂ ਨੂੰ ਵੀ ਸ਼ਰਧਾ ਦੇ ਸੁਮਨ ਭੇਂਟ ਕਰਦਾ ਹਾਂ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਇਸੇ ਸਮੇਂ ਦੌਰਾਨ ਕੁਝ ਐਮੀਨੈਂਟ ਜੂਰਿਸਟਸ, ਕਾਨੂੰਨੀ ਮਾਹਿਰ ਵੀ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਵਿੱਚੋਂ ਇਕ ਸ਼੍ਰੀ ਆਰ.ਐਸ. ਪਾਠਕ, ਭਾਰਤ ਦੇ ਸਾਬਕਾ ਚੀਫ ਜਸਟਿਸ ਹਨ ਜਿਨ੍ਹਾਂ ਦਾ ਦਿਹਾਂਤ ਮਿਤੀ 18 ਨਵੰਬਰ, 2007 ਨੂੰ ਹੋਇਆ। ਉਹ ਉਸ ਵੇਲੇ 82 ਵਰ੍ਹਿਆਂ ਦੇ ਸਨ। ਉਹ ਹਿਮਾਚਲ ਪ੍ਰਦੇਸ਼ ਦੇ ਹਾਈ ਕੋਰਟ ਦੇ ਚੀਫ ਜਸਟਿਸ ਵੀ ਰਹੇ ਅਤੇ 1986 ਦੇ ਵਿੱਚ ਉਹ ਭਾਰਤ ਦੀ ਮਾਨਯੋਗ ਸੁਪਰੀਮ ਕੋਰਟ ਦੇ ਚੀਫ ਜਸਟਿਸ ਬਣੇ ਅਤੇ 1985 ਵਿੱਚ ਕਾਨੂੰਨ ਅਤੇ ਦਵਾਈਆਂ ਦੀ ਵਿਸ਼ਵ ਕਾਂਗਰਸ ਦੇ ਚੇਅਰਮੈਨ ਵੀ ਚੁਣੇ ਗਏ ਸਨ। ਉਹ 1986 ਤੋਂ 1989 ਤੱਕ ਭਾਰਤੀ ਕਾਨੂੰਨ ਸੰਸਥਾ ਦੇ ਪ੍ਰਧਾਨ ਵੀ ਰਹੇ। ਉਨ੍ਹਾਂ ਦੇ ਦੁਖਦਾਇਕ ਸਦੀਵੀ ਵਿਛੋੜੇ ਕਾਰਣ ਦੇਸ਼ ਇੱਕ ਉੱਘੇ ਕਾਨੂੰਨੀ ਮਾਹਿਰ ਦੀਆਂ ਸੇਵਾਵਾਂ ਤੋਂ ਵਾਂਝਾ ਹੋ ਗਿਆ ਹੈ। ਮੈਂ ਉਨ੍ਹਾਂ ਪ੍ਰਤੀ ਸ਼ਰਧਾ ਦੇ ਸੁਮਨ ਭੇਂਟ ਕਰਦਾ ਹਾਂ।

ਇਸੇ ਤਰ੍ਹਾਂ, ਸਪੀਕਰ ਸਾਹਿਰ, ਸਰਦਾਰ ਸੁਰਜੀਤ ਸਿੰਘ ਸੰਧਾਵਾਲੀਆ, ਚੀਫ ਜਸਟਿਸ, ਪੰਜਾਬ ਅਤੇ ਹਰਿਆਣਾ ਹਾਈ ਕੋਰਟ, ਵੀ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦੀ ਮੌਤ ਮਿਤੀ 15 ਨਵੰਬਰ, 2007 ਨੂੰ ਹੋਈ। ਉਨ੍ਹਾਂ ਦਾ ਜਨਮ ਮਿਤੀ 27 ਜੁਲਾਈ, 1925 ਨੂੰ ਹੋਇਆ ਸੀ। ਉਹ 25 ਮਈ, 1968 ਨੂੰ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਦੇ ਜੱਜ ਬਣੇ ਅਤੇ 1978 ਤੋਂ ਲੈ ਕੇ 1983 ਤੱਕ ਪੰਜਾਬ ਅਤੇ ਹਰਿਆਣਾ ਹਾਈਕੋਰਟ ਦੇ ਚੀਫ ਜ਼ਸਟਿਸ ਰਹੇ। ਉਹ 1987 ਵਿਚ ਪਟਨਾ ਹਾਈ ਕੋਰਟ ਤੋਂ ਚੀਫ ਜਸਟਿਸ ਵਜੋਂ ਰਿਟਾਇਰ ਹੋਏ। ਅਸੀਂ ਉਨ੍ਹਾਂ ਦੇ ਦੁਖਦਾਇਕ ਸਦੀਵੀ ਵਿਛੋੜੇ ਕਾਰਣ ਇੱਕ ਉੱਘੇ ਕਾਨੂੰਨੀ ਮਾਹਿਰ ਦੀਆਂ ਸੇਵਾਵਾਂ ਤੋਂ ਵਾਂਝੇ ਹੋ ਗਏ ਹਾਂ। ਮੈਂ ਉਨ੍ਹਾਂ ਪ੍ਰਤੀ ਡੂੰਘੇ ਦੁਖ ਦਾ ਪ੍ਰਗਟਾਵਾ ਕਰਦਾ ਹਾਂ ਅਤੇ ਸੱਚੇ ਦਿਲ ਦੀਆਂ ਗਹਿਰਾਈਆਂ ਤੋਂ ਉਨ੍ਹਾਂ ਨੂੰ ਸ਼ਰਧਾ ਦੇ ਸੁਮਨ ਭੇਂਟ ਕਰਦਾ ਹਾਂ।

ਇਸੇ ਤਰ੍ਹਾਂ ਸਰਦਾਰ ਰਣਜੀਤ ਸਿੰਘ ਸਰਕਾਰੀਆ, ਭਾਰਤ ਦੀ ਸੁਪਰੀਮ ਕੋਰਟ ਅਤੇ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਦੇ ਸਾਬਕਾ ਜੱਜ ਸਨ। ਉਹ ਸਾਨੂੰ ਮਿਤੀ 12 ਅਕਤੂਬਰ, 2007 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਮਿਤੀ 16 ਜਨਵਰੀ, 1916 ਵਿੱਚ ਲਾਹੌਰ ਵਿਖੇ ਹੋਇਆ ਸੀ। ਅੰਤਮ ਸਮੇਂ ਉਹ 91 ਵਰਿਆਂ ਦੇ ਸਨ। ਉਹ 1967 ਦੇ ਵਿੱਚ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਦੇ ਜੱਜ ਬਣੇ, 1973 ਦੇ ਵਿੱਚ ਭਾਰਤ ਦੀ ਮਾਨਯੋਗ ਸੁਪਰੀਮ ਕੋਰਟ ਦੇ ਜੱਜ ਬਣੇ ਅਤੇ 1981 ਵਿੱਚ ਉਹ ਸੇਵਾ ਨਵਿਰਤ ਹੋਏ। ਉਨ੍ਹਾਂ ਦੇ ਦੁਖਦਾਇਕ ਸਦੀਵੀ ਵਿਛੋੜੇ ਨਾਲ ਅਸੀਂ ਇੱਕ ਉੱਘੇ ਕਾਨੂੰਨੀ ਮਾਹਿਰ ਦੀਆਂ ਸੇਵਾਵਾਂ ਤੋਂ ਵਾਂਝੇ ਹੋ ਗਏ ਹਾਂ। ਮੈਂ ਆਪਣੇ ਦਿਲ ਦੀਆਂ ਗਹਿਰਾਈਆਂ ਤੋਂ ਉਨ੍ਹਾਂ ਨੂੰ ਸ਼ਰਧਾ ਦੇ ਸੁਮਨ ਭੇਂਟ ਕਰਦਾ ਹਾਂ।

ਇਸੇ ਤਰ੍ਹਾਂ, ਮਾਨਯੋਗ ਸਪੀਕਰ ਸਾਹਿਬ, ਕੁਝ ਸੁਤੰਤਰਤਾ ਸੰਗਰਾਮੀ ਵੀ ਸਾਡੇ ਤੋਂ ਵਿਛੜ ਗਏ ਹਨ ਜਿਨ੍ਹਾਂ ਦੀ ਸਾਡੇ ਦੇਸ਼ ਨੂੰ ਬਹੁਤ ਦੇਣ ਹੈ ਅਤੇ ਜਿਨ੍ਹਾਂ ਕਾਰਨ ਅੱਜ ਅਸੀਂ ਆਜ਼ਾਦੀ ਦੀ ਲੋਅ ਮਾਣ ਰਹੇ ਹਾਂ। ਇਹ ਸਭ ਉਨ੍ਹਾਂ ਦੇ ਸੰਘਰਸ਼ ਦੇ ਕਾਰਣ ਹੀ ਹੈ, ਉਨ੍ਹਾਂ ਸ਼ਹੀਦਾਂ ਦੇ ਕਾਰਣ ਹੀ ਹੈ। ਉਨ੍ਹਾਂ ਸੁਤੰਤਰਤਾ ਸੰਗਰਾਮੀਆਂ ਵਿੱਚੋਂ ਇੱਕ ਸਰਦਾਰ ਗੁਰਬਖਸ਼ ਸਿੰਘ ਹਨ ਜਿਹੜੇ ਸਾਨੂੰ 12 ਨਵੰਬਰ, 2007 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਲਾਹੌਰ ਵਿਖੇ ਹੋਇਆ ਸੀ ਅਤੇ ਉਹ 92 ਵਰ੍ਹਿਆਂ ਦੇ ਸਨ। ਉਹ ਕੁਇੱਟ ਇੰਡੀਆ ਮੂਵਮੈਂਟ ਦੌਰਾਨ 1942-43 ਵਿਚ ਸੈਂਟਰਲ ਜੇਲ੍ਹ, ਲਾਹੌਰ ਵਿਚ ਰਹੇ। ਉਨ੍ਹਾਂ ਦੇ ਸਦੀਵੀ ਵਿਛੋੜੇ ਨਾਲ ਰਾਜ ਮਹਾਨ ਸੁਤੰਰਤਾ ਸੰਗਰਾਮੀ ਤੋਂ ਵਿੱਛੜ ਗਿਆ ਹੈ, ਵਾਂਝਿਆ ਹੋ ਗਿਆ ਹੈ। ਮੈਂ ਆਪਣੇ ਦਿਲ ਦੀਆਂ ਗਹਿਰਾਈਆਂ ਤੋਂ ਉਨ੍ਹਾਂ ਨੂੰ ਸ਼ਰਧਾਜਲੀ ਦਿੰਦਾ ਹਾਂ।

ਇਸੇ ਤਰ੍ਹਾਂ, ਮਾਨਯੋਗ ਸਪੀਕਰ ਸਾਹਿਬ, ਡਾਕਟਰ ਬਲਵੰਤ ਸਿੰਘ ਸੁਤੰਤਰਤਾ ਸੰਗਰਾਮੀ ਸਾਨੂੰ 2 ਅਕਤੂਬਰ, 2007 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਹ ਇਸ ਵੇਲੇ 93 ਵਰ੍ਹਿਆਂ ਦੇ ਸਨ। ਉਨ੍ਹਾਂ ਨੇ ਧਰਮ ਯੁੱਧ ਮੋਰਚਾ ਅਤੇ ਸੱਤਿਆਗ੍ਰਹਿ ਅੰਦੋਲਨ ਵਿੱਚ ਭਾਗ ਲਿਆ। ਉਨ੍ਹਾਂ ਨੇ ਔਰੰਗਾਬਾਦ ਜੇਲ੍ਹ ਅਤੇ ਮੇਰਠ ਜੇਲ੍ਹ ਵਿੱਚ ਵੀ ਕੈਦ ਕੱਟੀ। ਪੰਜਾਬ ਸਰਕਾਰ ਵੱਲੋਂ ਉਨ੍ਹਾਂ ਨੂੰ ਪ੍ਰਮਾਣ ਪੱਤਰ ਅਤੇ ਪੈਨਸ਼ਨ ਨਾਲ ਵੀ ਸਨਮਾਨਿਆ ਗਿਆ ਸੀ। ਉਨ੍ਹਾਂ ਦੇ ਵਿਛੋੜੇ ਨਾਲ ਇੱਕ ਮਹਾਨ ਸੁਤੰਤਰਤਾ ਸੰਗਰਾਮੀ ਸਾਡੇ ਕੋਲੋਂ ਵਿਛੜ ਗਿਆ ਹੈ। ਮੈਂ ਆਪਣੇ ਦਿਲ ਦੀਆਂ ਗਹਿਰਾਈਆਂ ਤੋਂ ਉਨ੍ਹਾਂ ਨੂੰ ਸ਼ਰਧਾ ਦੇ ਸੁਮਨ ਭੇਂਟ ਕਰਦਾ ਹਾਂ।

ਇਸੇ ਤਰ੍ਹਾਂ, ਮਾਨਯੋਗ ਸਪੀਕਰ ਸਾਹਿਬ, ਗਿਆਨੀ ਕਰਨੈਲ ਸਿੰਘ ਜੀ ਜੋ ਕਿ ਸੁਤੰਤਰਤਾ ਸੰਗਰਾਮੀ ਸਨ। ਉਨ੍ਹਾਂ ਦਾ ਵਿਛੋੜਾ ਮਿਤੀ 6-9-2007 ਨੂੰ ਹੋਇਆ। ਉਨ੍ਹਾਂ ਦਾ ਜਨਮ 1917 ਨੂੰ ਪਿੰਡ ਬੈਣੀਬਰ, ਜ਼ਿਲ੍ਹਾ ਸ਼ੇਖੂਪੁਰਾ, ਜੋ ਹੁਣ ਪਾਕਿਸਤਾਨ ਵਿੱਚ ਹੈ, ਵਿੱਚ ਹੋਇਆ ਸੀ। ਉਨ੍ਹਾਂ ਨੇ ਕੁਇੱਟ ਇੰਡੀਆ ਮੂਵਮੈਂਟ ਵਿੱਚ ਭਾਗ ਲਿਆ ਅਤੇ ਡੇਢ ਸਾਲ ਕੇਂਦਰੀ ਜੇਲ੍ਹ, ਲਾਹੌਰ ਵਿੱਚ ਕੈਦ ਰਹੇ। ਮੈਂ ਆਪਣੇ ਵਲੋਂ ਇਸ ਸੁਤੰਤਰਤਾ

[ ਸਥਾਨਕ ਸਰਕਾਰ, ਉਦਯੋਗ ਅਤੇ ਵਪਾਰ ਮੰਤਰੀ ]
ਸੰਗਰਾਮੀ ਦੇ ਚਲੇ ਜਾਣ ਤੇ ਸ਼ਰਧਾ ਦੇ ਸੁਮਨ ਭੇਂਟ ਕਰਦਾ ਹਾਂ।

ਇਸੇ ਤਰ੍ਹਾਂ, ਸਰਦਾਰ ਨਿਹਾਲ ਸਿੰਘ, ਸੁਤੰਤਰਤਾ ਸੰਗਰਾਮੀ, ਮਿਤੀ 15 ਅਕਤੂਬਰ, 2007 ਨੂੰ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ 28 ਸਤੰਬਰ, 1920 ਨੂੰ ਹੋਇਆ। ਉਹ 1942 ਤੋਂ 1945 ਤੱਕ ਆਈ.ਐਨ.ਏ. ਵਿੱਚ ਰਹੇ। ਉਨ੍ਹਾਂ ਦੇ ਦੁਖਦਾਈ ਸਦੀਵੀ ਵਿਛੋੜੇ ਨਾਲ ਰਾਜ ਨੇ ਇੱਕ ਮਹਾਨ ਸੁਤੰਤਰਤਾ ਸੰਗਰਾਮੀ ਗੁਆ ਲਿਆ ਹੈ। ਮੈਂ ਡੂੰਘੇ ਦੁਖ ਅਤੇ ਗਮਗੀਨ ਹਿਰਦੇ ਨਾਲ ਉਨ੍ਹਾਂ ਪ੍ਰਤੀ ਆਪਣੀ ਸੱਚੀ ਸ਼ਰਧਾਂਜਲੀ ਭੇਂਟ ਕਰਦਾ ਹਾਂ।

ਇਸੇ ਤਰ੍ਹਾਂ, ਮਾਨਯੋਗ ਸਪੀਕਰ ਸਾਹਿਬ, ਸ਼੍ਰੀ ਮਨਸਾ ਰਾਮ ਜੀ ਸੁਤੰਤਰਤਾ ਸੰਗਰਾਮੀ ਮਿਤੀ 9 ਅਕਤੂਬਰ, 2007 ਨੂੰ ਸਾਨੂੰ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ 4 ਮਾਰਚ, 1920 ਨੂੰ ਹੋਇਆ। ਉਨ੍ਹਾਂ ਨੇ 1942 ਵਿੱਚ ਭਾਰਤ ਛੱਡੋ ਅੰਦੋਲਨ ਅਤੇ 1946-47 ਦੌਰਾਨ ਜੈਤੋ ਅਤੇ ਨਾਭਾ ਮੋਰਚੇ ਵਿਚ ਵੀ ਭਾਗ ਲਿਆ। ਉਨ੍ਹਾਂ ਦੇ ਦੁਖਦਾਈ ਸਦੀਵੀ ਵਿਛੋੜੇ ਨਾਲ ਰਾਜ ਨੇ ਇੱਕ ਮਹਾਨ ਸੁਤੰਤਰਤਾ ਸੰਗਰਾਮੀ ਗਵਾ ਲਿਆ ਹੈ। ਮੈਂ ਦਿਲ ਦੀਆਂ ਗਹਿਰਾਈਆਂ ਤੋਂ ਉਨ੍ਹਾਂ ਨੂੰ ਸ਼ਰਧਾ ਦੇ ਸੁਮਨ ਭੇਂਟ ਕਰਦਾ ਹਾਂ।

ਇਸੇ ਤਰ੍ਹਾਂ, ਡਾਕਟਰ ਵੇਦ ਪ੍ਰਕਾਸ਼ ਸ਼ਰਮਾ ਸੁਤੰਤਰਤਾ ਸੰਗਰਾਮੀ, ਸਾਨੂੰ ਮਿਤੀ 10 ਨਵੰਬਰ, 2007 ਨੂੰ ਸਦੀਵੀ ਵਿਛੋੜਾ ਦੇ ਗਏ। ਉਨ੍ਹਾਂ ਦਾ ਜਨਮ ਮਿਤੀ 25 ਦਸੰਬਰ, 1923 ਨੂੰ ਹੋਇਆ। 1942 ਵਿੱਚ ਭਾਰਤ ਛੱਡੋ ਅੰਦੋਲਨ ਸਮੇਂ ਉਸਾਰੂ ਹਿੱਸਾ ਲੈਣ ਕਾਰਨ ਉਨ੍ਹਾਂ ਨੂੰ ਕਈ ਵਾਰ ਜੇਲ੍ਹ ਜਾਣਾ ਪਿਆ। ਉਨ੍ਹਾਂ ਦੇ ਦੁਖਦਾਈ ਵਿਛੋੜੇ ਨਾਲ ਦੇਸ਼ ਇੱਕ ਮਹਾਨ ਸੁਤੰਤਰਤਾ ਸੰਗਰਾਮੀ ਤੋਂ ਵਿੱਛੜ ਗਿਆ ਹੈ। ਮੈਂ ਉਨ੍ਹਾਂ ਨੂੰ ਵੀ ਦਿਲ ਦੀਆਂ ਗਹਿਰਾਈਆਂ ਤੋਂ ਸ਼ਰਧਾ ਸੁਮਨ ਭੇਂਟ ਕਰਦਾ ਹਾਂ।

ਇਸੇ ਤਰ੍ਹਾਂ, ਮਾਨਯੋਗ ਸਪੀਕਰ ਸਾਹਿਬ, ਸਰਦਾਰ ਕਰਤਾਰ ਸਿੰਘ ਸੁਤੰਤਰਤਾ ਸੰਗਰਾਮੀ ਹਨ, ਜੋ ਸਾਨੂੰ ਮਿਤੀ 25 ਨਵੰਬਰ, 2007 ਨੂੰ ਸਦੀਵੀ ਵਿਛੋੜਾ ਦੇ ਗਏ। ਉਨ੍ਹਾਂ ਦਾ ਜਨਮ 1923 ਵਿੱਚ ਜ਼ਿਲ੍ਹਾ ਮਿੰਟਗੁਮਰੀ, ਜੋ ਕਿ ਹੁਣ ਪਾਕਿਸਤਾਨ ਵਿੱਚ ਹੈ, ਵਿੱਚ ਹੋਇਆ ਸੀ। ਉਨ੍ਹਾਂ ਨੇ ਨੇਤਾ ਜੀ ਸੁਭਾਸ਼ ਚੰਦਰ ਬੋਸ ਜੀ ਦੀ ਇੰਡੀਅਨ ਨੈਸ਼ਨਲ ਆਰਮੀ ਵਿੱਚ ਵੀ ਸੇਵਾ ਕੀਤੀ ਜਿਸ ਕਾਰਣ ਉਨ੍ਹਾਂ ਨੂੰ ਸੱਤ ਸਾਲ ਦੀ ਕੈਦ ਹੋਈ। ਉਨ੍ਹਾਂ ਦੇ ਜਾਣ ਨਾਲ ਸਾਨੂੰ ਇੱਕ ਨਾ ਪੂਰਾ ਹੋਣ ਵਾਲਾ ਘਾਟਾ ਪਿਆ ਹੈ। ਮੈਂ ਆਪਣੇ ਵੱਲੋਂ ਸਰਦਾਰ ਕਰਤਾਰ ਸਿੰਘ ਜੀ ਨੂੰ ਵੀ ਆਪਣੀ ਸ਼ਰਧਾ ਦੇ ਸੁਮਨ ਭੇਂਟ ਕਰਦਾ ਹਾਂ।

ਮਾਨਯੋਗ ਸਪੀਕਰ ਸਾਹਿਬ, ਇਸੇ ਤਰ੍ਹਾਂ ਸਰਦਾਰ ਅਜੀਤ ਸਿੰਘ ਸੈਣੀ ਸਨ। ਉਹ ਵੀ ਇੱਕ ਸੁਤੰਤਰਤਾ ਸੰਗਰਾਮੀ ਸਨ। ਉਨ੍ਹਾਂ ਦਾ ਅਕਾਲ ਚਲਾਣਾ ਮਿਤੀ 10 ਦਸੰਬਰ, 2007 ਨੂੰ ਹੋਇਆ। ਉਨ੍ਹਾਂ ਦਾ ਜਨਮ 23 ਜੁਲਾਈ, 1922 ਨੂੰ ਹੋਇਆ ਸੀ। ਉਹ ਇਸ ਵੇਲੇ 85 ਵਰ੍ਹਿਆਂ ਦੇ ਸਨ। ਉਨ੍ਹਾਂ ਨੇ ਸਾਲ 1945-46 ਦੌਰਾਨ ਆਈ.ਐਨ.ਏ. ਵਿੱਚ ਸੇਵਾ ਕੀਤੀ। ਉਹ ਇੱਕ ਉੱਘੇ ਪੱਤਰਕਾਰ ਸਨ। ਮੇਰੇ ਨਾਲ ਉਨ੍ਹਾਂ ਦੇ ਜ਼ਾਤੀ ਸਬੰਧ ਵੀ

ਸਨ। ਉਹ ਇੱਕ ਲੀਡਿੰਗ ਪਰਸਨੈਲਟੀ ਸਨ ਔਰ ਹਮੇਸ਼ਾ ਮੁਸਕਰਾਉਂਦੇ ਚਿਹਰੇ ਨਾਲ ਪੇਸ਼ ਆਉਂਦੇ ਸਨ। ਉਨ੍ਹਾਂ ਦੇ ਜਾਣ ਨਾਲ ਜਿੱਥੇ ਸਾਨੂੰ ਸਾਰਿਆਂ ਨੂੰ ਨੁਕਸਾਨ ਹੋਇਆ ਹੈ, ਉੱਥੇ ਮੈਨੂੰ ਜ਼ਾਤੀ ਨੁਕਸਾਨ ਵੀ ਹੋਇਆ ਹੈ। ਮੈਂ ਸਰਦਾਰ ਅਜੀਤ ਸਿੰਘ ਸੈਣੀ ਹੋਰਾਂ ਨੂੰ ਦਿਲ ਦੀਆਂ ਗਹਿਰਾਈਆਂ ਤੋਂ ਸ਼ਰਧਾ ਦੇ ਸੁਮਨ ਭੇਂਟ ਕਰਦਾ ਹਾਂ।

ਮਾਨਯੋਗ ਸਪੀਕਰ ਸਾਹਿਬ, ਇਸੇ ਤਰ੍ਹਾਂ ਹੀ ਸਾਡੇ ਨੌਜਵਾਨ ਸਾਥੀ ਸਰਦਾਰ ਬਲਰਾਜ ਸਿੰਘ ਭੂੰਦੜ, ਜੋ ਕਿ ਸਰਦਾਰ ਬਲਵਿੰਦਰ ਸਿੰਘ ਭੂੰਦੜ ਜੀ ਦੇ ਸਪੁੱਤਰ ਸਨ, ਦਾ ਬੇਵਕਤ ਅਕਾਲ ਚਲਾਣਾ ਹੋ ਗਿਆ ਹੈ ਔਰ ਇਸੇ ਤਰ੍ਹਾਂ ਸ਼੍ਰੀ ਭਗਤ ਚੁੰਨੀ ਲਾਲ ਜੀ ਦੇ ਬੇਟੇ, ਜੋ ਕਿ ਇੰਗਲੈਂਡ ਵਿੱਚ ਆਪਣਾ ਕਾਰੋਬਾਰ ਚਲਾਉਂਦੇ ਸਨ, ਦਾ ਵੀ ਬੇਵਕਤ ਅਕਾਲ ਚਲਾਣਾ ਹੋ ਗਿਆ ਹੈ। ਉਨ੍ਹਾਂ ਦੇ ਵੀ ਚਲੇ ਜਾਣ ਦਾ ਅਜੇ ਸਮਾਂ ਨਹੀਂ ਸੀ ਲੇਕਿਨ ਈਸ਼ਵਰ ਨੂੰ ਜੋ ਮਨਜ਼ੂਰ ਹੁੰਦਾ ਹੈ, ਉਹੀ ਕੁਝ ਹੁੰਦਾ ਹੈ ਕਿਉਂਕਿ ਜਨਮ ਔਰ ਮੌਤ ਸਭ ਈਸ਼ਵਰ/ਵਾਹਿਗੁਰੂ ਦੇ ਹੱਥਾਂ ਵਿੱਚ ਹੈ। ਸਾਨੂੰ ਇਨ੍ਹਾਂ ਨੌਜਵਾਨ ਸਾਥੀਆਂ ਦੇ ਵਿਛੜਣ ਦਾ ਬੜਾ ਗਹਿਰਾ ਦੁਖ ਹੈ। ਮੈਂ ਆਪਣੇ ਦਿਲ ਦੀਆਂ ਗਹਿਰਾਈਆਂ ਤੋਂ ਇਨ੍ਹਾਂ ਨੂੰ ਸ਼ਰਧਾ ਦੇ ਸੁਮਨ ਭੇਂਟ ਕਰਦਾ ਹਾਂ।

ਸਪੀਕਰ ਸਾਹਿਬ, ਇਸੇ ਤਰ੍ਹਾਂ ਮੋਗਾ ਵਿਖੇ ਵੀ ਇੱਕ ਦੁਰਘਟਨਾ ਵਾਪਰੀ ਹੈ। ਇਸ ਦਾ ਸਾਨੂੰ ਬੜਾ ਦੁੱਖ ਹੈ। ਉੱਥੇ ਸਤਲੁਜ ਐਕਸਪ੍ਰੈੱਸ ਦੇ ਵਿਚ ਬੱਸ ਟਕਰਾਉਣ ਨਾਲ ਜਿਹੜੇ ਸਾਥੀ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ, ਉਨ੍ਹਾਂ ਨੂੰ ਮੈਂ ਆਪਣੇ ਵੱਲੋਂ ਅਤੇ ਭਾਰਤੀ ਜਨਤਾ ਪਾਰਟੀ ਵੱਲੋਂ ਸ਼ਰਧਾ ਦੇ ਸੁਮਨ ਭੇਂਟ ਕਰਦਾ ਹਾਂ। ਧੰਨਵਾਦ।

**ਮਾਨਯੋਗ ਸਪੀਕਰ :** ਲੀਡਰ ਆਫ ਦਿ ਆਪੋਜ਼ੀਸ਼ਨ। ਬੀਬੀ ਰਾਜਿੰਦਰ ਕੌਰ ਭੱਠਲ ਜੀ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ (ਲਹਿਰਾ) :** ਸਪੀਕਰ ਸਾਹਿਬ, ਪਿਛਲੇ ਸੈਸ਼ਨ ਤੋਂ ਅੱਜ ਦੇ ਪਹਿਲੇ ਸੈਸ਼ਨ ਦੇ ਸਮੇਂ ਦੌਰਾਨ ਬਹੁਤ ਸਾਰੀਆਂ ਮਹਾਨ ਸ਼ਖਸੀਅਤਾਂ, ਜਿਨ੍ਹਾਂ ਦੇ ਵਿੱਚ ਕਾਨੂੰਨਦਾਨ, ਰਾਜਨੀਤਕ, ਸਮਾਜਿਕ ਨੇਤਾ ਔਰ ਦੇਸ਼ ਭਗਤ ਸ਼ਾਮਲ ਹਨ, ਕਾਫੀ ਵੱਡੀ ਗਿਣਤੀ ਵਿੱਚ ਸਾਥੋਂ ਵਿਛੜ ਗਈਆਂ ਹਨ। ਉਨ੍ਹਾਂ ਵਿੱਚੋਂ ਸਾਰਿਆਂ ਤੋਂ ਪਹਿਲਾਂ ਮੈਂ ਸ਼੍ਰੀ ਚੰਦਰ ਸ਼ੇਖਰ ਜੀ ਜੋ ਕਿ ਭਾਰਤ ਦੇ ਸਾਬਕਾ ਪ੍ਰਾਈਮ ਮਨਿਸਟਰ ਰਹੇ, ਦਾ ਜ਼ਿਕਰ ਕਰਦੀ ਹਾਂ। ਉਹ ਬੜੇ ਮੰਨੇ-ਪ੍ਰਮੰਨੇ ਸਾਦੇ ਲਿਬਾਸ ਦੇ ਅਤੇ ਚਟਾਨ ਵਰਗੇ ਇਰਾਦੇ ਵਾਲੇ ਰਾਜਨੀਤਕ ਲੀਡਰ ਸਨ। ਉਨ੍ਹਾਂ ਦਾ ਜਨਮ ਸਾਲ 1927 ਦੇ ਵਿੱਚ ਇਬਰਾਹੀਮ ਪੱਤੀ, ਜ਼ਿਲ੍ਹਾ ਬਲੀਆ, ਉੱਤਰ ਪ੍ਰਦੇਸ਼ ਦੇ ਵਿੱਚ ਹੋਇਆ। ਉਹ ਪੂਰੀ ਤਰ੍ਹਾਂ ਨਾਲ ਨੀਚੇ ਤੋਂ ਉਪਰ ਤੱਕ ਹਰ ਸਮਾਜ ਦੇ ਮਾਮਲਿਆਂ ਨੂੰ ਔਰ ਰਾਜਨੀਤਕ ਮਾਮਲਿਆਂ ਨੂੰ ਬੜਾ ਘੋਖ ਕੇ, ਦੇਖ ਕੇ ਅਤੇ ਚੁਣ ਕੇ ਆਪਣੀ ਲਿਆਕਤ ਦੇ ਨਾਲ ਉਪਰ ਪਹੁੰਚਾਉਂਦੇ ਰਹੇ। ਮੈਨੂੰ ਇੱਕ ਦੋ ਵਾਰੀ ਉਨ੍ਹਾਂ ਨੂੰ ਮਿਲਣ ਦਾ ਮੌਕਾ ਮਿਲਿਆ। ਉਹ ਜੋ ਦਲੇਰੀ ਦੇ ਨਾਲ ਆਵਾਜ਼ ਕੱਢਦੇ ਸਨ ਅਤੇ ਜਿਸ ਮੁੱਦੇ ਨੂੰ ਉਹ ਉਠਾਉਂਦੇ ਸਨ, ਉਸ ਤੇ ਕੋਈ ਕਿੰਤੂ ਪ੍ਰੰਤੂ ਨਹੀਂ ਹੁੰਦਾ ਸੀ।

[ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ]

ਉਹ ਰਾਜ ਸਭਾ ਵਿੱਚ ਵੀ ਰਹੇ ਔਰ 6ਵੀਂ, 7ਵੀਂ, 9ਵੀਂ ਅਤੇ 10ਵੀਂ ਲੋਕ ਸਭਾ ਦੇ ਲਈ ਵੀ ਉਹ ਚੁਣੇ ਗਏ। ਉਹ ਸਾਡੇ ਵਿੱਚੋਂ ਚਲੇ ਗਏ ਹਨ। ਮੈਂ ਸਮਝਦੀ ਹਾਂ ਕਿ ਅੱਛੀਆਂ ਕਦਰਾਂ ਕੀਮਤਾਂ ਦੇ ਪੱਖ ਪੂਰਨ ਵਾਲੇ ਰਾਜਨੀਤਕ ਤੋਂ ਅਸੀਂ ਵਾਂਝੇ ਹੋ ਗਏ ਹਾਂ।

ਮਾਨਯੋਗ ਸਪੀਕਰ ਸਾਹਿਬ, ਇਸੇ ਤਰ੍ਹਾਂ ਸ਼੍ਰੀ ਸਾਹਿਬ ਸਿੰਘ ਵਰਮਾ, ਸਾਬਕਾ ਕੇਂਦਰੀ ਕਿਰਤ ਮੰਤਰੀ, ਵੀ ਸਾਨੂੰ ਮਿਤੀ 30-6-2007 ਨੂੰ ਸਦੀਵੀਂ ਵਿਛੋੜਾ ਦੇ ਗਏ ਹਨ। ਇਸ ਦਾ ਸਾਨੂੰ ਬੜਾ ਗਹਿਰਾ ਸਦਮਾ ਹੈ। ਉਨ੍ਹਾਂ ਨੇ ਮੁੰਦੀ, ਦਿੱਲੀ ਦੇ ਇੱਕ ਪਿੰਡ ਵਿੱਚ ਜਨਮ ਲਿਆ। ਉਹ ਦਿੱਲੀ ਦੇ ਮੁੱਖ ਮੰਤਰੀ ਰਹੇ। ਉਨ੍ਹਾਂ ਨੇ ਬੜੀ ਜ਼ਿੰਮੇਵਾਰੀ ਦੇ ਨਾਲ ਸਿਆਸੀ ਜੀਵਨ ਦੇ ਵਿੱਚ ਆਪਣਾ ਰੋਲ ਅਦਾ ਕੀਤਾ। ਉਨ੍ਹਾਂ ਨੂੰ ਅਸੀਂ ਆਪਣੀ ਸ਼ਰਧਾ ਦੇ ਫੁੱਲ ਭੇਂਟ ਕਰਦੇ ਹਾਂ ਅਤੇ ਡੂੰਘੇ ਦੁਖ ਦਾ ਪ੍ਰਗਟਾਵਾ ਕਰਦੇ ਹਾਂ।

ਇਸੇ ਤਰ੍ਹਾਂ, ਸ਼੍ਰੀ ਲਾਜਪਤ ਰਾਏ, ਸਾਬਕਾ ਸਾਂਸਦ ਅਤੇ ਸਾਬਕਾ ਵਿਧਾਇਕ ਜੋ ਮਿਤੀ 30-11-2007 ਨੂੰ ਸਾਨੂੰ ਸਦੀਵੀ ਵਿਛੋੜਾ ਦੇ ਗਏ, ਉਨ੍ਹਾਂ ਦੇ ਵੀ ਅਕਾਲ ਚਲਾਣੇ ਦਾ ਸਾਨੂੰ ਗਹਿਰਾ ਸਦਮਾ ਹੋਇਆ ਹੈ। ਉਨ੍ਹਾਂ ਦਾ ਜਨਮ ਮਿਤੀ 5 ਜੁਲਾਈ, 1918 ਨੂੰ ਮੁੱਲਾਂਪੁਰ ਗਰੀਬ ਦਾਸ, ਜ਼ਿਲ੍ਹਾ ਰੋਪੜ, ਵਿਖੇ ਹੋਇਆ ਸੀ। ਉਹ ਲੁਧਿਆਣਾ ਹਲਕੇ ਤੋਂ ਜਨ ਸੰਘ ਪਾਰਟੀ ਦੇ ਮੈਂਬਰ ਵਜੋਂ ਐਮ.ਐਲ.ਏ. ਚੁਣੇ ਗਏ ਸਨ। 1957 ਤੋਂ 1962 ਤੱਕ ਉਹ ਇਸ ਸਦਨ ਦੇ ਮੈਂਬਰ ਰਹੇ ਅਤੇ ਇਸੇ ਤਰ੍ਹਾਂ ਨਾਲ ਉਹ ਰਾਜ ਸਭਾ ਲਈ ਵੀ 1998 ਦੌਰਾਨ ਚੁਣੇ ਗਏ। ਉਨ੍ਹਾਂ ਦੇ ਜਾਣ ਨਾਲ ਪੰਜਾਬ ਇੱਕ ਉੱਘੇ ਸਿਆਸਤਦਾਨ ਦੀਆਂ ਸੇਵਾਵਾਂ ਤੋਂ ਵਾਂਝਾ ਹੋਇਆ ਹੈ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸ਼੍ਰੀ ਸਤਪਾਲ ਕਪੂਰ ਜੀ, ਸਾਬਕਾ ਸਾਂਸਦ ਅਤੇ ਵਿਧਾਇਕ, ਮਿਤੀ 19 ਜੁਲਾਈ 2007 ਨੂੰ ਸਾਨੂੰ ਸਦੀਵੀ ਵਿਛੋੜਾ ਦੇ ਕੇ ਚਲੇ ਗਏ ਹਨ। ਉਨ੍ਹਾਂ ਦਾ ਪਟਿਆਲੇ ਦਾ ਜਨਮ ਸੀ ਅਤੇ ਉਹ ਪਟਿਆਲਾ ਤੋਂ ਹੀ ਐਮ.ਪੀ. ਬਣੇ। ਉਹ ਬੜੇ ਦ੍ਰਿੜ ਇਨਸਾਨ ਸਨ ਅਤੇ ਜਿਸ ਮੁੱਦੇ ਨੂੰ ਪੂਰੀ ਤਰ੍ਹਾਂ ਜਾਇਜ਼ਾ ਲੈ ਕੇ ਆਪਣੇ ਹੱਥ ਵਿੱਚ ਲੈ ਲੈਂਦੇ ਸੀ, ਉਸ ਤੋਂ ਪਿੱਛੇ ਨਹੀਂ ਸਨ ਹਟਦੇ। ਉਨ੍ਹਾਂ ਦਾ ਲੋਕਾਂ ਵਿਚ ਬੜਾ ਮਾਣ ਸੀ। ਉਹ ਡਕਾਲਾ ਹਲਕੇ ਤੋਂ 1967 ਵਿੱਚ ਪਹਿਲੀ ਵਾਰ ਐਮ.ਐਲ.ਏ. ਚੁਣੇ ਗਏ। 1971 ਵਿੱਚ ਪਟਿਆਲਾ ਹਲਕੇ ਤੋਂ ਉਹ ਲੋਕ ਸਭਾ ਦੇ ਮੈਂਬਰ ਵੀ ਬਣੇ। ਉਨ੍ਹਾਂ ਨੇ ਪ੍ਰਜਾ ਮੰਡਲ ਦੀ ਲਹਿਰ ਵਿੱਚ ਵੀ ਯੋਗਦਾਨ ਪਾਇਆ। ਮੈਂ ਸਮਝਦੀ ਹਾਂ ਕਿ ਇੱਕ ਸਿਆਣੇ, ਸੁਲਝੇ ਹੋਏ ਸਿਆਸਤਦਾਨ ਦੇ ਚਲੇ ਜਾਣ ਨਾਲ ਅਸੀਂ ਸਾਰੇ ਘਾਟ ਮਹਿਸੂਸ ਕਰਦੇ ਹਾਂ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸ਼੍ਰੀ ਗਿਆਨ ਚੰਦ, ਸਾਬਕਾ ਉਪ ਮੰਤਰੀ, ਸਾਡੇ ਤੋਂ ਵਿਛੜ ਗਏ ਹਨ। ਉਹ ਸ਼ਿਮਲੇ ਤੋਂ ਚੁਣੇ ਗਏ ਸਨ। ਉਹ ਸੇਵਾ ਨਿਭਾਉਂਦੇ ਹੋਏ 1962 ਵਿੱਚ ਐਮ.ਐਲ.ਏ. ਚੁਣੇ ਗਏ ਸਨ। ਉਹ ਪਹਾੜੀ ਏਰੀਏ ਵਿਭਾਗਾਂ ਦੇ ਉਪ ਮੰਤਰੀ ਵੀ ਰਹੇ। 1965 ਵਿੱਚ ਪੈਪਸੂ ਵਿਧਾਨ ਸਭਾ ਦੇ ਮੈਂਬਰ ਵੀ ਰਹੇ ਅਤੇ ਇਨ੍ਹਾਂ ਨੇ ਭਾਰਤ ਛੱਡੋ ਅੰਦੋਲਨ ਵਿੱਚ ਵੀ ਹਿੱਸਾ ਪਾਇਆ। ਉਹ ਪੰਜਾਬ ਪ੍ਰਦੇਸ਼ ਕਾਂਗਰਸ ਕਮੇਟੀ ਦੇ ਵੀ ਮੈਂਬਰ

ਰਹੇ। ਮੈਂ ਸਮਝਦੀ ਹਾਂ ਕਿ ਇੱਕ ਚੰਗੇ ਸੂਝਵਾਨ ਇਨਸਾਨ ਦਾ ਚਲਾ ਜਾਣਾ ਇੱਕ ਘਾਟੇ ਵਾਲੀ ਗੱਲ ਹੈ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਕਾਨੂੰਨ ਦੇ ਪਿੜ ਵਿੱਚ ਤਿੰਨ ਬੜੀਆਂ ਮੰਨੀਆਂ ਪਰਮੰਨੀਆਂ ਸ਼ਖਸੀਅਤਾਂ ਸਾਡੇ ਤੋਂ ਵਿਛੜ ਗਈਆਂ ਹਨ। ਜਸਟਿਸ ਆਰ.ਐਸ. ਪਾਠਕ ਜੋ ਕਿ ਭਾਰਤ ਦੀ ਮਾਨਯੋਗ ਸੁਪਰੀਮ ਕੋਰਟ ਦੇ ਚੀਫ਼ ਜਸਟਿਸ ਵੀ ਰਹੇ ਉਹ ਵੀ ਪਿੱਛੇ ਮਿਤੀ 18-11-2007 ਨੂੰ ਅਕਾਲ ਚਲਾਣਾ ਕਰ ਗਏ। ਉਹ 82 ਵਰ੍ਹਿਆਂ ਦੇ ਸਨ। ਉਹ ਹਿਮਾਚਲ ਹਾਈ ਕੋਰਟ ਦੇ ਵੀ ਚੀਫ਼ ਜਸਟਿਸ ਰਹੇ। 1986 ਵਿੱਚ ਉਹ ਭਾਰਤ ਦੀ ਮਾਨਯੋਗ ਸੁਪਰੀਮ ਕੋਰਟ ਦੇ ਚੀਫ਼ ਜਸਟਿਸ ਬਣੇ। ਉਹ ਵਿਸ਼ਵ ਕਾਂਗਰਸ, ਲਾਅ ਐਂਡ ਮੈਡੀਸਨ ਵਿੱਚ ਵੀ ਚੇਅਰਮੈਨ ਵਜੋਂ ਚੁਣੇ ਗਏ। 1987 ਵਿੱਚ ਉਹ ਜੇਨੈਟਿਕ ਤਕਨੀਕ ਸਬੰਧੀ ਮੁੱਖ ਜੱਜਾਂ ਦੇ ਅੰਤਰਰਾਸ਼ਟਰੀ ਪੈਨਲ ਦੇ ਵੀ ਮੈਂਬਰ ਬਣੇ। ਕਾਨੂੰਨ ਦੇ ਦਾਇਰੇ ਵਿਚ ਉਨ੍ਹਾਂ ਦੀ ਬੜੀ ਸ਼ਲਾਘਾ ਸੀ ਅਤੇ ਲੋਕ ਉਨ੍ਹਾਂ ਨੂੰ ਮੰਨਦੇ ਸਨ। 'ਟ੍ਰਿਬਿਊਨ' ਸੰਸਥਾ ਦੇ ਪ੍ਰਧਾਨ ਦੇ ਨਾਲ ਨਾਲ ਉਨ੍ਹਾਂ ਨੇ ਕਾਨੂੰਨ ਵਿੱਚ ਵੀ ਆਪਣਾ ਨਾਂ ਪੈਦਾ ਕੀਤਾ। ਉਨ੍ਹਾਂ ਨੂੰ ਵੀ ਮੈਂ ਆਪਣੀ ਸ਼ਰਧਾ ਦੇ ਫੁੱਲ ਭੇਂਟ ਕਰਦੀ ਹਾਂ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਜਸਟਿਸ ਸੁਰਜੀਤ ਸਿੰਘ ਸੰਧਾਵਾਲੀਆ, ਸਾਬਕਾ ਚੀਫ਼ ਜਸਟਿਸ, ਪੰਜਾਬ ਅਤੇ ਹਰਿਆਣਾ ਹਾਈ ਕੋਰਟ ਵੀ ਸਾਨੂੰ ਮਿਤੀ 15-11-2007 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਇਹ 1978 ਤੋਂ 1983 ਦੌਰਾਨ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਦੇ ਚੀਫ਼ ਜਸਟਿਸ ਰਹੇ ਅਤੇ ਪਟਨਾ ਹਾਈ ਕੋਰਟ ਦੇ ਵੀ ਉਹ ਚੀਫ਼ ਜਸਟਿਸ ਵਜੋਂ ਰਿਟਾਇਰ ਹੋਏ ਸਨ। ਉਨ੍ਹਾਂ ਦਾ ਵੀ ਕਾਨੂੰਨ ਦੇ ਦਾਇਰੇ ਵਿੱਚ ਬੜਾ ਨਾਂ ਸੀ। ਉਨ੍ਹਾਂ ਦੇ ਸਦੀਵੀ ਵਿਛੋੜੇ ਦਾ ਵੀ ਸਾਨੂੰ ਬੜਾ ਅਫ਼ਸੋਸ ਹੈ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਜਸਟਿਸ ਰਣਜੀਤ ਸਿੰਘ ਸਰਕਾਰੀਆ ਜੋ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਅਤੇ ਭਾਰਤ ਦੀ ਮਾਨਯੋਗ ਸੁਪਰੀਮ ਕੋਰਟ ਦੇ ਸਾਬਕਾ ਜੱਜ ਵੀ ਰਹੇ, ਉਹ ਵੀ ਮਿਤੀ 12-10-2007 ਨੂੰ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਇਨ੍ਹਾਂ ਦਾ ਵੀ ਸਾਨੂੰ ਬੜਾ ਸਦਮਾ ਲੱਗਿਆ ਹੈ। 1916 ਨੂੰ ਲਾਹੌਰ ਵਿਖੇ ਉਨ੍ਹਾਂ ਦਾ ਜਨਮ ਹੋਇਆ ਸੀ ਅਤੇ ਉਹ 91 ਵਰ੍ਹਿਆਂ ਦੇ ਸਨ। ਉਹ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਦੇ ਵੀ ਜੱਜ ਰਹੇ ਅਤੇ 1973 ਵਿੱਚ ਭਾਰਤ ਦੀ ਮਾਨਯੋਗ ਸੁਪਰੀਮ ਕੋਰਟ ਦੇ ਵੀ ਜੱਜ ਬਣੇ। ਉਹ 1981 ਵਿੱਚ ਕਾਨੂੰਨ ਦੀ ਸੇਵਾ ਤੋਂ ਰਿਟਾਇਰ ਹੋਏ। ਉਨ੍ਹਾਂ ਦੇ ਜਾਣ ਨਾਲ ਵੀ ਮੈਂ ਸਮਝਦੀ ਹਾਂ ਕਿ ਅਸੀਂ ਰਾਜ ਵਿੱਚ ਇੱਕ ਉੱਘੇ ਕਾਨੂੰਨੀ ਮਾਹਿਰ ਦੀਆਂ ਸੇਵਾਵਾਂ ਤੋਂ ਵਾਂਝੇ ਹੋਏ ਹਾਂ।

ਸਪੀਕਰ ਸਾਹਿਬ, ਸਾਡੇ ਕੋਈ 9-10 ਦੇਸ਼ ਭਗਤ ਹਨ, ਸੁਤੰਤਰਤਾ ਸੰਗਰਾਮੀਏ ਹਨ ਜਿਹੜੇ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਮੈਂ ਸਮਝਦੀ ਹਾਂ ਕਿ ਗੱਲ ਸਿਰਫ਼ ਇਹ ਹੀ ਨਹੀਂ ਕਿ ਇਹ ਵੱਡੀ ਉਮਰ ਦੇ ਸੁਤੰਤਰਤਾ ਸੰਗਰਾਮੀ ਸਾਡੇ ਕੋਲੋਂ ਵਿਛੜ ਗਏ ਹਨ ਬਲਕਿ ਇਸ ਤੋਂ ਵੀ ਵੱਡੀ ਗੱਲ ਇਹ ਹੈ ਕਿ ਦੇਸ਼ ਦੀ ਖਾਤਰ ਆਪਾ ਅਤੇ ਪਰਿਵਾਰ ਵਾਰਨ

[ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ]

ਵਾਲੀ ਇੱਕ ਸੋਚ ਸਾਡੇ ਤੋਂ ਜੁਦਾ ਹੋ ਗਈ ਹੈ। ਇਨ੍ਹਾਂ ਵਿੱਚੋਂ ਇੱਕ ਸਰਦਾਰ ਗੁਰਬਖਸ਼ ਸਿੰਘ ਸਨ ਜਿਨ੍ਹਾਂ ਨੇ ਭਾਰਤ ਛੱਡੋ ਅੰਦੋਲਨ ਵਿੱਚ ਭਾਗ ਲਿਆ। ਇਨ੍ਹਾਂ ਨੂੰ ਔਰੰਗਾਬਾਦ ਅਤੇ ਮੇਰਠ ਦੀਆਂ ਜੇਲ੍ਹਾਂ ਵਿੱਚ ਕੈਦ ਰੱਖਿਆ ਗਿਆ ਅਤੇ ਇਨ੍ਹਾਂ ਘਾਲਣਾਵਾਂ ਕਰਕੇ ਸਰਕਾਰ ਵੱਲੋਂ ਇਨ੍ਹਾ ਨੂੰ ਪ੍ਰਮਾਣ-ਪੱਤਰ ਵੀ ਦਿੱਤੇ ਗਏ। ਇਨ੍ਹਾਂ ਵਿੱਚ ਗਿਆਨੀ ਕਰਨੈਲ ਸਿੰਘ ਜੀ ਆਜ਼ਾਦੀ ਘੁਲਾਟੀਏ ਵੀ ਸ਼ਾਮਲ ਹਨ। ਉਨ੍ਹਾਂ ਨੇ ਭਾਰਤ ਛੱਡੋ ਅੰਦੋਲਨ ਵਿਚ ਭਾਗ ਲਿਆ ਅਤੇ ਕੇਂਦਰੀ ਜੇਲ੍ਹ, ਲਾਹੌਰ ਵਿੱਚ ਡੇਢ ਸਾਲ ਕੈਦ ਕੱਟੀ। ਸਰਦਾਰ ਨਿਹਾਲ ਸਿੰਘ, ਆਜ਼ਾਦੀ ਘੁਲਾਟੀਏ ਨੇ 1945-46 ਵਿੱਚ ਆਈ.ਐਨ.ਏ. ਵਿਚ ਰਹਿ ਕੇ ਇਕ ਦੇਸ਼ ਭਗਤ ਵਾਲੀ ਜ਼ਿੰਮੇਵਾਰੀ ਨਿਭਾਈ। ਸ਼੍ਰੀ ਮਨਸਾ ਰਾਮ ਜੀ ਵੀ ਪਿੱਛੇ ਜਿਹੇ ਮਿਤੀ 9 ਅਕਤੂਬਰ 2007 ਨੂੰ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਮਿਤੀ 4 ਮਾਰਚ, 1920 ਨੂੰ ਪਿੰਡ ਤੱਲ੍ਹਣ, ਜ਼ਿਲ੍ਹਾ ਮੁਕਤਸਰ ਵਿੱਚ ਹੋਇਆ। ਉਨ੍ਹਾਂ ਨੇ 1942 ਵਿਚ ਭਾਰਤ ਛੱਡੋ ਅੰਦੋਲਨ ਵਿਚ ਭਾਗ ਲਿਆ ਅਤੇ 1946-47 ਵਿੱਚ ਜੈਤੋ ਅਤੇ ਨਾਭਾ ਮੋਰਚਿਆਂ ਵਿੱਚ ਭਾਗ ਲਿਆ। ਇਸ ਦੌਰਾਨ ਉਨ੍ਹਾਂ ਨੇ ਇੱਕ ਸਾਲ ਦੀ ਕੈਦ ਕੱਟੀ। ਆਪਣੀ ਪਿਛਲੀ ਉਮਰ ਵਿਚ ਵੀ ਉਹ ਲੋਕ ਸੇਵਾ ਵਿੱਚ ਜੁਟੇ ਰਹੇ। ਬੁਢਾਪੇ ਵਿੱਚ ਜਦੋਂ ਬੰਦਾ ਅਕਸਰ ਆਪਣੇ ਆਪ ਨੂੰ ਅਪਾਹਿਜ ਮਹਿਸੂਸ ਕਰਦਾ ਹੈ, ਉਸ ਉਮਰ ਵਿੱਚ ਵੀ ਉਹ ਗਰੀਬ ਬੱਚਿਆਂ ਦੇ ਸਕੂਲਾਂ ਵਾਸਤੇ ਵੱਡੇ ਵੱਡੇ ਹੌਕੇ ਦਿੰਦੇ ਰਹੇ ਅਤੇ ਆਪਣੀ ਜ਼ਿੰਮੇਵਾਰੀ ਨਿਭਾਉਂਦੇ ਰਹੇ। ਉਨ੍ਹਾਂ ਦੇ ਅਕਾਲ ਚਲਾਣੇ ਨਾਲ ਸਾਨੂੰ ਬੜਾ ਭਾਰੀ ਘਾਟਾ ਪਿਆ ਹੈ। ਸਰਦਾਰ ਰਣਜੀਤ ਸਿੰਘ ਨੈਣੇਵਾਲੀਆ ਸੰਗਰੂਰ ਜ਼ਿਲ੍ਹੇ ਨਾਲ ਸਬੰਧਤ ਸਨ। ਉਨ੍ਹਾਂ ਨੇ ਬਰਨਾਲਾ ਮਾਰਕੀਟ ਕਮੇਟੀ ਵਿਚ ਸੇਵਾ ਨਿਭਾਈ ਅਤੇ ਭਦੌੜ ਹਲਕੇ ਤੋਂ ਉਹ ਕਾਂਗਰਸ ਦੇ ਉਮੀਦਵਾਰ ਵੀ ਰਹੇ। ਇਹੋ ਜਿਹੇ ਦੇਸ਼ ਭਗਤ ਦੇ ਚਲੇ ਜਾਣ ਨਾਲ ਸਾਨੂੰ ਬਹੁਤ ਭਾਰੀ ਘਾਟਾ ਪਿਆ ਹੈ। ਡਾਕਟਰ ਵੇਦ ਪ੍ਰਕਾਸ਼ ਸ਼ਰਮਾ ਵੀ ਪਿਛਲੇ ਸਮੇਂ ਵਿੱਚ ਸਾਡੇ ਵਿੱਚੋਂ ਚਲੇ ਗਏ ਹਨ। ਪਾਕਿਸਤਾਨ ਵਿਚ ਲਾਹੀਆ ਪਿੰਡ ਉਨ੍ਹਾਂ ਦਾ ਜਨਮ ਸਥਾਨ ਸੀ। 1947 ਵਿਚ ਉਨ੍ਹਾਂ ਨੇ ਪਰਜਾ ਮੰਡਲ ਅੰਦੋਲਨ ਵਿਚ ਜੇਲ੍ਹ ਕੱਟੀ। ਇਸੇ ਤਰ੍ਹਾਂ ਹੀ ਸਰਦਾਰ ਕਰਤਾਰ ਸਿੰਘ, ਆਜ਼ਾਦੀ ਘੁਲਾਟੀਏ ਵੀ ਸਾਡੇ ਤੋਂ ਵਿਛੜ ਗਏ ਹਨ। 1923 ਵਿੱਚ ਪਾਕਿਸਤਾਨ ਦੇ ਮਿੰਟਗੁਮਰੀ ਵਿੱਚ ਉਨ੍ਹਾਂ ਦਾ ਜਨਮ ਹੋਇਆ। ਨੇਤਾ ਜੀ ਸੁਭਾਸ਼ ਚੰਦਰ ਬੋਸ ਦੀ ਆਰਮੀ ਵਿੱਚ ਉਨ੍ਹਾਂ ਨੇ ਸੇਵਾ ਕੀਤੀ ਅਤੇ 7 ਸਾਲ ਜੇਲ੍ਹ ਵੀ ਕੱਟੀ। ਉਨ੍ਹਾਂ ਦੇ ਵਿਛੋੜੇ ਨਾਲ ਅਸੀਂ ਇਕ ਮਹਾਨ ਸੁਤੰਤਰਤਾ ਸੰਗਰਾਮੀ ਗੁਆ ਲਿਆ ਹੈ। ਆਜ਼ਾਦੀ ਘੁਲਾਟੀਏ ਅਤੇ ਪੱਤਰਕਾਰ ਸ਼੍ਰੀ ਅਜੀਤ ਸੈਣੀ ਜੀ ਵੀ ਸਾਨੂੰ ਮਿਤੀ 10-12-2007 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦੇ ਜਾਣ ਨਾਲ ਸਾਨੂੰ ਗਹਿਰਾ ਸਦਮਾ ਪਹੁੰਚਿਆ ਹੈ। 1945-46 ਵਿੱਚ ਉਨ੍ਹਾਂ ਨੇ ਆਈ.ਐਨ.ਏ. ਵਿੱਚ ਸੇਵਾ ਕੀਤੀ। ਇਸ ਤੋਂ ਇਲਾਵਾ ਉਨ੍ਹਾਂ ਨੇ ਪੱਤਰਕਾਰੀ ਵਿੱਚ ਵੀ ਜ਼ਿੰਮੇਵਾਰੀ ਨਿਭਾਈ।

ਸਪੀਕਰ ਸਾਹਿਬ, ਇਹ ਸਾਰੇ ਉਹ ਦੇਸ਼ ਭਗਤ ਹਨ ਜਿਨ੍ਹਾਂ ਨੇ ਇਸ ਦੇਸ਼ ਨੂੰ ਆਜ਼ਾਦ ਕਰਵਾਇਆ। ਲੇਕਿਨ ਅਫ਼ਸੋਸ ਹੈ ਕਿ ਅੱਜ ਦੇਸ਼ ਭਗਤੀ ਦੀ ਇਹ ਭਾਵਨਾ

ਘਟਦੀ ਜਾ ਰਹੀ ਹੈ। ਮੈਂ ਸਮਝਦੀ ਹਾਂ ਕਿ ਕਿਤਾਬਾਂ ਰਾਹੀਂ ਜਾਂ ਹੋਰ ਤਰੀਕਿਆਂ ਰਾਹੀਂ ਸਾਨੂੰ ਆਉਣ ਵਾਲੀ ਜੈਨਰੇਸ਼ਨ ਨੂੰ ਇਨ੍ਹਾਂ ਦੇਸ਼ਭਗਤਾਂ ਬਾਰੇ ਦੱਸਣਾ ਚਾਹੀਦਾ ਹੈ। ਇਨ੍ਹਾਂ ਲੋਕਾਂ ਨੇ ਜਿਹੜੀਆਂ ਕੁਰਬਾਨੀਆਂ ਕੀਤੀਆਂ, ਉਸ ਦੀ ਗੱਲ ਕਰਨੀ ਸੌਖੀ ਹੈ ਪਰ ਉਨ੍ਹਾਂ ਤੋਂ ਪ੍ਰੇਰਣਾ ਲੈਣੀ ਬਹੁਤ ਔਖੀ ਗੱਲ ਹੈ। ਮੈਂ ਸਮਝਦੀ ਹਾਂ ਕਿ ਉਨ੍ਹਾਂ ਦੇ ਨਾਂ ਤੇ ਇੱਕ ਵੱਖਰਾ ਸਿਲੇਬਸ ਤਿਆਰ ਕਰਕੇ ਆਉਣ ਵਾਲੀ ਜੈਨਰੇਸ਼ਨ ਵਿਚ ਉਨ੍ਹਾਂ ਦਾ ਪ੍ਰਚਾਰ ਕੀਤਾ ਜਾਵੇ।

ਸਪੀਕਰ ਸਾਹਿਬ, ਪਿੱਛੇ ਜਿਹੇ ਇੱਕ ਅਤਿਅੰਤ ਦਿਲ-ਹਿਲਾਊ ਘਟਨਾ ਜਗਰਾਓਂ ਦੇ ਨੇੜੇ ਮੋਗੇ ਦੇ ਪਿੰਡ ਚੂਹੜ ਚੱਕ ਵਿੱਚ ਵਾਪਰੀ ਜਿਸ ਵਿਚ 15-16 ਬੱਚੇ ਮਾਰੇ ਗਏ। ਜਿਸ ਵੀ ਇਨਸਾਨ ਨੇ ਇਸ ਘਟਨਾ ਵਿੱਚ ਮਾਸੂਮ ਬੱਚਿਆਂ ਦੇ ਚਲੇ ਜਾਣ ਨੂੰ ਸੁਣਿਆ ਜਾਂ ਵੇਖਿਆ, ਉਸ ਦਾ ਹਿਰਦਾ ਕੰਬ ਉਠਿਆ। ਮੈਂ ਉਸ ਵਕਤ ਵੀ ਕਿਹਾ ਸੀ ਅਤੇ ਅੱਜ ਵੀ ਕਹਿੰਦੀ ਹਾਂ ਕਿ ਇਹੋ ਜਿਹੀਆਂ ਘਟਨਾਵਾਂ ਵਾਸਤੇ ਜਿਹੜੇ ਵੀ ਲੋਕ ਜ਼ਿੰਮੇਵਾਰ ਹਨ, ਇਨਕੁਆਇਰੀ ਕਰਕੇ ਉਨ੍ਹਾਂ ਨੂੰ ਸਖਤ ਸਜ਼ਾਵਾਂ ਦਿੱਤੀਆਂ ਜਾਣ। ਜਿਹੜੀਆਂ ਮਾਵਾਂ ਦੇ ਜਿਗਰ ਦੇ ਟੁਕੜੇ ਚਲੇ ਜਾਣ, ਇਸ ਦੁੱਖ ਦਾ ਅੰਦਾਜ਼ਾ ਸਿਰਫ਼ ਉਨ੍ਹਾਂ ਨੂੰ ਹੀ ਹੋ ਸਕਦਾ ਹੈ। ਇਸ ਤੋਂ ਵੱਧ ਘਿਨਾਉਣੀ ਹਰਕਤ ਹੋਰ ਕੋਈ ਨਹੀਂ ਹੋ ਸਕਦੀ। ਇਸੇ ਤਰ੍ਹਾਂ ਨਾਲ ਭੂੰਦੜ ਸਾਹਿਬ ਦੇ ਨੌਜਵਾਨ ਬੇਟੇ ਬਲਰਾਜ ਭੂੰਦੜ ਅਤੇ ਸ਼੍ਰੀ ਚੁੰਨੀ ਲਾਲ ਦੇ ਬੇਟੇ ਦਾ ਵੀ ਬੇਵਕਤ ਵਿਛੋੜਾ ਹੋਇਆ ਹੈ ਜੋ ਕਿ ਅਤਿਅੰਤ ਦੁਖਦਾਈ ਹੈ। ਮੈਂ ਸਮਝਦੀ ਹਾਂ ਕਿ ਨੌਜਵਾਨੀ ਵਿੱਚ ਮਾਂ-ਬਾਪ ਦੀਆਂ ਸੱਧਰਾਂ ਹੁੰਦੀਆਂ ਹਨ। ਨੌਜਵਾਨ ਬੱਚੇ ਦਾ ਚਲੇ ਜਾਣਾ ਕੋਈ ਛੋਟੀ ਗੱਲ ਨਹੀਂ ਹੈ, ਬਹੁਤ ਵੱਡੀ ਢਾਹ ਪੈਂਦੀ ਹੈ। ਇਸ ਦੇ ਨਾਲ ਹੀ, ਸਪੀਕਰ ਸਾਹਿਬ, ਸਰਦਾਰ ਈਸ਼ਰ ਸਿੰਘ ਜੀ ਜੋ ਕਿ ਸਾਡੇ ਏਥੇ ਐਮ.ਐਲ.ਏ. ਹਨ ਉਨ੍ਹਾਂ ਦੇ ਮਾਤਾ ਜੀ ਸ਼੍ਰੀਮਤੀ ਸ਼ਾਮ ਕੌਰ ਜੀ ਵੀ ਸਵਰਗਵਾਸ ਹੋ ਗਏ ਹਨ, ਉਨ੍ਹਾਂ ਦੇ ਚਲੇ ਜਾਣ ਦਾ ਵੀ ਸਾਨੂੰ ਬਹੁਤ ਦੁੱਖ ਹੈ। ਏਸੇ ਤਰ੍ਹਾਂ ਹੀ ਸਾਡੇ ਇੱਕ ਸਰਦਾਰ ਗੁਰਦਿਆਲ ਸਿੰਘ ਜੀ ਫਰੀਡਮ ਫਾਈਟਰ, ਘਨੌਰ ਤੋਂ ਸਨ, ਉਹ ਵੀ ਸਵਰਗਵਾਸ ਹੋ ਗਏ ਹਨ। ਉਨ੍ਹਾਂ ਦੇ ਚਲੇ ਜਾਣ ਦਾ ਵੀ ਸਾਨੂੰ ਬੜਾ ਭਾਰੀ ਦੁੱਖ ਹੈ। ਇਹ ਜੋ ਸ਼ਖਸੀਅਤਾਂ ਸਾਡੇ ਕੋਲੋਂ ਵਿਛੜ ਗਈਆਂ ਹਨ ਜਿਨ੍ਹਾਂ ਦੇ ਬਾਰੇ ਮੇਰੇ ਤੋਂ ਪਹਿਲਾਂ ਬੋਲਦਿਆਂ ਲੀਡਰ ਆਫ਼ ਦੀ ਹਾਊਸ ਨੇ ਮਤੇ ਵਿੱਚ ਜ਼ਿਕਰ ਕੀਤਾ ਹੈ, ਉਨ੍ਹਾਂ ਬਾਰੇ ਸਰਬਸੰਮਤੀ ਨਾਲ ਮਤਾ ਪਾਸ ਕਰਨਾ ਹੀ ਹੈ; ਮੈਂ ਚਾਹੁੰਦੀ ਹਾਂ ਕਿ ਇਸ ਮਤੇ ਦੀਆਂ ਕਾਪੀਆਂ ਉਨ੍ਹਾਂ ਦੇ ਪਰਿਵਾਰਾਂ ਨੂੰ ਵੀ ਭੇਜ ਦਿੱਤੀਆਂ ਜਾਣ। ਮੈਂ ਇਨ੍ਹਾਂ ਲਫਜ਼ਾਂ ਨਾਲ ਇਨ੍ਹਾਂ ਸਾਰਿਆਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦੀ ਹਾਂ। ਮੈਂ ਬੇਨਤੀ ਕਰਦੀ ਹਾਂ ਕਿ ਜਿਹੜੇ ਮੈਂ ਦੋ ਨਾਂ ਲਏ ਹਨ, ਇਸ ਮਤੇ ਵਿੱਚ ਉਹ ਵੀ ਸ਼ਾਮਲ ਕਰ ਲਏ ਜਾਣ। ਇਨ੍ਹਾਂ ਲਫਜ਼ਾਂ ਨਾਲ ਮੈਂ ਇਨ੍ਹਾਂ ਵਿਛੜੀਆਂ ਰੂਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਕੇ ਆਪਣਾ ਸਥਾਨ ਲੈਂਦੀ ਹਾਂ।

**ਮਾਨਯੋਗ ਸਪੀਕਰ** : ਤੁਸੀਂ ਪਿਛਲੇ ਦੋ ਨਾਂ ਭੇਜ ਦਿਓ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ**

**ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਮਾਨਯੋਗ ਸਪੀਕਰ ਸਾਹਿਬ, ਲੀਡਰ ਆਫ਼ ਦੀ ਹਾਊਸ ਨੇ, ਲੀਡਰ ਆਫ਼ ਦੀ ਆਪੋਜ਼ੀਸ਼ਨ ਅਤੇ ਭਾਰਤੀਯ ਜਨਤਾ ਪਾਰਟੀ ਦੇ ਨੇਤਾ ਨੇ ਜਿੰਨੀਆਂ ਵੀ ਸਾਡੀਆਂ ਰਾਜਨੀਤਿਕ ਸ਼ਖਸੀਅਤਾਂ ਅਕਾਲ ਚਲਾਣਾ ਕਰ ਗਈਆਂ ਹਨ, ਸਵਤੰਤਰਤਾ ਸੰਗਰਾਮੀ ਜੋ ਸਾਨੂੰ ਸਦੀਵੀ ਵਿਛੋੜਾ ਦੇ ਕੇ ਚਲੇ ਗਏ ਹਨ, ਬੱਸ ਹਾਦਸੇ ਵਿੱਚ ਜਿਹੜੀਆਂ 16 ਮਾਸੂਮ ਜਾਨਾਂ ਗਈਆਂ ਹਨ, ਦੋ ਨੌਜਵਾਨ ਸਾਡੇ ਕੋਲੋਂ ਚਲੇ ਗਏ ਸ਼੍ਰੀ ਬਲਰਾਜ ਭੂੰਦੜ ਜੀ ਅਤੇ ਭਗਤ ਚੂੰਨੀ ਲਾਲ ਜੀ ਦੇ ਸਪੁੱਤਰ, ਇਨ੍ਹਾਂ ਸਾਰੀਆਂ ਵਿਛੜੀਆਂ ਸ਼ਖਸੀਅਤਾਂ ਨੂੰ ਮੈਂ ਵੀ ਸ਼ਰਧਾ ਸੁਮਨ ਭੇਂਟ ਕਰਦਾ ਹਾਂ ਅਤੇ ਮੈਂ ਬੇਨਤੀ ਕਰਦਾ ਹਾਂ ਕਿ ਜਿਹੜੇ ਦੋ ਨਾਂ ਲੀਡਰ ਆਫ਼ ਦੀ ਆਪੋਜ਼ੀਸ਼ਨ ਨੇ ਦਿੱਤੇ ਹਨ, ਉਨ੍ਹਾਂ ਨੂੰ ਵੀ ਇਸ ਮਤੇ ਵਿਚ ਸ਼ਾਮਲ ਕਰ ਲਿਆ ਜਾਵੇ। ਮੈਂ ਇਸ ਮਤੇ ਦਾ ਤਾਈਦ ਕਰਦਾ ਹਾਂ।

**ਸਰਦਾਰ ਲਾਲ ਸਿੰਘ (ਬੈਠੇ ਬੈਠੇ)** : ਜੇ ਬੀ.ਜੇ.ਪੀ. ਦਾ ਕੋਈ ਹੋਰ ਲੀਡਰ ਰਹਿ ਗਿਆ ਹੈ ਤਾਂ ਉਸ ਨੂੰ ਵੀ ਬੁਲਾ ਦਿਓ।

**ਮਾਨਯੋਗ ਸਪੀਕਰ** : ਜਿਸ ਨੇ ਬੋਲਣਾ ਹੈ, ਬੋਲ ਲਓ। ਮੈਂ ਕਿਹੜਾ ਕਿਸੇ ਨੂੰ ਰੋਕਿਆ ਹੈ। ਜੇ ਤੁਹਾਡਾ ਵੀ ਕੋਈ ਬੋਲਣਾ ਚਾਹੁੰਦਾ ਹੈ ਤਾਂ ਬੋਲ ਲਵੇ। ਇਹ ਵਕਤ ਸ਼ਰਧਾ ਦੇ ਫੁੱਲ ਭੇਂਟ ਕਰਨ ਦਾ ਹੈ। ਉਸ ਵੇਲੇ ਵੀ ਮੈਂ-ਤੂੰ ਕਰੀ ਜਾਂਦੇ ਹੋ। ਇਹ ਗੱਲ ਫਬਦੀ ਨਹੀਂ।

**ਸਰਦਾਰ ਲਾਲ ਸਿੰਘ (ਬੈਠੇ ਬੈਠੇ)** : ਹਾਊਸ ਦੀਆਂ ਟ੍ਰੈਡੀਸ਼ਨਜ਼ ਦਾ ਵੀ ਖਿਆਲ ਰੱਖਣਾ ਚਾਹੀਦਾ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ (ਚਮਕੌਰ ਸਾਹਿਬ, ਐਸ.ਸੀ.)** : ਮਾਨਯੋਗ ਸਪੀਕਰ ਸਾਹਿਬ, ਮੌਤ ਇੱਕ ਅਟੱਲ ਸੱਚਾਈ ਹੈ ਤੇ ਸਾਨੂੰ ਆਖਿਰ ਇੱਕ ਨਾ ਇੱਕ ਦਿਨ ਹਰ ਕਿਸੇ ਨੂੰ ਮੌਤ ਨੇ ਆਪਣੇ ਸ਼ਿਕੰਜੇ ਵਿੱਚ ਜਕੜਨਾ ਹੈ।

ਗੁਰਬਾਣੀ ਵਿਚ ਵੀ ਆਉਂਦਾ ਹੈ ਕਿ *'ਕਿਰਪਾ ਕਰਹੁ ਦੀਨ ਕੇ ਦਾਤੇ ਮੇਰਾ ਗੁਣੁ ਅਵਗੁਣੁ ਨਾ ਬੀਚਾਰਹੁ ਕੋਈ। ਮਾਟੀ ਕਾ ਕਿਆ ਧੋਪੈ ਸੁਆਮੀ ਮਾਣਸ ਕੀ ਗਤਿ ਏਹੀ॥'*

ਆਖਿਰ ਇੱਕ ਨਾ ਇੱਕ ਦਿਨ ਸਾਰਿਆਂ ਨੇ ਇਸ ਰਸਤੇ ਤੇ ਜਾਣਾ ਹੈ। ਸਪੀਕਰ ਸਾਹਿਬ, ਕੁਝ ਲੋਕ ਆਪਣੇ ਜੀਵਨ ਵਿੱਚ ਬਹੁਤ ਵੱਡੇ ਕੰਮ ਕਰ ਜਾਂਦੇ ਹਨ। ਉਹ ਲੋਕਾਂ ਲਈ ਜੀਉਂਦੇ ਹਨ। ਪੂਰਾ ਸਮਾਂ ਉਹ ਦੇਸ਼ ਅਤੇ ਕੌਮ ਲਈ ਆਪਣਾ ਜੀਵਨ ਅਰਪਣ ਕਰਦੇ ਹਨ ਅਤੇ ਚੰਗਾ ਕੰਮ ਕਰਕੇ ਆਪਣਾ ਅਤੇ ਆਪਣੇ ਪਰਿਵਾਰ ਦਾ ਸਮਾਜ ਵਿੱਚ ਨਾਮ ਰੌਸ਼ਨ ਕਰਦੇ ਹਨ। ਅਜਿਹੇ ਲੋਕਾਂ ਨੂੰ ਫਿਰ ਅਜਿਹੇ ਪਵਿੱਤਰ ਸਦਨਾਂ ਵਿੱਚ ਸ਼ਰਧਾਂਜਲੀਆਂ ਦਿੱਤੀਆਂ ਜਾਂਦੀਆਂ ਹਨ। ਉਨ੍ਹਾਂ ਵਿੱਚੋਂ ਅੱਜ ਅਸੀਂ ਆਪਣੇ ਦੇਸ਼ ਦੇ ਇੱਕ ਮਹਾਨ ਲੀਡਰ ਸ਼੍ਰੀ ਚੰਦਰ ਸ਼ੇਖਰ ਜੀ, ਸਾਬਕਾ ਪ੍ਰਧਾਨ ਮੰਤਰੀ ਜੀ ਨੂੰ ਸ਼ਰਧਾਂਜਲੀ ਦੇ ਰਹੇ ਹਾਂ ਜਿਹੜੇ ਕਿ ਇੱਕ ਬਹੁਤ ਹੀ ਉੱਚ ਕੋਟੀ ਦੇ ਨੇਕ ਅਤੇ ਸੰਤ ਰੂਪ ਸਿਆਸਤਦਾਨ ਸਨ। ਉਨ੍ਹਾਂ ਨੇ ਇੱਕ

ਸਮਾਜ ਸੇਵਕ ਦੇ ਤੌਰ ਤੇ ਰਾਜਨੀਤੀ ਕੀਤੀ। ਦੇਸ਼ ਨੂੰ ਅੱਗੇ ਲੈ ਜਾਣ ਵਿੱਚ ਉਨ੍ਹਾਂ ਦਾ ਇੱਕ ਮਹੱਤਵਪੂਰਨ ਰੋਲ ਹੈ। ਅਜਿਹੀ ਮਹਾਨ ਸ਼ਖਸੀਅਤ ਦੇ ਵਿੱਛੜ ਜਾਣ ਤੇ ਅੱਜ ਉਨ੍ਹਾਂ ਨੂੰ ਏਥੇ ਸ਼ਰਧਾਂਜਲੀ ਭੇਂਟ ਕੀਤੀ ਜਾ ਰਹੀ ਹੈ।

ਇਸੇ ਤਰ੍ਹਾਂ ਹੀ, ਸ਼੍ਰੀ ਸਾਹਿਬ ਸਿੰਘ ਵਰਮਾ ਜੀ ਸਾਬਕਾ ਕੇਂਦਰੀ ਕਿਰਤ ਮੰਤਰੀ ਸਾਡੇ ਤੋਂ ਵਿਛੜ ਗਏ ਹਨ ਜਿਹੜੇ ਕਿ ਦਿੱਲੀ ਦੇ ਮੁੱਖ ਮੰਤਰੀ ਵੀ ਰਹੇ। ਇਸੇ ਤਰ੍ਹਾਂ ਹੀ ਸ਼੍ਰੀ ਲਾਜਪਤ ਰਾਏ, ਸਾਬਕਾ ਮੈਂਬਰ ਪਾਰਲੀਮੈਂਟ ਅਤੇ ਸਾਬਕਾ ਵਿਧਾਇਕ, ਜਿਹੜੇ ਕਿ ਮੇਰੇ ਗੁਆਂਢੀ ਪਿੰਡ ਮੁਲਾਂਪੁਰ ਗਰੀਬ ਦਾਸ ਦੇ ਜੰਮਪਲ ਸੀ। ਇਨ੍ਹਾਂ ਤੋਂ ਇਲਾਵਾ ਸ਼੍ਰੀ ਸਤਪਾਲ ਕਪੂਰ ਜੀ, ਸਾਬਕਾ ਮੈਂਬਰ ਸੰਸਦ ਅਤੇ ਸਾਬਕਾ ਵਿਧਾਇਕ ਸਨ। ਇਸੇ ਤਰ੍ਹਾਂ ਸ਼੍ਰੀ ਗਿਆਨ ਚੰਦ, ਸਾਬਕਾ ਉਪ-ਮੰਤਰੀ, ਪੰਜਾਬ, ਸਰਦਾਰ ਰਣਜੀਤ ਸਿੰਘ ਨੈਣੇਵਾਲੀਆ, ਸਾਬਕਾ ਵਿਧਾਇਕ, ਸ਼੍ਰੀ ਆਰ.ਐਸ.ਪਾਠਕ ਸੁਪਰੀਮ ਕੋਰਟ ਦੇ ਸਾਬਕਾ ਚੀਫ਼ ਜਸਟਿਸ, ਸਰਦਾਰ ਸੁਰਜੀਤ ਸਿੰਘ ਸੰਧਾਵਾਲੀਆ, ਪੰਜਾਬ ਅਤੇ ਹਰਿਆਣਾ ਹਾਈਕੋਰਟ ਦੇ ਸਾਬਕਾ ਚੀਫ ਜਸਟਿਸ, ਸਰਦਾਰ ਰਣਜੀਤ ਸਿੰਘ ਸਰਕਾਰੀਆ, ਪੰਜਾਬ ਅਤੇ ਹਰਿਆਣਾ ਹਾਈਕੋਰਟ ਦੇ ਸਾਬਕਾ ਜੱਜ ਅਤੇ ਸੁਪਰੀਮ ਕੋਰਟ ਦੇ ਸਾਬਕਾ ਜੱਜ ਹਨ। ਇਨ੍ਹਾਂ ਸਾਰੀਆਂ ਸ਼ਖਸੀਅਤਾਂ ਨੇ ਆਪਣੇ ਜੀਵਨ ਵਿਚ ਆਪਣੇ ਪ੍ਰੋਫੈਸ਼ਨ ਦੇ ਨਾਲ ਨਾਲ ਦੇਸ਼ ਅਤੇ ਪਬਲਿਕ ਦੀ ਸੇਵਾ ਕੀਤੀ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਅੱਜ ਅਸੀਂ ਉਨ੍ਹਾਂ ਮਹਾਨ ਅਤੇ ਪੂਜਨੀਕ ਸ਼ਖਸੀਅਤਾਂ ਨੂੰ ਵੀ ਯਾਦ ਕਰ ਰਹੇ ਹਾਂ ਜਿਨ੍ਹਾਂ ਨੇ ਦੇਸ਼ ਦੀ ਆਜ਼ਾਦੀ ਦੀ ਲੜਾਈ ਲਈ ਆਪਣੇ ਜੀਵਨ ਦਾ ਮਹੱਤਵਪੂਰਨ ਸਮਾਂ ਲਗਾਇਆ ਅਤੇ ਆਪਣਾ ਸੀਸ ਤਲੀ ਤੇ ਰੱਖ ਕੇ ਦਲੇਰੀ ਨਾਲ ਕੁਰਬਾਨੀਆਂ ਕੀਤੀਆਂ ਜਿਸ ਕਾਰਨ ਸਾਨੂੰ ਅਜ਼ਾਦੀ ਦਾ ਮੁੱਖ ਵੇਖਣਾ ਨਸੀਬ ਹੋਇਆ। ਇਨ੍ਹਾਂ ਵਿੱਚ ਸਰਦਾਰ ਗੁਰਬਖਸ਼ ਸਿੰਘ ਸੁਤੰਤਰਤਾ ਸੰਗਰਾਮੀ, ਡਾਕਟਰ ਬਲਵੰਤ ਸਿੰਘ, ਸੁਤੰਤਰਤਾ ਸੰਗਰਾਮੀ, ਗਿਆਨੀ ਕਰਨੈਲ ਸਿੰਘ, ਸੁਤੰਤਰਤਾ ਸੰਗਰਾਮੀ, ਸਰਦਾਰ ਨਿਹਾਲ ਸਿੰਘ, ਸੁਤੰਤਰਤਾ ਸੰਗਰਾਮੀ, ਸ਼੍ਰੀ ਮਨਸਾ ਰਾਮ, ਸੁਤੰਤਰਤਾ ਸੰਗਰਾਮੀ, ਡਾਕਟਰ ਵੇਦ ਪ੍ਰਕਾਸ਼ ਸ਼ਰਮਾ, ਸੁਤੰਤਰਤਾ ਸੰਗਰਾਮੀ, ਸਰਦਾਰ ਕਰਤਾਰ ਸਿੰਘ, ਸੁਤੰਤਰਤਾ ਸੰਗਰਾਮੀ ਅਤੇ ਸ਼੍ਰੀ ਅਜੀਤ ਸੈਣੀ, ਸੁਤੰਤਰਤਾ ਸੰਗਰਾਮੀ ਅਤੇ ਪੱਤਰਕਾਰ ਸ਼ਾਮਲ ਹਨ। ਇਨ੍ਹਾਂ ਸਾਰਿਆਂ ਨੇ ਸ਼ਹੀਦ ਭਗਤ ਸਿੰਘ ਹੋਰਾਂ, ਜਿਨ੍ਹਾਂ ਨੇ ਕਿ ਆਜ਼ਾਦੀ ਦਿਵਾਉਣ ਲਈ ਫਾਂਸੀ ਦਾ ਰੱਸਾ ਚੁੰਮਿਆ, ਉਨ੍ਹਾਂ ਦੇ ਨਾਲ ਰਲ ਕੇ ਸਾਨੂੰ ਆਜ਼ਾਦੀ ਦਿਵਾਈ ਅਤੇ ਇਨ੍ਹਾਂ ਦੇ ਸਦਕਾ ਅੱਜ ਅਸੀਂ ਆਜ਼ਾਦ ਦੇਸ਼ ਵਿੱਚ ਰਹਿ ਰਹੇ ਹਾਂ। ਇਨ੍ਹਾਂ ਸਾਰੀਆਂ ਮਹਾਨ ਸ਼ਖਸੀਅਤਾਂ ਦਾ ਆਜ਼ਾਦੀ ਪ੍ਰਤੀ ਵਿਸ਼ੇਸ਼ ਯੋਗਦਾਨ ਹੈ। ਇਹ ਯੋਗਦਾਨ ਬੜਾ ਔਖਾ ਹੈ ਕਿਉਂਕਿ:

*ਸੇਵਾ ਦੇਸ਼ ਦੀ ਜਿੰਦੜੀਏ ਬੜੀ ਔਖੀ, ਗੱਲਾਂ ਕਰਨੀਆਂ ਢੇਰ ਸੁਖਲੀਆਂ ਨੇ,*
*ਜਿਨ੍ਹਾਂ ਦੇਸ਼ ਸੇਵਾ ਵਿਚ ਪੈਰ ਪਾਇਆ, ਉਨ੍ਹਾਂ ਲੱਖ ਮੁਸੀਬਤਾਂ ਝੱਲੀਆਂ ਨੇ।*

ਉਨ੍ਹਾਂ ਮਹਾਨ ਲੋਕਾਂ ਨੇ ਸਾਨੂੰ ਆਜ਼ਾਦ ਕਰਾਉਣ ਲਈ ਆਪਣੇ ਜੀਵਨ ਦਾਅ ਤੇ ਲਗਾ ਦਿੱਤੇ

[ ਸਰਦਾਰ ਚਰਨਜੀਤ ਸਿੰਘ ਚੰਨੀ ]

ਅਤੇ ਸਾਨੂੰ ਅਜ਼ਾਦੀ ਦਿਵਾਈ। ਹਰੇਕ ਮੌਤ ਇੱਕ ਸੁਨੇਹਾ ਲੈ ਕੇ ਆਉਂਦੀ ਹੈ। ਜਿਵੇਂ ਕਿਸੇ ਵਿਅਕਤੀ ਦੀ ਜਮਾਂ ਦੇ ਨਾਲ ਦੋਸਤੀ ਹੋ ਗਈ। ਉਹ ਜਮਾਂ ਨੂੰ ਕਹਿਣ ਲੱਗਾ ਕਿ ਜਦੋਂ ਮੇਰੀ ਮੌਤ ਆਵੇ ਤਾਂ ਮੈਨੂੰ ਪਹਿਲਾਂ ਜ਼ਰੂਰ ਦੱਸ ਦਿਓ। ਉਹ ਕਹਿੰਦੇ, ਜ਼ਰੂਰ ਦੱਸ ਦੇਵਾਂਗੇ। ਜਦੋਂ ਉਸ ਦੀ ਮੌਤ ਆਈ, ਜਮ ਲੈਣ ਆ ਗਏ ਤਾਂ ਉਸ ਨੂੰ ਬੜਾ ਦੁੱਖ ਹੋਇਆ ਅਤੇ ਉਸ ਨੇ ਜਮਾਂ ਨੂੰ ਕਿਹਾ ਕਿ ਤੁਸੀਂ ਤਾਂ ਕਹਿੰਦੇ ਸੀ ਕਿ ਜਦੋਂ ਮੇਰੀ ਮੌਤ ਆਵੇਗੀ ਤਾਂ ਮੈਨੂੰ ਪਹਿਲਾਂ ਜ਼ਰੂਰ ਸੁਨੇਹਾ ਭੇਜਾਂਗੇ। ਜਮਾਂ ਨੇ ਕਿਹਾ ਕਿ ਤੁਹਾਨੂੰ ਸੁਨੇਹਾ ਅਸੀਂ ਭੇਜਿਆ ਸੀ। ਜਦੋਂ ਪਿੰਡ ਵਿੱਚ ਫਲਾਣਾ ਬੰਦਾ ਮਰਿਆ, ਤਾਂ ਇਹ ਤੇਰੇ ਵਾਸਤੇ ਇੱਕ ਸੁਨੇਹਾ ਸੀ। ਜਦੋਂ ਫਿਰ ਤੇਰਾ ਗੁਆਂਢੀ ਮਰਿਆ ਤਾਂ ਉਹ ਵੀ ਸੁਨੇਹਾ ਸੀ ਕਿ ਤੂੰ ਆਪਣੇ ਜੀਵਨ ਨੂੰ ਸੁਧਾਰ ਲੈ, ਨਹੀਂ ਤਾਂ ਕੱਲ੍ਹ ਨੂੰ ਤੇਰੀ ਵੀ ਮੌਤ ਇਸੇ ਤਰ੍ਹਾਂ ਹੀ ਆ ਸਕਦੀ ਹੈ। ਸਪੀਕਰ ਸਾਹਿਬ, ਅੱਜ ਮਹਾਨ ਸ਼ਖਸੀਅਤਾਂ ਦਾ ਅਕਾਲ ਚਲਾਣਾ ਸਾਡੇ ਲਈ ਇੱਕ ਸੁਨੇਹਾ ਹੈ ਕਿ ਇਨ੍ਹਾਂ ਮਹਾਨ ਸੁਤੰਤਰਤਾ ਸੰਗਰਾਮੀਆਂ ਨੇ ਦੇਸ਼ ਲਈ, ਸਾਡੇ ਸੁਪਨੇ ਸਾਕਾਰ ਕਰਨ ਲਈ ਸਾਨੂੰ ਅਜ਼ਾਦੀ ਦਿਵਾਈ। ਅੱਜ ਸਾਨੂੰ ਵਿਚਾਰਨਾ ਚਾਹੀਦਾ ਹੈ ਕਿ ਅਸੀਂ ਉਨ੍ਹਾਂ ਦੇ ਸੁਪਨਿਆਂ ਤੇ ਪਹਿਰਾ ਦੇ ਰਹੇ ਹਾਂ ਜਾਂ ਨਹੀਂ ਦੇ ਰਹੇ। ਸੋ, ਇਹ ਇੱਕ ਸੁਨੇਹਾ ਹੈ ਜੋ ਸਾਡੇ ਸੁਤੰਤਰਤਾ ਸੰਗਰਾਮੀ ਸਾਡੇ ਵਾਸਤੇ ਛੱਡ ਕੇ ਗਏ ਹਨ, ਅੱਜ ਉਨ੍ਹਾਂ ਉਤੇ ਪਹਿਰਾ ਦੇਣ ਦੀ ਲੋੜ ਹੈ। ਅੱਜ ਬਹੁਤ ਹੀ ਥੋੜ੍ਹੇ ਸੁਤੰਤਰਤਾ ਸੰਗਰਾਮੀ ਸਾਡੇ ਵਿਚਕਾਰ ਰਹਿ ਗਏ ਹਨ ਅਤੇ ਬਹੁਤ ਥੋੜ੍ਹੀਆਂ ਸੁਤੰਤਰਤਾ ਸੰਗਰਾਮੀਆਂ ਦੀਆਂ ਵਿਧਵਾਵਾਂ ਸਾਡੇ ਵਿਚਕਾਰ ਰਹਿ ਗਈਆਂ ਹਨ। ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਨੂੰ ਅਪੀਲ ਕਰਨਾ ਚਾਹੁੰਦਾ ਹਾਂ ਕਿ ਇਹ ਸਾਡੀ ਜ਼ਿੰਮੇਵਾਰੀ ਹੈ ਕਿ ਅਸੀਂ ਉਨ੍ਹਾਂ ਵਿਧਵਾਵਾਂ ਦੀ ਸਾਰ ਲਈਏ। ਸਪੀਕਰ ਸਾਹਿਬ, ਇਸ ਸਮੇਂ ਉਹ ਵਿਧਵਾ ਹਨ ਅਤੇ ਬਜ਼ੁਰਗ ਅਵਸਥਾ ਵਿੱਚ ਚੱਲ ਰਹੀਆਂ ਹਨ। ਉਨ੍ਹਾਂ ਦੀ ਬਿਮਾਰੀ ਤੇ ਜਿੰਨਾ ਵੀ ਖਰਚ ਹੁੰਦਾ ਹੈ, ਉਹ ਸਰਕਾਰ ਝੱਲੇ ਅਤੇ ਜਿਸ ਤਰ੍ਹਾਂ ਹੋਰ ਬੰਦਿਆਂ ਨੂੰ ਜਦੋਂ ਉਹ ਬਿਮਾਰ ਹੋ ਜਾਂਦੇ ਹਨ, ਖਰਚੇ ਪੂਰੇ ਰੀ-ਇੰਬਰਸ ਹੁੰਦੇ ਹਨ? ਉਸੀ ਤਰ੍ਹਾਂ ਉਨ੍ਹਾਂ ਦੇ ਪਰਿਵਾਰਾਂ ਨੂੰ ਵੀ ਪੈਸੇ ਰੀ-ਇੰਬਰਸ ਕਰਨੇ ਚਾਹੀਦੇ ਹਨ ਤਾਂ ਕਿ ਉਨ੍ਹਾਂ ਦੀ ਉਨ੍ਹਾਂ ਦੇ ਪਰਿਵਾਰ ਦੇਖ ਭਾਲ ਕਰ ਸਕਣ। ਉਨ੍ਹਾਂ ਨੂੰ ਮਹੀਨਾ ਭੱਤਾ ਮਿਲੇ ਤਾਂ ਕਿ ਉਨ੍ਹਾਂ ਦੀ ਦੇਖ ਭਾਲ ਹੋ ਸਕੇ। ਇਸੇ ਤਰ੍ਹਾਂ ਵਾਰ ਵਿਡੋਜ਼ ਲਈ, ਮੈਂ ਬੜਾ ਧੰਨਵਾਦੀ ਹਾਂ ਕਿ ਸਰਕਾਰ ਨੇ ਅਲਾਊਂਸ ਵਧਾਇਆ ਹੈ। ਮੈਂ ਇਹ ਵੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਮੇਰੇ ਪਾਸ ਇੱਕ ਮੁੰਡਾ ਆਇਆ। ਉਹ ਮੈਨੂੰ ਕਹਿਣ ਲੱਗਾ ਕਿ ਮੇਰਾ ਫਾਦਰ ਫੌਜ ਵਿੱਚ ਮਰ ਗਿਆ ਸੀ ਲੇਕਿਨ ਮੈਨੂੰ ਨੌਕਰੀ ਨਹੀਂ ਮਿਲ ਰਹੀ। ਮੈਂ ਕਿਹਾ ਕਿ ਤੈਨੂੰ ਨੌਕਰੀ ਮਿਲਣੀ ਚਾਹੀਦੀ ਹੈ। ਤੇਰੇ ਫਾਦਰ ਨੇ ਫੌਜ ਵਿੱਚ ਨੌਕਰੀ ਕੀਤੀ ਹੈ ਪਰ ਉਹ ਕਹਿਣ ਲੱਗਾ ਕਿ ਸਰਕਾਰ ਨੇ ਰੂਲ ਬਣਾ ਦਿੱਤਾ ਹੈ ਕਿ 1999 ਤੱਕ ਜਿਨ੍ਹਾਂ ਨੇ ਅਪਲਾਈ ਨਹੀਂ ਕੀਤਾ, ਉਨ੍ਹਾਂ ਨੂੰ ਨੌਕਰੀ ਨਹੀਂ ਮਿਲਣੀ। ਮੈਂ ਕਿਹਾ ਕਿ ਜਦ ਤੱਕ ਫਾਦਰ ਮਰਿਆ ਸੀ ਤਾਂ ਕੀ ਮੌਤ ਨੇ ਸਮਾਂ ਦੱਸਿਆ ਸੀ। ਇਸ ਲਈ ਤੈਨੂੰ ਨੌਕਰੀ ਕਿਉਂ ਨਹੀਂ ਮਿਲ ਰਹੀ। ਇਸ ਤਰ੍ਹਾਂ ਦੇ ਕਾਨੂੰਨਾਂ ਵਿੱਚ ਸੋਧ ਕਰਨ ਦੀ ਲੋੜ ਹੈ ਤਾਂ ਕਿ ਸਾਰਿਆਂ

ਨੂੰ ਇਨਸਾਫ਼ ਮਿਲੇ।

ਸਪੀਕਰ ਸਾਹਿਬ, ਪਿੰਡ ਚੂਹੜ ਚੱਕ ਵਿਖੇ ਜੋ ਦੁਰਘਟਨਾ ਹੋਈ ਹੈ, ਮੈਂ ਉਨ੍ਹਾਂ ਵਿੱਚ ਮਾਰੇ ਗਏ ਬੱਚਿਆਂ ਦੇ ਵੀਰਾਂ ਦੇ ਪਰਿਵਾਰਾਂ ਨਾਲ ਦੁੱਖ ਪ੍ਰਗਟ ਕਰਦਾ ਹਾਂ ਅਤੇ ਵਿਛੜੀਆਂ ਰੂਹਾਂ ਨੂੰ ਸ਼ਰਧਾਂਜਲੀ ਭੇਂਟ ਕਰਦਾ ਹਾਂ। ਅੱਜ ਸਾਨੂੰ ਸੋਚਣ ਦੀ ਲੋੜ ਹੈ ਤਾਂ ਕਿ ਇਹੋ ਜਿਹੀਆਂ ਘਟਨਾਵਾਂ ਮੁੜ ਨਾ ਵਾਪਰਨ। ਇਹ ਘਟਨਾਵਾਂ ਜੋ ਚਿੰਤਾ ਦਾ ਵਿਸ਼ਾ ਬਣੀਆਂ ਹੋਈਆਂ ਹਨ, ਉਨ੍ਹਾਂ ਵਾਸਤੇ ਸਹੀ ਕਦਮ ਚੁੱਕੇ ਜਾਣ ਤਾਂ ਕਿ ਇਸ ਤਰ੍ਹਾਂ ਦੀਆਂ ਘਟਨਾਵਾਂ ਮੁੜ ਨਾ ਵਾਪਰਨ। ਸੋ, ਮੈਂ ਅੰਤ ਵਿੱਚ ਗੁਰਬਾਣੀ ਦੀ ਇਹ ਤੁੱਕ :

ਸੰਬਤਿ ਸਾਹਾ ਲਿਖਿਆ ਮਿਲਿ ਕਰਿ ਪਾਵਹੁ ਤੇਲੁ॥
ਦੇਹੁ ਸਜਣ ਅਸੀਸੜੀਆ ਜਿਉ ਹੋਵੈ ਸਾਹਿਬ ਸਿਉ ਮੇਲੁ॥

ਨਾਲ ਅਰਦਾਸ ਕਰਦਾ ਹਾਂ ਕਿ ਪਰਮਾਤਮਾ ਇਨ੍ਹਾਂ ਸ਼ਖਸੀਅਤਾਂ ਨੂੰ ਆਪਣੇ ਚਰਨਾਂ ਵਿੱਚ ਨਿਵਾਸ ਬਖਸ਼ੇ, ਉਨ੍ਹਾਂ ਦੇ ਪਰਿਵਾਰਾਂ ਨੂੰ ਭਾਣਾ ਮੰਨਣ ਦਾ ਬਲ ਬਖਸ਼ੇ ਤੇ ਪਰਮਾਤਮਾ ਸਾਨੂੰ ਇਨ੍ਹਾਂ ਦੇ ਪੂਰਨਿਆਂ ਤੇ ਚੱਲਣ ਦਾ ਬਲ ਬਖਸ਼ੇ। ਜੈ ਹਿੰਦ। ਧੰਨਵਾਦ।

**ਮਾਨਯੋਗ ਸਪੀਕਰ** : ਵਿਧਾਨ ਸਭਾ ਦੇ ਪਿਛਲੇ ਸੈਸ਼ਨ ਤੋਂ ਬਾਅਦ ਅੱਜ ਤੱਕ ਆਪਾਂ ਨੂੰ ਬਹੁਤ ਅਹਿਮ ਸ਼ਖਸੀਅਤਾਂ ਸਦੀਵੀ ਵਿਛੋੜਾ ਦੇ ਗਈਆਂ ਹਨ। ਵਿਛੋੜਾ ਦੇਣ ਵਾਲੀਆਂ ਸ਼ਖਸੀਅਤਾਂ ਵਿੱਚ ਸਿਆਸੀ ਆਗੂ, ਸਮਾਜ ਸੇਵੀ, ਕਾਨੂੰਨ ਦੇ ਰਖਵਾਲੇ ਅਤੇ ਹਿੰਦੁਸਤਾਨ ਦੀ ਆਜ਼ਾਦੀ ਵਿੱਚ ਅਹਿਮ ਹਿੱਸਾ ਪਾਉਣ ਵਾਲੀਆਂ ਸ਼ਖਸੀਅਤਾਂ ਸ਼ਾਮਲ ਹਨ ਜੋ ਕਿ ਵਿਛੋੜਾ ਦੇ ਗਈਆਂ ਹਨ। ਇਨ੍ਹਾਂ ਸ਼ਖਸੀਅਤਾਂ ਵਿੱਚੋਂ ਇੱਕ ਹਿੰਦੁਸਤਾਨ ਦੇ ਮਹਾਨ ਅਹੁਦੇ ਤੇ ਬਿਰਾਜਮਾਨ ਰਹੇ ਸ਼੍ਰੀ ਚੰਦਰ ਸ਼ੇਖਰ ਜੀ ਹਨ। ਉਨ੍ਹਾਂ ਦੀ ਬ੍ਹੁਤ ਸਾਦੀ ਜ਼ਿੰਦਗੀ ਸੀ ਔਰ ਪ੍ਰਾਈਮ ਮਨਿਸਟਰ ਦੇ ਪਦ ਤੱਕ ਉਨ੍ਹਾਂ ਨੇ ਪਹੁੰਚ ਕੇ ਸੇਵਾ ਕੀਤੀ। ਉਹ ਸਾਨੂੰ ਵਿਛੋੜਾ ਦੇ ਗਏ ਹਨ। ਉਹ ਚੰਗੇ ਵਿਚਾਰਾਂ ਵਾਲੇ ਅਤੇ ਚੰਗੀ ਅਗਵਾਈ ਦੇਣ ਵਾਲੇ ਸਨ।

ਸ਼੍ਰੀ ਸਾਹਿਬ ਸਿੰਘ ਜੀ ਵਰਮਾ, ਦਿੱਲੀ ਦੇ ਮੁੱਖ ਮੰਤਰੀ ਦੇ ਤੌਰ ਤੇ ਉਨ੍ਹਾਂ ਨੇ ਸੇਵਾ ਕੀਤੀ, ਹਿੰਦੁਸਤਾਨ ਦੀ ਕੈਬਨਿਟ ਵਿੱਚ ਵੀ ਮੰਤਰੀ ਦੇ ਤੌਰ ਤੇ ਸੇਵਾ ਕੀਤੀ ਅਤੇ ਪੰਜਾਬ ਵਿੱਚ ਬੀ.ਜੇ.ਪੀ. ਦੇ ਅਫੇਅਰਜ਼ ਦੇ ਇਨਚਾਰਜ ਵੀ ਰਹੇ, ਉਹ ਵੀ ਸਾਨੂੰ ਵਿਛੋੜਾ ਦੇ ਗਏ ਹਨ। ਇਹ ਬੜੇ ਦੁੱਖ ਦੀ ਗੱਲ ਹੈ।

ਸ਼੍ਰੀ ਲਾਜਪਤ ਰਾਏ ਜੀ, ਜਿਹੜੇ ਇਸ ਸਦਨ ਦੇ ਮੈਂਬਰ ਵੀ ਰਹੇ ਅਤੇ ਪਾਰਲੀਮੈਂਟ ਦੇ ਮੈਂਬਰ ਦੇ ਤੌਰ ਤੇ ਵੀ ਜਿਨ੍ਹਾਂ ਨੇ ਸੇਵਾ ਕੀਤੀ, ਉਹ ਵੀ ਸਾਡੇ ਤੋਂ ਜੁਦਾ ਹੋਏ ਹਨ।

ਸ਼੍ਰੀ ਸਤਪਾਲ ਕਪੂਰ ਜੀ ਨੇ ਵੀ ਇਸ ਸਦਨ ਵਿੱਚ ਸੇਵਾ ਕੀਤੀ, ਇੱਥੇ ਵੀ ਡਿਊਟੀਆਂ ਦਿੱਤੀਆਂ ਅਤੇ ਪਾਰਲੀਮੈਂਟ ਵਿੱਚ ਵੀ ਸੇਵਾ ਕੀਤੀ। ਉਹ ਵੀ ਸਾਡੇ ਤੋਂ ਜੁਦਾ ਹੋ ਚੁੱਕੇ ਹਨ।

[ ਮਾਨਯੋਗ ਸਪੀਕਰ ]

ਸ਼੍ਰੀ ਗਿਆਨ ਚੰਦ ਜੀ ਇਸ ਸਦਨ ਦੇ ਮੈਂਬਰ ਸਨ ਅਤੇ ਡਿਪਟੀ ਸਪੀਕਰ ਦੇ ਤੌਰ ਤੇ ਵੀ ਉਨ੍ਹਾਂ ਨੇ ਸੇਵਾ ਕੀਤੀ, ਉਹ ਵੀ ਸਾਥੋਂ ਵਿਛੜ ਗਏ ਹਨ। ਸਰਦਾਰ ਰਣਜੀਤ ਸਿੰਘ ਜੀ ਨੈਣੇਵਾਲੀਆ ਵੀ ਇਸ ਸਦਨ ਵਿੱਚ ਆਪਣੀਆਂ ਜ਼ਿੰਮੇਵਾਰੀਆਂ ਨਿਭਾਅ ਕੇ ਸਾਥੋਂ ਵਿਛੜ ਗਏ ਹਨ। ਸ਼੍ਰੀ ਆਰ.ਐਸ. ਪਾਠਕ ਜੀ, ਆਨਰੇਬਲ ਚੀਫ਼ ਜਸਟਿਸ ਆਫ਼ ਇੰਡੀਆ ਸਨ। ਉਹ ਜੁਡੀਸ਼ਰੀ ਦੀ ਸੇਵਾ ਕਰਕੇ, ਕਾਨੂੰਨ ਦੇ ਰਖਵਾਲੇ ਅਤੇ ਬਹੁਤ ਵੱਡੇ ਫੈਸਲੇ ਲੈਣ ਕਰਕੇ ਜਾਣੇ ਜਾਂਦੇ ਸਨ। ਉਨ੍ਹਾਂ ਨੇ ਵੱਖ-ਵੱਖ ਕਾਨੂੰਨੀ ਅਦਾਰਿਆਂ ਵਿੱਚ ਬਤੌਰ ਚੇਅਰਮੈਨ ਵੀ ਸੇਵਾ ਕੀਤੀ। ਉਹ ਬਹੁਤ ਸਤਿਕਾਰਯੋਗ ਸ਼ਖਸੀਅਤ ਸਨ, ਉਨ੍ਹਾਂ ਦਾ ਵੀ ਦਿਹਾਂਤ ਹੋਇਆ ਹੈ। ਇਸੇ ਤਰ੍ਹਾਂ ਹੀ ਜੁਡੀਸ਼ਰੀ ਦੇ ਬਹੁਤ ਵੱਡੇ ਕਾਰਕੁੰਨ, ਪੰਜਾਬ ਦੇ ਚੀਫ਼ ਜਸਟਿਸ ਸਰਦਾਰ ਰਣਜੀਤ ਸਿੰਘ ਜੀ ਸੰਧਾਵਾਲੀਆ ਦਾ ਵੀ ਦਿਹਾਂਤ ਹੋਇਆ ਹੈ। ਜੁਡੀਸ਼ਰੀ ਦੀ ਬਹੁਤ ਅਹਿਮ ਸ਼ਖਸੀਅਤ ਸਰਦਾਰ ਰਣਜੀਤ ਸਿੰਘ ਜੀ ਸਰਕਾਰੀਆ, ਜਿਹੜੇ ਸੁਪਰੀਮ ਕੋਰਟ ਦੇ ਜੱਜ ਰਹੇ, ਉਹ ਵੀ ਸਾਨੂੰ ਵਿਛੋੜਾ ਦੇ ਗਏ ਹਨ। ਕੁਝ ਸ਼ਖਸੀਅਤਾਂ, ਜਿਨ੍ਹਾਂ ਨੇ ਪੰਜਾਬ ਹੀ ਨਹੀਂ ਬਲਕਿ ਹਿੰਦੁਸਤਾਨ ਨੂੰ ਆਜ਼ਾਦ ਕਰਵਾਉਣ ਵਾਸਤੇ ਵੱਡੀਆਂ ਕੁਰਬਾਨੀਆਂ ਕਰਕੇ ਬੜਾ ਵੱਡਾ ਯੋਗਦਾਨ ਪਾਇਆ। ਇੰਨੀ ਵੱਡੀ ਦੇਣ ਦੇ ਕੇ ਅੱਜ ਉਹ ਵੀ ਸਾਥੋਂ ਵਿਛੜ ਗਏ ਹਨ। ਇਨ੍ਹਾਂ ਵਿਚ ਸਰਦਾਰ ਗੁਰਬਖਸ਼ ਸਿੰਘ ਫਰੀਡਮ ਫਾਈਟਰ ਸਨ, ਸਰਦਾਰ ਬਲਵੰਤ ਸਿੰਘ ਜੀ ਵੀ ਆਜ਼ਾਦੀ ਘੁਲਾਟੀਏ ਸਨ, ਗਿਆਨੀ ਕਰਨੈਲ ਸਿੰਘ ਜੀ ਫਰੀਡਮ ਫਾਈਟਰ ਸਨ, ਸਰਦਾਰ ਨਿਹਾਲ ਸਿੰਘ ਜੀ, ਫਰੀਡਮ ਫਾਈਟਰ, ਸ਼੍ਰੀ ਮਨਸਾ ਰਾਮ ਜੀ ਨੇ ਵੀ ਆਜ਼ਾਦੀ ਵਾਸਤੇ ਕੁਰਬਾਨੀ ਕੀਤੀ, ਡਾਕਟਰ ਵੇਦ ਪ੍ਰਕਾਸ਼ ਸ਼ਰਮਾ ਜੀ ਵੀ ਫਰੀਡਮ ਫਾਈਟਰ ਸਨ, ਸਰਦਾਰ ਕਰਤਾਰ ਸਿੰਘ ਜੀ ਫਰੀਡਮ ਫਾਈਟਰ, ਸ਼੍ਰੀ ਅਜੀਤ ਸੈਣੀ ਜੀ ਦਾ ਜ਼ਿਕਰ ਬਤੌਰ ਜਰਨਲਿਸਟ ਔਰ ਫਰੀਡਮ ਫਾਈਟਰ ਦੇ ਤੌਰ ਤੇ ਹੋਇਆ ਹੈ, ਉਨ੍ਹਾਂ ਨੇ ਵੀ ਹਿੰਦੁਸਤਾਨ ਨੂੰ ਆਜ਼ਾਦ ਕਰਵਾਉਣ ਵਿੱਚ ਆਪਣਾ ਯੋਗਦਾਨ ਪਾਇਆ ਹੈ। ਹੁਣੇ ਇੱਕ ਹੋਰ ਫਰੀਡਮ ਫਾਈਟਰ, ਬਹੁਤ ਅਹਿਮ ਸ਼ਖਸੀਅਤ ਦਾ ਜ਼ਿਕਰ ਸਾਡੇ ਪਾਰਲੀਮਾਨੀ ਅਫੇਅਰਜ਼ ਮਨਿਸਟਰ ਸ਼੍ਰੀ ਸੂਦ ਜੀ ਨੇ ਕੀਤਾ ਹੈ - ਸਰਦਾਰ ਅਜੀਤ ਸਿੰਘ ਜੀ। ਉਨ੍ਹਾਂ ਦਾ ਪਿੰਡ ਗੁਰੂਸਰ, ਰਾਮਪੁਰਾ ਫੂਲ ਵਿੱਚ ਹੈ। ਉਨ੍ਹਾਂ ਨੇ ਅਜ਼ਾਦ ਹਿੰਦ ਫੌਜ ਵਿੱਚ ਸੇਵਾ ਕੀਤੀ ਅਤੇ ਹਿੰਦੁਸਤਾਨ ਦੀ ਅਜ਼ਾਦੀ ਲਈ ਯੋਗਦਾਨ ਪਾਇਆ। ਸਰਦਾਰ ਬਲਵਿੰਦਰ ਸਿੰਘ ਜੀ ਭੂੰਦੜ, ਜਿਹੜੇ ਇੱਥੇ ਮੰਤਰੀ ਵੀ ਰਹੇ ਹਨ, ਐਮ.ਐਲ.ਏ. ਵੀ ਰਹੇ ਹਨ ਔਰ ਪਾਰਟੀ ਦੀ ਸੇਵਾ ਵਿੱਚ ਅਹਿਮ ਰੁਕਨ ਦੇ ਤੌਰ ਤੇ ਕੰਮ ਕਰ ਰਹੇ ਹਨ। ਉਨ੍ਹਾਂ ਦਾ ਨੌਜਵਾਨ ਬੇਟਾ ਨੌਜਵਾਨ ਆਗੂ ਸ਼੍ਰੀ ਬਲਰਾਜ ਸਿੰਘ ਜੀ ਭੂੰਦੜ ਵੀ ਸਾਥੋਂ ਵਿਛੜ ਗਿਆ ਹੈ। ਸ਼੍ਰੀ ਚੁੰਨੀ ਲਾਲ ਭਗਤ ਜੀ, ਜੋ ਇਸ ਹਾਊਸ ਦੇ ਮੈਂਬਰ ਹਨ, ਉਨ੍ਹਾਂ ਦਾ ਬੇਟਾ ਸ਼੍ਰੀ ਸੁਨੀਲ ਭਗਤ ਜੀ ਵੀ ਜਵਾਨ ਉਮਰੇ ਖੁੱਸ ਗਿਆ ਹੈ। ਇੱਕ ਬਹੁਤ ਵੱਡਾ ਹਾਦਸਾ ਮੋਗੇ ਦੇ ਵਿੱਚ ਹੋਇਆ ਹੈ, ਉਸ ਵਿਚ ਵੀ ਕਾਫ਼ੀ ਗਿਣਤੀ ਵਿੱਚ ਜਾਨਾਂ ਗਈਆਂ ਹਨ, ਜਿਨ੍ਹਾਂ ਵਿੱਚ ਛੋਟੇ ਛੋਟੇ ਫੁੱਲ ਵੀ ਸਨ, ਜਿਨ੍ਹਾਂ ਨੇ ਖਿੜ ਕੇ ਮਹਿਕ ਦੇਣੀ ਸੀ, ਜਿਨ੍ਹਾਂ ਨੇ ਪੰਜਾਬ ਦੀ ਸੇਵਾ ਲਈ ਅਤੇ ਭਵਿੱਖ ਲਈ ਕੰਮ ਕਰਨਾ ਸੀ, ਉਹ ਵੀ

ਸਾਥੋਂ ਵਿਛੜੇ ਹਨ। ਮੈਂ, ਸਾਰੇ ਹੀ ਜਿਹੜੇ ਸਾਥੋਂ ਵਿਛੜੇ ਹਨ, ਉਨ੍ਹਾਂ ਪ੍ਰਤੀ ਤੁਹਾਡੇ ਸਾਰਿਆਂ ਦੇ ਨਾਲ ਸ਼ਰਧਾ ਦੇ ਫੁੱਲ ਭੇਂਟ ਕਰਕੇ ਅਰਦਾਸ ਕਰਦਾ ਹਾਂ ਕਿ ਗੁਰੂ ਮਹਾਰਾਜ ਉਨ੍ਹਾਂ ਨੂੰ ਆਪਣੇ ਚਰਨਾਂ ਵਿੱਚ ਨਿਵਾਸ ਬਖਸ਼ਣ ਅਤੇ ਪਰਿਵਾਰ ਨੂੰ ਭਾਣਾ ਮੰਨਣ ਦਾ ਬਲ ਬਖਸ਼ਣ।

*ਦੇਹੁ ਸਜਣ ਅਸੀਸੜੀਆ ਜਿਉ ਹੋਵੈ ਸਾਹਿਬ ਸਿਉ ਮੇਲੁ॥*

ਗੁਰੂ ਮਹਾਰਾਜ ਉਨ੍ਹਾਂ ਨੂੰ ਆਪਣੇ ਚਰਨਾਂ ਵਿੱਚ ਨਿਵਾਸ ਬਖਸ਼ਣ, ਜਿਹੜੇ ਵੱਡੀ ਕੁਰਬਾਨੀ ਕਰਕੇ, ਪੰਜਾਬ ਦੀ ਸੇਵਾ ਕਰਕੇ ਸਾਥੋਂ ਵਿਛੜੇ ਹਨ। ਸਾਰੀਆਂ ਵਿਛੜੀਆਂ ਸ਼ਖਸੀਅਤਾਂ ਦੇ ਪਰਿਵਾਰਾਂ ਨੂੰ ਸਮੂਹ ਮੈਂਬਰ ਸਾਹਿਬਾਨ ਦੀਆਂ ਭਾਵਨਾਵਾਂ ਤੋਂ ਜਾਣੂੰ ਕਰਵਾ ਦਿੱਤਾ ਜਾਵੇਗਾ।

ਹੁਣ ਮੈਂ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਦਾ ਹਾਂ ਕਿ ਇਨ੍ਹਾਂ ਵਿਛੜੀਆਂ ਰੂਹਾਂ ਦੀ ਯਾਦ ਲਈ ਦੋ ਮਿੰਟ ਖੜ੍ਹੇ ਹੋ ਕੇ ਮੋਨ ਧਾਰਨ ਕਰਨ ਦੀ ਖੇਚਲ ਕਰਨ।

(ਇਸ ਸਮੇਂ ਸਦਨ ਵਿੱਚ ਹਾਜ਼ਰ ਸਾਰੇ ਮੈਂਬਰ ਸਾਹਿਬਾਨ ਨੇ ਖੜ੍ਹੇ ਹੋ ਕੇ ਦੋ ਮਿੰਟ ਲਈ ਮੋਨ ਧਾਰਨ ਕੀਤਾ।)

**ਮਾਨਯੋਗ ਸਪੀਕਰ** : ਹੁਣ ਸਦਨ ਮੰਗਲਵਾਰ, ਮਿਤੀ 18 ਦਸੰਬਰ, 2007 ਦੇ 10.00 ਵਜੇ ਸਵੇਰ ਤੱਕ ਸਥਗਿਤ ਹੁੰਦਾ ਹੈ।

*3.12 ਵਜੇ ਬਾਅਦ ਦੁਪਹਿਰ

(*ਇਸ ਉਪ੍ਰੰਤ ਸਦਨ ਮੰਗਲਵਾਰ, ਮਿਤੀ 18 ਦਸੰਬਰ, 2007 ਦੇ 10.00 ਵਜੇ ਸਵੇਰ ਤੱਕ ਸਥਗਿਤ ਹੋ ਗਿਆ।)

---

# PUNJAB VIDHAN SABHA

## DEBATES

*Tuesday, the 18th December, 2007*

**Vol. III – No. 2**

OFFICIAL REPORT




CONTENTS



**Punjab Vidhan Sabha Secretariat, Chandigarh**

Price : Rs.__________.

## PUNJAB VIDHAN SABHA

*Tuesday, the 18th December, 2007*

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh at 10.00 A.M. Mr. Speaker (Sardar Nirmal Singh Kahlon) in the Chair.*

---

### STARRED QUESTIONS AND ANSWERS

**ਮਾਨਯੋਗ ਸਪੀਕਰ** : ਸਭ ਤੋਂ ਪਹਿਲਾਂ ਪ੍ਰਸ਼ਨ ਲਏ ਜਾਣਗੇ। ਸਰਦਾਰ ਗੁਰਦੀਪ ਸਿੰਘ ਭੈਣੀ।

### ਜਗਰਾਉਂ ਵਿਖੇ ਪੁਲਿਸ ਲਾਇਨਜ਼ ਸਥਾਪਿਤ ਕਰਨਾ

*259. **ਸਰਦਾਰ ਗੁਰਦੀਪ ਸਿੰਘ ਭੈਣੀ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਵੱਖ-ਵੱਖ ਸਰਕਾਰੀ ਇਮਾਰਤਾਂ ਵਿੱਚੋਂ ਪੁਲਿਸ ਵਿਭਾਗ ਦੇ ਦਫ਼ਤਰਾਂ ਨੂੰ ਬਦਲਣ ਲਈ ਜਗਰਾਉਂ ਵਿਖੇ ਪੁਲਿਸ ਲਾਇਨਜ਼ ਸਥਾਪਿਤ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ, ਜੇਕਰ ਅਜਿਹਾ ਹੋਵੇ, ਤਾਂ ਉਸਦੇ ਵੇਰਵੇ ਕੀ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਨਹੀਂ ਜੀ। ਇਸ ਸਬੰਧ ਵਿਚ ਦੱਸਿਆ ਜਾਂਦਾ ਹੈ ਕਿ ਹਾਲ ਦੀ ਘੜੀ ਜਗਰਾਉਂ ਵਿਖੇ ਪੁਲਿਸ ਲਾਈਨ ਬਣਾਉਣ ਬਾਰੇ ਕੋਈ ਤਜਵੀਜ਼ ਰਾਜ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

**ਸਰਦਾਰ ਗੁਰਦੀਪ ਸਿੰਘ ਭੈਣੀ** : ਸਪੀਕਰ ਸਾਹਿਬ, ਜਿਹੜੀਆਂ ਪੀ.ਡਬਲਿਊ.ਡੀ. ਦੀਆਂ ਬਿਲਡਿੰਗਾਂ ਹਨ, ਐਸ.ਡੀ.ਓ. ਅਤੇ ਜੇ.ਈ. ਦੇ ਦਫ਼ਤਰ ਹਨ, ਉਹ ਸਾਰੇ ਪੁਲਿਸ ਦੇ ਕਬਜ਼ੇ ਵਿਚ ਹਨ। ਤੁਸੀਂ ਹੋਰ ਡਿਪਾਰਟਮੈਂਟ ਵਾਲਿਆਂ ਨੂੰ ਬਿਲਡਿੰਗਾਂ ਬਣਾ ਕੇ ਦਿੰਦੇ ਹੋ, ਪੁਲਿਸ ਵਾਲਿਆਂ ਨੂੰ ਅਲੱਗ ਬਣਾ ਕੇ ਕਿਉਂ ਨਹੀਂ ਦਿੰਦੇ ? ਤੁਸੀਂ ਉਨ੍ਹਾਂ ਵਾਸਤੇ ਦਫ਼ਤਰ ਛੱਡੋ, ਉਨ੍ਹਾਂ ਲਈ ਇਕ ਵੱਖਰੀ ਪੁਲਿਸ ਲਾਈਨ ਬਣਾਈ ਜਾਵੇ ਜੀ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਸ ਵੇਲੇ ਪੁਲਿਸ ਡਿਸਟ੍ਰਿਕਟ ਵੀ ਹਨ ਅਤੇ ਰੈਵੇਨਿਊ ਡਿਸਟ੍ਰਿਕਟ ਵੀ ਹਨ। ਇਨ੍ਹਾਂ ਵਿੱਚੋਂ ਪੁਲਿਸ ਡਿਸਟ੍ਰਿਕਟਸ ਨੂੰ ਪ੍ਰਾਇਰਟੀ ਦਿੱਤੀ ਜਾਂਦੀ ਹੈ। ਜਦੋਂ ਲੁਧਿਆਣੇ ਜ਼ਿਲ੍ਹੇ ਨੂੰ ਤਿੰਨ ਹਿੱਸਿਆਂ ਵਿਚ ਵੰਡਿਆ ਗਿਆ ਸੀ, ਉਦੋਂ ਮਿਲੀਟੈਂਸੀ ਦੇ ਦੌਰ ਕਰਕੇ ਇਹ ਇੰਤਜ਼ਾਮ ਕੀਤਾ ਗਿਆ ਸੀ। ਮੈਂ ਕੋਸ਼ਿਸ਼ ਕਰਾਂਗਾ ਕਿ ਜਿਵੇਂ ਐਮ.ਐਲ.ਏ. ਸਾਹਿਬ ਨੇ ਦੱਸਿਆ ਹੈ, ਅਜਿਹਾ ਕੋਈ ਤਰੀਕਾ ਕੱਢ ਸਕੀਏ।

**ਸਰਦਾਰ ਬਲਬੀਰ ਸਿੰਘ ਸਿੱਧੂ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ

[ ਸਰਦਾਰ ਬਲਬੀਰ ਸਿੰਘ ਸਿੱਧੂ ]

ਮੁੱਖ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਜਗਰਾਉਂ ਦੀ ਪ੍ਰਾਬਲਮ ਹੈ, ਮੁਹਾਲੀ ਵਿਚ 3-4 ਕਮਿਊਨਿਟੀ ਸੈਂਟਰ ਹਨ ਜਿਹੜੇ ਕਿ ਪੁਲਿਸ ਨੇ ਆਪਣੇ ਕਬਜ਼ੇ ਵਿਚ ਕੀਤੇ ਹੋਏ ਹਨ। ਮੁਹਾਲੀ ਸ਼ਹਿਰ ਵਿਚ ਸਾਰੇ ਮਿਡਿਓਕਰ ਲੋਕ ਹਨ। ਉਨ੍ਹਾਂ ਨੂੰ ਮੈਰਿਜ਼ ਵਗੈਰਾ ਕਰਨ ਵਾਸਤੇ ਜਾਂ ਕਿਸੇ ਸ਼ੋਸ਼ਲ ਫੰਕਸ਼ਨ ਵਾਸਤੇ ਬੜੇ ਮਹਿੰਗੇ ਮੈਰਿਜ਼ ਹਾਲ ਬੁੱਕ ਕਰਾਉਣੇ ਪੈਂਦੇ ਹਨ। ਮੁਹਾਲੀ ਤਾਂ ਰੈਵੇਨਿਊ ਡਿਸਟ੍ਰਿਕਟ ਵੀ ਹੋਂਦ ਵਿਚ ਆ ਚੁੱਕਾ ਹੈ, ਇਸ ਲਈ ਕਿਰਪਾ ਕਰਕੇ ਇਸ ਬਾਰੇ ਦੱਸਣ ਕਿ ਕਦੋਂ ਤੱਕ ਇਹ ਸਿਫਟ ਕੀਤੇ ਜਾਣਗੇ ?

**ਮੁੱਖ ਮੰਤਰੀ :** ਮੁਹਾਲੀ ਦੀ ਮਹਾਨਤਾ ਨੂੰ ਦੇਖਦੇ ਹੋਏ ਇਸ ਨੂੰ ਪ੍ਰਾਇਰਟੀ ਦਿੱਤੀ ਜਾਵੇਗੀ।

---

## ਪੁਲਿਸ ਜ਼ਿਲ੍ਹਾ ਜਗਰਾਉਂ ਦਾ ਨਾਂ ਬਦਲਣਾ

***260. ਸਰਦਾਰ ਗੁਰਦੀਪ ਸਿੰਘ ਭੈਣੀ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਪੁਲਿਸ ਜ਼ਿਲ੍ਹਾ ਜਗਰਾਉਂ ਦਾ ਨਾਂ ਬਦਲਕੇ ਪੁਲਿਸ ਜ਼ਿਲ੍ਹਾ ਲੁਧਿਆਣਾ (ਦਿਹਾਤੀ) ਰੱਖ ਦਿੱਤਾ ਗਿਆ ਹੈ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਕਾਰਣ ਕੀ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਹਾਂ ਜੀ। ਮਾਲ ਜ਼ਿਲ੍ਹਾ ਲੁਧਿਆਣਾ ਵਿੱਚ ਪੁਲਿਸ ਜ਼ਿਲ੍ਹੇ ਲੁਧਿਆਣਾ, ਜਗਰਾਉਂ ਅਤੇ ਖੰਨਾ ਦਾ ਪੁਨਰ ਸੰਗਠਨ ਕਰਨ ਸਬੰਧੀ ਨੋਟੀਫਿਕੇਸ਼ਨ ਜਾਰੀ ਕੀਤੀ ਗਈ ਹੈ ਤਾਂ ਜੋ ਲੁਧਿਆਣਾ ਸ਼ਹਿਰ ਵਿਚ ਲਾਅ ਅਤੇ ਆਰਡਰ ਸਬੰਧੀ ਵੱਧ ਰਹੇ ਚੈਲੰਜ ਦਾ ਸਾਹਮਣਾ ਕੀਤਾ ਜਾ ਸਕੇ।

**ਸਰਦਾਰ ਗੁਰਦੀਪ ਸਿੰਘ ਭੈਣੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਦਰਅਸਲ ਇਹ ਸਵਾਲ ਨੂੰ ਟਾਲ ਮਟੋਲ ਕਰਕੇ ਉਲਟ ਪੁਲਟ ਕਰ ਦਿੰਦੇ ਹਨ। ਮੈਂ ਕਹਿੰਦਾ ਹਾਂ ਕਿ ਜਗਰਾਉਂ ਦਾ ਨਾਂ ਜਗਰਾਉਂ ਜ਼ਿਲ੍ਹਾ ਕਿਉਂ ਨਹੀਂ ਰੱਖਦੇ। ਦਿਹਾਤੀ ਲੁਧਿਆਣਾ ਰੱਖਿਆ ਹੈ, ਇਸ ਦਾ ਨਾਂ ਜਗਰਾਉਂ ਜ਼ਿਲ੍ਹਾ ਕਿਉਂ ਨਹੀਂ ਹੈ ?

**ਮਾਨਯੋਗ ਸਪੀਕਰ :** ਇਹ ਵੀ ਕੋਈ ਗੱਲ ਹੈ ?

**ਮੁੱਖ ਮੰਤਰੀ :** ਦੇਖੋ, ਸਪੀਕਰ ਸਾਹਿਬ, ਤੁਹਾਨੂੰ ਪਤਾ ਹੀ ਹੈ ਕਿ ਲੁਧਿਆਣਾ ਸ਼ਹਿਰ ਦੀ ਇਸ ਵੇਲੇ ਅਬਾਦੀ 35 ਲੱਖ ਹੋ ਗਈ ਹੈ ਕਿਉਂਕਿ ਰੈਪਿਡ ਇੰਡਸਟ੍ਰੀਲਾਈਜੇਸ਼ਨ ਅਤੇ ਐਕਸਪੈਂਸ਼ਨ ਆਫ਼ ਅਰਬੇਨਾਈਜੇਸ਼ਨ ਹੋ ਰਹੀ ਹੈ, ਵਹੀਕੁਲਰ ਟ੍ਰੈਫ਼ਿਕ ਵੀ ਜ਼ਿਆਦਾ ਹੋ ਗਈ ਹੈ। ਇਸ ਕਰਕੇ ਸ਼ਹਿਰ ਲੁਧਿਆਣਾ ਵੱਖਰਾ ਜ਼ਿਲ੍ਹਾ ਬਣਾ ਦਿੱਤਾ ਗਿਆ ਹੈ। ਜਿਹੜਾ ਦਿਹਾਤੀ ਇਲਾਕਾ ਲੁਧਿਆਣੇ ਨਾਲ ਸੀ, ਜਿਵੇਂ ਕੂਮਕਲਾਂ ਸੀ, ਉਹ ਖੰਨੇ ਨਾਲ ਲਗਾ ਦਿੱਤਾ ਹੈ ਕਿਉਂਕਿ ਦਾਖਾ ਇਲਾਕਾ

ਅਰਬੇਨਾਈਜ਼ ਹੋ ਗਿਆ ਹੈ, ਉਹ ਸ਼ਹਿਰ ਨਾਲ ਲਗਾ ਦਿੱਤਾ ਹੈ। ਬਾਕੀ, ਰੂਰਲ ਤਾਂ ਲਫਜ਼ ਚੰਗਾ ਹੈ, ਮਾੜਾ ਨਹੀਂ ਹੈ। ਸ਼ਹਿਰ ਤੇ ਪਿੰਡ ਦੋ ਗੱਲਾਂ ਹੀ ਹਨ।

**ਸਰਦਾਰ ਗੁਰਦੀਪ ਸਿੰਘ ਭੈਣੀ** : ਮੈਂ ਸਵਾਲ ਕੁੱਝ ਹੋਰ ਪੁੱਛਦਾ ਹਾਂ, ਮੁੱਖ ਮੰਤਰੀ ਜੀ ਦੱਸੀ ਕੁਝ ਹੋਰ ਜਾਂਦੇ ਹਨ। ਮੈਂ ਕਹਿਣਾ ਚਾਹੁੰਦਾ ਹਾਂ ਕਿ ਜਗਰਾਉਂ ਸਬ ਡਵੀਜ਼ਨ ਦੀ ਵੀ ਬਹੁਤ ਮਹੱਤਤਾ ਹੈ। ਇਸ ਦੇ ਨਾਂ ਤੇ ਹੀ ਪੁਲਿਸ ਜ਼ਿਲ੍ਹਾ ਕਿਉਂ ਨਹੀਂ ਬਣਾਉਂਦੇ ? ਦਿਹਾਤੀ ਲਫਜ਼ ਲਿਖਣ ਦੀ ਕੀ ਲੋੜ ਹੈ ? ਇਸ ਦਾ ਨਾਂ ਪੁਲਿਸ ਜ਼ਿਲ੍ਹਾ ਜਗਰਾਉਂ ਰੱਖ ਦਿਉ।

**ਮੁੱਖ ਮੰਤਰੀ** : ਇਸ ਨੂੰ ਕੰਸਿਡਰ ਕਰ ਲਵਾਂਗੇ।

---

## ਮਾਲਵਾ ਖੇਤਰ ਵਿਚ ਕੈਂਸਰ ਹਸਪਤਾਲ ਖੋਲ੍ਹਣਾ

*235. **ਸਰਦਾਰ ਅਜੀਤ ਸਿੰਘ ਸ਼ਾਂਤ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਮਾਲਵਾ ਖੇਤਰ ਵਿਚ ਇੱਕ ਕੈਂਸਰ ਹਸਪਤਾਲ ਖੋਲ੍ਹਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਕਿਸ ਥਾਂ ਤੇ ਅਤੇ ਇਸ ਦੇ ਕਦੋਂ ਤੱਕ ਚਾਲੂ ਹੋ ਜਾਣ ਦੀ ਸੰਭਾਵਨਾ ਹੈ ?

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਜੀ ਹਾਂ, ਸਿਵਲ ਹਸਪਤਾਲ ਬਠਿੰਡਾ ਦੇ ਕੰਪਲੈਕਸ ਵਿਚ ਪਬਲਿਕ ਪ੍ਰਾਈਵੇਟ ਪਾਰਟਨਰਸ਼ਿਪ ਪ੍ਰਣਾਲੀ ਅਧੀਨ ਕੈਂਸਰ ਹਸਪਤਾਲ ਖੋਲ੍ਹਣ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ। ਇਸ ਲਈ ਇਸ ਦੇ ਸ਼ੁਰੂਆਤ ਦੀ ਪੱਕੀ ਸਮੇਂ ਦੀ ਸੀਮਾ ਤਹਿ ਨਹੀਂ ਕੀਤੀ ਜਾ ਸਕਦੀ। ਪਰ ਅਸੀਂ ਪ੍ਰਕਿਰਿਆ ਸਾਰੀ ਸ਼ੁਰੂ ਕਰ ਦਿੱਤੀ ਹੈ।

**ਸਰਦਾਰ ਅਜੀਤ ਸਿੰਘ ਸ਼ਾਂਤ** : ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਮਾਲਵੇ ਦੀ ਬੈਲਟ ਦਾ ਪਾਣੀ ਬਹੁਤ ਪ੍ਰਦੂਸ਼ਿਤ ਹੋ ਚੁੱਕਾ ਹੈ। ਵਾਤਾਵਰਣ ਵੀ ਸ਼ੁੱਧ ਨਹੀਂ ਹੈ। ਕਿਉਂਕਿ ਇਹ ਨਰਮੇ ਦੀ ਪੱਟੀ ਹੈ, ਇਸ ਲਈ ਇੱਥੇ ਪੈਸਟੀਸਾਈਡਜ਼ ਬਹੁਤ ਜ਼ਿਆਦਾ ਵਰਤੇ ਗਏ ਹਨ। ਇਸ ਕਰਕੇ ਕੈਂਸਰ ਦੀ ਬਿਮਾਰੀ ਬਹੁਤ ਫੈਲੀ ਹੋਈ ਹੈ...

**ਮਾਨਯੋਗ ਸਪੀਕਰ** : ਜਵਾਬ ਤੇ ਆ ਗਿਆ ਹੈ।

**ਸਰਦਾਰ ਅਜੀਤ ਸਿੰਘ ਸ਼ਾਂਤ** : ਸਪੀਕਰ ਸਾਹਿਬ, ਮੇਰੀ ਸਪਲੀਮੈਂਟਰੀ ਹੈ ਕਿ ਬੀਕਾਨੇਰ, ਰਾਜਸਥਾਨ ਦੇ ਵਿਚ ਇੱਕ ਹਸਪਤਾਲ ਚਲਦਾ ਹੈ। ਕੈਂਸਰ ਦਾ ਇਲਾਜ ਭਾਵੇਂ ਬਹੁਤ ਮਹਿੰਗਾ ਹੈ ਪਰ ਉਥੇ ਮੁਫਤ ਵਾਂਗੂੰ ਕੈਂਸਰ ਦਾ ਇਲਾਜ ਕੀਤਾ ਜਾਂਦਾ ਹੈ। ਕੀ ਮੰਤਰੀ ਸਾਹਿਬ ਐਸ਼ਿਓਰ ਕਰਵਾਉਣਗੇ ਕਿ ਜਿਹੜਾ ਸਾਡਾ ਕੈਂਸਰ

[ ਸਰਦਾਰ ਅਜੀਤ ਸਿੰਘ ਸ਼ਾਂਤ ]

ਦਾ ਤਜਵੀਜ਼ਤ ਹਸਪਤਾਲ ਹੈ, ਉਸ ਵਿਚ ਗਰੀਬਾਂ ਵਾਸਤੇ ਇਲਾਜ ਬਹੁਤ ਸਸਤਾ ਹੋਵੇ ਗਾ ਅਤੇ ਵਰਲਡ ਕਲਾਸ ਮਸ਼ੀਨਰੀ ਉਥੇ ਮੁਹੱਈਆ ਕਰਵਾਈ ਜਾਵੇਗੀ ?

**ਮੰਤਰੀ** : ਸਪੀਕਰ ਸਾਹਿਬ, ਮੈਨੂੰ ਦੱਸਦਿਆਂ ਬਹੁਤ ਖੁਸ਼ੀ ਹੈ ਕਿ ਮੁੱਖ ਮੰਤਰੀ ਜੀ ਨੇ ਕੈਂਸਰ ਵਾਸਤੇ ਅਤੇ ਇਸ ਦੇ ਇਲਾਜ ਵਾਸਤੇ ਬਹੁਤ ਗਹਿਰੀ ਚਿੰਤਾ ਪ੍ਰਗਟ ਕੀਤੀ ਹੈ। ਇਸ ਦੇ ਮੁਤਾਬਕ ਕੰਮ ਵੀ ਚਲ ਪਿਆ ਹੈ। ਇੱਕ ਹੋਰ ਖਬਰ ਹੈ ਕਿ ਜਿਹੜਾ ਮੁਕਤਸਰ ਵਿਚ ਗਿੱਦੜਬਾਹਾ ਹੈ, ਉਸ ਵਿਚ ਸੀ.ਐਮ.ਸੀ. ਦੇ ਸਹਿਯੋਗ ਦੇ ਨਾਲ ਇੱਕ ਬਹੁਤ ਹੀ ਸੁਪਰਸਪੈਸ਼ਿਐਲਟੀ ਕੈਂਸਰ ਦੇ ਇਲਾਜ ਦਾ ਹਸਪਤਾਲ ਬਣ ਰਿਹਾ ਹੈ, ਜੋ ਕਿ ਟੋਟਲ ਫਰੀ ਹੋਵੇਗਾ। ਇਸ ਦੇ ਲਈ 10 ਏਕੜ ਜ਼ਮੀਨ ਦੇਣ ਵਾਸਤੇ ਕੌਂਸਲ ਆਫ਼ ਮਿਨਿਸਟਰਜ਼ ਕੋਲ ਕੇਸ ਚਲਾ ਗਿਆ ਹੈ। ਗਿੱਦੜਬਾਹਾ ਵਿਚ ਦੋ ਸਾਲ ਲੱਗ ਜਾਣਗੇ। ਜਿਹੜਾ ਬਠਿੰਡਾ ਹੈ, ਇਸ ਵਿਚ ਜਿਹੜਾ ਸਿਵਲ ਹਸਪਤਾਲ ਆਲਰੇਡੀ ਐਗਜ਼ਿਸਟ ਕਰਦਾ ਹੈ, ਉਸ ਦੀ ਅਸੀਂ 4.8 ਏਕੜ ਜ਼ਮੀਨ ਬਾਰੇ ਤਹਿ ਕਰ ਲਿਆ ਹੈ ਔਰ ਉਹ ਜ਼ਮੀਨ ਦਿੱਤੀ ਜਾਵੇਗੀ। ਜਿਹੜੀ ਵੀ ਪ੍ਰਾਈਵੇਟ ਕੰਪਨੀ ਆਵੇਗੀ, ਕਿਉਂਕਿ ਉਥੇ ਕਾਫ਼ੀ ਕੰਪਨੀਆਂ ਇੰਟਰਸਟਡ ਹਨ, ਜਿਵੇਂ ਫੋਰਟਿਸ ਤੇ ਮੈਕਸ ਆਦਿ, ਇਹ ਇੰਟਰਸਟਡ ਹਨ। ਸਾਡੀ ਪਰਪੋਜ਼ਲ ਹੈ ਕਿ ਇਹ ਜ਼ਮੀਨ ਉਨ੍ਹਾਂ ਨੂੰ ਦਿੱਤੀ ਨਹੀਂ ਜਾਵੇਗੀ, ਲੇਕਿਨ ਅਸੀਂ ਜ਼ਮੀਨ ਲੀਜ਼ ਤੇ ਲੈ ਕੇ ਦੇਵਾਂਗੇ, ਲੀਜ਼ ਮਨੀ ਕਾਫ਼ੀ ਲਵਾਂਗੇ। ਜੋ ਮਨੀ ਜ਼ਮੀਨ ਨੂੰ ਲੀਜ਼ ਤੇ ਦੇਣ ਤੋਂ ਬਾਅਦ ਸਾਡੇ ਕੋਲ ਆਵੇਗੀ, ਉਹ ਸਟੇਟ ਦੇ ਇੱਲਨੈੱਸ ਫੰਡ ਦੇ ਵਿਚ ਜਮ੍ਹਾਂ ਹੋਵੇਗੀ। ਇਸ ਦਾ ਜਿਹੜਾ ਪੈਸਾ ਹੈ, ਉਹ ਬਠਿੰਡਾ ਵਿਖੇ ਇਲਾਜ ਕਰਵਾਉਣ ਆਏ ਗਰੀਬ ਲੋਕਾਂ ਤੇ ਖਰਚ ਹੋਵੇਗਾ। ਪਲੱਸ 25% ਮਰੀਜ਼ ਪੰਜਾਬ ਦਾ ਮੁਫ਼ਤ ਦੇਖਣਾ ਪਵੇਗਾ। ਇਹ ਹਸਪਤਾਲ ਪੀ.ਜੀ.ਆਈ. ਅਤੇ ਏਮਜ਼ ਦੇ ਪੈਟਰਨ ਤੇ ਹੋਵੇਗਾ। ਇਸ ਵਿਚ ਬੀਕਾਨੇਰ ਦੇ ਹਸਪਤਾਲ ਨਾਲੋਂ ਕਿਤੇ ਵਧੀਆ ਇਲਾਜ ਹੋਵੇਗਾ।

**ਸਰਦਾਰ ਰਣਦੀਪ ਸਿੰਘ ਨਾਭਾ** : ਮਾਨਯੋਗ ਸਪੀਕਰ ਸਾਹਿਬ, ਮੈਂ ਮਾਨਯੋਗ ਮੰਤਰੀ ਸਾਹਿਬ ਤੋਂ ਜਾਣਨਾ ਚਾਹੁੰਦਾ ਹਾਂ, ਇਨ੍ਹਾਂ ਨੇ ਜ਼ਿਕਰ ਕੀਤਾ ਹੈ ਕਿ ਇਹ ਵਿਚਾਰ ਅਧੀਨ ਹੈ ਔਰ ਹਸਪਤਾਲ ਬਣਾਉਣ ਦਾ ਕੰਮ ਚੱਲ ਰਿਹਾ ਹੈ। ਮੈਂ ਗੁਜ਼ਾਰਿਸ਼ ਕਰਨੀ ਚਾਹੁੰਦਾ ਹਾਂ ਕਿ ਕਿਉਂਕਿ ਜਿਹੜੀ ਨੈਸ਼ਨਲ ਹੈਲਥ ਸਰਵੇ ਰਿਪੋਰਟ ਹੈ, ਉਸ ਦੇ ਮੁਤਾਬਕ ਪੰਜਾਬ ਵਿਚ ਮਾਲਵਾ ਰਿਜ਼ਨ ਦੇ ਵਿਚ ਸਭ ਤੋਂ ਜ਼ਿਆਦਾ ਗਿਣਤੀ ਵਿਚ ਕੈਂਸਰ ਦੇ ਮਰੀਜ਼ ਹਨ। ਮੈਂ ਬੇਨਤੀ ਕਰਦਾ ਹਾਂ ਕਿ ਇਹ ਹਸਪਤਾਲ ਕਦੋਂ ਤੱਕ ਮੁਕੰਮਲ ਕੀਤਾ ਜਾਵੇਗਾ। ਸਾਡੇ ਲੋਕਾਂ ਨੂੰ ਇਸ ਦਾ ਲਾਭ ਕਦੋਂ ਤੱਕ ਪਹੁੰਚੇਗਾ, ਕਿਉਂਕਿ ਅਸੀਂ ਲੋਕਾਂ ਦੀ ਨੁਮਾਇੰਦਗੀ ਕਰਦੇ ਹਾਂ, ਅਸੀਂ ਉਨ੍ਹਾਂ ਨੂੰ ਲਾਭ ਜਲਦੀ ਮੁਹੱਈਆ ਕਰਵਾ ਸਕੀਏ। ਇਸ ਲਈ ਮੇਰਾ ਸਪੈਸੇਫਿਕ ਕੁਐਸਚਨ ਹੈ ਕਿ ਸਰਕਾਰ ਇਸ ਨੂੰ ਕਦੋਂ ਤੱਕ ਬਣਾ ਦੇਵੇਗੀ, ਕਦੋਂ ਤੱਕ ਇਸ ਦੀ ਪਰਪੋਜ਼ਲ ਮੁਕੰਮਲ ਹੋ ਜਾਵੇਗੀ ?

**ਮੰਤਰੀ** : ਸਪੀਕਰ ਸਾਹਿਬ, ਵੈਸੇ ਤਾਂ ਅਸੀਂ ਬਿਲਡਿੰਗ ਬਣਾਉਣੀ ਸ਼ੁਰੂ

ਕਰ ਦਿੱਤੀ ਹੈ। ਪੂਰਾ ਟਾਈਮ ਤਾਂ ਨਹੀਂ ਦਿੱਤਾ ਜਾ ਸਕਦਾ ਪਰ ਉਮੀਦ ਹੈ ਕਿ ਦੋ-ਤਿੰਨ ਸਾਲ ਦੇ ਵਿਚ ਵਿਚ ਇੱਥੇ ਕੰਮ ਕਰਨਾ ਸ਼ੁਰੂ ਕਰ ਦਿੱਤਾ ਜਾਵੇਗਾ। ਇਸ ਤੋਂ ਵੱਧ ਟਾਈਮ ਨਹੀਂ ਲੱਗੇਗਾ। (ਥੰਪਿੰਗ)

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ...

**ਮਾਨਯੋਗ ਸਪੀਕਰ** : ਸਵਾਲ ਦਾ ਜਵਾਬ ਤਕਰੀਬਨ ਤਕਰੀਬਨ ਮੁਕੰਮਲ ਆ ਗਿਆ ਹੈ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਮੈਂ ਤਾਂ ਸਿਰਫ ਇਹੀ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਨਾ ਸਿਰਫ ਬਿਮਾਰੀ ਦਾ ਇਲਾਜ ਕਰਨਗੇ ਬਲਕਿ ਜਿਹੜੀ ਕੈਂਸਰ ਦੀ ਬਿਮਾਰੀ ਫੈਲਣ ਦੇ ਕਾਰਨ ਹਨ, ਕੀ ਉਨ੍ਹਾਂ ਵੱਲ ਵੀ ਪੂਰਾ ਧਿਆਨ ਦੇਣਗੇ ? ਕੀ ਸਿਰਫ ਹਸਪਤਾਲ ਹੀ ਬਣਾਇਆ ਜਾਵੇਗਾ ਜਾਂ ਫਿਰ ਬਿਮਾਰੀ ਦੇ ਕਾਰਨ ਜਾਣਨ ਦੀ ਵੀ ਉਥੇ ਕੋਸ਼ਿਸ਼ ਕੀਤੀ ਜਾਵੇਗੀ ? ਕੀ ਮਸਲਾ ਹੱਲ ਵੀ ਕੀਤਾ ਜਾਵੇਗਾ ਜਾਂ ਫਿਰ ਸਿਰਫ ਇਲਾਜ ਹੀ ਕਰਦੇ ਰਹਾਂਗੇ, ਜਦੋਂ ਤੱਕ ਮਸਲਾ ਹੱਲ ਨਹੀਂ ਕਰਦੇ...

**ਮਾਨਯੋਗ ਸਪੀਕਰ** : ਹਸਪਤਾਲ ਬਣਾਉਣ ਦੀ ਗੱਲ ਚਲ ਰਹੀ ਸੀ। ਉਨ੍ਹਾਂ ਨੇ ਜਵਾਬ ਦੇ ਦਿੱਤਾ ਹੈ। ਹੁਣ ਅਗਲਾ ਸਵਾਲ। ਹੈਲਥ ਮਨਿਸਟਰ ਦੇ ਨਾਲ ਸਾਡੀ ਸਾਰਿਆਂ ਦੀ ਵੀ ਜ਼ਿੰਮੇਵਾਰੀ ਬਣਦੀ ਹੈ।

**Shri Sunil Kumar Jakhar :** Leader of the House can comment on this.

**ਮੰਤਰੀ** : ਜਿੱਥੇ ਤੱਕ ਇਹ ਗੱਲ ਹੈ ਕਿ ਕੈਂਸਰ ਨੂੰ ਫੈਲਣ ਤੋਂ ਕਿਵੇਂ ਰੋਕਿਆ ਜਾ ਸਕੇ ਤਾਂ ਇਸ ਸਬੰਧੀ ਪਿਛਲੇ ਹਾਊਸ ਵਿਚ ਵੀ ਮੈਂ ਪੀ.ਜੀ.ਆਈ ਦੀ ਰਿਪੋਰਟ ਦਿੱਤੀ ਸੀ। ਉਂਝ ਤਾਂ ਕੈਂਸਰ ਦੇ ਫੈਲਾਅ ਨੂੰ ਰੋਕਣ ਵਾਸਤੇ 7 ਜ਼ਿਲ੍ਹੇ ਚੁਣੇ ਗਏ ਹਨ ਅਤੇ ਫਿਰ 4 ਜ਼ਿਲ੍ਹੇ ਸਪੈਸ਼ਲੀ ਚੁਣੇ ਗਏ ਹਨ: ਮੁਕਤਸਰ, ਬਠਿੰਡਾ, ਫਰੀਦਕੋਟ ਅਤੇ ਮਾਨਸਾ। ਅਸੀਂ ਉਥੇ ਕੈਂਸਰ ਦੇ ਇਲਾਜ ਲਈ ਕੰਮ ਕਰਾਂਗੇ ਅਤੇ ਕੈਂਸਰ ਨੂੰ ਰੋਕਣ ਵਾਸਤੇ ਪੀ.ਜੀ.ਆਈ ਦੀ ਰਿਪੋਰਟ ਵਿੱਚ ਦਸਿਆ ਗਿਆ ਹੈ ਕਿ ਤਲੀਆਂ ਚੀਜ਼ਾਂ ਨਾ ਖਾਉ, ਸ਼ਰਾਬ ਬਿਲਕੁਲ ਨਾ ਪਿਉ (ਹਾਸਾ), ਤੰਬਾਕੂ ਨਾ ਖਾਉ, ਮਾਸਾਹਾਰ ਨਾ ਕਰੋ (ਹਾਸਾ) ਇੱਕ ਮਿੰਟ ਸੁਣੋ ਧਿਆਨ ਦੇਣ ਵਾਲੀ ਗੱਲ ਹੈ, ਜਿਹੜੇ ਪੈਸਟੀਸਾਈਡਜ਼ ਦੇ ਡਰਮ ਹਨ, ਉਨ੍ਹਾਂ ਨੂੰ ਨਹਿਰਾਂ ਵਿੱਚ ਨਹੀਂ ਡੋਲ੍ਹਿਆ ਜਾਣਾ ਚਾਹੀਦਾ, ਜੇ ਇਹ ਸਾਰਾ ਕੁਝ ਛੱਡ ਦੇਈਏ ਤਾਂ ਕੈਂਸਰ ਕੰਟਰੋਲ ਹੋ ਸਕਦਾ ਹੈ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਮੈਂ...

**Mr. Speaker :** No supplementary please. Next question.

---

## ਸਰਕਾਰੀ ਹਸਪਤਾਲ ਗੁਰਦਾਸਪੁਰ ਦੀ ਐਂਬੂਲੈਂਸ ਗੱਡੀ

*290. (1) ਸਰਦਾਰ ਵਿਰਸਾ ਸਿੰਘ ਵਲਟੋਹਾ
(2) ਕੈਪਟਨ ਬਲਬੀਰ ਸਿੰਘ ਬਾਠ
(3) ਸਰਦਾਰ ਅਮਰਜੀਤ ਸਿੰਘ ਸਾਹੀ
(4) ਸਰਦਾਰ ਹਰਪ੍ਰੀਤ ਸਿੰਘ
: ਕੀ

ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ —

(ੳ) ਕੀ ਇਹ ਠੀਕ ਹੈ ਕਿ ਸਰਕਾਰੀ ਹਸਪਤਾਲ ਗੁਰਦਾਸਪੁਰ ਦੀ ਐਂਬੂਲੈਂਸ ਗੱਡੀ ਨੂੰ ਅਕਤੂਬਰ, 2007 ਦੇ ਦੂਜੇ ਹਫ਼ਤੇ ਵਿਚ ਅੱਗ ਲੱਗ ਗਈ ਸੀ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਕਾਰਣ ਕੀ ਹਨ ;

(ਅ) ਉਕਤ ਗੱਡੀ ਦੀ ਮੁਰੰਮਤ ਤੇ ਕਿੰਨਾ ਖਰਚਾ ਕੀਤਾ ਗਿਆ ;

(ੲ) ਉਪਰੋਕਤ ਭਾਗ(ੳ) ਵਿਚ ਵਰਣਿਤ ਗੱਡੀ ਦੀ ਪਾਰਕਿੰਗ ਲਈ ਇਸ ਸਮੇਂ ਕਿਹੜੀ ਥਾਂ ਅਲਾਟ ਕੀਤੀ ਗਈ ਹੈ ਅਤੇ ਉਸ ਥਾਂ ਦਾ ਨਾਂ ਕੀ ਹੈ ਜਿੱਥੇ ਉਕਤ ਗੱਡੀ ਨੂੰ ਅੱਗ ਲੱਗਣ ਸਮੇਂ ਪਾਰਕ ਕੀਤਾ ਗਿਆ ਸੀ ?

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : (ੳ) ਹਾਂ ਜੀ। ਇਹ ਠੀਕ ਹੈ ਕਿ ਸਿਵਲ ਹਸਪਤਾਲ ਗੁਰਦਾਸਪੁਰ ਵਿਖੇ ਐਂਬੂਲੈਂਸ ਨੂੰ ਮਿਤੀ 14.10.2007 ਨੂੰ ਅੱਗ ਲੱਗੀ ਸੀ। ਅੱਗ ਲੱਗਣ ਦਾ ਕਾਰਣ ਬਲਦੀ ਸਿਗਰਟ, ਬਿਜਲੀ ਦੀ ਸਪਾਰਕਿੰਗ ਜਾਂ ਆਤਿਸ਼ਬਾਜ਼ੀ ਹੋ ਸਕਦੀ ਹੈ।

(ਅ) ਇਹ ਗੱਡੀ 17 ਸਾਲ ਪੁਰਾਣੀ ਸੀ। ਇਸ ਲਈ ਗੱਡੀ ਦੀ ਮੁਰੰਮਤ ਤੇ ਕੋਈ ਖਰਚਾ ਨਹੀਂ ਕੀਤਾ ਗਿਆ ਕਿਉਂਕਿ ਗੱਡੀ ਚੱਲਣ ਯੋਗ ਨਹੀਂ ਸੀ।

(ੲ) ਇਹ ਗੱਡੀ ਨਾਲ ਲਗਦੀ ਟਰੇਨਿੰਗ ਅਨੈਕਸੀ ਦੀ ਖੁੱਲ੍ਹੀ ਥਾਂ ਤੇ ਹੋਰ ਗੱਡੀਆਂ ਜੋ ਚੱਲਣ ਯੋਗ ਨਹੀਂ ਸਨ, ਦੇ ਨਾਲ ਖੜ੍ਹੀ ਹੈ ਅਤੇ ਖੜ੍ਹੀ ਕੀਤੀ ਹੋਈ ਸੀ।

ਇਸ ਨਾਲ 15,20,000/- ਰੁਪਏ ਦਾ ਸਰਕਾਰੀ ਸੰਪਤੀ ਦਾ ਨੁਕਸਾਨ ਹੋਇਆ ਹੈ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਬੀਬੀ ਜੀ ਨੇ ਉਹ ਜਵਾਬ ਦਿੱਤਾ ਹੈ ਜਿਹੜਾ ਥੱਲੇ ਮਹਿਕਮੇ ਨੇ ਭੇਜਿਆ ਹੈ। ਮਹਿਕਮੇ ਵਲੋਂ

ਘੜਿਆ ਘੜਾਇਆ ਜਵਾਬ ਸੁਣਾ ਦਿੱਤਾ ਜਾਂਦਾ ਹੈ। ਮੇਰੇ ਕੋਲ 15 ਅਕਤੂਬਰ, 2007 ਦੀ ਪੰਜਾਬੀ ਟ੍ਰਿਬਿਊਨ ਦੀ ਕਟਿੰਗ ਹੈ, ਖਬਰ ਵਿੱਚ ਬਕਾਇਦਾ ਮੈਨਸ਼ਨ ਹੈ ਕਿ ਉਥੇ ਦੇ ਮੁਹੱਲੇ ਦੇ ਵਸਨੀਕਾਂ ਨੇ ਸਮੇਂ-ਸਮੇਂ ਤੇ ਸਿਵਲ ਸਰਜਨ ਦੇ ਦਫਤਰ ਵਿੱਚ ਵੀ ਸ਼ਿਕਾਇਤ ਕੀਤੀ ਅਤੇ ਕਿਹਾ ਕਿ ਐਂਬੂਲੈਂਸ ਖੜ੍ਹੀ ਹੈ ਕਿਸੇ ਸਮੇਂ ਵੀ ਹਾਦਸਾ ਵਾਪਰ ਸਕਦਾ ਹੈ ਪਰ ਉਨ੍ਹਾਂ ਨੇ ਨਹੀਂ ਹਟਾਈ। ਹਾਦਸਾ ਇਸ ਢੰਗ ਨਾਲ ਵਾਪਰਿਆ ਕਿ ਜੇਕਰ ਸਮੇਂ ਸਿਰ ਅੱਗ ਬੁਝਾਊ ਯੰਤਰ ਨਾ ਪਹੁੰਚਦੇ ਤਾਂ ਬਹੁਤ ਵੱਡਾ ਹਾਦਸਾ ਵਾਪਰ ਸਕਦਾ ਸੀ। ਮੈਂ ਖਬਰ ਪੜ੍ਹ ਕੇ ਸੁਣਾਉਂਦਾ ਹਾਂ :

"ਸਿਵਲ ਸਰਜਨ ਡਾ. ਪੀ.ਕੇ. ਮਿੱਤਲ ਦੀ ਰਿਹਾਇਸ਼ ਦੇ ਪਿਛਵਾੜੇ ਖੜ੍ਹੀ ਹਸਪਤਾਲ ਦੀ ਐਂਬੂਲੈਂਸ ਨੂੰ ਅਚਾਨਕ ਅੱਗ ਲਗ ਜਾਣ ਦੇ ਕਾਰਨ ਮੁਹੱਲਾ ਵਾਸੀਆਂ ਨੂੰ ਭਾਜੜਾਂ ਪੈ ਗਈਆਂ। ਅੱਗ ਐਨੀ ਭਿਆਨਕ ਸੀ ਕਿ ਮੌਕੇ ਤੇ ਫਾਇਰ ਬ੍ਰਿਗੇਡ ਨੂੰ ਆ ਕੇ ਕਾਬੂ ਪਾਉਣਾ ਪਿਆ। ਇਸ ਹਾਦਸੇ ਵਿਚ ਕੋਈ ਜਾਨੀ ਨੁਕਸਾਨ ਹੋਣ ਤੋਂ ਬਚਾਅ ਹੋ ਗਿਆ ਹੈ। ਅੱਗ ਕਿਵੇਂ ਲਗੀ ਇਸ ਨੂੰ ਲੈਕੇ ਅਜੇ ਤਾਈਂ ਭੰਬਲਭੂਸਾ ਬਣਿਆ ਹੋਇਆ ਹੈ।

ਪ੍ਰਾਪਤ ਜਾਣਕਾਰੀ ਦੇ ਅਨੁਸਾਰ ਸਥਾਨਕ ਫਿਸ਼ ਪਾਰਕ ਨੇੜੇ ਸਥਿਤ ਸਿਵਲ ਸਰਜਨ ਦੀ ਰਿਹਾਇਸ਼ ਦੇ ਪਿੱਛੇ ਨਿਯਮਾਂ ਨੂੰ ਛਿੱਕੇ ਟੰਗ ਕੇ ਅਕਸਰ ਹੀ ਹਸਪਤਾਲ ਦੀ ਐਂਬੂਲੈਂਸ ਵੈਨ ਖੜ੍ਹੀ ਰਹਿੰਦੀ ਹੈ ਹਾਲਾਂਕਿ ਵੈਨ ਹਸਪਤਾਲ ਵਿਚ ਖੜ੍ਹੀ ਹੋਣੀ ਚਾਹੀਦੀ ਹੈ। ਐਤਵਾਰ ਦੀ ਦੁਪਹਿਰ ਕਰੀਬ ਤਿੰਨ ਵਜੇ ਅਚਾਨਕ ਐਂਬੂਲੈਂਸ 'ਚੋਂ ਅੱਗ ਦੀਆਂ ਲਪਟਾਂ ਨਿਕਲਣ ਲਗ ਪਈਆਂ ਜਿਸ ਨੂੰ ਵੇਖ ਕੇ ਮੁਹੱਲਾ ਨਿਵਾਸੀ ਘਰਾਂ ਤੋਂ ਬਾਹਰ ਨਿਕਲ ਆਏ। ਅੱਗ ਦੀ ਭਿਆਨਕਤਾ ਨੂੰ ਵੇਖ ਕੇ ਤੁਰੰਤ ਫਾਇਰ ਬ੍ਰਿਗੇਡ ਨੂੰ ਸੂਚਿਤ ਕੀਤਾ ਗਿਆ ਜਿਸ ਨੇ ਅੱਗ ਦੇ ਫੈਲਣ ਤੋਂ ਪਹਿਲਾਂ ਹੀ ਕਾਬੂ ਪਾ ਲਿਆ। ਇਸ ਮੌਕੇ ਮੁਹੱਲਾ ਵਾਸੀਆਂ ਨੇ ਰੋਸ ਜਤਾਉਂਦੇ ਹੋਏ ਕਿਹਾ ਕਿ ਉਨ੍ਹਾਂ ਵਲੋਂ ਇਥੇ ਐਂਬੂਲੈਂਸ ਖੜ੍ਹਾਉਣ ਦਾ ਕਈ ਵਾਰੀ ਵਿਰੋਧ ਕੀਤਾ ਗਿਆ ਹੈ ਲੇਕਿਨ ਅਧਿਕਾਰੀਆਂ ਦੇ ਕੰਨਾਂ ਤੇ ਜੂੰ ਤੱਕ ਨਹੀਂ ਸਰਕ ਰਹੀ ਹੈ। ਉਧਰ ਅੱਗ ਲੱਗਣ ਦੇ ਕਾਰਣਾਂ ਨੂੰ ਲੈ ਕੇ ਦੇਰ ਸ਼ਾਮ ਤੱਕ ਸਥਿਤੀ ਸਪੱਸ਼ਟ ਨਹੀਂ ਹੋਈ ਸੀ। ਉਸ ਜਗ੍ਹਾ ਤੋਂ ਬਿਜਲੀ ਦੀਆਂ ਤਾਰਾਂ ਲੰਘਦੀਆਂ ਹਨ...

**ਮਾਨਯੋਗ ਸਪੀਕਰ :** ਸਪਲੀਮੈਂਟਰੀ ਕਰੋ ਜੀ... (ਵਿਰੋਧੀ ਬੈਂਚਾਂ ਵੱਲੋਂ ਵਿਘਨ) ਤੁਸੀਂ ਬਹੁਤ ਸਪਲੀਮੈਂਟਰੀਜ਼ ਲਈਆਂ ਹਨ। ਹੋਰ ਵੀ ਆਖੋਗੇ ਤਾਂ ਹੋਰ ਵੀ ਦੇ ਦਿਆਂਗਾ। ਹੁਣ ਇਹ ਗੱਲ ਕਰ ਰਹੇ ਹਨ, ਇਨ੍ਹਾਂ ਦੀ ਗੱਲ ਸੁਣ ਲਓ।

**ਸਰਦਾਰ ਵਿਰਸਾ ਸਿੰਘ ਵਲਟੋਹਾ :** ਸਪੀਕਰ ਸਾਹਿਬ, ਉਥੋਂ ਬਿਜਲੀ ਦੀਆਂ ਤਾਰਾਂ ਲੰਘਦੀਆਂ ਹਨ। ਮੰਤਰੀ ਜੀ ਸਥਿਤੀ ਸਪੱਸ਼ਟ ਕਰਨ ਕਿ ਜਦ ਮੁਹੱਲਾ ਵਾਸੀ ਉਹ ਤਾਰਾਂ ਹਟਾਉਣ ਵਾਸਤੇ ਕਹਿ ਰਹੇ ਸਨ ਤਾਂ ਉਹ ਤਾਰਾਂ ਕਿਉਂ ਨਹੀਂ ਹਟਾਈਆਂ ਗਈਆਂ ?

**ਮੰਤਰੀ** : ਸਪੀਕਰ ਸਾਹਿਬ, ਮਾਨਯੋਗ ਮੈਂਬਰ ਨੇ ਜਾਣਕਾਰੀ ਕੁਝ ਸਹੀ ਨਹੀਂ ਦਿੱਤੀ। ਅੱਗ ਦੁਪਹਿਰੇ 11.40 ਵਜੇ ਤੋਂ ਲੈ ਕੇ 12.00 ਵਜੇ ਤੱਕ ਲੱਗੀ। ਉਸ ਵੇਲੇ ਉਥੇ ਕੋਈ 24 ਗੱਡੀਆਂ ਖੜ੍ਹੀਆਂ ਸਨ। ਗੱਡੀਆਂ ਖੜ੍ਹੀਆਂ ਕਰਨ ਵਾਸਤੇ ਉਚਿਤ ਜਗ੍ਹਾ ਨਾ ਦੇਣ ਦੀ ਜ਼ਿੰਮੇਵਾਰੀ ਸਰਕਾਰ ਦੀ ਤਾਂ ਹੋ ਸਕਦੀ ਹੈ ਲੇਕਿਨ ਅਫਸਰਾਂ ਦੀ ਨਹੀਂ। ਐਤਵਾਰ ਹੋਣ ਕਰਕੇ ਅੱਗ ਲੱਗਣ ਦੀ ਸੂਚਨਾ ਚੌਕੀਦਾਰ ਨੇ ਸਿਵਲ ਸਰਜਨ ਨੂੰ ਦਿੱਤੀ। ਉਹ ਉਸ ਵੇਲੇ ਘਰ ਹੀ ਸਨ। ਉਹ ਕੁਝ ਮਿੰਟਾਂ ਦੇ ਅੰਦਰ-ਅੰਦਰ ਮੌਕੇ ਤੇ ਪਹੁੰਚੇ ਅਤੇ ਉਨ੍ਹਾਂ ਦੇ ਪਹੁੰਚਣ ਤੇ ਹੀ ਫਾਇਰ ਬ੍ਰਿਗੇਡ ਆਇਆ। ਇਨ੍ਹਾਂ ਦੀ ਫੁਰਤੀ ਕਾਰਣ ਅੱਗ ਫੈਲੀ ਨਹੀਂ। ਜੇਕਰ ਕੁਵਿਕ ਐਕਸ਼ਨ ਨਾ ਹੁੰਦਾ ਤਾਂ ਬਾਕੀ 24 ਗੱਡੀਆਂ ਨੂੰ ਵੀ ਖਤਰਾ ਹੋ ਸਕਦਾ ਸੀ। ਇਸ ਤਰ੍ਹਾਂ ਦੀਆਂ ਸੈਂਕੜੇ ਗੱਡੀਆਂ ਇਸ ਤਰੀਕੇ ਨਾਲ ਖੜ੍ਹੀਆਂ ਹੋਈਆਂ ਹੁੰਦੀਆਂ ਹਨ ਅਤੇ ਦੂਸਰੇ ਮਹਿਕਮਿਆਂ ਦੀਆਂ ਗੱਡੀਆਂ ਵੀ ਇਸ ਤਰ੍ਹਾਂ ਖੜ੍ਹੀਆਂ ਰਹਿੰਦੀਆਂ ਹਨ। ਪਰਮਾਤਮਾ ਦਾ ਸ਼ੁਕਰ ਹੈ ਕਿ ਜ਼ਿਆਦਾ ਨੁਕਸਾਨ ਨਹੀਂ ਹੋਇਆ। ਸਾਡੇ ਮਹਿਕਮੇ ਦੀਆਂ ਜਿਹੜੀਆਂ ਪੁਰਾਣੀਆਂ ਗੱਡੀਆਂ ਹਨ ਅਤੇ ਕੰਮ ਨਹੀਂ ਆ ਰਹੀਆਂ ਹਨ, ਅਸੀਂ ਮਹਿਕਮੇ ਨੂੰ ਆਦੇਸ਼ ਦਿੱਤਾ ਹੈ ਕਿ ਸਰਕਾਰ ਦੀ ਆਗਿਆ ਲੈ ਕੇ ਉਨ੍ਹਾਂ ਨੂੰ ਇੱਕ ਸਾਲ ਦੇ ਅੰਦਰ-ਅੰਦਰ ਡਿਸਪੋਜ਼ ਆਫ ਕੀਤਾ ਜਾਵੇ ਅਤੇ ਅੱਗੇ ਤੋਂ ਹਰੇਕ ਗੱਡੀ ਢੱਕੀ ਹੋਈ ਜਗ੍ਹਾ ਤੇ ਹੀ ਖੜ੍ਹੀ ਹੋਵੇਗੀ।

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਨਾਭੇ ਵਿਚ 3 ਐਂਬੂਲੈਂਸ ਗੱਡੀਆਂ ਹਨ ਅਤੇ ਇਹ ਸਾਰੀਆਂ ਪੁਲਿਸ ਵਾਲੇ ਹੀ ਚਲਾਈ ਫਿਰਦੇ ਹਨ। ਮੈਂ ਮੰਤਰੀ ਜੀ ਤੋਂ ਵਿਸ਼ਵਾਸ ਲੈਣਾ ਚਾਹੁੰਦਾ ਹਾਂ ਕਿ ਉਨ੍ਹਾਂ ਦੀ ਜਿਹੜੇ ਹਸਪਤਾਲਾਂ ਵਿਚ ਅਹਿਮੀਅਤ ਹੈ ਜਾਂ ਘੱਟੋ-ਘੱਟ ਜਿਸ ਮਕਸਦ ਵਾਸਤੇ ਉਹ ਗੱਡੀਆਂ ਰੱਖੀਆਂ ਗਈਆਂ ਹਨ, ਉਸੇ ਮਕਸਦ ਵਾਸਤੇ ਉਨ੍ਹਾਂ ਹਸਪਤਾਲਾਂ ਦੁਆਰਾ ਹੀ ਉਹ ਵਰਤੀਆਂ ਜਾਣ। ਹੋਰ ਨਹੀਂ ਤਾਂ ਇਹ ਗੱਡੀਆਂ ਕਿਸੇ ਐਨ.ਜੀ.ਓ. ਨੂੰ ਹੀ ਦੇ ਦਿੱਤੀਆਂ ਜਾਣ।

**ਮੰਤਰੀ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਦੁਆਰਾ ਮੈਂਬਰ ਸਾਹਿਬ ਨੂੰ ਵਿਸ਼ਵਾਸ ਦਿਵਾਉਂਦੀ ਹਾਂ ਕਿ ਪੁਰਾਣੀਆਂ ਗੱਡੀਆਂ ਨੂੰ ਨਿਲਾਮ ਕਰਨ ਦੀ ਜਿਹੜੀ ਨੀਤੀ ਹੈ, ਉਸ ਦੇ ਤਹਿਤ ਪੁਰਾਣੀਆਂ ਗੱਡੀਆਂ ਨੂੰ ਵੇਚ ਦਿੱਤਾ ਜਾਵੇਗਾ ਤਾਂ ਕਿ ਪੈਸੇ ਦਾ ਸਦਉਪਯੋਗ ਹੋ ਸਕੇ। ਕਈ ਵਾਰ ਪੁਲਿਸ ਦੀਆਂ ਗੱਡੀਆਂ ਵੀ ਐਂਬੂਲੈਂਸ ਬਣ ਕੇ ਘਾਇਲ ਲੋਕਾਂ ਨੂੰ ਚੁੱਕਦੀਆਂ ਹਨ ਅਤੇ ਸਾਡਾ ਮਹਿਕਮਾ ਉਨ੍ਹਾਂ ਦੀ ਸਹਾਇਤਾ ਕਰਦਾ ਹੈ। ਅਸੀਂ ਇਸ ਗੱਲ ਨੂੰ ਇਨਸਿਓਰ ਕਰਾਂਗੇ ਅਤੇ ਇਨ੍ਹਾਂ ਗੱਡੀਆਂ ਦਾ ਦੁਰਉਪਯੋਗ ਨਹੀਂ ਹੋਣ ਦਿੱਤਾ ਜਾਵੇਗਾ।

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਜਿਹੜੀਆਂ ਗੱਡੀਆਂ ਉਮਰ ਵਿਹਾ ਚੁੱਕੀਆਂ ਹਨ ਜਾਂ ਆਪਣੀ ਮਾਈਲੇਜ ਪੂਰੀ ਕਰ ਚੁੱਕੀਆਂ ਹਨ, ਉਨ੍ਹਾਂ ਦੀ ਨਿਲਾਮੀ ਕਰ ਦੇਣੀ ਚਾਹੀਦੀ ਹੈ। ਇਹ ਗੱਲ ਸਿਰਫ ਹੈਲਥ ਡਿਪਾਰਟਮੈਂਟ ਦੀ

ਹੀ ਨਹੀਂ ਹੈ, ਬਾਕੀ ਮਹਿਕਮਿਆਂ ਵਿਚ ਵੀ ਇਸ ਤਰ੍ਹਾਂ ਦੀਆਂ ਬਹੁਤ ਸਾਰੀਆਂ ਗੱਡੀਆਂ ਬੇਕਾਰ ਖੜ੍ਹੀਆਂ ਹੋਈਆਂ ਹਨ ਜਿਸ ਕਰਕੇ ਸਰਕਾਰ ਨੂੰ ਕਰੋੜਾਂ ਰੁਪਏ ਦਾ ਚੂਨਾ ਲੱਗ ਰਿਹਾ ਹੈ। ਇਸ ਦੇ ਵਾਸਤੇ ਕੋਈ ਸਪੱਸ਼ਟ ਪਾਲਿਸੀ ਬਣਾਈ ਜਾਵੇ ਤਾਂ ਕਿ ਸਰਕਾਰ ਨੂੰ ਚੰਗੇ ਪੈਸੇ ਮਿਲ ਸਕਣ। ਮੈਂ ਚਾਹੁੰਦਾ ਹਾਂ ਕਿ ਸੀ.ਐਮ. ਸਾਹਿਬ ਇਸ ਦੇ ਬਾਰੇ ਕੋਈ ਗੱਲ ਕਰਨ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਸ ਦੇ ਬਾਰੇ ਅੱਜ ਹੀ ਆਰਡਰ ਕਰ ਦਿੱਤੇ ਜਾਣਗੇ, ਕਿ ਸਾਰੀ ਸਟੇਟ ਵਿਚੋਂ ਇਨਫਰਮੇਸ਼ਨ ਕੁਲੈਕਟ ਕੀਤੀ ਜਾਵੇ ਅਤੇ ਕਾਨੂੰਨ ਦੇ ਮੁਤਾਬਿਕ 6 ਮਹੀਨਿਆਂ ਦੇ ਅੰਦਰ-ਅੰਦਰ ਸਾਰੀਆਂ ਕੰਡੈਮਨਡ ਗੱਡੀਆਂ ਨਿਲਾਮ ਕਰ ਦਿੱਤੀਆਂ ਜਾਣ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਮੈਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਉਨ੍ਹਾਂ ਗੱਡੀਆਂ ਦੀ ਸੇਲ ਹੀ ਕਰਨਗੇ ਜਾਂ ਕਿ ਕੋਈ ਨਵੀਆਂ ਖਰੀਦਣ ਦਾ ਵੀ ਵਿਚਾਰ ਹੈ ?

**ਮਾਨਯੋਗ ਸਪੀਕਰ** : ਇਹ ਅਗਲੀ ਗੱਲ ਹੈ। ਅਗਲਾ ਸਵਾਲ।

---

## ਵਿਕਾਸ ਲਈ ਗ੍ਰਾਂਟਾਂ ਦੇਣਾ

*252. **ਕੈਪਟਨ ਬਲਬੀਰ ਸਿੰਘ ਬਾਠ** : ਕੀ ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਜ਼ਿਲ੍ਹਾ ਗੁਰਦਾਸਪੁਰ ਵਿਚ ਸ੍ਰੀ ਹਰਿਗੋਬਿੰਦਪੁਰ ਅਤੇ ਡੇਰਾ ਬਾਬਾ ਨਾਨਕ ਬਲਾਕਾਂ ਵਿਚ ਅਜਿਹੀਆਂ ਗ੍ਰਾਮ ਪੰਚਾਇਤਾਂ ਦੀ ਗਿਣਤੀ ਕਿੰਨੀ ਹੈ ਅਤੇ ਨਾਂ ਕੀ-ਕੀ ਹਨ ਜਿਨ੍ਹਾਂ ਨੂੰ ਅਪ੍ਰੈਲ, 2007 ਤੋਂ ਮਿਤੀ ਅੰਤ ਤੱਕ ਦੇ ਸਮੇਂ ਦੌਰਾਨ ਵਿਕਾਸ ਦੇ ਕੰਮਾਂ ਲਈ ਗ੍ਰਾਂਟਾਂ ਦਿੱਤੀਆਂ ਗਈਆਂ ਹਨ ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਗ੍ਰਾਂਟਾਂ ਦੀ ਅਦਾਇਗੀ ਕਰਨ ਲਈ ਸਮਰੱਥ ਅਧਿਕਾਰੀ ਕੌਣ ਹੈ ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ** : ਸ਼੍ਰੀ ਮਾਨ ਜੀ,

(ੳ) ਸ੍ਰੀ ਹਰਗੋਬਿੰਦਪੁਰ ਬਲਾਕ ਦੀਆਂ 98 ਗਰਾਮ ਪੰਚਾਇਤਾਂ ਅਤੇ ਡੇਰਾ ਬਾਬਾ ਨਾਨਕ ਬਲਾਕ ਦੀਆਂ 139 ਗਰਾਮ ਪੰਚਾਇਤਾਂ ਨੂੰ ਅਪ੍ਰੈਲ, 2007 ਤੋਂ ਹੁਣ ਤੱਕ ਵਿਕਾਸ ਗ੍ਰਾਂਟਾਂ ਦਿੱਤੀਆਂ ਗਈਆਂ ਹਨ। ਬਲਾਕ-ਵਾਰ ਵਿਸਥਾਰ ਪੂਰਵਕ ਵੇਰਵਾ ਸਦਨ

* Placed in Revisor's Branch.

[ ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ ]

ਦੀ ਮੇਜ਼ ਤੇ *ਅਨੁਲੱਗ 1 ਅਤੇ 2 ਤੇ ਰਖਿਆ ਜਾਂਦਾ ਹੈ, ਜੀ।

(ਅ) ਗਰਾਂਟ ਵੰਡਣ ਵਾਲੇ ਸਮਰੱਥ ਅਧਿਕਾਰੀ ਸਬੰਧੀ ਜਾਣਕਾਰੀ ਅਨੁਲੱਗ 1 ਅਤੇ 2 ਦੇ ਕਾਲਮ ਨੰ: 4 ਵਿੱਚ ਦਰਸਾਈ ਗਈ ਹੈ, ਜੀ।

**ਕੈਪਟਨ ਬਲਬੀਰ ਸਿੰਘ ਬਾਠ :** ਮਾਨਯੋਗ ਸਪੀਕਰ ਸਾਹਿਬ, ਮੇਰੇ ਵੱਡੇ ਭਰਾ ਨੇ ਜਵਾਬ ਦਿੱਤਾ ਹੈ ਇਹ ਠੀਕ ਗੱਲ ਹੈ... (ਹਾਸਾ) ਮਸਲਾ ਇਹ ਨਹੀਂ ਕਿ ਗਰਾਂਟਾਂ ਕਿਸੇ ਨੇ ਵੰਡੀਆਂ ਤੇ ਕਿੱਥੇ-ਕਿੱਥੇ ਵੰਡੀਆਂ। ਮਸਲਾ ਅਸਲ ਵਿੱਚ ਇਹ ਸੀ ਕਿ ਕਿੰਨੇ ਪੈਸੇ ਦਿੱਤੇ ਗਏ। ਇਨ੍ਹਾਂ ਨੇ ਆਪਣੇ ਜਵਾਬ ਵਿੱਚ ਇਹ ਜ਼ਿਕਰ ਨਹੀਂ ਕੀਤਾ। ਇਨ੍ਹਾਂ ਨੂੰ ਇਹ ਵੀ ਜ਼ਿਕਰ ਕਰਨਾ ਚਾਹੀਦਾ ਸੀ। ਮੈਂ ਹੁਣ ਆਪਣੇ ਹਲਕੇ ਦੀ ਗੱਲ ਕਰਨ ਲੱਗਾ ਹਾਂ ਕਿ ਜਿਹੜੀਆਂ ਗਰਾਂਟਸ ਵੰਡੀਆਂ ਗਈਆਂ ਹਨ, ਜਿਸ ਦੇ ਬਾਰੇ ਜਵਾਬ ਵਿੱਚ ਮੈਨਸ਼ਨ ਨਹੀਂ ਕੀਤਾ ਗਿਆ, ਉਹ ਇਹ ਹੈ ਕਿ ਇਲੈਕਸ਼ਨ 2007 ਤੋਂ ਪਹਿਲਾਂ ਅਤੇ ਉਸ ਸਮੇਂ ਦੌਰਾਨ ਮੇਰੇ ਹਲਕੇ ਵਿਚ ਕੁਝ ਗਰਾਂਟਸ ਪੂਲ ਕਰ ਲਈਆਂ ਗਈਆਂ। ਮੇਰੇ ਵਿਰੋਧੀਆਂ ਵੱਲੋਂ ਉਹ ਪੂਲ ਕਰਕੇ ਮਹਿਲਾ ਮੰਡਲਾਂ ਦੇ ਰੂਪ ਵਿਚ ਇਲੈਕਸ਼ਨ ਵੇਲੇ ਵੰਡੀਆਂ ਗਈਆਂ। ਤਿੰਨ ਮਹੀਨੇ ਬਾਅਦ ਵੀ ਜਿਹੜੇ ਪੈਸੇ ਬਚ ਗਏ, ਉਹ ਫਿਰ ਦੁਬਾਰਾ ਵੰਡੇ ਗਏ, ਜਿਸ ਵਿੱਚ ਬਲਾਕ ਦੀ ਮਹਿਲਾ ਕਰਮਚਾਰੀ ਵੀ ਸ਼ਾਮਲ ਸੀ ਅਤੇ ਮੇਰੇ ਵਿਰੋਧੀ ਨੇ ਇਹ ਗਰਾਂਟਾਂ ਵੰਡੀਆਂ, ਉਹ ਹਿਡਨ ਰੂਪ ਵਿੱਚ ਵੰਡੀਆਂ ਗਈਆਂ। ਉਸ ਦੇ ਬਾਰੇ ਇਹਦੇ ਵਿੱਚ ਮੈਨਸ਼ਨ ਨਹੀਂ ਕੀਤਾ ਗਿਆ। ਇਲੈਕਸ਼ਨਾਂ ਸਮੇਂ ਪੂਲ ਕਰਕੇ ਫਿਰ ਉਹ ਵੰਡੀਆਂ ਗਈਆਂ। ਇਹ ਇਕ ਗੰਭੀਰ ਦੋਸ਼ ਹੈ। ਮੈਂ ਚਾਹੁੰਦਾ ਹਾਂ ਕਿ ਮੰਤਰੀ ਸਾਹਿਬ ਇਸ ਬਾਰੇ ਬਿਆਨ ਦੇਣ।

**ਮੰਤਰੀ :** ਸਪੀਕਰ ਸਾਹਿਬ, ਜੋ ਗੱਲ ਮੇਰੇ ਮਹਿਕਮੇ ਵੱਲੋਂ ਆਈ ਹੈ, ਉਹ ਮੈਂ ਦੱਸ ਦਿੱਤੀ ਹੈ। ਸ੍ਰੀ ਹਰਿਗੋਬਿੰਦਪੁਰ ਬਲਾਕ ਵਿੱਚ 40.90 ਲੱਖ ਰੁਪਏ ਗਰਾਂਟ ਵਜੋਂ ਦਿੱਤੇ ਗਏ ਹਨ। ਜੇ ਕਿਤੇ ਕੋਈ ਫਾਊਲ ਪਲੇਅ ਹੋਇਆ ਹੈ ਤਾਂ ਉਸ ਬਾਰੇ ਇਹ ਮੈਨੂੰ ਦੱਸ ਦੇਣ ਮੈਂ ਉਸ ਦੀ ਇਨਕੁਆਰੀ ਕਰਵਾ ਲਵਾਂਗਾ ਅਤੇ ਜਿਹੜਾ ਦੋਸ਼ੀ ਹੋਵੇਗਾ, ਉਸ ਨੂੰ ਸਜ਼ਾ ਵੀ ਦੇਵਾਂਗੇ।

**ਕੈਪਟਨ ਬਲਬੀਰ ਸਿੰਘ ਬਾਠ :** ਸਰ, ਮੈਂ ਪਹਿਲਾਂ ਵੀ ਇਸ ਬਾਰੇ ਮੰਤਰੀ ਜੀ ਦੇ ਧਿਆਨ ਵਿੱਚ ਲਿਆਂਦਾ ਹੈ ਕਿ ਇਹ ਕਮੀਆਂ ਹਨ। ਅੱਜ ਫਿਰ ਹਾਊਸ ਵਿੱਚ ਦੱਸਣ ਲੱਗਾ ਹਾਂ। ਇਸ ਦੇ ਬਾਰੇ ਮਹਿਕਮੇ ਤੋਂ ਪਰਾਪਰ ਇਨਕੁਆਰੀ ਕਰਵਾਉਣ ਲਈ ਮੇਰੀ ਬੇਨਤੀ ਹੈ। ਇਹ ਠੀਕ ਹੈ ਕਿ ਗਰਾਂਟਸ ਰਿਕੁਮੈਂਡ ਕਰਨ ਵੇਲੇ ਹਲਕੇ ਦਾ ਨੁਮਾਇੰਦਾ ਜਾਂ ਐਮ.ਪੀ. ਰਿਕੁਮੈਂਡ ਕਰਦਾ ਹੈ ਕਿਉਂਕਿ ਉਸ ਨੂੰ ਪਤਾ ਹੁੰਦਾ ਹੈ ਅਤੇ ਉਹ ਆਪਣੇ ਹਿਸਾਬ ਨਾਲ ਰਿਕੁਮੈਂਡ ਕਰਦਾ ਹੈ ਪਰੰਤੂ ਵੰਡਣ ਵੇਲੇ ਬੀ.ਡੀ.ਓ. ਜਾਂ ਏ.ਡੀ.ਸੀ. ਹਾਜ਼ਰ ਹੋ ਜਾਂਦੇ ਹਨ। ਇਹ ਬਹੁਤ ਮਾੜੀ ਗੱਲ

ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਉਹ ਕੌਣ ਹਨ ਇਹ ਗਰਾਂਟਾਂ ਵੰਡਣ ਵਾਲੇ। ਮੇਰੀ ਬੇਨਤੀ ਹੈ ਕਿ ਇਸ ਦੇ ਬਾਰੇ ਪਾਲਿਸੀ ਮੈਟਰ ਵਿੱਚ ਸੋਧ ਹੋਣੀ ਚਾਹੀਦੀ ਹੈ। ਇਸ ਦੇ ਨਾਲ ਹੀ ਜੁੜਦਾ ਇੱਕ ਹੋਰ ਸਵਾਲ ਹੈ ਕਿ ਡੇਰਾ ਬਾਬਾ ਨਾਨਕ ਅੰਦਰ ਨਾ ਬੀ.ਡੀ.ਓ. ਅਤੇ ਨਾ ਏ.ਡੀ.ਸੀ. ਨੇ ਗਰਾਂਟਾਂ ਵੰਡੀਆਂ ਸਗੋਂ ਇੱਕ ਨਾਮ ਨਿਹਾਦ ਆਦਮੀ ਭਾਵੇਂ ਉਸ ਨੂੰ ਬਹੁਰੂਪੀਆ ਕਹਿ ਲਓ ਗਰਾਂਟਾਂ ਵੰਡਣ ਗਿਆ ਜਿਸ ਦੇ ਬਾਰੇ ਮੰਤਰੀ ਸਾਹਿਬ ਨੂੰ ਵੀ ਪਤਾ ਹੈ। ਮੰਤਰੀ ਸਾਹਿਬ ਇਸ ਦੇ ਬਾਰੇ ਕੀ ਕਹਿਣਾ ਚਾਹੁੰਦੇ ਹਨ ?

**ਮੰਤਰੀ :** ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁਦਾ ਹਾਂ ਕਿ ਹਰ ਗਰਾਂਟ ਬੀ.ਡੀ.ਓ. ਰਾਹੀਂ ਵੰਡੀ ਜਾਂਦੀ ਹੈ। ਬੀ.ਡੀ.ਓ. ਇਲਾਕੇ ਦਾ ਜ਼ਿੰਮੇਵਾਰ ਅਧਿਕਾਰੀ ਹੁੰਦਾ ਹੈ। ਕਈ ਵਾਰ ਉਹ ਵੰਡਦੇ ਹਨ। ਜਿਸ ਤਰ੍ਹਾਂ ਪਿੱਛੇ ਟਰੈਡੀਸ਼ਨਲ ਹੈ ਕਿ ਐਮ.ਐਲ.ਏ. ਨੂੰ ਦੇ ਦਿੱਤੇ ਹਨ ਅਤੇ ਉਹ ਵੰਡ ਦਿੰਦੇ ਹਨ। ਜੇਕਰ ਕੋਈ ਕੇਸ ਹੋਇਆ ਹੈ ਜਿਥੇ ਕਿਤੇ ਕੋਈ ਅਜਿਹਾ ਅਨਆਥੋਰਾਈਜ਼ਡ ਆਦਮੀ ਜਿਸ ਨੂੰ ਅਜਿਹਾ ਕਰਨ ਦਾ ਅਧਿਕਾਰ ਨਹੀਂ ਸੀ ਨੇ ਵੰਡ ਦਿੱਤੀਆਂ ਹਨ ਤਾਂ ਉਸ ਬਾਰੇ ਇਹ ਮੈਨੂੰ ਦੱਸ ਦੇਣ, ਮੈਂ ਇਸ ਦੀ ਇਨਕੁਆਇਰੀ ਕਰਾ ਸਕਦਾ ਹਾਂ। ਮੈਂ ਆਪ ਗੁਰਦਾਸਪੁਰ ਗਿਆ ਸੀ। ਉਥੇ ਤਕਰੀਬਨ 7 ਕਰੋੜ ਰੁਪਿਆ ਐਮ.ਐਲ.ਏ. ਸਾਹਿਬਾਨ ਨੂੰ ਦਿੱਤਾ ਗਿਆ ਸੀ, ਇਹ ਬੈਠੇ ਹਨ, ਉਨ੍ਹਾਂ ਨੇ ਆਪ ਪੈਸੇ ਵੰਡੇ ਹਨ ਲੇਕਿਨ ਉਦੋਂ ਇਹ ਆਪ ਬਾਹਰ ਵਿਦੇਸ਼ ਵਿੱਚ ਗਏ ਹੋਏ ਸਨ, ਇਹ ਆਪ ਹਾਜ਼ਰ ਨਹੀਂ ਸਨ ਲੇਕਿਨ ਇਨ੍ਹਾਂ ਦਾ ਲੜਕਾ ਆਇਆ ਸੀ ਉਨ੍ਹਾਂ ਨੂੰ ਇਹ ਚੈੱਕ ਦਿੱਤੇ ਗਏ ਹਨ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਇਹ ਬਹੁਤ ਅਤੀ ਮਹੱਤਵਪੂਰਨ ਸਵਾਲ ਆਇਆ ਹੈ ਔਰ ਮੈਂ ਜਿਸ ਤਰ੍ਹਾਂ ਮਾਨਯੋਗ ਮੈਂਬਰ ਸਾਹਿਬ ਨੇ ਦੱਸਿਆ ਹੈ, ਜੇਕਰ ਪਿੱਛੇ ਕੋਈ ਰਵਾਇਤ ਚੰਗੀ ਪਈ ਹੈ ਤਾਂ ਉਸ ਨੂੰ ਫਾਲੋ ਕਰ ਲੈਣਾ ਚਾਹੀਦਾ ਹੈ ਪਰੰਤੂ ਜੇਕਰ ਗੱਲ ਠੀਕ ਨਹੀਂ ਹੈ ਤਾਂ ਉਸ ਨੂੰ ਸਮੇਂ ਦੇ ਨਾਲ ਬਦਲ ਦੇਣਾ ਚਾਹੀਦਾ ਹੈ। ਮੇਰੀ ਮੰਗ ਹੈ ਕਿ ਲੋਕਾਂ ਦੇ ਚੁਣੇ ਹੋਏ ਨੁਮਾਇੰਦੇ ਐਮ.ਐਲ.ਏ. ਬਣ ਕੇ ਐਸੰਬਲੀ ਵਿੱਚ ਆਉਂਦੇ ਹਨ ਇਸ ਲਈ ਉਨ੍ਹਾਂ ਨੂੰ ਸਵਾਲ ਜਵਾਬ ਕਰਨ ਦਾ ਹੱਕ ਹੈ। ਜੇਕਰ ਕੋਈ ਕਮੀਆਂ ਰਹਿੰਦੀਆਂ ਹਨ ਤਾਂ ਉਸ ਨੂੰ ਬਦਲੋ। ਮੇਰੀ ਪੁਰਜ਼ੋਰ ਮੰਗ ਹੈ ਕਿ ਚੁਣੇ ਹੋਏ ਨੁਮਾਇੰਦੇ ਹੀ ਇਹ ਚੈੱਕ ਵੰਡਣ। ਇਹ ਫੈਸਲਾ ਲੈਣਾ ਚਾਹੀਦਾ ਹੈ।

**ਮੰਤਰੀ :** ਬੀਬੀ ਜੀ ਨੇ ਬੜੀ ਸਿਆਣੀ ਗੱਲ ਕੀਤੀ ਹੈ, ਇਹ ਬੜੇ ਸਿਆਣੇ ਹਨ...

**ਮਾਨਯੋਗ ਸਪੀਕਰ :** ਏਥੇ ਸਾਰੇ ਹੀ ਸਿਆਣੇ ਬੈਠੇ ਹਨ। ...(ਹਾਸਾ)... ਤੁਸੀਂ ਆਪਣੀ ਗੱਲ ਕਰੋ।

**ਮੰਤਰੀ :** ਸਪੀਕਰ ਸਾਹਿਬ, ਪਿਛਲੇ ਪੰਜ ਸਾਲ ਇਨ੍ਹਾਂ ਦਾ ਸਮਾਂ ਰਿਹਾ ਹੈ, ਇਨ੍ਹਾਂ ਦੀ ਸਰਕਾਰ ਰਹੀ ਹੈ। ਮੈਂ ਏਥੇ ਐਮ.ਐਲ.ਏ. ਸੀ, ਇਕ ਮੋਰੀ ਵਾਲਾ ਪੈਸਾ ਵੀ ਮੇਰੇ ਹਲਕੇ ਵਿਚ ਮੇਰੇ ਥਰੂ, ਲੋਕਾਂ ਦੇ ਚੁਣੇ ਹੋਏ ਨੁਮਾਇੰਦੇ ਨੂੰ ਨਹੀਂ ਦਿੱਤਾ ਗਿਆ। ਜੇਕਰ ਕੋਈ ਚੰਗੀ ਗੱਲ ਹੋਵੇਗੀ ਤਾਂ ਉਸ ਨੂੰ ਵਿਚਾਰ ਲਵਾਂਗੇ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਤਿਕਾਰਯੋਗ ਸਪੀਕਰ ਸਾਹਿਬ, ਬੜਾ ਅਹਿਮ ਮਸਲਾ ਹਾਊਸ ਦੇ ਅੰਦਰ ਉਠਿਆ ਹੈ। ਦਿਹਾਤੀ ਵਿਕਾਸ ਅਤੇ ਪੰਚਾਇਤਾਂ ਮੰਤਰੀ ਸਾਹਿਬ ਨੇ ਇਸ ਪ੍ਰਸ਼ਨ ਦਾ ਜਵਾਬ ਦਿੱਤਾ ਹੈ ਜਦੋਂ ਕਿ ਅਧਿਕਾਰ ਖੇਤਰ ਮੁੱਖ ਮੰਤਰੀ ਸਾਹਿਬ ਦਾ ਹੈ। ਮੈਂ ਤਾਈਦ ਕਰਦਾ ਹਾਂ ਬੀਬੀ ਭੱਠਲ ਜੀ ਦੀ ਵੀ ਅਤੇ ਸਰਦਾਰ ਬ੍ਰਹਮਪੁਰਾ ਜੀ ਨੇ ਵੀ ਠੀਕ ਕਿਹਾ ਹੈ। ਸਾਡੀ ਸਰਕਾਰ ਵੇਲੇ ਵੀ ਸਰਕਾਰ ਦੇ ਚੁਣੇ ਹੋਏ ਨੁਮਾਇੰਦਿਆਂ ਨੂੰ ਬਾਈ-ਪਾਸ ਕਰਕੇ ਗਰਾਂਟਾਂ ਵੰਡੀਆਂ ਗਈਆਂ ਸਨ। ਜੇਕਰ ਥੋੜ੍ਹਾ ਜਿਹਾ ਹੋਰ ਪਿੱਛੇ ਚਲੇ ਜਾਈਏ ਤਾਂ ਪਤਾ ਚਲਦਾ ਹੈ ਕਿ ਇਹ ਪਿਰਤ ਅਕਾਲੀ ਸਰਕਾਰ ਵੇਲੇ 1997-2002 ਵਿਚ ਪਈ ਸੀ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ :** ਸਪੀਕਰ ਸਾਹਿਬ...। (ਵਿਘਨ)

**ਮਾਨਯੋਗ ਸਪੀਕਰ :** ਸਾਹਨੀ ਸਾਹਿਬ, ਪਲੀਜ਼ ਸੁਣੋ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਜੇ ਇਹ ਪਿਰਤ ਗਲਤ ਪਈ ਹੈ ਤਾਂ ਠੀਕ ਹੋਣੀ ਚਾਹੀਦੀ ਹੈ। ਮੁੱਖ ਮੰਤਰੀ ਜੀ ਇਸ ਬਾਰੇ ਸਟੇਟਮੈਂਟ ਦੇਣ। ਇਲੈਕਟਿਡ ਮੈਂਬਰ ਤਾਂ ਘਰ ਬੈਠੇ ਹੁੰਦੇ ਹਨ ਅਤੇ ਏ.ਡੀ.ਸੀ. ਜਾਂ ਕੋਈ ਹੋਰ ਗਰਾਂਟਾਂ ਵੰਡਦੇ ਹੁੰਦੇ ਹਨ। ਇਸ ਦਾ ਕਿਸੇ ਨੂੰ ਵੀ ਫਾਇਦਾ ਨਹੀਂ ਹੋਇਆ। ਨਾ ਤਾਂ ਕਾਂਗਰਸ ਪਾਰਟੀ ਨੂੰ ਅਤੇ ਨਾ ਹੀ ਅਕਾਲੀ ਪਾਰਟੀ ਨੂੰ ਕੋਈ ਫਾਇਦਾ ਹੋਇਆ ਹੈ। ਇਹ ਅੱਛੀ ਗੱਲ ਹੈ, ਇਸ ਨੂੰ ਕਰ ਲੈਣਾ ਚਾਹੀਦਾ ਹੈ। We will cooperate.

**ਸਰਦਾਰ ਅਵਤਾਰ ਸਿੰਘ ਬਰਾੜ :** ਸਪੀਕਰ ਸਾਹਿਬ... । (ਵਿਘਨ)

**ਮਾਨਯੋਗ ਸਪੀਕਰ :** ਬਰਾੜ ਸਾਹਿਬ, ਪਲੀਜ਼ ਸੁਣਨ ਦੀ ਕੋਸ਼ਿਸ਼ ਕਰੋ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਕੋਈ ਵੀ ਅੱਛੀ ਗੱਲ ਹੋਵੇ, ਮੰਨ ਲੈਣੀ ਚਾਹੀਦੀ ਹੈ। ਸਾਡੀ ਪਾਰਟੀ ਤੋਂ 1992 ਵਿਚ ਗਲਤੀ ਹੋਈ, ਅਸੀਂ ਹਾਰ ਗਏ। ਫਿਰ 1997 ਵਿਚ ਤੁਹਾਡੀ ਪਾਰਟੀ ਨੇ ਗਲਤੀ ਕੀਤੀ, ਤੁਸੀਂ ਹਾਰ ਗਏ। ਫਿਰ 2002 ਵਿਚ ਸਾਡੀ ਕਾਂਗਰਸ ਪਾਰਟੀ ਤੋਂ ਗਲਤੀ ਹੋਈ, ਅਸੀਂ ਫਿਰ ਹਾਰ ਗਏ। ਇਸ ਇਸ਼ੂ ਉਤੇ ਕ੍ਰਿਪਾ ਕਰਕੇ ਸਰਦਾਰ ਬਾਦਲ ਸਾਹਿਬ ਆਪਣੀ ਸਟੇਟਮੈਂਟ ਦੇਣ।

**ਮੰਤਰੀ :** ਇਸ ਪ੍ਰੋਪੋਜ਼ਲ ਤੇ ਵਿਚਾਰ ਕਰ ਲਵਾਂਗੇ।

**ਸਰਦਾਰ ਮੱਖਣ ਸਿੰਘ :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ

ਮੰਤਰੀ ਜੀ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਇੱਕ ਕਲਾਸ ਹੋਰ ਜੰਮ ਪਈ ਹੈ ਅਤੇ ਉਸ ਨੂੰ ਹਲਕੇ ਦਾ ਇੰਚਾਰਜ ਕਹਿੰਦੇ ਹਨ। ਹਲਕੇ ਦਾ ਇਹ ਇੰਚਾਰਜ ਨੀਂਹ ਪੱਥਰ ਵੀ ਰੱਖਦਾ ਹੈ ਅਤੇ ਚੈੱਕ ਵੀ ਵੰਡਦਾ ਹੈ ਜਿਹੜਾ ਕਿ ਬਿਲਕੁਲ ਗੈਰ-ਵਿਧਾਨਿਕ ਕੰਮ ਹੈ। ਕੀ ਹਾਊਸ ਵਿਚ ਮੁੱਖ ਮੰਤਰੀ ਜੀ ਐਨਸ਼ਿਓਰ ਕਰਾਉਣਗੇ ਕਿ ਜਿਸ ਅਫ਼ਸਰ ਨੇ ਵੀ ਕੁਤਾਹੀ ਕੀਤੀ ਹੈ, ਉਸ ਦੇ ਖਿਲਾਫ ਐਕਸ਼ਨ ਲਿਆ ਜਾਵੇਗਾ।

**ਮਾਨਯੋਗ ਸਪੀਕਰ** : ਇਸ ਤੋਂ ਪਹਿਲਾਂ ਕਿ ਬਾਦਲ ਸਾਹਿਬ ਜਵਾਬ ਦੇਣ ਮੈਂ ਵੀ ਕੁਝ ਕਹਿਣਾ ਚਾਹੁੰਦਾ ਹਾਂ। ਕਿਉਂਜੋ ਡੇਰਾ ਬਾਬਾ ਨਾਨਕ ਦਾ ਨਾਂ ਆਇਆ ਹੈ ਅਤੇ ਉਹ ਮੇਰੇ ਹਲਕੇ ਵਿਚ ਪੈਂਦਾ ਹੈ। ਡੇਰਾ ਬਾਬਾ ਨਾਨਕ ਬਲਾਕ ਮੇਰੀ ਕੰਸਟੀਚਿਊਐਂਸੀ ਦਾ ਹਿੱਸਾ ਹੈ। ਮੰਤਰੀ ਜੀ ਨੇ ਦੱਸਿਆ ਹੈ ਕਿ ਇਸ ਬਲਾਕ ਵਿਚ 40.90 ਲੱਖ ਰੁਪਏ ਦੀ ਗਰਾਂਟ ਵੰਡੀ ਗਈ ਹੈ ਜੋ ਕਿ ਬਹੁਤ ਵੱਡੀ ਰਕਮ ਹੈ। ਇੱਥੇ ਸਾਰੇ ਚੁਣੇ ਹੋਏ ਨੁਮਾਇੰਦੇ ਬੈਠੇ ਹਨ ਅਤੇ ਨੁਮਾਇੰਦਿਆਂ ਦੀ ਆਪਣੇ ਹਲਕੇ ਪ੍ਰਤੀ ਜ਼ਿੰਮੇਵਾਰੀ ਬਣਦੀ ਹੈ। ਲੋਕ ਪੁੱਛਣਗੇ ਕਿ ਤੁਸੀਂ ਹਲਕੇ ਦੀ ਡਿਵੈਲਪਮੈਂਟ ਦੇ ਕੰਮਾਂ ਵਾਸਤੇ ਪੈਸੇ ਦੇਣ ਵਿਚ ਕਿੰਨੇ ਕੁ ਭਾਈਵਾਲ ਬਣੇ ਹੋ। ਡੇਰਾ ਬਾਬਾ ਨਾਨਕ ਵਿਚ ਮੈਂ ਅਫ਼ਸਰ ਸੱਦੇ ਸਨ। ਸਕੱਤਰ ਰੂਰਲ ਡਿਵੈਲਪਮੈਂਟ, ਉਥੋਂ ਦਾ ਏ.ਡੀ.ਸੀ. ਅਤੇ ਬੀ.ਡੀ.ਪੀ.ਓ.। ਉਥੋਂ ਦਾ ਬੀ.ਡੀ.ਪੀ.ਓ. ਇੱਕ ਵਾਰ ਵੀ ਮੇਰੇ ਕੋਲ ਨਹੀਂ ਆਇਆ। ਮੈਂ ਹਾਊਸ ਵਿਚ ਦੱਸਣਾ ਚਾਹੁੰਦਾ ਹਾਂ ਕਿ ਮੇਰੇ ਕੋਲੋਂ ਬਿਲਕੁਲ ਨਹੀਂ ਪੁੱਛਿਆ ਗਿਆ ਕਿ ਕਿਥੇ ਪੈਸਾ ਲਗਾਉਣਾ ਹੈ। (ਵਿਰੋਧੀ ਧਿਰ ਵਲੋਂ ਥੰਪਿੰਗ)

ਵਿਰੋਧੀ ਧਿਰ ਵੱਲੋਂ ਇੱਕ ਅਵਾਜ਼ : ਸਾਡੀ ਤੁਹਾਡੇ ਨਾਲ ਹਮਦਰਦੀ ਹੈ।

ਉੱਥੇ ਪੈਸੇ ਬੀ.ਡੀ.ਪੀ.ਓ ਅਤੇ ਹੋਰ ਏਜੰਸੀ ਵੰਡਦੀ ਰਹੀ ਜਦੋਂ ਕਿ ਉਨ੍ਹਾਂ ਦੀ ਕੋਈ ਜ਼ਿੰਮੇਵਾਰੀ ਹੀ ਨਹੀਂ ਬਣਦੀ। ਕੀ ਉਨ੍ਹਾਂ ਦੇ ਨਾਲ ਪੈਸੇ ਖੁਰਦ-ਬੁਰਦ ਕਰਨ ਦੀ ਕੋਈ ਸਕੀਮ ਹੈ ? ਮੈਂ ਚਾਹੁੰਦਾ ਹਾਂ ਕਿ ਬਾਦਲ ਸਾਹਿਬ, ਇਸ ਸਾਰੇ ਮਾਮਲੇ ਦੀ ਆਪ ਇਨਕੁਆਇਰੀ ਕਰਾਉਣ।

**ਮੁੱਖ ਮੰਤਰੀ** : ਤੁਹਾਡੇ ਵੱਲੋਂ ਜੋ ਹੁਕਮ ਕੀਤਾ ਗਿਆ ਹੈ, ਉਸ ਦੀ ਪਾਲਣਾ ਕਰਨਾ ਫਰਜ਼ ਬਣਦਾ ਹੈ। ਅਸੀਂ ਇਸ ਦੀ ਇਨਕੁਆਇਰੀ ਕਰਵਾਵਾਂਗੇ।

**ਮਾਨਯੋਗ ਸਪੀਕਰ** : ਥੈਂਕ ਯੂ। (ਸ਼ੋਰ)... (ਵਿਘਨ...) ਲੀਡਰ ਆਫ ਦਿ ਹਾਊਸ ਨੇ ਜਵਾਬ ਦੇ ਦਿੱਤਾ ਹੈ। ਅਗਲਾ ਪ੍ਰਸ਼ਨ।

---

## ਸਰਪੰਚਾਂ ਵਿਰੁੱਧ ਜਾਂਚ-ਪੜਤਾਲ ਕਰਨਾ

*247. **ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ** : ਕੀ ਦਿਹਾਤੀ

[ ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ ]

ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਰਦੂਲਗੜ੍ਹ ਸਬ-ਡਿਵੀਜ਼ਨ ਵਿਚ ਗਰਾਮ ਪੰਚਾਇਤਾਂ ਦੇ ਉਨ੍ਹਾਂ ਸਰਪੰਚਾਂ ਦੀ ਕੁੱਲ ਗਿਣਤੀ ਕਿੰਨੀ ਹੈ ਜਿਨ੍ਹਾਂ ਦੇ ਵਿਰੁੱਧ ਮੌਜੂਦਾ ਸਰਕਾਰ ਦੁਆਰਾ ਜਾਂਚ-ਪੜਤਾਲ ਆਰੰਭ ਕਰ ਦਿੱਤੀ ਗਈ ਹੈ ਅਤੇ ਹੁਣ ਤੱਕ ਕਿੰਨੇ ਸਰਪੰਚ ਦੋਸ਼ੀ ਪਾਏ ਗਏ ਹਨ ਅਤੇ ਉਨ੍ਹਾਂ ਵਿਰੁੱਧ ਲਗਾਏ ਗਏ ਦੋਸ਼ਾਂ ਦੇ ਵੇਰਵੇ ਕੀ ਹਨ ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ** : ਸ੍ਰੀਮਾਨ ਜੀ, ਵਰਤਮਾਨ ਸਰਕਾਰ ਦੇ ਸਮੇਂ ਦੌਰਾਨ ਸਰਦੂਲਗੜ੍ਹ ਸਬ-ਡਵੀਜ਼ਨ ਦੇ 12 ਸਰਪੰਚਾਂ ਵਿਰੁੱਧ ਪਿੰਡ ਦੇ ਵਸਨੀਕਾਂ ਵਲੋਂ ਸ਼ਿਕਾਇਤਾਂ ਕਰਨ ਤੇ ਪੜਤਾਲਾਂ ਆਰੰਭੀਆਂ ਗਈਆਂ ਹਨ। ਇਨ੍ਹਾਂ ਦਾ ਵੇਰਵਾ ਸਮੇਤ ਦੋਸ਼ੀ ਪਾਏ ਗਏ ਸਰਪੰਚਾਂ ਦੀ ਗਿਣਤੀ ਨਾਲ, ਅਨੁਲੱਗ 1 ਤੇ ਨੱਥੀ ਹੈ, ਜੋ ਕਿ ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ ਜੀ।

## ਅਨੁਲੱਗ 1

## ਸਰਦੂਲਗੜ੍ਹ ਸਬ ਡਵੀਜ਼ਨ ਦੇ ਸਰਪੰਚਾਂ ਵਿਰੁੱਧ ਪੜਤਾਲਾਂ ਦਾ ਵੇਰਵਾ

| ਲੜੀ ਨੰ: | ਸਰਪੰਚ ਦਾ ਨਾਂ | ਗ੍ਰਾਮ ਪੰਚਾਇਤ ਦਾ ਨਾਂ | ਬਲਾਕ | ਜਿਸ ਅਧਿਕਾਰੀ ਤੋਂ ਰਿਪੋਰਟ ਪ੍ਰਾਪਤ ਹੋਈ | ਦੋਸ਼ਾਂ ਦਾ ਵੇਰਵਾ | ਵਿਸ਼ੇਸ਼ ਕਥਨ |
|---|---|---|---|---|---|---|
| | ਸਰਵਸ਼੍ਰੀ/ਸ਼੍ਰੀਮਤੀ | | | | | |
| 1. | ਕ੍ਰਿਸ਼ਨਾ ਦੇਵੀ | ਖੈਰਾ ਕਲਾਂ | ਸਰਦੂਲਗੜ੍ਹ | ਜ਼ਿਲ੍ਹਾ ਵਿਕਾਸ ਅਤੇ ਪੰਚਾਇਤ ਅਫ਼ਸਰ, ਮਾਨਸਾ ਦੀ ਰਿਪੋਰਟ ਦੇ ਪੱਤਰ ਨੰ: 3892 ਮਿਤੀ 17/7/07 | ਸਰਪੰਚ ਵਲੋਂ ਵੋਟਾਂ ਲੈਣ ਲਈ ਲੋਕਾਂ ਨਾਲ ਝੂਠੇ ਵਾਇਦੇ ਕਰਕੇ ਨਜਾਇਜ਼ ਤਰੀਕੇ ਨਾਲ ਰਜਿੰਦਰ ਸਿੰਘ, ਸਤਨਾਮ ਸਿੰਘ ਅਤੇ ਮੱਖਣ ਸਿੰਘ ਵਗੈਰਾ ਨੂੰ ਛੱਪੜ ਦੀ ਜ਼ਮੀਨ ਵਿਚ ਕੋਠੇ ਪੁਵਾਅ ਕੇ ਨਜਾਇਜ਼ ਕਬਜ਼ੇ ਕਰਵਾਏ ਹੋਏ ਹਨ। ਇਸ ਤਰ੍ਹਾਂ ਸਰਪੰਚ ਵੱਲੋਂ ਆਪਣੇ ਫਾਇਦੇ ਲਈ ਅਹੁੱਦੇ ਦੀ ਦੁਰਵਰਤੋਂ ਕਰਕੇ ਪੰਚਾਇਤ ਦੀ ਜਾਇਦਾਦ ਨੂੰ ਵਿੱਤੀ ਨੁਕਸਾਨ ਪਹੁੰਚਾਇਆ ਹੈ। | ਹੁਕਮ ਮਿਤੀ 20/11/07 ਰਾਹੀਂ ਸਰਪੰਚ ਨੂੰ ਮੁਅੱਤਲ ਕਰਕੇ ਰੈਗੂਲਰ ਪੜਤਾਲ ਡਵੀਜ਼ਨਲ ਡਿਪਟੀ ਡਾਇਰੈਕਟਰ ਪੰਚਾਇਤ ਫਿਰੋਜ਼ਪੁਰ ਨੂੰ ਸੌਂਪੀ ਗਈ ਹੈ। |
| 2. | ਕਮਲਾ ਦੇਵੀ | ਕੌੜੀਵਾਲਾ | ਸਰਦੂਲਗੜ੍ਹ | ਜ਼ਿਲ੍ਹਾ ਵਿਕਾਸ ਅਤੇ ਪੰਚਾਇਤ ਅਫ਼ਸਰ, ਮਾਨਸਾ ਦੀ ਰਿਪੋਰਟ ਦੇ | ਸਰਪੰਚ ਵਲੋਂ ਨਿੱਜੀ ਵਿਅਕਤੀਆਂ ਨੂੰ ਲਾਭ ਪਹੁੰਚਾਉਣ ਲਈ ਪੰਜ ਪੰਜ ਮਰਲੇ ਦੇ ਪਲਾਟ ਅਲਾਟ ਕਰਨ ਲਈ ਮਿਤੀ 8/5/06 ਨੂੰ ਗਲਤ ਮਤਾ ਪਾ ਕੇ ਅਹੁੱਦੇ ਦੀ ਦੁਰਵਰਤੋਂ ਕੀਤੀ ਹੈ ਅਤੇ ਪੜਤਾਲ ਲਈ ਤਾਮੀਲ ਕਰਵਾਉਣ ਦੇ ਬਾਵਜੂਦ ਵੀ ਹਾਜ਼ਰ ਨਹੀਂ ਹੋਈ। | ਹੁਕਮ ਮਿਤੀ 19/11/07 ਰਾਹੀਂ ਸਰਪੰਚ ਨੂੰ ਮੁਅੱਤਲ ਕਰਕੇ ਰੈਗੂਲਰ ਪੜਤਾਲ ਡਵੀਜ਼ਨਲ ਡਿਪਟੀ ਡਾਇਰੈਕਟਰ ਪੰਚਾਇਤ, ਫਿਰੋਜ਼ਪੁਰ ਨੂੰ ਸੌਂਪੀ ਗਈ ਹੈ। |

| | | | | | | |
|---|---|---|---|---|---|---|
| | | | | ਪੱਤਰ ਨੰ: 1520 ਮਿਤੀ 28/3/07 | | |
| 3. | ਹਰਜੀਤ ਕੌਰ | ਫੱਤਾ ਮਾਲੋਕਾ | ਸਰਦੂਲਗੜ੍ਹ | ਬਲਾਕ ਵਿਕਾਸ ਅਤੇ ਪੰਚਾਇਤ ਅਫ਼ਸਰ, ਸਰਦੂਲਗੜ੍ਹ ਦੀ ਰਿਪੋਰਟ ਦੇ ਪੱਤਰ ਨੰ: 170 ਮਿਤੀ 22/3/07 | 1. ਸਰਪੰਚ ਵੱਲੋਂ ਆਪਣੇ ਸਮੇਂ ਦੌਰਾਨ ਹੱਡਾ ਰੋੜੀ ਦੀ ਬੋਲੀ ਦੀ ਰਕਮ ਅਤੇ ਵੱਖ-ਵੱਖ ਸਕੀਮਾਂ ਅਧੀਨ ਮਿਲੀ 300 ਕੁਇੰਟਲ ਕਣਕ ਹੜਪ ਕੀਤੀ ਗਈ ਹੈ ਅਤੇ ਕਣਕ ਨੂੰ ਕਿਸੇ ਵੀ ਕੰਮ ਵਿਰੁੱਧ ਐਡਜਸਟ ਨਹੀਂ ਕੀਤਾ ਗਿਆ।<br>2. ਸਰਪੰਚ ਵਲੋਂ ਨਵੀਆਂ ਦੁਕਾਨਾਂ ਦੀ ਉਸਾਰੀ ਨਿਯਮਾਂ ਦੇ ਉਲਟ ਜਾ ਕੇ ਪ੍ਰਵਾਨਗੀ ਲੈਣ ਉਪਰੰਤ ਕਰਵਾਈ ਗਈ ਹੈ ਜਿਸ ਦੇ ਖਰਚੇ ਦਾ ਕੋਈ ਵੀ ਰਿਕਾਰਡ ਮੈਨਟੇਨ ਨਹੀਂ ਕੀਤਾ ਗਿਆ। ਪੰਚਾਇਤ ਦੀਆਂ ਪੁਰਾਣੀਆਂ ਦੁਕਾਨਾਂ ਦੇ ਕਿਰਾਏ ਨੂੰ ਵੀ ਖੁਰਦ ਬੁਰਦ ਕੀਤਾ ਗਿਆ ਹੈ।<br>3. ਸਰਪੰਚ ਵਲੋਂ ਪਿਛਲੇ ਤਿੰਨ ਸਾਲਾਂ ਦਾ ਕੈਸ਼ ਇੰਨ ਹੈਂਡ 2,76,000/- ਰੁਪਏ ਜੋ ਅਜੇ ਤੱਕ ਪੰਚਾਇਤ ਫੰਡ ਵਿਚ ਜਮ੍ਹਾਂ ਨਾ ਕਰਵਾ ਕੇ ਆਪਣੇ ਅਹੁੱਦੇ ਦੀ ਦੁਰਵਰਤੋਂ ਕੀਤੀ ਹੈ। | ਸਰਪੰਚ ਨੂੰ ਦਫ਼ਤਰ ਦੇ ਪੱਤਰ ਨੰ: 38448-51 ਮਿਤੀ 12/11/07 ਰਾਹੀਂ ਮੁਅੱਤਲ ਕਰਕੇ ਰੈਗੂਲਰ ਪੜਤਾਲ ਜ਼ਿਲ੍ਹਾ ਵਿਕਾਸ ਅਤੇ ਪੰਚਾਇਤ ਅਫ਼ਸਰ, ਮਾਨਸਾ ਨੂੰ ਸੌਂਪੀ ਗਈ ਹੈ। |
| 4. | ਅਮਰੀਕ ਸਿੰਘ | ਜਟਾਣਾ ਖੁਰਦ | ਸਰਦੂਲਗੜ੍ਹ | — | 1. ਸਾਲ 2005 ਲਈ ਜ਼ਮੀਨ ਦੀ ਬੋਲੀ ਕਰਵਾਉਣ ਲਈ ਨਾ ਤਾਂ ਕੋਈ ਮੁਨਾਦੀ ਕਰਾਈ ਗਈ ਅਤੇ ਨਾ | ਜ਼ਿਲ੍ਹਾ ਵਿਕਾਸ ਅਤੇ ਪੰਚਾਇਤ ਅਫ਼ਸਰ, ਮਾਨਸਾ ਨੂੰ ਪੱਤਰ ਨੰ: 23987 ਮਿਤੀ |

| | | | | | | |
|---|---|---|---|---|---|---|
| | | | | | ਹੀ ਇਸ਼ਤਿਹਾਰ ਲਗਵਾਏ ਗਏ।<br>2. ਮੱਛੀਆਂ ਦਾ ਠੇਕਾ ਵੀ ਬਿਨ੍ਹਾਂ ਇਤਲਾਹ ਕਰਵਾਏ ਆਪਣੇ ਨਜ਼ਦੀਕੀਆਂ ਨੂੰ ਦੇ ਦਿੱਤਾ ਹੈ।<br>3. ਸਰਪੰਚ ਵਲੋਂ ਜੇ.ਆਰ.ਵਾਈ ਦੀਆਂ ਗਰਾਂਟਾਂ 1,20,000/- ਅਤੇ 1,60,000/- ਰੁਪਏ ਵਾਟਰ ਵਰਕਸ ਵਿਚੋਂ 3.00 ਲੱਖ ਰੁਪਏ ਦੇ ਸਫੈਦੇ ਵੇਚ ਕੇ ਆਪਣੇ ਅਹੁੱਦੇ ਦੀ ਦੁਰਵਰਤੋਂ ਕੀਤੀ ਹੈ।<br>4. 700 ਕੁਇੰਟਲ ਕਣਕ ਗਰੀਬ ਪਰਿਵਾਰਾਂ ਨੂੰ ਨਹੀਂ ਵੰਡੀ ਗਈ ਅਤੇ ਬਾਹਰੋਂ ਬਾਹਰ ਵੇਚ ਦਿੱਤੀ ਗਈ। | 11/9/07 ਰਾਹੀਂ ਮੁਢਲੀ ਪੜਤਾਲ ਸੌਂਪੀ ਗਈ ਹੈ। ਰਿਪੋਰਟ ਅਜੇ ਤੱਕ ਪ੍ਰਾਪਤ ਨਹੀਂ ਹੋਈ। |
| 5. | ਗੁਰਦਿਆਲ ਕੌਰ | ਆਦਮਕੇ | ਸਰਦੂਲਗੜ੍ਹ | — | 1. ਸਕੂਲ ਲਈ ਆਈ 2 ਲੱਖ ਰੁਪਏ ਦੀ ਗਰਾਂਟ ਵਿੱਚੋਂ ਕੁਝ ਖਰਚਾ ਕੀਤਾ ਗਿਆ ਹੈ ਅਤੇ ਬਾਕੀ ਮੋਟੀ ਰਕਮ ਖੁਦ ਸਰਪੰਚ ਵੱਲੋਂ ਖੁਰਦ-ਬੁਰਦ ਕੀਤੀ ਗਈ ਹੈ। ਪੁਰਾਣੀਆਂ ਇੱਟਾਂ ਦੀ ਵਰਤੋਂ ਕੀਤੀ ਗਈ ਹੈ।<br>2. ਲੈਟਰੀਨਾਂ ਦੀ ਉਸਾਰੀ ਲਈ ਆਈ 35000/- ਰੁਪਏ ਦੀ ਗਰਾਂਟ ਦੀ ਸਹੀ ਵਰਤੋਂ ਨਹੀਂ ਕੀਤੀ ਗਈ<br>3. ਸਕੂਲ ਦੀ ਇਮਾਰਤ ਲਈ ਪੇਂਟ ਕਰਨ ਲਈ, ਆਈ 35000/- ਰੁਪਏ ਦੀ ਗਰਾਂਟ ਨਾਲ ਸਿਰਫ਼ ਇੱਕ ਕਮਰਾ ਹੀ ਪੇਂਟ ਕਰਵਾਕੇ ਬਾਕੀ ਦੀ ਰਕਮ ਦਾ ਬੋਗਸ ਖਰਚਾ ਦਿਖਾ ਕੇ ਗਬਨ ਕੀਤਾ ਹੈ। | ਜ਼ਿਲ੍ਹਾ ਵਿਕਾਸ ਅਤੇ ਪੰਚਾਇਤ ਅਫ਼ਸਰ ਮਾਨਸਾ ਨੂੰ ਪੱਤਰ ਨੰ: 29714 ਮਿਤੀ 19/9/07 ਰਾਹੀਂ ਮੁਢਲੀ ਪੜਤਾਲ ਸੌਂਪੀ ਗਈ ਹੈ। ਰਿਪੋਰਟ ਅਜੇ ਤੱਕ ਪ੍ਰਾਪਤ ਨਹੀਂ ਹੋਈ। |

[ ਦਿਹਾਤੀ ਵਿਕਾਸ ਅਤੇ ਪੰਚਾਇਤਾਂ ਮੰਤਰੀ ]

4. ਹਰੀਜਨ ਵਸਨੀਕਾਂ ਦੇ ਘਰ ਪੱਕੇ ਕਰਨ ਲਈ ਆਈ 21000/- ਰੁਪਏ ਦੀ ਗਰਾਂਟ ਵਿਚ ਤਕਰੀਬਨ ਅੱਧੀ ਰਕਮ ਸਰਪੰਚ ਵਲੋਂ ਗਬਨ ਕੀਤੀ ਗਈ ਹੈ।

5. ਗਲੀਆਂ ਨਾਲੀਆਂ ਪੱਕੀਆਂ ਕਰਨ ਲਈ ਆਈ 3 ਲੱਖ ਰੁਪਏ ਦੀ ਗਰਾਂਟ ਨਾਲ ਪੁਰਾਣੀਆਂ ਇੱਟਾਂ ਲਗਾਕੇ ਅਤੇ ਘਟੀਆ ਕਿਸਮ ਦਾ ਮੈਟੀਰੀਅਲ ਵਰਤ ਕੇ ਵੱਧ ਖਰਚਾ ਵਿਖਾ ਕੇ 1.50 ਲੱਖ ਰੁਪਏ ਦਾ ਗਬਨ ਕੀਤਾ ਹੈ।

6. ਗੰਦੇ ਪਾਣੀ ਦੇ ਨਿਕਾਸ ਲਈ ਪ੍ਰਾਪਤ ਹੋਈ 3.50 ਲੱਖ ਰੁਪਏ ਦੀ ਗਰਾਂਟ ਸਬੰਧੀ ਖਰਚਾ ਘੱਟ ਵਿਖਾ ਕੇ ਗਬਨ ਕੀਤਾ ਗਿਆ ਹੈ। ਛੱਪੜ ਦੀ ਪੁਟਾਈ ਟਰੈਕਟਰਾਂ ਨਾਲ ਕੀਤੀ ਗਈ। ਪ੍ਰੰਤੂ ਕਾਗਜ਼ਾਂ ਵਿਚ ਬੋਗਸ ਬਿਲ ਪਾਏ ਗਏ ਅਤੇ ਕਿਸੇ ਨੂੰ ਕੋਈ ਕਿਰਾਇਆ ਨਹੀਂ ਦਿੱਤਾ।

7. ਛੱਪੜ ਦੀਆਂ ਕੰਧਾਂ ਦੀ ਉਸਾਰੀ ਤੇ ਘਟੀਆ ਮੈਟੀਰੀਅਲ ਵਰਤਿਆ ਹੈ।

8. ਸ਼ਮਸ਼ਾਨ ਘਾਟ ਵਿੱਚੋਂ ਦਰਖਤ ਬਿਨਾਂ ਮਨਜ਼ੂਰੀ ਤੋਂ ਵੇਚ ਕੇ ਕੰਧਾਂ ਦੀ ਉਸਾਰੀ ਕੀਤੀ ਗਈ ਅਤੇ ਇਸ ਮੰਤਵ ਲਈ ਪ੍ਰਾਪਤ ਹੋਈ ਗਰਾਂਟ ਦਾ ਗਬਨ ਕੀਤਾ ਹੈ।

| | | | | | | |
|---|---|---|---|---|---|---|
| | | | | | 9. 400 ਕੁਇੰਟਲ ਕਣਕ ਦੀ ਮਜ਼ਦੂਰਾਂ ਨੂੰ ਵੰਡ ਨਹੀਂ ਕੀਤੀ ਗਈ। | |
| 6. | ਅਮਰ ਸਿੰਘ | ਮਾਨਖੇੜਾ | ਸਰਦੂਲਗੜ੍ਹ | — | 1. ਸਰਪੰਚ ਵੱਲੋਂ ਵਿਕਾਸ ਦੇ ਕੰਮਾਂ ਲਈ 10,18,490/- ਰੁਪਏ ਦੀ ਗਰਾਂਟ ਵਿੱਚੋਂ ਕੋਈ ਵੀ ਪੈਸਾ ਖਰਚ ਨਹੀਂ ਕੀਤਾ।<br>2. ਪੰਚਾਇਤੀ ਜ਼ਮੀਨ ਵਿੱਚੋਂ ਸਫ਼ੈਦੇ ਦੇ 40 ਦਰਖਤ ਗੈਰ ਕਾਨੂੰਨੀ ਢੰਗ ਨਾਲ ਵੇਚੇ ਗਏ।<br>3. ਸਰਪੰਚ ਵਲੋਂ 282 ਕੁਇੰਟਲ ਕਣਕ ਦੀ ਵੰਡ ਨਾ ਕਰਕੇ ਬਾਹਰੋਂ ਬਾਹਰ ਵੇਚ ਦਿੱਤੀ ਗਈ। | ਜ਼ਿਲ੍ਹਾ ਵਿਕਾਸ ਅਤੇ ਪੰਚਾਇਤ ਅਫ਼ਸਰ, ਮਾਨਸਾ ਨੂੰ ਪੱਤਰ ਨੰ: 11251 ਮਿਤੀ 13/4/07 ਰਾਹੀਂ ਮੁਢਲੀ ਪੜਤਾਲ ਸੌਂਪੀ ਗਈ ਹੈ। ਰਿਪੋਰਟ ਅਜੇ ਤੱਕ ਪ੍ਰਾਪਤ ਨਹੀਂ ਹੋਈ। |
| 7. | ਅਮਰੀਕ ਸਿੰਘ | ਝੂਨੀਰ | ਝੂਨੀਰ | ਜ਼ਿਲ੍ਹਾ ਵਿਕਾਸ ਅਤੇ ਪੰਚਾਇਤ ਅਫ਼ਸਰ, ਮਾਨਸਾ ਦੀ ਰਿਪੋਰਟ ਦੇ ਪੱਤਰ ਨੰ: 2014 ਮਿਤੀ 26/4/07 | 1. ਸਰਪੰਚ ਵਲੋਂ ਜਾਣਬੁਝ ਕੇ ਰਿਕਾਰਡ ਪੇਸ਼ ਨਾ ਕਰਕੇ ਰਿਕਾਰਡ ਵਿਚ ਵੱਡੇ ਪੱਧਰ ਤੇ ਹੇਰਾ ਫੇਰੀ ਕੀਤੀ ਗਈ ਹੈ।<br>2. ਸਰਪੰਚ ਵਲੋਂ ਜਿਹੜੀ ਚਾਰ ਮੈਂਬਰੀ ਕਮੇਟੀ ਮਿਤੀ 12/12/06 ਨੂੰ ਬਣਾਈ ਗਈ ਉਹ ਕਮੇਟੀ ਸ਼੍ਰੀ ਹਰੀਚੰਦ ਪੰਚ, ਚਰਨਜੀਤ ਸਿੰਘ ਪੰਚ, ਸੁਰਜੀਤ ਸਿੰਘ ਪੰਚ ਅਤੇ ਸ਼੍ਰੀ ਜਗੀਰ ਸਿੰਘ ਪੰਚ ਦੇ ਆਧਾਰ ਤੇ ਬਣਾਈ ਗਈ। ਕਮੇਟੀ ਦੇ ਅਧਿਕਾਰ ਬਾਰੇ ਉੱਚ ਅਧਿਕਾਰੀਆਂ ਤੋਂ ਕੋਈ ਮਨਜ਼ੂਰੀ ਨਹੀਂ ਲਈ ਗਈ ਤੇ ਇਹ ਕਿਸ ਦੀ ਸਿਫ਼ਾਰਸ਼ ਨਾਲ ਬਣਾਈ ਗਈ। | ਸਰਪੰਚ ਨੂੰ ਦਫ਼ਤਰ ਦੇ ਪੱਤਰ ਨੰ: 3001-04 ਮਿਤੀ 15/6/07 ਰਾਹੀਂ ਮੁਅੱਤਲ ਕਰਕੇ ਰੈਗੂਲਰ ਪੜਤਾਲ ਡਵੀਜ਼ਨਲ ਡਿਪਟੀ ਡਾਇਰੈਕਟਰ ਪੰਚਾਇਤ, ਫਿਰੋਜ਼ਪੁਰ ਨੂੰ ਮਿਤੀ 15/6/07 ਰਾਹੀਂ ਸੌਂਪੀ ਗਈ ਹੈ। ਸਰਪੰਚ ਵਿਰੁੱਧ ਦੋ ਹੋਰ ਵੱਖਰੀਆਂ ਵੱਖਰੀਆਂ ਸ਼ਿਕਾਇਤਾਂ ਦੀ ਪੜਤਾਲ ਜ਼ਿਲ੍ਹਾ ਵਿਕਾਸ ਅਤੇ ਪੰਚਾਇਤ ਅਫ਼ਸਰ, ਮਾਨਸਾ ਅਤੇ ਵਿਜੀਲੈਂਸ ਪਾਸ ਚਲ |

[ ਦਿਹਾਤੀ ਵਿਕਾਸ ਅਤੇ ਪੰਚਾਇਤਾਂ ਮੰਤਰੀ ]

| | |
|---|---|
| 3. ਗ੍ਰਾਮ ਪੰਚਾਇਤ ਵਲੋਂ ਦੁਕਾਨਾਂ ਬਣਾਉਣ ਵਾਸਤੇ ਕਿਸੇ ਵਿਭਾਗੀ ਉੱਚ ਅਧਿਕਾਰੀ / ਕਰਮਚਾਰੀ ਪਾਸੋਂ ਦੁਕਾਨਾਂ ਬਣਾਉਣ ਦਾ ਐਸਟੀਮੇਟ, ਸਾਈਟ ਪਲਾਨ, ਪ੍ਰਾਜੈਕਟ ਰਿਪੋਰਟ ਤਿਆਰ ਨਹੀਂ ਕਰਵਾਈ ਗਈ। ਉਸਾਰੀ ਆਪਣੇ ਪੱਧਰ ਤੇ ਹੀ ਕਰ ਲਈ ਗਈ।<br>4. ਗ੍ਰਾਮ ਪੰਚਾਇਤ ਵਲੋਂ ਦੁਕਾਨਾਂ ਦਾ ਕਿਰਾਇਆ ਮਤਾ ਮਿਤੀ 20/12/06 ਰਾਹੀਂ ਬੋਲੀ ਕਰਦੇ ਸਮੇਂ 7000/- ਰੁਪਏ ਸਲਾਨਾ ਆਪ ਹੀ ਫਿਕਸ ਕਰ ਲਿਆ ਗਿਆ ਜਦੋਂ ਕਿ ਸਰਕਾਰੀ ਹਦਾਇਤਾਂ ਅਨੁਸਾਰ ਕਿਰਾਏ ਦਾ ਅਨੁਮਾਨ ਮਾਰਕੀਟ ਰੇਟਾਂ ਨੂੰ ਧਿਆਨ ਵਿਚ ਰੱਖ ਕੇ ਸਬੰਧਤ ਕਾਰਜਕਾਰੀ ਇੰਜੀਨੀਅਰ ਪਾਸੋਂ ਲਗਵਾ ਕੇ ਨਿਯਤ ਕਰਨਾ ਹੁੰਦਾ ਹੈ।<br>5. ਦੁਕਾਨਾਂ ਦੀ ਬੋਲੀ ਸਬੰਧੀ ਕੋਈ ਇਸ਼ਤਿਹਾਰ ਕਿਸੇ ਅਖਬਾਰ ਵਿਚ ਨਹੀਂ ਦਿੱਤਾ ਗਿਆ ਅਤੇ ਨਾ ਹੀ ਮੁਨਾਦੀ ਕਰਵਾਈ ਗਈ। ਜਦੋਂ ਕਿ ਸਰਕਾਰੀ ਹਦਾਇਤਾਂ ਮੁਤਾਬਿਕ ਬੋਲੀ ਲਈ ਇਸ਼ਤਿਹਾਰ ਅਖਬਾਰ ਵਿਚ 15 ਦਿਨ ਪਹਿਲਾਂ ਦੇਣਾ ਬਣਦਾ ਹੈ। ਇਸ ਤੋਂ ਸਪਸ਼ਟ ਹੈ ਕਿ ਬੋਲੀ ਮਿਲੀਭੁਗਤ ਨਾਲ ਅੰਦਰ ਖਾਤੇ ਕੀਤੀ ਗਈ।<br>6. ਦੁਕਾਨਾਂ ਦੀ ਬੋਲੀ ਗ੍ਰਾਮ ਪੰਚਾਇਤ ਵਲੋਂ ਪਾਏ ਗਏ ਮਤਾ ਮਿਤੀ 20/12/06 ਰਾਹੀਂ ਕੀਤੀ ਗਈ ਅਤੇ | ਰਹੀਆਂ ਹਨ ਇਸ ਸਬੰਧੀ ਉਨ੍ਹਾਂ ਪਾਸੋਂ ਰਿਪੋਰਟਾਂ ਪ੍ਰਾਪਤ ਨਹੀਂ ਹੋਈਆਂ। ਦੁਕਾਨਾਂ ਦੀ ਗਲਤ ਬੋਲੀ ਕਰਨ ਬਾਰੇ ਸਰਪੰਚ ਨੂੰ ਪੱਤਰ ਮਿਤੀ 4/12/07 ਰਾਹੀਂ ਨੋਟਿਸ ਦਿੱਤਾ ਹੋਇਆ ਹੈ। |

| | | | | | | |
|---|---|---|---|---|---|---|
| | | | | | ਕਿਰਾਏ ਆਦਿ ਤੇ ਦੁਕਾਨਾਂ ਦੇਣ ਸਬੰਧੀ ਸ਼ਰਤਾਂ ਵੀ ਗ੍ਰਾਮ ਪੰਚਾਇਤ ਵਲੋਂ ਹੀ ਤਹਿ ਕਰ ਲਈਆਂ ਗਈਆਂ। ਇਨ੍ਹਾਂ ਸ਼ਰਤਾਂ ਸਬੰਧੀ ਕਿਸੇ ਉਚ ਅਧਿਕਾਰੀ ਤੋਂ ਮਨਜ਼ੂਰੀ ਨਹੀਂ ਲਈ ਗਈ। ਸ਼ਰਤਾਂ ਸਬੰਧੀ ਪੰਚਾਇਤ ਵਲੋਂ ਦੁਕਾਨਦਾਰਾਂ ਨਾਲ ਕੋਈ ਲਿਖਤੀ ਐਗਰੀਮੈਂਟ ਨਹੀਂ ਕੀਤਾ ਗਿਆ। | |
| ੪. | ਅਮਰਜੀਤ ਕੌਰ | ਫਤਿਹਪੁਰ | ਭੁਨੀਰ | ਸੰਯੁਕਤ ਡਾਇਰੈਕਟਰ (ਆਰ.ਡੀ.) ਦੀ ਰਿਪੋਰਟ ਦੇ ਪੱਤਰ ਨੰ: 1862 ਮਿਤੀ 30/5/07 | 1. ਸਰਪੰਚ ਦੀ ਨਜਾਇਜ਼ ਕਬਜ਼ਾ ਨਾਲ ਮਿਲੀ ਭੁਗਤ ਹੈ ਅਤੇ ਸਰਪੰਚ ਵਲੋਂ ਨਜ਼ਾਇਜ਼ ਕਬਜ਼ਾ ਹਟਾਉਣ ਲਈ ਕੋਈ ਕਾਰਵਾਈ ਨਹੀਂ ਕੀਤੀ ਗਈ।<br>2. ਸਰਪੰਚ ਨੇ ਠੇਕੇ ਦੀ ਵਸੂਲੀ ਸਮੇਂ ਸਿਰ ਨਹੀਂ ਕੀਤੀ ਅਤੇ ਚਕੋਤੇ ਦੀ ਰਕਮ ਪੰਚਾਇਤ ਦੇ ਖਾਤੇ ਵਿਚ ਜਮ੍ਹਾਂ ਨਹੀਂ ਕਰਵਾਈ।<br>3. ਸਰਪੰਚ ਵਲੋਂ ਧਰਮਸ਼ਾਲਾ ਦੇ ਦਰਵਾਜ਼ੇ ਨਹੀਂ ਲਗਵਾਏ ਗਏ, ਇਸ ਸਮੇਂ ਧਰਮਸ਼ਾਲਾ ਅਧੂਰੀ ਪਈ ਹੈ ਅਤੇ ਸਰਪੰਚ ਵਲੋਂ ਮਿਲੀ ਗਰਾਂਟ ਪੂਰੀ ਖਰਚ ਨਾ ਕਰਕੇ ਆਪਣੇ ਅਹੁੱਦੇ ਦੀ ਦੁਰਵਰਤੋਂ ਕੀਤੀ ਹੈ।<br>4. ਸਰਪੰਚ ਵਲੋਂ ਪਿੰਡ ਵਿਚ ਬਣਵਾਈਆਂ ਲੈਟਰੀਨਾਂ ਦੇ ਪੂਰੇ ਪੈਸੇ ਖਰਚ ਨਹੀਂ ਕੀਤੇ ਗਏ ਅਤੇ ਕੰਮ ਅਧੂਰਾ ਪਿਆ ਹੈ। | ਸਰਪੰਚ ਨੂੰ ਇਸ ਦਫਤਰ ਦੇ ਪੱਤਰ ਨੰ: 4226 ਮਿਤੀ 25/6/07 ਰਾਹੀਂ ਨੋਟਿਸ ਜਾਰੀ ਕੀਤਾ ਗਿਆ ਹੈ। ਉੱਤਰ ਪ੍ਰਾਪਤ ਨਾ ਹੋਣ ਤੇ ਕੇਸ ਦੇ ਨਿਪਟਾਰੇ ਲਈ ਸੁਣਵਾਈ ਦੀ ਮਿਤੀ 18/10/07 22/11/07 ਨਿਸ਼ਚਿਤ ਕੀਤੀਆਂ ਗਈਆਂ ਅਤੇ ਹੁਣ ਸੁਣਵਾਈ ਦੀ ਆਖਰੀ ਮਿਤੀ 10/1/08 ਨਿਸ਼ਚਿਤ ਕੀਤੀ ਗਈ ਹੈ। |

[ ਦਿਹਾਤੀ ਵਿਕਾਸ ਅਤੇ ਪੰਚਾਇਤਾਂ ਮੰਤਰੀ ]

| | | | | | | |
|---|---|---|---|---|---|---|
| 9. | ਗੁਰਮੇਲ ਕੌਰ | ਉਲੱਕ | ਝੁਨੀਰ | — | ਸਰਪੰਚ ਵਲੋਂ ਗਰੀਬ ਪਰਿਵਾਰਾਂ ਨੂੰ ਪੱਕੇ ਮਕਾਨ ਬਣਾਉਣ ਲਈ 25,000/- ਰੁਪਏ ਦੀ ਗਰਾਂਟ ਪ੍ਰਾਪਤ ਹੋਈ ਸੀ ਇਸ ਵਿਚੋਂ 14,075/- ਦਾ ਮੈਟੀਰੀਅਲ ਖਰੀਦਿਆ ਗਿਆ ਅਤੇ ਬਾਕੀ ਦੀ ਰਕਮ ਦਾ ਗਬਨ ਕੀਤਾ ਗਿਆ। | ਜ਼ਿਲ੍ਹਾ ਵਿਕਾਸ ਅਤੇ ਪੰਚਾਇਤ ਅਫ਼ਸਰ, ਮਾਨਸਾ ਨੂੰ ਇਸ ਦਫ਼ਤਰ ਦੇ ਪੱਤਰ ਨੰ: 17579 ਮਿਤੀ 24/5/07 ਰਾਹੀਂ ਮੁਢਲੀ ਪੜਤਾਲ ਸੌਂਪੀ ਗਈ। ਰਿਪੋਰਟ ਅਜੇ ਤੱਕ ਪ੍ਰਾਪਤ ਨਹੀਂ ਹੋਈ। |
| 10. | ਕਰਮਜੀਤ ਕੌਰ | ਭਲਾਈ ਕੇ | ਝੁਨੀਰ | — | ਗਰਾਂਟਾਂ ਦੀ ਗਲਤ ਵਰਤੋਂ ਕਰਨ ਬਾਰੇ ਅਤੇ ਸਰਪੰਚ ਦੇ ਪਤੀ ਵਲੋਂ ਅਹੁੱਦੇ ਦੀ ਗਲਤ ਵਰਤੋਂ ਕਰਨ ਬਾਰੇ। | ਜ਼ਿਲ੍ਹਾ ਵਿਕਾਸ ਅਤੇ ਪੰਚਾਇਤ ਅਫ਼ਸਰ ਵਲੋਂ ਪੜਤਾਲ ਕੀਤੀ ਜਾ ਰਹੀ ਹੈ। |
| 11. | ਗੁਰਮੇਲ ਕੌਰ | ਦਾਨੇ ਵਾਲਾ | ਝੁਨੀਰ | — | ਗਰਾਂਟਾਂ ਵਿਚ ਘਪਲੇਬਾਜ਼ੀ ਕਰਨ ਸਬੰਧੀ। | ਬਲਾਕ ਵਿਕਾਸ ਅਤੇ ਪੰਚਾਇਤ ਅਫ਼ਸਰ, ਝੁਨੀਰ ਵਲੋਂ ਪੜਤਾਲ ਕੀਤੀ ਜਾ ਰਹੀ ਹੈ। |
| 12. | ਅਮਰਜੀਤ ਕੌਰ | ਬੁਰਜ ਭਲਾਈ ਕੇ | ਝੁਨੀਰ | — | 1. ਲੈਟਰੀਨਾਂ ਲਈ ਮਿਲੀ ਗਰਾਂਟ ਦੀ ਦੁਰਵਰਤੋਂ।<br>2. ਸ਼ਮਸ਼ਾਨਘਾਟ ਦੀ ਮਿਲੀ ਗਰਾਂਟ ਦੀ ਉਸਾਰੀ ਲਈ ਘਟੀਆ ਮੈਟੀਰੀਅਲ ਦੀ ਵਰਤੋਂ।<br>3. ਛੱਪੜ ਦੀ ਚਾਰ ਦੀਵਾਰੀ ਦੀ ਉਸਾਰੀ ਲਈ ਘਟੀਆਂ ਮੈਟੀਰੀਅਲ ਦੀ ਵਰਤੋਂ।<br>4. ਕਣਕ ਦੀ ਵੰਡ ਨਾ ਕਰਨਾ ਅਤੇ ਬਾਹਰ ਦੀ ਬਾਹਰ ਵਰਤਣਾ। | ਬਲਾਕ ਵਿਕਾਸ ਅਤੇ ਪੰਚਾਇਤ ਅਫ਼ਸਰ, ਝੁਨੀਰ ਵਲੋਂ ਪੜਤਾਲ ਕੀਤੀ ਜਾ ਰਹੀ ਹੈ। |

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ** : ਸਪੀਕਰ ਸਾਹਿਬ, ਮੰਤਰੀ ਜੀ ਨੇ ਫੁਰਮਾਇਆ ਹੈ ਕਿ ਸਾਰਾ ਵੇਰਵਾ ਅਨੁਲੱਗ ਵਿਚ ਦਿੱਤਾ ਗਿਆ ਹੈ ਕਿ 12 ਸਰਪੰਚਾਂ ਵਿਰੁੱਧ ਪੜਤਾਲ ਹੋਈ ਹੈ। ਸਪੀਕਰ ਸਾਹਿਬ, ਤੁਸੀਂ ਆਪ ਹੀ ਹੁਣੇ ਕਹਿ ਕੇ ਹਟੇ ਹੋ ਕਿ ਜਵਾਬ ਸਹੀ ਨਹੀਂ ਆ ਰਹੇ। ਮੈਂ ਸਾਰਾ ਪੜ੍ਹ ਕੇ ਦੇਖਿਆ ਹੈ ਔਰ ਇੱਕ ਵੀ ਇਨਕੁਆਰੀ ਸਹੀ ਨਹੀਂ ਹੋਈ ਔਰ ਜਿਹੜੀ ਵੈਂਡੇਟੇ ਵਾਲੀ ਗੱਲ ਹੈ, ਇਨ੍ਹਾਂ ਵੱਲੋਂ ਖਰਾਬ ਕੀਤਾ ਜਾ ਰਿਹਾ ਹੈ। ਸਪੀਕਰ ਸਾਹਿਬ, ਇਨ੍ਹਾਂ ਨੇ ਲਿਖਿਆ ਹੈ ਕਿ ਸਰਪੰਚ ਮੁਅੱਤਲ ਕੀਤੇ ਹਨ। ਮੈਂ ਇੱਕ ਸਰਪੰਚ ਦੀ ਉਦਾਹਰਣ ਦਿੰਦਾ ਹਾਂ। ਪਿੰਡ ਝੁਨੀਰ ਦਾ ਸਰਪੰਚ ਹੈ ਅਮਰੀਕ ਸਿੰਘ। ਉਸ ਬਾਰੇ ਲਿਖਿਆ ਹੈ ਕਿ ਉਹ ਸਰਪੰਚ ਵੱਲੋਂ ਜਾਣ-ਬੁੱਝ ਕੇ ਰਿਕਾਰਡ ਪੇਸ਼ ਨਹੀਂ ਕੀਤਾ ਜਾ ਰਿਹਾ ਹੈ ਜਦ ਕਿ ਇਹ ਰਿਕਾਰਡ ਵਿਜੀਲੈਂਸ ਕੋਲ ਪਿਆ ਹੈ ਔਰ ਇਹ ਕਹਿ ਰਹੇ ਹਨ ਕਿ ਰਿਕਾਰਡ ਨਹੀਂ ਦਿੱਤਾ ਗਿਆ। ਉਸ ਦਾ ਸਰਪੰਚ ਦਾ ਕਸੂਰ ਕੀ ਹੈ ? ਉਸ ਨੇ ਕਿਹਾ ਕਿ ਪੁਰਾਣੇ ਮੰਤਰੀ, ਐਕਸ ਰਾਜ ਸਭਾ ਮੈਂਬਰ ** ** ਨੇ 80 ਲੱਖ ਰੁਪਿਆ ਲਿਆ। ਇਸ ਬਾਰੇ ਬਕਾਇਦਾ ਕੇਸ ਵੀ ਚੱਲ ਰਿਹਾ ਹੈ। ਸਪੀਕਰ ਸਾਹਿਬ, ਮੰਤਰੀ ਜੀ ਨੇ ਆਪ ਫਿਰ ਇਹ ਵੀ ਮੰਨਿਆ ਹੈ ਕਿ ਇਹ ਰਿਕਾਰਡ ਵਿਜੀਲੈਂਸ ਕੋਲ ਪਿਆ ਹੈ।

**ਮਾਨਯੋਗ ਸਪੀਕਰ** : **ਨਾਂ ਕੱਟ ਦਿੱਤਾ ਜਾਵੇ।

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਇਨਕੁਆਇਰੀ ਕਰਵਾਉਣਗੇ ਜਾਂ ਕੋਈ ਇੰਡੀਪੈਂਡੈਂਟ ਕਮੇਟੀ ਬਣਾ ਕੇ ਜੋ ਹਾਊਸ ਦੀ ਹੋਵੇ, ਉਸ ਰਾਹੀਂ ਇਨਕੁਆਇਰੀ ਕਰਵਾਉਣਗੇ ਜਾਂ ਫਿਰ ਕਿਸੇ ਸਿਟਿੰਗ ਜੱਜ ਤੋਂ ਇਨਕੁਆਇਰੀ ਕਰਵਾਉਣਗੇ ਤਾਂ ਕਿ ਸਾਰਾ ਕੁਝ ਪਤਾ ਲੱਗ ਸਕੇ। ਕੋਈ ਸਬ ਕਮੇਟੀ ਹੀ ਬਣਾ ਦਿਓ ਤਾਂ ਕਿ ਤੁਹਾਡੀਆਂ ਜੋ ਇਨਕੁਆਇਰੀਆਂ ਹੋਈਆਂ ਹਨ, ਉਨ੍ਹਾਂ ਬਾਰੇ ਲੋਕਾਂ ਨੂੰ ਸਹੀ ਪਤਾ ਲੱਗ ਸਕੇ। ਹਾਊਸ ਨੂੰ ਚਾਨਣਾ ਹੋ ਸਕੇ। ਤੁਸੀਂ ਕਹਿ ਰਹੇ ਹੋ ਕਿ ਵੈਂਡੇਟਾ ਨਹੀਂ ਹੋ ਰਿਹਾ ਪਰ 12 ਸਰਪੰਚ ਘੁੰਮਣਘੇਰੀ ਵਿਚ ਪਏ ਹੋਏ ਹਨ। ਬਾਦਲ ਸਾਹਿਬ ਕਹਿ ਰਹੇ ਹਨ ਕਿ ਪੰਜਾਬ ਨੂੰ ਕੈਲੀਫੋਰਨੀਆ ਬਣਾ ਦੇਣਾ ਹੈ, ਸਵਿਟਜ਼ਰਲੈਂਡ ਬਣਾ ਦੇਣਾ ਹੈ ਪਰ ਇਹ ਝੁਨੀਰ ਪਿੰਡ ਦੀ ਹੀ ਹਾਲਤ ਦੇਖ ਲੈਣ। ਤੁਸੀਂ ਸਰਪੰਚਾਂ ਨੂੰ 20-20 ਲੱਖ ਰੁਪਿਆ ਦੇ ਰਹੇ ਹੋ ਪਰ ਉੱਥੇ ਇੱਟ ਤੱਕ ਨਹੀਂ ਲੱਗੀ। (ਵਿਘਨ) ਮੰਤਰੀ ਜੀ, ਇਸ ਬਾਰੇ ਦੱਸਣ।

**ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਦੱਸਣਾ ਚਾਹੁੰਦਾ ਹਾਂ ਕਿ ਪਿੱਛੇ ਜਿਹੇ ਪੰਜਾਬ ਨਿਰਮਾਣ ਸਕੀਮ ਆਈ ਸੀ, ਉਸ ਦੇ ਤਹਿਤ ਪਿੰਡਾਂ ਦੀਆਂ ਪੰਚਾਇਤਾਂ ਨੂੰ ਪੈਸੇ ਦਿੱਤੇ ਗਏ। ਇਸ ਉਪਰੰਤ ਜਿਹੜੀਆਂ ਪੈਨਸ਼ਨਾਂ ਹਨ, ਉਹ ਵੀ ਸਰਪੰਚ ਬਣਾਉਂਦੇ ਹਨ ਔਰ ਇਸ ਬਾਰੇ ਕਾਫ਼ੀ ਸ਼ਿਕਾਇਤਾਂ ਆਈਆਂ। ਉਨ੍ਹਾਂ

** Expunged as ordered by the Chair.

[ ਦਿਹਾਤੀ ਵਿਕਾਸ ਅਤੇ ਪੰਚਾਇਤਾਂ ਮੰਤਰੀ ]

ਸ਼ਿਕਾਇਤਾਂ ਦੇ ਆਧਾਰ ਤੇ ਫਿਰ ਪੜਤਾਲ ਕਰਵਾਈ ਜਾਂਦੀ ਹੈ। ਪਹਿਲਾਂ ਬੀ.ਡੀ.ਓ. ਇਨਕੁਆਇਰੀ ਕਰਵਾਉਂਦਾ ਹੈ। ਫਿਰ ਉਹ ਰਿਪੋਰਟ ਡੀ.ਡੀ.ਪੀ.ਓ. ਨੂੰ ਦਿੰਦਾ ਹੈ। ਡੀ.ਡੀ.ਪੀ.ਓ. ਰਿਪੋਰਟ ਡਾਇਰੈਕਟਰ ਨੂੰ ਕਰਦਾ ਹੈ ਤੇ ਫਿਰ ਡਾਇਰੈਕਟਰ ਸਬੰਧਤ ਧਿਰ ਨੂੰ ਮੌਕਾ ਦਿੰਦਾ ਹੈ ਜਿਸ ਦੇ ਖਿਲਾਫ ਕੇਸ ਹੁੰਦਾ ਹੈ। ਇਹ ਕਾਫੀ ਲੰਮਾ ਪ੍ਰਾਸੈਸ ਹੈ। ਇਹ ਜੋ ਜਵਾਬ ਦਿੱਤਾ ਹੈ ਜਾਂ ਜੋ ਪ੍ਰਾਸੈਸ ਹੋ ਰਿਹਾ ਹੈ, ਉਹ ਠੀਕ ਹੋ ਰਿਹਾ ਹੈ। ਕੋਈ ਵੈਂਡੇਟਾ ਨਹੀਂ ਹੈ। ਇਹ ਆਪਣੇ ਪਿਛਲੇ ਸਮੇਂ ਦਾ ਰਿਕਾਰਡ ਦੇਖ ਲੈਣ। ਇਨ੍ਹਾਂ ਦੇ ਸਮੇਂ ਵੀ 228 ਸਰਪੰਚਾਂ ਨੂੰ ਮੁਅੱਤਲ ਕੀਤਾ ਗਿਆ।

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ** : ਸਪੀਕਰ ਸਾਹਿਬ, ਇਹ ਤਾਂ ਪ੍ਰਾਸੈਸ ਹੋ ਗਿਆ ਹੈ ਕਿ ਡਾਇਰੈਕਟਰ ਤੱਕ ਕੇਸ ਜਾਂਦਾ ਹੈ ਪਰ ਮੈਂ ਤਾਂ ਇਹ ਕਿਹਾ ਸੀ ਕਿ ਝੁਨੀਰ ਪਿੰਡ ਦੇ ਸਰਪੰਚ ਦਾ ਰਿਕਾਰਡ ਵਿਜੀਲੈਂਸ ਕੋਲ ਪਿਆ ਹੈ ਪਰ ਇਹ ਕਹਿ ਰਹੇ ਹਨ ਕਿ ਜਾਣ ਬੁੱਝ ਕੇ ਨਹੀਂ ਦਿੱਤਾ। ਕੀ ਇਸ ਬਾਰੇ ਇਨਕੁਆਇਰੀ ਕਰਵਾਉਣਗੇ ?

**ਮੰਤਰੀ** : ਸਪੀਕਰ ਸਾਹਿਬ, ਜੇ ਕਿਸੇ ਕੇਸ ਵਿਚ ਕੁਝ ਹੋ ਗਿਆ ਹੈ ਤਾਂ ਇਹ ਲਿਖ ਕੇ ਦੱਸ ਦੇਣ। ਅਸੀਂ ਇਨਕੁਆਇਰੀ ਕਰਵਾ ਲਵਾਂਗੇ। ਜੇ ਕੋਈ ਗਲਤ ਕੰਮ ਹੋਇਆ ਹੈ ਤਾਂ ਉਹ ਠੀਕ ਕਰਾਂਗੇ।

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ** : ਸਪੀਕਰ ਸਾਹਿਬ, ਮੈਂ ਤਾਂ ਇੱਕ ਸਿੰਪਲ ਜਿਹੀ ਗੱਲ ਪੁੱਛੀ ਹੈ ਕਿ ਤੁਸੀਂ ਹਾਊਸ ਦੀ ਸਬ ਕਮੇਟੀ ਬਣਾ ਕੇ ਇਨਕੁਆਇਰੀ ਕਰਵਾ ਲਓ। ਸਾਰੀ ਸਚਾਈ ਸਾਹਮਣੇ ਆ ਜਾਵੇਗੀ।

**ਮਾਨਯੋਗ ਸਪੀਕਰ** : ਤੁਸੀਂ ਕੁਐਸਚਨ ਪੁੱਛੋ।

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ** : ਸਪੀਕਰ ਸਾਹਿਬ, ਤੁਸੀਂ ਹਾਊਸ ਦੀ ਕਮੇਟੀ ਬਣਾ ਦਿਓ। ਜੋ ਡਾਇਰੈਕਟਰ ਦੀ ਰਿਪੋਰਟ ਹੈ, ਉਸ ਤੇ ਸਾਨੂੰ ਵਿਸ਼ਵਾਸ ਨਹੀਂ। ਤੁਸੀਂ ਹਾਊਸ ਦੀ ਕਮੇਟੀ ਬਣਾ ਦਿਓ। ਪੰਜ ਐਮ.ਐਲ.ਏ. ਤੁਹਾਡੇ ਹੋ ਜਾਣ ਤੇ ਦੋ ਸਾਡੇ ਲੈ ਲਓ।

**ਮੰਤਰੀ** : ਸਪੀਕਰ ਸਾਹਿਬ, ਮੈਂ ਤਾਂ ਇਨ੍ਹਾਂ ਨੂੰ ਭਰੋਸਾ ਦਿੱਤਾ ਹੈ ਕਿ ਇਸ ਦੀ ਪੜਤਾਲ ਕਰਵਾ ਲਵਾਂਗੇ। ਜੇ ਕੋਈ ਗਲਤ ਕੰਮ ਹੋਇਆ ਹੈ ਤਾਂ ਅਸੀਂ ਮਾਫੀ ਵੀ ਮੰਗਾਂਗੇ ਪਰ ਅਜਿਹਾ ਹੋਇਆ ਨਹੀਂ।

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਮੈਂ ਮਾਨਯੋਗ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿ ਇਹ ਇਕੱਲੇ ਇੱਕ ਹਲਕੇ ਵਿਚ ਹੀ ਨਹੀਂ, ਮੇਰੇ ਹਲਕੇ ਵਿਚ ਸੱਤ ਪਿੰਡਾਂ ਦਾ ਰਿਕਾਰਡ ਤਲਬ ਕੀਤਾ ਗਿਆ ਹੈ। ਇਨ੍ਹਾਂ ਵੱਲੋਂ ਹੀ ਅਫ਼ਸਰ ਐਪੁਆਇੰਟ ਕੀਤਾ ਗਿਆ ਸੀ, ਜਿਸ ਨੇ ਇਨਕੁਆਇਰੀ ਕਰਨੀ ਸੀ। ਉਨ੍ਹਾਂ ਸੱਤੇ ਦੀਆਂ ਸੱਤੇ ਪੰਚਾਇਤਾਂ ਦੇ ਖਿਲਾਫ ਜੋ ਵੀ ਦੋਸ਼ ਲਗਾਏ ਗਏ ਸਨ, ਉਨ੍ਹਾਂ ਵਿੱਚੋਂ

ਕੋਈ ਵੀ ਸਹੀ ਸਾਬਤ ਨਹੀਂ ਹੋਇਆ। ਇਨ੍ਹਾਂ ਦੇ ਆਪਣੇ ਅਪੁਆਇੰਟ ਕੀਤੇ ਅਫ਼ਸਰ ਨੇ ਸਭ ਨੂੰ ਬਰੀ ਕਰ ਦਿੱਤਾ। ਜਿਸ ਨੇ ਹਰਾਸ ਕੀਤਾ, ਕੀ ਉਸ ਦੇ ਖਿਲਾਫ ਕਾਰਵਾਈ ਕਰਨ ਦਾ ਭਰੋਸਾ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਆਨਰੇਬਲ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਤੁਹਾਨੂੰ ਤਾਂ ਐਪਰੀਸ਼ੀਏਟ ਕਰਨਾ ਚਾਹੀਦਾ ਹੈ ਕਿ ਸਾਡੇ ਅਫ਼ਸਰਾਂ ਨੇ ਜੋ ਕੀਤਾ, ਠੀਕ ਕੀਤਾ। ਜੇਕਰ ਉਹ ਗਲਤ ਕਰਦੇ ਤਾਂ ਉਨ੍ਹਾਂ ਦੇ ਖਿਲਾਫ ਐਕਸ਼ਨ ਕਰਦੇ। ਤੁਸੀਂ ਤਾਂ ਐਪਰੀਸ਼ੀਏਟ ਕਰੋ ਕਿ ਜੋ ਕੀਤਾ ਹੈ, ਠੀਕ ਕੀਤਾ ਹੈ।

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਇਨ੍ਹਾਂ ਨੇ ਸੱਤ ਪੰਚਾਇਤਾਂ ਦਾ ਰਿਕਾਰਡ ਤਲਬ ਕੀਤਾ। ਉਹ ਪਿੰਡ ਹਨ – ਗੁਰਥੜੀ, ਚੱਕ ਸਿੰਘ ਵਾਲਾ, ਨਰਸਿੰਗ ਕਲੋਨੀ, ਫਰੀਦਕੋਟ ਕੋਟਲੀ, ਕੋਟਲੀ ਸਾਬੋ, ਮੋਹਾਲਾ ਆਦਿ। ਇਨ੍ਹਾਂ ਪੰਚਾਇਤਾਂ ਨੂੰ ਤੁਹਾਡੇ ਅਫ਼ਸਰ ਨੇ ਬਰੀ ਕਰਾਰ ਦੇ ਦਿੱਤਾ ਪਰ ਜਿਸ ਨੇ ਕਾਲ ਕਰਕੇ ਤਿੰਨ-ਚਾਰ ਮਹੀਨੇ ਹਰਾਸ ਕੀਤਾ, ਕੀ ਉਸ ਦੇ ਖਿਲਾਫ਼ ਇਹ ਕਾਰਵਾਈ ਕਰਨਗੇ ?

**ਮੰਤਰੀ** : ਸਾਡੇ ਕੋਲ ਜੇ ਕੋਈ ਬੰਦਾ ਕੰਪਲੇਂਟ ਲੈ ਕੇ ਆਉਂਦਾ ਹੈ ਤਾਂ ਅਸੀਂ ਉਸ ਦੀ ਇਨਕੁਆਇਰੀ ਕਰਵਾਉਂਦੇ ਹਾਂ। ਜੇ ਅਫ਼ਸਰ ਦੀ ਗੱਲ ਠੀਕ ਹੈ ਤਾਂ ਅਸੀਂ ਗਲਤ ਕਿਵੇਂ ਕਹਿ ਸਕਦੇ ਹਾਂ। ਇਨਕੁਆਇਰੀ ਤਾਂ ਸਾਨੂੰ ਕਰਵਾਉਣੀ ਹੀ ਪਵੇਗੀ।

**ਸਰਦਾਰ ਮੱਖਣ ਸਿੰਘ** : ਤੁਸੀਂ ਐਮ.ਐਲ.ਏ. ਨੂੰ ਬੰਦਾ ਨਹੀਂ ਸਮਝਦੇ। ਮੈਂ ਕੰਪਲੇਂਟ ਲੈ ਕੇ ਆਇਆ ਹਾਂ ਕਿ ਸੱਤ ਪਿੰਡਾਂ ਦੀ ਗਲਤ... (ਵਿਘਨ)...

**ਮਾਨਯੋਗ ਸਪੀਕਰ** : ਤੁਹਾਡੀ ਸਪਲੀਮੈਂਟਰੀ ਕੀ ਹੈ ? ...(ਵਿਘਨ)... ਪਲੀਜ਼ ਮੱਖਣ ਸਿੰਘ ਜੀ, ਨਾਭਾ ਸਾਹਿਬ ਨੂੰ ਬੋਲਣ ਦਿਓ।

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਮੈਂ ਗੁਜ਼ਾਰਿਸ਼ ਕਰਨੀ ਚਾਹੁੰਦਾ ਹਾਂ, ਸਾਡੇ ਸੁਖਪਾਲ ਜੀ ਨੇ ਵੀ ਜ਼ਿਕਰ ਕੀਤਾ ਹੈ, ਇਹ ਗਲਤ ਰਵਾਇਤਾਂ ਚਾਹੇ ਸਾਡੇ ਸਮੇਂ ਤੋਂ ਹਨ, ਚਾਹੇ ਸਾਡੇ ਤੋਂ ਪਹਿਲਾਂ ਦੀਆਂ ਹਨ, ਅਸੀਂ ਹੁਣ ਇਸ ਵਿੱਚ ਤਬਦੀਲੀ ਕਰੀਏ। ਹੁਣ ਮਾਹੌਲ ਨੂੰ ਬਦਲਣ ਦੀ ਕੋਸ਼ਿਸ਼ ਕਰੀਏ। ਇੱਥੇ ਵਜ਼ੀਰ ਸਾਹਿਬ ਵਾਰ-ਵਾਰ ਕਹਿ ਰਹੇ ਹਨ ਕਿ ਪਹਿਲਾਂ ਵੀ ਇਸੇ ਤਰ੍ਹਾਂ ਹੁੰਦਾ ਰਿਹਾ ਹੈ। ਇਥੇ ਮੈਂਬਰ ਸਾਹਿਬ ਨੇ ਵੀ ਜ਼ਿਕਰ ਕੀਤਾ ਹੈ, ਮੈਂ ਵੀ ਵਿਸ਼ਵਾਸ ਲੈਣਾ ਚਾਹੁੰਦਾ ਹਾਂ ਕਿ ਹਾਊਸ ਦੀਆਂ ਪਰੰਪਰਾਵਾਂ ਨੂੰ ਬਰਕਰਾਰ ਰੱਖਦੇ ਹੋਏ ਇੱਥੇ ਸਬ-ਕਮੇਟੀ ਨਿਯੁਕਤ ਕਰ ਦੇਣ। ਸਿਰਫ਼ ਇੰਨਾ ਹੀ ਵਿਸ਼ਵਾਸ ਲੈਣਾ ਹੈ, ਇਸ ਦੀ ਹੀ ਮੰਗ ਕਰ ਰਿਹਾ ਹਾਂ। ਸਪੀਕਰ ਸਾਹਿਬ, ਮੇਰੇ ਹਲਕੇ ਨਾਭੇ ਦੀਆਂ 147 ਪੰਚਾਇਤਾਂ ਵਿੱਚੋਂ 66 ਸਰਪੰਚਾਂ ਦੀ ਇਨਕੁਆਇਰੀ ਚੱਲ ਰਹੀ ਹੈ। ਕਮ-ਅਜ਼-ਕਮ ਇੰਨਾ ਕੁ ਕਰ ਦਿਉ ਕਿ ਹਾਊਸ ਦੀ ਸਬ-ਕਮੇਟੀ ਨਿਯੁਕਤ ਕਰ ਦਿਉ।

**ਮੰਤਰੀ** : ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਪਿਛਲੇ ਪੰਜ ਸਾਲਾਂ ਦੌਰਾਨ 1000 ਸਰਪੰਚ ਪਿਛਲੀ ਸਰਕਾਰ ਨੇ ਸਸਪੈਂਡ ਕੀਤੇ ਸਨ, ਅਸੀਂ ਤਾਂ 249 ਹੀ ਕੀਤੇ ਹਨ।

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਇਹੀ ਤਾਂ ਮੈਂ ਕਹਿ ਰਿਹਾ ਹਾਂ ਕਿ ਮਾੜੀ ਰਵਾਇਤ ਹੈ। ਇਸ ਵਿਚ ਤਬਦੀਲੀ ਲਿਆਉਣ ਦੀ ਲੋੜ ਹੈ। ਇਥੇ ਗੱਲਾਂ ਡਿਵੈਲਪਮੈਂਟ ਦੀਆਂ, ਤਰੱਕੀਆਂ ਦੀਆਂ ਕਰਦੇ ਹਨ ਕਿ ਤਬਦੀਲੀ ਦੀ ਭਾਵਨਾ ਨਾਲ ਚੱਲ ਰਹੇ ਹਾਂ। ਇਹੀ ਤਾਂ ਵੈਂਡੇਟਾ ਹੈ, ਇਹੀ ਤਾਂ ਅਸੀਂ ਕਹਿ ਰਹੇ ਹਾਂ। ਸਪੀਕਰ ਸਾਹਿਬ ...(ਵਿਘਨ)...

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਤੋਂ ਜਾਣਨਾ ਚਾਹੁੰਦਾ ਹਾਂ ਕਿ ਇਨ੍ਹਾਂ ਦਾ ਕਿੰਨੇ ਕੁ ਸਰਪੰਚ ਸਸਪੈਂਡ ਕਰਨ ਦਾ ਨਿਸ਼ਾਨਾ ਹੈ, ਕਿੰਨਾ ਟਾਰਗੈਟ ਮਿਥਿਆ ਹੈ ?

**ਮੰਤਰੀ** : ਕੋਈ ਟਾਰਗੈਟ ਮਿਥਿਆ ਨਹੀਂ ਗਿਆ। ਜਿਨ੍ਹਾਂ ਲੋਕਾਂ ਨੇ ਪਬਲਿਕ ਦਾ ਪੈਸਾ ਖਾਧਾ ਹੈ, ਇੰਬੈਜ਼ਲਮੈਂਟ ਕੀਤੀ ਹੈ, ਉਨ੍ਹਾਂ ਸਾਰਿਆਂ ਦੇ ਖਿਲਾਫ਼ ਐਕਸ਼ਨ ਹੋਣਗੇ, ਭਾਵੇਂ ਉਨ੍ਹਾਂ ਦੀ ਗਿਣਤੀ ਕਿੰਨੀ ਵੀ ਹੋਵੇ।

**ਸਰਦਾਰ ਗੁਰਪ੍ਰੀਤ ਸਿੰਘ ਕਾਂਗੜ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਤੋਂ ਇਹ ਗੱਲ ਪੁੱਛਣਾ ਚਾਹੁੰਦਾ ਹਾਂ ਕਿ ਮੇਰੇ ਰਾਮਪੁਰਾ ਫੂਲ ਹਲਕੇ ਦੇ ਵਿਚ ਜਿਹੜੇ ਅਕਾਲੀ ਦਲ ਦੇ ਉਮੀਦਵਾਰ ਸੀ, ਉਸ ਦੀ ਨੂੰਹ ਡੀ.ਡੀ.ਪੀ.ਓ. ਬਠਿੰਡਾ ਲੱਗ ਗਈ ਹੈ। ਰਾਮਪੁਰਾ ਫੂਲ ਹਲਕੇ ਦੇ ਜਿੰਨੇ ਕਾਂਗਰਸੀ ਸਰਪੰਚਾਂ ਦੇ ਖਿਲਾਫ਼ ਇਨਕੁਆਇਰੀ ਹੋਈ ਉਨ੍ਹਾਂ ਦੇ ਖਿਲਾਫ 420 ਦੇ ਪਰਚੇ ਵੀ ਰਜਿਸਟਰ ਹੋਏ ਅਤੇ ਸਰਪੰਚ ਅੰਦਰ ਵੀ ਕੀਤੇ ਗਏ। ਤਕਰੀਬਨ 15-16 ਸਰਪੰਚ ਹਾਈ ਕੋਰਟ ਦੀ ਸ਼ਰਨ ਲੈ ਕੇ ਆਏ ਹਨ। ਮੈਂ ਇਨ੍ਹਾਂ ਤੋਂ ਵਿਸ਼ਵਾਸ ਲੈਣਾ ਚਾਹੁੰਦਾ ਹਾਂ ਕਿ ਜਿਹੜੇ ਪਰਚੇ ਹੋਏ ਹਨ, ਕੀ ਉਹ ਕੈਂਸਲ ਕਰਵਾਉਣਗੇ ?

**ਮਾਨਯੋਗ ਸਪੀਕਰ** : ਕੀ ਇਹ ਕੇਸ ਸਬ-ਜੂਡਿਸ ਹਨ ? ਜੇਕਰ ਇਹ ਸਬ-ਜੂਡਿਸ ਹਨ ਤਾਂ ਉਸ ਦਾ ਇਹ ਕੀ ਜਵਾਬ ਦੇਣਗੇ।

**ਸਰਦਾਰ ਗੁਰਪ੍ਰੀਤ ਸਿੰਘ ਕਾਂਗੜ** : ਸਪੀਕਰ ਸਾਹਿਬ, ਇੱਕ ਤਰਫ਼ਾ ਕਾਰਵਾਈ ਕਰਕੇ, ਜਦੋਂ ਕਿ ਐਕਸੀਅਨ ਸਾਹਿਬ ਨੇ ਕਲੀਅਰੈਂਸ ਦਿੱਤੀ ਹੈ, ਫਿਰ ਵੀ ਉਨ੍ਹਾਂ ਦੇ ਖਿਲਾਫ ਪੁਲੀਟੀਕਲ ਵੈਂਡੇਟੇ ਅਧੀਨ ਪਰਚੇ ਰਜਿਸਟਰ ਹੋਈ ਜਾਂਦੇ ਹਨ।

**ਮੰਤਰੀ** : ਜਿਨ੍ਹਾਂ ਦੇ ਖਿਲਾਫ ਕੇਸ ਰਜਿਸਟਰ ਹੋਏ ਹਨ, ਉਹ ਅਦਾਲਤਾਂ ਵਿੱਚ ਹਨ ਤਾਂ ਇਸ ਦਾ ਫੈਸਲਾ ਹੁਣ ਅਦਾਲਤਾਂ ਕਰਨਗੀਆਂ।

**ਸਰਦਾਰ ਜਸਬੀਰ ਸਿੰਘ ਖੰਗੂੜਾ** : ਸਪੀਕਰ ਸਾਹਿਬ, ਇਹ ਸਰਕਾਰ ਬਣਨ ਤੋਂ ਬਾਅਦ ਬੜੀ ਤੇਜੀ ਨਾਲ ਸਾਡੇ ਸਰਪੰਚਾਂ ਦੇ ਰਿਕਾਰਡ ਘੋਖੇ ਗਏ ਹਨ।

ਘੋਖੇ ਵੀ ਕਿਵੇਂ, ਸਾਡੇ ਹਲਕੇ ਦੇ ਅਕਾਲੀ ਇੰਚਾਰਜ਼ ਜੋ ਹਨ, ਉਨ੍ਹਾਂ ਨੇ ਡੀ.ਡੀ.ਪੀ.ਓ. ਤੇ ਪਰੈਸ਼ਰ ਪਾਇਆ, ਬੀ.ਡੀ.ਪੀ.ਓ. ਤੇ ਪਰੈਸ਼ਰ ਪਾਇਆ। ਪੁਲਿਸ ਦੀ ਬੰਦੂਕ ਨਾਲ ਉਨ੍ਹਾਂ ਦੇ ਰਿਕਾਰਡ ਖੋਹੇ ਗਏ ਜਿਸ ਦੀ ਰਿਲੀਜ਼ ਲਈ ਸਾਨੂੰ ਹਾਈ ਕੋਰਟ ਦੇ ਵਿੱਚ ਜਾ ਕੇ ਲੜਾਈ ਲੜਨੀ ਪਈ। ਮੈਂ ਮੁੱਖ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੇ ਪੁਲਿਸ ਦੀ ਬੰਦੂਕ ਨਾਲ ਰਿਕਾਰਡ ਖੋਹੇ ਗਏ ਸਨ ਕੀ ਉਹ ਸਰਕਾਰ ਦੀ ਇਸ਼ੂ ਪਾਲਿਸੀ ਸੀ ? ਜੇਕਰ ਇਹ ਸਰਕਾਰ ਦੀ ਪਾਲਿਸੀ ਨਹੀਂ ਸੀ ਤਾਂ ਅਸੀਂ ਜਦੋਂ ਸਰਕਾਰ ਨੂੰ ਲਿਖ ਕੇ ਕੰਪਲੇਂਟਾਂ ਦਿੱਤੀਆਂ ਤਾਂ...

**ਮਾਨਯੋਗ ਸਪੀਕਰ** : ਤੁਸੀਂ ਸਪਲੀਮੈਂਟਰੀ ਕਰੋ।

**ਸਰਦਾਰ ਜਸਬੀਰ ਸਿੰਘ ਖੰਗੂੜਾ** : ਸਪਲੀਮੈਂਟਰੀ ਹੀ ਕਰ ਰਿਹਾ ਹਾਂ ਜੀ। ਫਿਰ ਉਨ੍ਹਾਂ ਡੀ.ਡੀ.ਪੀ.ਓਜ਼ ਅਤੇ ਬੀ.ਡੀ.ਪੀ.ਓਜ਼ ਦੇ ਖਿਲਾਫ਼ ਕੇਸ ਦਰਜ ਕਿਉਂ ਨਹੀਂ ਕੀਤੇ ਗਏ ?

**ਮਾਨਯੋਗ ਸਪੀਕਰ** : ਤੁਸੀਂ ਸਪਲੀਮੈਂਟਰੀ ਕਰੋ।

**ਸਰਦਾਰ ਜਸਬੀਰ ਸਿੰਘ ਖੰਗੂੜਾ** : ਬਾਦਲ ਸਾਹਿਬ ਕਹਿੰਦੇ ਹਨ ਕਿ ਕਿਸੇ ਦੇ ਖਿਲਾਫ਼ ਕੋਈ ਝੂਠੇ ਪਰਚੇ ਦਰਜ ਨਹੀਂ ਹੁੰਦੇ। ਪਰ ਬਾਦਲ ਸਾਹਿਬ, ਪਹਿਲੀ ਮਾਰਚ ਤੋਂ ਲੈ ਕੇ ਹੁਣ ਤੱਕ ਸਾਡੇ 15 ਸਰਪੰਚਾਂ ਦੇ ਖਿਲਾਫ਼ ਪਰਚੇ ਦਰਜ ਹੋਏ ਹਨ ਪਰ ਤੁਸੀਂ ਕਹਿੰਦੇ ਹੋ ਕਿ ਇਸ ਤਰ੍ਹਾਂ ਨਹੀਂ ਹੋਇਆ। ...(ਵਿਘਨ)...

**ਮਾਨਯੋਗ ਸਪੀਕਰ** : ਇਸ ਸਵਾਲ ਤੇ ਕਾਫ਼ੀ ਸਪਲੀਮੈਂਟਰੀਜ਼ ਹੋ ਗਈਆਂ ਹਨ। Please sit down. ਸਵਾਲ ਨੰਬਰ 257 ਅਤੇ 258 ਦੀ ਐਕਸਟੈਨਸ਼ਨ ਮੰਗੀ ਗਈ ਹੈ। ਨੈਕਸਟ 236 ਸਰਦਾਰ ਅਜੀਤ ਸਿੰਘ ਸ਼ਾਂਤ। ...(ਵਿਘਨ)...

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ** : ਮਾਨਯੋਗ ਸਪੀਕਰ ਸਾਹਿਬ, ਕੀ ਇਹ ਸਰਕਾਰ ਸਬ ਕਮੇਟੀ ਬਣਾਉਣ ਤੋਂ ਭੱਜ ਰਹੀ ਹੈ ?

**ਮਾਨਯੋਗ ਸਪੀਕਰ** : ਮੋਫਰ ਜੀ, ਤੁਸੀਂ ਸਬ ਕਮੇਟੀ ਤੋਂ ਅਗਾਂਹ ਵਾਲੇ ਪਾਸੇ ਭੱਜ ਗਏ ਹੋ, ਭਾਸ਼ਣ ਵਾਲੇ ਪਾਸੇ। ਫਿਰ ਮੈਂ ਜਵਾਬ ਦੀ ਕਿਸ ਤਰ੍ਹਾਂ ਆਸ ਕਰਾਂ।

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ** : ਸਪੀਕਰ ਸਾਹਿਬ, ਮੈਂ ਤਾਂ ਸਿਰਫ ਸਬ ਕਮੇਟੀ ਬਣਾਉਣ ਦੀ ਗੱਲ ਕੀਤੀ ਹੈ ਇਸ ਤੋਂ ਹੋਰ ਜ਼ਿਆਦਾ ਨਹੀਂ ਕਿਹਾ।

**ਮਾਨਯੋਗ ਸਪੀਕਰ** : ਮਾਨਯੋਗ ਮਨਿਸਟਰ ਸਾਹਿਬ, ਸਬ ਕਮੇਟੀ ਦੇ ਮੁਤੱਲਕ ਦੱਸੋ।

**ਮੰਤਰੀ** : ਮੈਂ ਤਾਂ ਕਿਹਾ ਹੈ ਕਿ ਜੇਕਰ ਇਨ੍ਹਾਂ ਨੂੰ ਕੋਈ ਇਤਰਾਜ਼ ਹੈ ਤਾਂ ਇਹ ਮੈਨੂੰ ਦੱਸ ਦੇਣ ਤਾਂ ਮੈਂ ਉਸ ਦੀ ਇਨਕੁਆਇਰੀ ਕਰਵਾ ਲਵਾਂਗਾ। ...(ਵਿਘਨ)

**ਮੁੱਖ ਮੰਤਰੀ** : ਸਪੀਕਰ ਸਾਹਿਬ, ਤੁਹਾਡੀ ਵੀ ਬੜੀ ਲੰਮੀ ਸਿਆਸਤ ਹੈ। ਕੀ ਅੱਜ ਤੱਕ ਕਿਸੇ ਸਰਪੰਚ ਦੀ ਇਨਕੁਆਇਰੀ ਵਾਸਤੇ ਅਸੈਂਬਲੀ ਦੇ ਮੈਂਬਰਾਂ ਦੀ ਕੋਈ ਸਬ ਕਮੇਟੀ ਬਣੀ ਹੈ ? ਪ੍ਰੋਸੀਜ਼ਰ ਇਹ ਹੈ ਕਿ ਡੀ.ਡੀ.ਪੀ.ਓ., ਡਿਪਟੀ ਡਾਇਰੈਕਟਰ, ਡਾਇਰੈਕਟਰ ਅਤੇ ਸੈਕਟਰੀ ਉਨ੍ਹਾਂ ਤੱਕ ਅਪੀਲ ਜਾਂਦੀ ਹੈ। ਸਪੀਕਰ ਸਾਹਿਬ, ਜਿਹੜੇ ਪਹਿਲਾਂ ਇਥੇ ਮਨਿਸਟਰ ਸਾਹਿਬ ਸਨ ਜਿਨ੍ਹਾਂ ਦੇ ਖਿਲਾਫ਼ ਚਾਰਜ ਵੀ ਲੱਗੇ ਸਨ ਉਨ੍ਹਾਂ ਦੇ ਸਬੰਧ ਵਿਚ ਹਾਊਸ ਦੀ ਕਮੇਟੀ ਨਹੀਂ ਬਣੀ ਤਾਂ ਫਿਰ ਸਰਪੰਚ ਦੀ ਇਨਕੁਆਇਰੀ ਵਾਸਤੇ ਹਾਊਸ ਦੀ ਕਮੇਟੀ ਕਿਉਂ ਬਣਾ ਦਿਉ ?

---

## ਨਿਸ਼ਾਨ ਵਾਲੇ ਪ੍ਰਸ਼ਨ ਨੰ: **257 ਅਤੇ *258

**ਮਾਨਯੋਗ ਸਪੀਕਰ** : ਇਨ੍ਹਾਂ ਪ੍ਰਸ਼ਨਾਂ ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

ਅਗਲਾ ਸਵਾਲ। ਸਰਦਾਰ ਅਜੀਤ ਸਿੰਘ ਸ਼ਾਂਤ।

---

## ਰਾਜ ਵਿਚ ਪੌਦੇ ਲਗਾਉਣ ਦੀ ਮੁਹਿੰਮ

***236. ਸਰਦਾਰ ਅਜੀਤ ਸਿੰਘ ਸ਼ਾਂਤ** : ਕੀ ਜੰਗਲਾਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਵਿੱਚ ਪੌਦੇ ਲਗਾਉਣ ਲਈ ਕੋਈ ਵਿਸ਼ੇਸ਼ ਮੁਹਿੰਮ ਸ਼ੁਰੂ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ ?

**ਸ਼੍ਰੀ ਤਿਕਸ਼ਨ ਸੂਦ** : ਜੀ ਹਾਂ ਸ਼੍ਰੀਮਾਨ। 2007-12 ਦੇ ਸਮੇਂ ਦੌਰਾਨ 74.90 ਕਰੋੜ ਰੁਪਏ ਦੀ ਕੁੱਲ ਲਾਗਤ ਨਾਲ 20,000 ਹੈਕਟਰ ਰਕਬੇ ਵਿੱਚ ਬਾਂਸ ਦੇ ਪੌਦੇ ਲਗਾਏ ਜਾਣ ਅਤੇ ਹੋਰ ਗਤੀਵਿਧੀਆਂ ਕਰਨ ਸਬੰਧੀ ਉਦੇਸ਼ ਦਸਤਾਵੇਜ਼ ਵਜੋਂ ਇਕ ਤਜਵੀਜ਼ ਕੌਮੀ ਬੈਂਬੂ ਮਿਸ਼ਨ ਤਹਿਤ ਰਾਜ ਪੱਧਰੀ ਬੈਂਬੂ ਸਟੀਰਿੰਗ ਕਮੇਟੀ ਵੱਲੋਂ ਪ੍ਰਵਾਨ ਕੀਤੀ ਗਈ ਹੈ ਅਤੇ ਇਹ ਤਜਵੀਜ਼ ਭਾਰਤ ਸਰਕਾਰ ਨੂੰ ਮਨਜ਼ੂਰੀ ਲਈ ਭੇਜੀ ਜਾ ਚੁੱਕੀ ਹੈ।

**ਸਰਦਾਰ ਅਜੀਤ ਸਿੰਘ ਸ਼ਾਂਤ** : ਸਪੀਕਰ ਸਾਹਿਬ, ਮਾਨਯੋਗ ਮੰਤਰੀ ਸਾਹਿਬ ਨੇ ਜੋ ਜਵਾਬ ਦਿੱਤਾ ਹੈ ਉਹ ਮੇਰੇ ਸਵਾਲ ਤੋਂ ਹਟਵਾਂ ਹੈ। ਮੇਰਾ ਸਵਾਲ ਸੀ ਕਿ ਸਮੁਚੇ ਪੰਜਾਬ ਦੇ ਵਿੱਚ ਪੌਦਿਆਂ ਦੀ ਪਲਾਂਟੇਸ਼ਨ ਕੀਤੀ ਜਾਵੇ। ਪੰਜਾਬ ਦੇ

---

* For Starred Question No. 258 and reply thereto, please see Appendix-I to this Debates.

** For Starred Question No. 257 and reply thereto, please see Appendix-II to this Debates.

ਵਿੱਚ ਅੱਜ ਪੰਜਾਬ ਦੀ ਛਾਂ ਵੀ ਅਤੇ ਪੰਜਾਬ ਦੀ ਮਾਂ ਵੀ ਖ਼ਤਰੇ ਵਿਚ ਹੈ। ਪੰਜਾਬ ਵਿਚ ਭਰੂਣ ਹੱਤਿਆ ਵੀ ਬਹੁਤ ਹੋ ਗਈ ਹੈ। ਮੈਂ ਜਿਹੜਾ ਸਵਾਲ ਕੀਤਾ ਹੈ ਕਿ ਪੰਜਾਬ ਦੇ ਵਿੱਚ ਜਿਹੜੇ ਪਰੰਪਰਾਗਤ ਦਰੱਖ਼ਤ ਜਿਵੇਂ ਟਾਹਲੀ, ਕਿੱਕਰ ਅਤੇ ਨਿੰਮ ਆਦਿ ਦਰੱਖ਼ਤਾਂ ਨੂੰ ਜਿਹੜੀ ਸਰਕਾਰੀ ਜ਼ਮੀਨ ਹੈ ਜਾਂ ਰੋਡ ਹਨ, ਸੂਏ ਜਾਂ ਕੱਸੀਆਂ ਹਨ ਉਨ੍ਹਾਂ ਉਤੇ ਵੱਡੇ ਪੱਧਰ ਤੇ ਲਗਾਇਆ ਜਾਵੇ ਤਾਂ ਕਿ ਪੰਜਾਬ ਦੀ ਪੁਰਾਣੀ ਪ੍ਰੰਪਰਾ ਨੂੰ ਬਹਾਲ ਰੱਖਿਆ ਜਾਵੇ। ਕਿਉਂਕਿ ਨਿੰਮ ਅਜਿਹਾ ਦਰੱਖਤ ਹੈ ਜੋ ਦਵਾਈਆਂ ਵਿਚ ਵੀ ਵਰਤਿਆ ਜਾਂਦਾ ਹੈ, ਪਿੱਪਲ ਅਜਿਹਾ ਦਰਖੱਤ ਹੈ ਜੋ ਡੇ-ਨਾਈਟ ਆਕਸੀਜਨ ਦਿੰਦਾ ਹੈ। ਇਹ ਮੇਰੀ ਮੰਤਰੀ ਸਾਹਿਬ ਨੂੰ ਗੁਜਾਰਿਸ਼ ਹੈ ਕਿ ਜਿਹੜੇ ਪਰੰਪਰਾਗਤ ਪੌਦੇ ਹਨ...

**ਮਾਨਯੋਗ ਸਪੀਕਰ** : ਹਾਂ ਜੀ, ਮੰਤਰੀ ਜੀ।

**ਮੰਤਰੀ** : ਸਪੀਕਰ ਸਾਹਿਬ, ਜਵਾਬ ਤਾਂ ਸਵਾਲ ਦਾ ਹੀ ਦਿੱਤਾ ਸੀ ਜੋ ਇਨ੍ਹਾਂ ਨੇ ਪੁੱਛਿਆ ਹੈ। ਜੰਗਲਾਤ ਮਹਿਕਮੇ ਨੇ ਫੈਸਲਾ ਕੀਤਾ ਹੈ ਕਿ ਸਫੈਦਾ ਅਤੇ ਪੋਪਲਰ ਉਹ ਆਪ ਨਹੀਂ ਲਗਾਉਣਗੇ। ਇਹ ਐਗਰੋ ਫਾਰੈਸਟਰੀ ਰਾਹੀਂ ਲੱਗਣਗੇ ਅਤੇ ਜੰਗਲਾਤ ਮਹਿਕਮਾ ਹੁਣ ਪ੍ਰੰਪਰਾਗਤ ਪੌਦੇ ਹੀ ਲਗਾਏਗਾ। ਮੈਡੀਸਿਨਲ ਪਲਾਂਟਸ ਵੀ ਲਗਾਏਗਾ। ਹੁਣ ਕਿੱਕਰ ਅਤੇ ਅਰਜਨ ਵੀ ਤਿਆਰ ਕਰ ਰਹੇ ਹਾਂ। ਅੱਗੇ ਨੂੰ ਇਹ ਹੀ ਲਗਾਉਣੇ ਹਨ। ਇਸ ਤੋਂ ਇਲਾਵਾ, ਸਪੀਕਰ ਸਾਹਿਬ, ਨਰੇਗਾ ਸਕੀਮ ਦੇ ਤਹਿਤ ਪੌਦੇ ਲਗਾਉਣ ਦੀ ਗੱਲਬਾਤ ਸ਼ੁਰੂ ਕੀਤੀ ਹੈ, ਇਹ ਕਈ ਜਗ੍ਹਾ ਸ਼ੁਰੂ ਹੋ ਗਿਆ ਹੈ। ਇਸ ਦੇ ਨਾਲ ਹੀ ਕੰਢੀ ਹਲਕੇ ਵਿਚ ਲਟੈਨਾਂ ਵਿੱਚ ਵੇਲ-ਬੂਟੀ ਹੁੰਦੀ ਹੈ ਉਸ ਦਾ ਸਫਾਇਆ ਨਰੇਗਾ ਤਹਿਤ ਕਰਾਂਗੇ ਅਤੇ ਉਸ ਦੀ ਜਗ੍ਹਾ ਲੈਮਨ ਗਰਾਸ ਜਾਂ ਹੋਰ ਬੂਟੇ ਲਗਾਵਾਂਗੇ। ਜੋ ਮੈਂਬਰ ਸਾਹਿਬ ਨੇ ਪੁੱਛਿਆ ਹੈ ਉਸ ਬਾਰੇ ਮੈਂ ਕਹਾਂਗਾ ਕਿ ਜੋ ਉਨ੍ਹਾਂ ਦੇ ਮਨ ਦੀ ਇੱਛਾ ਹੈ ਉਸ ਨੂੰ ਪੂਰਾ ਕਰਨ ਜਾ ਰਹੇ ਹਾਂ। ਪਰੰਪਰਾਗਤ ਅਤੇ ਮੈਡੀਸਿਨਲ ਪਲਾਂਟ ਜ਼ਿਆਦਾ ਲਗਾਏ ਜਾਣਗੇ।

**ਮਾਨਯੋਗ ਸਪੀਕਰ** : ਨੈਕਸਟ ਕੁਐਸਚਨ।

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ** : ਸਪੀਕਰ ਸਾਹਿਬ, ਇਨ੍ਹਾਂ ਦੇ (ਸ਼੍ਰੀ ਜੋਗਿੰਦਰ ਪਾਲ ਜੈਨ ਵੱਲ ਇਸ਼ਾਰਾ) ਸਵਾਲਾਂ ਦੀ ਐਕਸਟੈਂਸ਼ਨ ਹੋਈ ਹੈ। ਇਹ ਉਨ੍ਹਾਂ ਸਵਾਲਾਂ ਬਾਰੇ ਪੁੱਛਣਾ ਚਾਹੁੰਦੇ ਹਨ ਕਿ ਕੀ ਕੋਈ ਜਵਾਬ ਆਇਆ ਹੈ ?

**ਮਾਨਯੋਗ ਸਪੀਕਰ** : ਮੈਂ ਅਗਲੇ ਸਵਾਲ ਦੀ ਗੱਲ ਕੀਤੀ ਹੈ, ਮੋਫ਼ਰ ਸਾਹਿਬ।

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ** : ਇਨ੍ਹਾਂ ਦੇ ਸਵਾਲਾਂ ਦੀ ਐਕਸਟੈਂਸ਼ਨ ਹੋਈ ਹੈ। ਇਹ ਪੁੱਛਣਾ ਚਾਹੁੰਦੇ ਹਨ।

**ਮਾਨਯੋਗ ਸਪੀਕਰ** : ਜਿਸ ਦੀ ਐਕਸਟੈਂਸ਼ਨ ਗਰਾਂਟ ਕਰ ਦਿੱਤੀ ਹੈ, ਉਸ ਬਾਰੇ ਕੁਐਸਚਨ ਕੋਈ ਨਹੀਂ ਹੋ ਸਕਦਾ। ਨੈਕਸਟ ਕੁਐਸਚਨ, ਮੋਫ਼ਰ ਸਾਹਿਬ।

---

## ਜੰਗਲਾਤ ਹੇਠ ਜ਼ਮੀਨ ਨੂੰ ਕਿਸਾਨਾਂ ਪਾਸੋਂ ਖਾਲੀ ਕਰਵਾਉਣਾ

*246. **ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ** : ਕੀ ਜੰਗਲਾਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਮੌਜੂਦਾ ਸਰਕਾਰ ਨੇ ਸਰਦੂਲਗੜ੍ਹ ਸਬ-ਡਿਵੀਜ਼ਨ ਵਿੱਚ ਜੰਗਲਾਤ ਹੇਠ ਜ਼ਮੀਨ ਦਾ ਕਿਸਾਨਾਂ ਪਾਸੋਂ ਕਬਜ਼ਾ ਲੈ ਲਿਆ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ ਅਤੇ ਉਨ੍ਹਾਂ ਕਿਸਾਨਾਂ ਦੇ ਕਬਜ਼ੇ ਹੇਠ ਜੰਗਲਾਤ ਹੇਠਲੀ ਜ਼ਮੀਨ ਕਿੰਨੇ ਸਮੇਂ ਤੱਕ ਰਹੀ ;

(ਅ) ਕੀ ਉਪਰੋਕਤ ਜ਼ਮੀਨ ਨਾਲ ਸਬੰਧਤ ਕੋਈ ਕੇਸ ਅਦਾਲਤਾਂ ਵਿੱਚ ਪੈਂਡਿੰਗ ਪਏ ਹਨ, ਜੇਕਰ ਅਜਿਹਾ ਹੋਵੇ, ਤਾਂ ਇਸਦੇ ਵੇਰਵੇ ਕੀ ਹਨ ?

**ਸ਼੍ਰੀ ਤਿਕਸ਼ਨ ਸੂਦ** : (ੳ) ਜੀ ਹਾਂ, ਸ਼੍ਰੀਮਾਨ। ਮਾਨਸਾ ਜ਼ਿਲ੍ਹੇ ਵਿੱਚ ਸਰਦੂਲਗੜ੍ਹ ਉਪ-ਮੰਡਲ ਅਧੀਨ ਜਟਾਣਾ ਖੁਰਦ ਪਿੰਡ ਵਿਚ ਪੈਂਦਾ 95 ਕਨਾਲ 15 ਮਰਲੇ ਦਾ ਵਣ ਰਕਬਾ ਕਬਜ਼ੇ ਵਿੱਚ ਲਿਆ ਗਿਆ ਹੈ। ਇਹ ਰਕਬਾ ਸਾਲ 1998-99 ਤੋਂ ਨਜਾਇਜ਼ ਕਬਜ਼ੇ ਅਧੀਨ ਰਿਹਾ ਹੈ।

(ਅ) ਜੀ ਹਾਂ, ਸ਼੍ਰੀਮਾਨ। ਇਕ ਕੇਸ ਭਾਰਤ ਦੀ ਮਾਨਯੋਗ ਸਰਵ-ਉੱਚ ਅਦਾਲਤ ਵਿਚ ਐਸ.ਐਲ.ਏ. ਨੰਬਰ 14961/2006 ਲੰਬਿਤ ਹੈ। ਇਸ ਕੇਸ ਤੇ ਕੋਈ ਸਟੇਅ ਨਹੀਂ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਇਨ੍ਹਾਂ ਨੇ ਉਸ ਰਕਬੇ ਦਾ ਪੋਜ਼ੈਸ਼ਨ ਲਿਆ ਹੈ ਕੀ ਇਹ ਕੇਸ ਸੁਪਰੀਮ ਕੋਰਟ ਵਿਚ ਐਡਮਿਟ ਹੋਣ ਤੋਂ ਪਹਿਲਾਂ ਲਿਆ ਹੈ ਜਾਂ ਬਾਅਦ ਵਿਚ ਲਿਆ ਹੈ ?

**ਮੰਤਰੀ** : ਸਪੀਕਰ ਸਾਹਿਬ, ਇਹ ਭੱਠਿਆਂ ਵਾਲਿਆਂ ਦੀ ਜ਼ਮੀਨ ਨਹਿਰ ਬਣਾਉਣ ਵਾਸਤੇ ਸੀ। ਉਸ ਤੋਂ ਬਾਅਦ ਇਵੈਕੂਏਟਿਡ ਜ਼ਮੀਨ ਜੰਗਲਾਤ ਮਹਿਕਮੇ ਨੂੰ ਆ ਗਈ। ਨਜਾਇਜ਼ ਕਬਜ਼ੇ ਵੱਡੀ ਪੱਧਰ ਤੇ ਹੋਏ ਸਨ ਜੋ ਕਿ ਜੰਗਲਾਤ ਮਹਿਕਮੇ ਨੇ ਛੁਡਵਾਏ ਹਨ। ਜਿਨ੍ਹਾਂ ਨੇ ਜ਼ਮੀਨ ਵਿਚ ਕਬਜ਼ਾ ਕੀਤਾ ਹੋਇਆ ਸੀ ਉਨ੍ਹਾਂ ਨੇ ਲੋਅਰ ਕੋਰਟ ਵਿਚ ਕੇਸ ਕੀਤਾ ਅਤੇ ਸਟੇਅ ਮੰਗਿਆ ਸੀ। ਲੋਅਰ ਕੋਰਟ ਨੇ ਸਟੇਅ ਨਹੀਂ ਦਿੱਤਾ। ਫੇਰ ਇਹ ਸੈਸ਼ਨ ਕੋਰਟ ਵਿੱਚ ਚਲੇ ਗਏ ਉਥੇ ਵੀ ਸਟੇਅ ਨਹੀਂ ਮਿਲਿਆ। ਹੁਣ ਇਹ ਸੁਪਰੀਮ ਕੋਰਟ ਵਿਚ ਚਲੇ ਗਏ ਹਨ, ਇਕੱਲਾ ਕੋਈ ਅਪੀਲ ਕਰ ਦੇਵੇ ਜਾਂ ਕੋਈ ਕੇਸ ਕਰ ਦੇਵੇ ਉਸ ਨਾਲ ਸਪੀਕਰ ਸਾਹਿਬ, ਕੋਈ ਰੋਕ ਨਹੀਂ ਲੱਗ ਜਾਂਦੀ। ਸੋ, ਮਾਮਲਾ ਸਬਜੁਡਿਸ ਹੈ। ਇਸ ਕਰਕੇ ਕੋਰਟ ਜੋ ਫੈਸਲਾ ਕਰੇਗੀ ਉਸ ਨੂੰ ਅਸੀਂ ਵੀ ਮੰਨਾਂਗੇ।

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ** : ਸਪੀਕਰ ਸਾਹਿਬ, ਮੈਂ ਸਿੰਪਲ ਪੁੱਛਿਆ ਹੈ ਕਿ ਸੁਪਰੀਮ ਕੋਰਟ ਵਿਚ ਕੇਸ ਐਡਮਿਟ ਹੋਣਾ means something, ਜਦੋਂ ਕੇਸ ਐਡਮਿਟ ਹੋਇਆ, ਕੀ ਉਸ ਤੋਂ ਬਾਅਦ ਕਬਜ਼ਾ ਲਿਆ ਜਾਂ ਪਹਿਲਾਂ ਲਿਆ ਗਿਆ ?

**ਮਾਨਯੋਗ ਸਪੀਕਰ** : ਇਹ ਤੁਹਾਨੂੰ ਪਤਾ ਹੋਣਾ ਹੈ। ਇਸ ਵਿੱਚ ਦੱਸਣ ਵਾਲੀ ਕੀ ਗੱਲ ਹੈ ?

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ** : ਸਪੀਕਰ ਸਾਹਿਬ, ਇਨ੍ਹਾਂ ਨੇ ਕਬਜ਼ਾ ਲਿਆ ਹੈ ਉਸ ਸਬੰਧੀ ਕੇਸ ਐਡਮਿਟ ਹੋਇਆ ਹੈ।

**ਮਾਨਯੋਗ ਸਪੀਕਰ** : ਇਸ ਸਬੰਧੀ ਸੁਪਰੀਮ ਕੋਰਟ ਦੇਖੇਗੀ।

**ਮੰਤਰੀ** : ਅਦਾਲਤ ਜੋ ਕਹੇਗੀ ਉਹ ਕਰ ਦੇਵਾਂਗੇ। ਸਾਡੇ ਕੋਲ ਕੋਈ ਸਟੇਅ ਨਹੀਂ ਆਈ।

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ** : ਜਿੰਨੇ ਫਾਰੈਸਟ ਅਤੇ ਪੰਚਾਇਤਾਂ ਦੀਆਂ ਜ਼ਮੀਨਾਂ ਤੇ ਕਬਜ਼ੇ ਹੋ ਰਹੇ ਹਨ ਉਹ ਸਾਰੇ ਵਾਪਸ ਲੈ ਲਓ ਅਸੀਂ ਸਹਿਮਤ ਹਾਂ। ਪਰ ਇਥੇ ਸਿਸਟਮ ਅਡਾਪਟ ਹੋਣ ਦੀ ਗੱਲ ਕਰ ਰਹੇ ਹਾਂ। ਸੁਪਰੀਮ ਕੋਰਟ ਵਿੱਚ ਕੇਸ ਐਡਮਿਟ ਹੋਇਆ ਹੈ ਇਸ ਤੋਂ ਪਹਿਲਾਂ ਕਬਜ਼ਾ ਲਿਆ ਹੈ ਜਾਂ ਬਾਅਦ ਵਿਚ ਲਿਆ ਹੈ ?

(ਕੁਝ ਅਵਾਜ਼ਾਂ : ਸਬ ਕਮੇਟੀ ਬਣਾ ਦਿਓ।)

ਜਿਵੇਂ ਪਹਿਲਾਂ ਬਣਾ ਦਿੱਤੀ ਉਵੇਂ ਹੁਣ ਬਣ ਜਾਵੇਗੀ।

**ਮਾਨਯੋਗ ਸਪੀਕਰ** : ਤੁਹਾਡੇ ਕੋਲ ਸੂਦ ਸਾਹਿਬ ਇਸ ਦਾ ਜਵਾਬ ਹੈ ?

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ** : ਅਕਾਲੀ ਦਲ ਵਾਲੇ ਭੱਜ ਗਏ। ਹੁਣ ਇਹ ਬੀ.ਜੇ.ਪੀ. ਵਾਲਿਆਂ ਤੋਂ ਸਬ ਕਮੇਟੀ ਭਾਲਦੇ ਹਨ।

**ਮੰਤਰੀ** : ਮੈਂ ਦੱਸਣ ਲੱਗਾ ਹਾਂ ਸਰਦੂਲਗੜ੍ਹ ਉਪ ਮੰਡਲ ਦੇ ਜਟਾਣਾ ਪਿੰਡ ਵਿਚ 95 ਕਨਾਲ 15 ਮਰਲੇ ਰਕਬਾ ਸਿੰਚਾਈ ਵਿਭਾਗ ਦਾ ਸੀ ਜੋ ਪਹਿਲਾਂ ਭਾਖੜਾ ਮੁੱਖ ਨਹਿਰ ਦੀ ਉਸਾਰੀ ਲਈ ਇੱਟਾਂ ਦੇ ਭੱਠੇ ਵਾਸਤੇ ਇਸਤੇਮਾਲ ਕੀਤਾ ਜਾ ਰਿਹਾ ਸੀ। ਇਹ ਰਕਬਾ ਸਾਲ 1988 ਦੌਰਾਨ ਵਣ ਵਿਭਾਗ ਦੇ ਸਪੁਰਦ ਕੀਤਾ ਗਿਆ ਸੀ ਅਤੇ ਸਾਲ 1998-99 ਤੋਂ ਇਹ ਰਕਬਾ ਨਜਾਇਜ਼ ਕਬਜ਼ੇ ਅਧੀਨ ਸੀ। ਵਣ ਮੰਡਲ ਮਾਨਸਾ ਦੇ ਅਮਲੇ ਵਲੋਂ ਪੰਜਾਬ ਪਬਲਿਕ ਪਰਿਮਸਿਜ਼ ਇਵਿਕਸ਼ਨ ਐਂਡ ਰੈਂਟ ਰਿਕਵਰੀ ਐਕਟ 1973 ਦੇ ਤਹਿਤ ਕਾਰਵਾਈ ਕਰਨ ਉਪਰੰਤ ਮਿਤੀ 8.9.2005 ਨੂੰ 48 ਕੈਨਾਲ ਰਕਬੇ ਤੇ ਕਬਜ਼ਾ ਕੀਤਾ ਗਿਆ ਅਤੇ ਮਿਤੀ 24.7.2007 ਨੂੰ ਬਾਕੀ ਰਕਬਾ 47 ਕਨਾਲ 15 ਮਰਲੇ ਤੇ ਕਬਜ਼ਾ ਕਰ ਲਿਆ ਸੀ। ਕੁਝ ਪਹਿਲਾਂ ਹੋ ਗਿਆ ਹੈ ਅਤੇ ਕੁਝ ਬਾਅਦ ਵਿਚ ਹੋ ਗਿਆ ਹੈ।

**ਮਾਨਯੋਗ ਸਪੀਕਰ** : ਠੀਕ ਹੈ ਜੀ। ਸੁਖਪਾਲ ਜੀ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਨੂੰ ਰਿਕੁਐਸਟ ਕਰਨੀ ਚਾਹੁੰਦਾ ਹਾਂ ਕਿ ਜੋ ਸੈਪਲਿੰਗਜ਼ ਲਾ ਰਹੇ ਹਨ, ਫੌਰੈਸਟ ਟਰਾਂਸਪਲਾਂਟੇਸ਼ਨ ਰਾਹੀਂ ਜ਼ਿਲ੍ਹਾ ਕਪੂਰਥਲਾ ਦੇ ਵਿੱਚ, ਇਸ ਦੇ ਵਾਸਤੇ ਜਿਹੜੇ ਦਿਹਾੜੀਦਾਰ ਆਦਮੀ ਐਂਗੇਜ ਕਰਦੇ ਹਨ, ਉਹ ਡੇਲੀ ਵੇਜਿਜ਼ ਤੇ ਕੰਮ ਕਰਦੇ ਹਨ, ਉਨ੍ਹਾਂ ਨੂੰ ਸੌ ਜਾਂ ਸਵਾ ਸੌ ਰੁਪਿਆ ਦਿੱਤਾ ਜਾਂਦਾ ਹੈ। ਉਨ੍ਹਾਂ ਨੂੰ ਥੱਲੇ ਕਿਹਾ ਜਾਂਦਾ ਹੈ ਕਿ ਕਿਉਂਕਿ ਖਜ਼ਾਨੇ ਵਿਚ ਪੈਸੇ ਦੀ ਕਮੀ ਹੈ ਇਸ ਲਈ ਤੁਹਾਨੂੰ ਪੰਦਰਾਂ-ਪੰਦਰਾਂ ਦਿਨ ਜਾਂ ਮਹੀਨਾ-ਮਹੀਨਾ ਪੈਸੇ ਨਹੀਂ ਦੇ ਸਕਦੇ। ਖਜ਼ਾਨੇ ਵਿਚ ਪੈਸੇ ਦੀ ਕਮੀ ਕਾਰਨ ਉਨ੍ਹਾਂ ਨੂੰ ਪੈਸੇ ਨਹੀਂ ਮਿਲਦੇ। ਮੈਂ ਤੁਹਾਡੇ ਜ਼ਰੀਏ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਉਹ ਵਿਚਾਰੇ ਅਤਿ ਗਰੀਬ ਲੋਕ ਹਨ, ਸਵੇਰ ਅਤੇ ਸ਼ਾਮ ਦਾ ਉਨ੍ਹਾਂ ਕੋਲ ਆਪਣਾ ਖਰਚਾ ਚਲਾਉਣ ਲਈ ਪੈਸੇ ਦਾ ਕੋਈ ਬੰਦੋਬਸਤ ਨਹੀਂ ਹੁੰਦਾ ਕਿਉਂਕਿ ਉਹ ਬਹੁਤ ਹੀ ਗਰੀਬ ਲੋਕ ਹੁੰਦੇ ਹਨ। ਮੈਂ ਕਹਿਣਾ ਚਾਹੁੰਦਾ ਹਾਂ ਕਿ ਕ੍ਰਿਪਾ ਕਰਕੇ ਜੇਕਰ ਸੈਲਰੀਜ ਬੰਦ ਹੀ ਕਰਨੀਆਂ ਹਨ, ਜੇਕਰ ਪੈਸੇ ਦੇਣੇ ਹੀ ਨਹੀਂ ਤਾਂ ਸਾਡੇ ਸਤਿਕਾਰਯੋਗ ਅਫ਼ਸਰ ਸਾਹਿਬਾਨ, ਜੋ ਸਾਹਮਣੇ ਬੈਠੇ ਹਨ, ਜਿਨ੍ਹਾਂ ਦਾ ਲੱਖ-ਲੱਖ ਜਾਂ ਡੇਢ-ਡੇਢ ਲੱਖ ਰੁਪਿਆ ਬਿਲਜ਼ ਦਾ ਪੈਸਾ ਬਣ ਜਾਂਦਾ ਹੈ, ਇਨ੍ਹਾਂ ਕੋਲ ਏਅਰ ਕੰਡੀਸ਼ਨਡ ਕਾਰਾਂ ਹਨ ਅਤੇ ਏਅਰ ਕੰਡੀਸ਼ਨਡ ਆਫਿਸਿਜ਼ ਹਨ, ਜੇ ਖਜ਼ਾਨੇ ਵਿਚ ਕੋਈ ਪੈਸੇ ਦੀ ਕਮੀ ਆਉਂਦੀ ਹੈ ਤਾਂ ਕਾਇੰਡਲੀ ਇਨ੍ਹਾਂ ਦਾ ਪੈਸਾ ਰੋਕ ਦਿਆ ਕਰੋ, ਵਿਚਾਰੇ ਗਰੀਬ ਦਿਹਾੜੀਦਾਰਾਂ ਦਾ ਪੈਸਾ ਨਾ ਰੋਕਿਆ ਜਾਵੇ।

**ਮਾਨਯੋਗ ਸਪੀਕਰ** : ਸੂਦ ਜੀ ਦੱਸੋ ਕਿ ਕਦੋਂ ਪੈਸੇ ਮਿਲਣਗੇ, ਵੈਸੇ ਤਾਂ ਪੈਸੇ ਮਿਲ ਹੀ ਜਾਣਗੇ। ਕੋਈ ਐਸੀ ਗੱਲ ਨਹੀਂ ਹੈ।

**ਮੰਤਰੀ** : ਸਰ, ਸਵਾਲ ਤਾਂ ਕੋਈ ਹੈ ਹੀ ਨਹੀਂ ਅੱਜ। ਸੈਪਲਿੰਗ ਵਾਲਾ ਵੀ ਪਹਿਲਾਂ ਨਿਕਲ ਗਿਆ ਅਤੇ ਪੈਸਿਆਂ ਦੀ ਵੀ ਕੋਈ ਗੱਲ ਨਹੀਂ ਹੈ।

---

### ਨਿਸ਼ਾਨ ਵਾਲਾ ਪ੍ਰਸ਼ਨ ਨੰ: *234

(ਸਬੰਧਤ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

---

### ਤਲਵਾੜਾ ਵਿਖੇ ਸਰਕਾਰੀ ਕਾਲਜ ਲਈ ਇਮਾਰਤ ਦੀ ਉਸਾਰੀ

*240. **ਸਰਦਾਰ ਅਮਰਜੀਤ ਸਿੰਘ ਸਾਹੀ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਤਲਵਾੜਾ ਵਿਖੇ ਸਰਕਾਰੀ

ਕਾਲਜ ਆਈ.ਟੀ.ਆਈ. ਹੋਸਟਲ ਦੀ ਅਣ-ਸੁਰੱਖਿਅਤ ਇਮਾਰਤ ਵਿਚ ਚਲਾਇਆ ਜਾ ਰਿਹਾ ਹੈ, ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਕਾਰਨ ਕੀ ਹਨ ਅਤੇ ਉਕਤ ਕਾਲਜ ਲਈ ਨਵੀਂ ਇਮਾਰਤ ਦੀ ਉਸਾਰੀ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਡਾਕਟਰ ਉਪਿੰਦਰਜੀਤ ਕੌਰ** : ਮਾਨਯੋਗ ਸਪੀਕਰ ਸਾਹਿਬ, ਇਹ ਠੀਕ ਹੈ ਕਿ ਸਰਕਾਰੀ ਕਾਲਜ ਤਲਵਾੜਾ ਆਈ.ਟੀ.ਆਈ. ਹੋਸਟਲ ਦੀ ਇਮਾਰਤ ਵਿਚ ਚਲ ਰਿਹਾ ਹੈ। ਪਰ ਇਹ ਠੀਕ ਨਹੀਂ ਕਿ ਕਾਲਜ ਅਨਸੇਫ ਬਿਲਡਿੰਗ ਵਿੱਚ ਚਲ ਰਿਹਾ ਹੈ। ਸਬੰਧਤ ਮਹਿਕਮੇ ਵਲੋਂ ਦਿੱਤੇ ਗਏ ਸਰਟੀਫਿਕੇਟ ਦੇ ਮੁਤਾਬਕ ਇਹ ਇਮਾਰਤ ਮੌਜੂਦਾ ਸਾਲ ਦੇ ਲਈ ਸਟਰਕਚਰਲੀ ਸੇਫ ਮੰਨੀ ਗਈ ਹੈ।

**ਮਾਨਯੋਗ ਸਪੀਕਰ** : ਠੀਕ ਹੈ ਜੀ।

**ਸਰਦਾਰ ਅਮਰਜੀਤ ਸਿੰਘ ਸਾਹੀ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਸਾਹਿਬਾ ਨੂੰ ਬੇਨਤੀ ਕਰਦਾ ਹਾਂ ਅਤੇ ਕਹਿਣਾ ਚਾਹੁੰਦਾ ਹਾਂ ਕਿ ਪਹਿਲਾਂ ਸਤਿਕਾਰਯੋਗ ਬਾਦਲ ਸਾਹਿਬ ਤਲਵਾੜੇ ਗਏ ਸੀ, ਉਥੇ ਇਨ੍ਹਾਂ ਇਹ ਮੇਹਰਬਾਨੀ ਕੀਤੀ ਕਿ ਆਪਣੇ ਅਖਤਿਆਰੀ ਫੰਡ ਵਿਚੋਂ 50 ਲੱਖ ਰੁਪਿਆ ਅਨਾਊਂਸ ਕੀਤਾ ਸੀ ਕਿ ਇਹ ਪੈਸਾ ਉਸ ਕਾਲਜ ਵਾਸਤੇ ਦੇਣਗੇ। ਜਿਹੜੀ ਗੱਲ ਹੈ, ਇਹ ਠੀਕ ਹੈ ਕਿ ਮਹਿਕਮੇ ਨੇ ਕੁਝ ਹਿੱਸੇ ਲਈ ਲਿਖ ਦਿੱਤਾ ਕਿ ਉਹ ਅਨਸੇਫ ਨਹੀਂ ਹੈ। ਉਹ ਕਾਗਜ਼ ਮੈਂ ਅੱਜ ਲਿਆ ਨਹੀਂ ਸਕਿਆ। ਮੈਂ ਤੁਹਾਡੇ ਸਾਹਮਣੇ ਇੱਕ ਅੱਧੇ ਦਿਨ ਵਿਚ ਪੇਸ਼ ਕਰ ਦੇਵਾਂਗਾ। ਬਾਕੀ ਬਿਲਡਿੰਗ ਅਨਸੇਫ ਡਿਕਲੇਅਰ ਹੋ ਚੁੱਕੀ ਹੈ ਔਰ ਇਹ ਬੜੀ ਮਾੜੀ ਗੱਲ ਹੈ ਕਿ ਤਕਰੀਬਨ 25 ਸਾਲ ਤੋਂ ਉਹ ਕਾਲਜ ਸਰਕਾਰੀ ਕਾਲਜ ਹੈ ਅਤੇ ਉਹ ਆਈ.ਟੀ.ਆਈ. ਦੇ ਹੋਸਟਲ ਵਿਚ ਚਲਦਾ ਹੈ। ਮੈਂ ਇਸ ਦੇ ਵਿਚ ਇਹ ਬੇਨਤੀ ਕਰਦਾ ਹਾਂ, ਮੈਨੂੰ ਇਹ ਜਾਣਕਾਰੀ ਚਾਹੀਦੀ ਹੈ ਕਿ ਕਦੋਂ ਤੱਕ ਇਸ ਕਾਲਜ ਦੀ ਬਿਲਡਿੰਗ ਦੀ ਸ਼ੁਰੂਆਤ ਹੋ ਜਾਵੇਗੀ ਜਾਂ ਕਦੋਂ ਤੱਕ ਇਹ ਬਣਨੀ ਸ਼ੁਰੂ ਹੋ ਜਾਵੇਗੀ ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਇਹ ਦਰੁਸਤ ਹੈ ਕਿ ਕਾਲਜ ਹੋਸਟਲ ਦੀ ਇਮਾਰਤ ਦੇ ਵਿੱਚ ਚਲ ਰਿਹਾ ਹੈ।

**ਮਾਨਯੋਗ ਸਪੀਕਰ** : ਕੀ ਕੰਸਟਰਕਸ਼ਨ ਸ਼ੁਰੂ ਹੋ ਜਾਵੇਗੀ ? ਜੋ ਉਨ੍ਹਾਂ ਨੇ ਪੁੱਛਿਆ ਹੈ, ਉਸ ਬਾਰੇ ਦੱਸੋ।

**ਮੰਤਰੀ** : ਸਪੀਕਰ ਸਾਹਿਬ, ਮਾਨਯੋਗ ਮੁੱਖ ਮੰਤਰੀ ਜੀ ਨੇ ਵੀ ਗਰਾਂਟ ਦੀ ਅਨਾਊਂਸਮੈਂਟ ਕੀਤੀ ਹੈ ਔਰ ਅਸੀਂ ਵੀ ਇਸ ਦੇ ਲਈ ਨਕਸ਼ੇ ਤਿਆਰ ਕਰ ਰਹੇ ਹਾਂ ਔਰ ਸਬੰਧਤ ਮਹਿਕਮੇ ਨੂੰ ਵਿੱਤ ਵਿਭਾਗ ਨੂੰ ਪੰਜ ਕਰੋੜ ਰੁਪਏ ਦੀ ਗਰਾਂਟ ਦੇਣ ਲਈ ਵੀ ਆਪਣੀ ਬੇਨਤੀ ਪੇਸ਼ ਕੀਤੀ ਹੈ। ਅਸੀਂ ਯਤਨ ਕਰਾਂਗੇ ਕਿ ਇਹ ਕਾਰਜ ਛੇਤੀ ਤੋਂ ਛੇਤੀ ਅਰੰਭ ਹੋ ਜਾਵੇ।

**ਸਰਦਾਰ ਅਮਰਜੀਤ ਸਿੰਘ ਸਾਹੀ** : ਧੰਨਵਾਦ ਜੀ। ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ...

**ਮਾਨਯੋਗ ਸਪੀਕਰ** : ਜਵਾਬ ਆ ਗਿਆ ਹੈ ਜੀ। ਮੈਂ ਸੈਟਿਸਫਾਈਡ ਹਾਂ। ਜਵਾਬ ਆ ਚੁੱਕਾ ਹੈ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਐਮ.ਐਲ.ਏ. ਸਾਹਿਬ ਦੀ ਗੱਲ ਬੜੀ ਜਾਇਜ਼ ਹੈ। ਮੈਂ ਉਥੇ ਆਪ ਜਾ ਕੇ ਆਇਆ ਹਾਂ। ਮੈਂ ਅਨਾਊਂਸਮੈਂਟ ਵੀ ਕੀਤੀ ਹੈ। ਹੁਣ ਫਿਰ ਐਮ.ਐਲ.ਏ. ਸਾਹਿਬ ਨੂੰ ਯਕੀਨ ਦਿਵਾਉਂਦੇ ਹਾਂ ਕਿ ਅਗਲੇ ਸਾਲ ਤੋਂ ਉਥੇ ਕੰਮ ਸ਼ੁਰੂ ਹੋ ਜਾਵੇਗਾ। ...(ਥੰਪਿੰਗ)

---

## ਕੈਦੀਆਂ ਲਈ ਖੁਰਾਕ-ਭੱਤਾ

*254. **ਸਰਦਾਰ ਅਜਾਇਬ ਸਿੰਘ ਭੱਟੀ** : ਕੀ ਜੇਲ੍ਹ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ —

(ੳ) ਰਾਜ ਵਿਚ ਕੈਦੀਆਂ ਦੀ ਖੁਰਾਕ ਦੇ ਖਰਚੇ ਲਈ ਕਿੰਨੀ ਰਕਮ ਇਸ ਸਮੇਂ ਦਿੱਤੀ ਜਾਂਦੀ ਹੈ ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਖੁਰਾਕ ਦੇ ਖਰਚੇ ਦੀ ਰਕਮ ਕਿਸੇ ਜੇਲ੍ਹ ਵਿਚ ਕੈਦੀਆਂ ਦੀ ਮੰਜ਼ੂਰਸ਼ੁਦਾ ਗਿਣਤੀ ਦੇ ਅਧਾਰ ਤੇ ਦਿੱਤੀ ਜਾਂਦੀ ਹੈ ਜਾਂ ਜੇਲ੍ਹ ਵਿਚ ਕੈਦੀਆਂ ਦੀ ਵਾਸਤਵਿਕ ਗਿਣਤੀ ਦੇ ਅਧਾਰ ਤੇ ਦਿੱਤੀ ਜਾਂਦੀ ਹੈ ?

**ਸਰਦਾਰ ਹੀਰਾ ਸਿੰਘ ਗਾਬੜੀਆ** : (ੳ) ਰਾਜ ਵਿਚ ਔਸਤਨ 23.0੪ ਰੁਪਏ ਪ੍ਰਤੀ ਬੰਦੀ ਪ੍ਰਤੀ ਦਿਨ ਖਰਚਾ ਕੀਤਾ ਜਾਂਦਾ ਹੈ।

(ਅ) ਉਕਤ ਭਾਗ ਦੇ ਵਿਚ ਵਰਣਤ ਚਾਰਜਿਜ਼ ਸਬੰਧਤ ਜੇਲ੍ਹ ਦੀ ਅਸਲ ਗਿਣਤੀ ਦੇ ਅਧਾਰ ਤੇ ਨਿਸ਼ਚਿਤ ਕੀਤੀ ਜਾਂਦੀ ਹੈ।

**ਸਰਦਾਰ ਅਜਾਇਬ ਸਿੰਘ ਭੱਟੀ** : ਇੱਥੇ ਐਸ਼ੋਰੈਂਸ ਦਿਵਾਈ ਗਈ ਹੈ ਕਿ ਮੁੱਖ ਮੰਤਰੀ ਜੀ ਨੇ ਉਦਯੋਗ ਵਿਭਾਗ ਨੂੰ ਜੇਲ੍ਹਾਂ ਨਾਲ ਜੋੜਨ ਦੀ ਕਮੇਟੀ ਕਾਂਸਟੀਚਿਊਟ ਕੀਤੀ ਹੈ ਜਿਸ ਵਿਚ ਇਹ ਪ੍ਰੋਵੀਜ਼ਨ ਕੀਤਾ ਗਿਆ ਹੈ ਕਿ ਜੇਲ੍ਹ ਦੇ ਇਨਮੇਟਸ ਨੂੰ ਟਰੇਨਿੰਗ ਦੇ ਕੇ ਕਮਾਈ ਦਾ ਸਾਧਨ ਪੈਦਾ ਕਰਨ ਦੀ ਪ੍ਰੋਵੀਜ਼ਨ ਕੀਤੀ ਗਈ ਹੈ। ਮੈਂ ਜਾਣਨਾ ਚਾਹੁੰਦਾ ਹਾਂ ਕਿ ਕਦੋਂ ਤੱਕ ਇਸ ਤਰ੍ਹਾਂ ਦੀ ਪ੍ਰੋਵੀਜ਼ਨ ਕਰਕੇ ਇਹ ਕੰਮ ਸ਼ੁਰੂ ਕੀਤਾ ਜਾਵੇਗਾ।

**ਮੰਤਰੀ** : ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਮੁੱਖ ਮੰਤਰੀ ਸਾਹਿਬ ਦੀਆਂ ਹਦਾਇਤਾਂ ਦੇ ਅਨੁਸਾਰ ਬਹੁਤ ਸਾਰੇ ਇੰਡਸਟ੍ਰੀਅਲਿਸਟਸ ਨਾਲ

ਸਾਡੀਆਂ ਮੀਟਿੰਗਾਂ ਹੋਈਆਂ ਹਨ। ਲੁਧਿਆਣਾ, ਜਲੰਧਰ ਅਤੇ ਅੰਮ੍ਰਿਤਸਰ ਦੇ ਬਹੁਤ ਸਾਰੇ ਇੰਡਸਟਰੀਅਲਿਸਟਸ ਤਿਆਰ ਹੋਏ ਹਨ। ਸਕੀਮਾਂ ਸਾਰੀਆਂ ਤਿਆਰ ਹਨ। ਬਕਾਇਦਾ ਤੌਰ ਤੇ ਸ਼ੈੱਡ ਬਣਨੇ ਹਨ। ਕੈਦੀਆਂ ਨੂੰ ਟਰੇਨਿੰਗ ਦੇਣ ਵਾਸਤੇ ਮਸ਼ੀਨਰੀ ਅਤੇ ਬਿਜਲੀ ਕੁਨੈਕਸ਼ਨਜ਼ ਦੀ ਲੋੜ ਹੈ, ਉਹ ਪਰਪੋਜ਼ਲ ਤਿਆਰ ਕੀਤੀ ਜਾ ਰਹੀ ਹੈ। ਮੁੱਖ ਮੰਤਰੀ ਸਾਹਿਬ ਵੀ ਚਾਹੁੰਦੇ ਹਨ ਕਿ ਜਲਦੀ ਤੋਂ ਜਲਦੀ ਇਸ ਸਕੀਮ ਨੂੰ ਲਾਗੂ ਕੀਤਾ ਜਾਵੇ।

**ਸਰਦਾਰ ਅਜਾਇਬ ਸਿੰਘ ਭੱਟੀ** : ਮੈਂ ਚਾਹੁੰਦਾ ਹਾਂ ਕਿ ਇਸ ਦੀ ਕੋਈ ਟਾਈਮ ਲਿਮਟ ਫਿਕਸ ਕੀਤੀ ਜਾਵੇ। 'ਛੇਤੀ ਕਰਾਂਗੇ' ਕਹਿਣਾ ਤਾਂ ਕੋਈ ਜਵਾਬ ਨਹੀਂ ਹੈ।

**ਮਾਨਯੋਗ ਸਪੀਕਰ** : ਉਨ੍ਹਾਂ ਨੇ ਕਹਿ ਦਿੱਤਾ ਕਿ ਉਹ ਛੇਤੀ ਕਰਨਗੇ।

**ਮੰਤਰੀ** : ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਜਾਣਕਾਰੀ ਦੇਣਾ ਚਾਹੁੰਦਾ ਹਾਂ ਕਿ ਵੱਖ-ਵੱਖ ਕਿੱਤਿਆਂ ਦੇ ਇੰਡਸਟਰੀਅਲਿਸਟਸ ਨਾਲ ਮੀਟਿੰਗਾਂ ਕੀਤੀਆਂ ਜਾ ਰਹੀਆਂ ਹਨ ਜਿਵੇਂ ਕਿ ਮਸ਼ੀਨਰੀ ਹੈ, ਸਾਈਕਲ ਪਾਰਟਸ ਹਨ, ਸਿਲਾਈ ਮਸ਼ੀਨਾਂ ਬਣਾਉਣ ਦੀ ਇੰਡਸਟਰੀ ਹੈ। ਇਸ ਤਰ੍ਹਾਂ ਵੱਖ-ਵੱਖ ਕਿੱਤਿਆਂ ਨਾਲ ਸਬੰਧਤ ਇੰਡਸਟਰੀ ਵਾਲਿਆਂ ਨਾਲ ਗੱਲ ਹੋ ਰਹੀ ਹੈ ਅਤੇ ਉਹ ਤਿਆਰ ਹੋ ਰਹੇ ਹਨ। ਜਲਦੀ ਹੀ ਇਨ੍ਹਾਂ ਦੀ ਮੰਗ ਪੂਰੀ ਹੋ ਜਾਵੇਗੀ।

---

## ਅਧਿਕਾਰੀਆਂ ਨੂੰ ਮੋਬਾਇਲ ਫੋਨ ਦੇਣੇ

*253. **ਕੈਪਟਨ ਬਲਬੀਰ ਸਿੰਘ ਬਾਠ** : ਕੀ ਲੋਕ ਸੰਪਰਕ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ –

(ੳ) ਕੀ ਰਾਜ ਦੇ ਵੱਖ-ਵੱਖ ਸ਼੍ਰੇਣੀਆਂ ਦੇ ਅਧਿਕਾਰੀਆਂ ਨੂੰ ਮੋਬਾਇਲ ਫੋਨ ਮੁਹੱਈਆ ਕੀਤੇ ਗਏ ਹਨ;

(ਅ) ਕੀ ਅਜਿਹੇ ਫੋਨਾਂ ਦੇ ਨੰਬਰ ਸਰਕਾਰੀ ਡਾਇਰੀਆਂ/ਪ੍ਰਕਾਸ਼ਨਾਂ ਵਿੱਚ ਆਮ ਲੋਕਾਂ ਦੀ ਜਾਣਕਾਰੀ ਲਈ ਅਧਿਸੂਚਿਤ ਕੀਤੇ ਗਏ ਹਨ; ਜੇਕਰ ਨਹੀਂ, ਤਾਂ ਇਸ ਦੇ ਕਾਰਨ ਕੀ ਹਨ ?

**ਸਰਦਾਰ ਬਿਕਰਮ ਸਿੰਘ ਮਜੀਠਿਆ** : (ੳ) ਸ਼੍ਰੀਮਾਨ ਜੀ, ਸੂਚਨਾ ਤੇ ਲੋਕ ਸੰਪਰਕ ਵਿਭਾਗ, ਪੰਜਾਬ ਕਿਸੇ ਵੀ ਅਫ਼ਸਰਸ਼ਾਹੀ ਨੂੰ ਮੋਬਾਇਲ ਫੋਨ ਦੇਣ ਪ੍ਰਤੀ ਜ਼ਿੰਮੇਵਾਰੀ ਨਹੀਂ ਹੈ।

ਮੋਬਾਇਲ ਫੋਨ, ਪ੍ਰਿੰਟਿੰਗ ਤੇ ਸਟੇਸ਼ਨਰੀ ਵਿਭਾਗ ਜੋ ਕਿ ਇਸ ਕੰਮ ਲਈ ਨੋਡਲ ਏਜੰਸੀ ਹੈ ਉਸ ਵਿਭਾਗ ਵਲੋਂ ਸਰਕਾਰੀ ਹਦਾਇਤਾਂ ਅਨੁਸਾਰ ਹੀ ਦਿੱਤੇ ਜਾਂਦੇ ਹਨ।

[ ਲੋਕ ਸੰਪਰਕ ਮੰਤਰੀ ]

(ਅ) ਸ਼੍ਰੀਮਾਨ ਜੀ, ਟੈਲੀਫੋਨ ਨੰਬਰ ਮੋਬਾਇਲ ਨੰਬਰ ਜੋ ਵੱਖ ਵੱਖ ਸਰਕਾਰੀ ਦਫਤਰਾਂ ਜ਼ਿਲ੍ਹਾ ਸਦਰ ਮੁਕਾਮਾਂ ਤੋਂ ਪ੍ਰਾਪਤ ਹੁੰਦੇ ਹਨ ਉਹ ਸਰਕਾਰੀ ਡਾਇਰੀ ਅਤੇ ਹੋਰ ਪ੍ਰਕਾਸ਼ਨਾਵਾਂ ਵਿਚ ਆਮ ਜਨਤਾ ਦੀ ਸੂਚਨਾ ਲਈ ਛਾਪੇ ਜਾਂਦੇ ਹਨ।

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਜਾਨਣਾ ਚਾਹਾਂਗਾ ਪਹਿਲਾਂ ਤਾਂ ਮੈਂ, ਜੇਕਰ ਗੁਸਤਾਖੀ ਨਹੀਂ ਕਰ ਰਿਹਾ, ਕਹਾਂਗਾ ਕਿ ਇਨ੍ਹਾਂ ਨੇ ਮੇਰੇ ਸਵਾਲ ਦੀ ਇੰਟਰਪਰੇਟੇਸ਼ਨ ਗਲਤ ਕੀਤੀ ਹੈ। ਸਪੀਕਰ ਸਾਹਿਬ, ਮੇਰਾ ਸਵਾਲ ਪਹਿਲਾਂ ਤਾਂ ਇਹ ਸੀ ਕਿ ਕੀ ਪੰਜਾਬ ਰਾਜ ਦੀ ਅਫ਼ਸਰਸ਼ਾਹੀ ਨੂੰ ਮੋਬਾਈਲ ਫੋਨ ਦਿੱਤੇ ਗਏ ਹਨ ਅਤੇ ਕੀ ਮੋਬਾਈਲ ਫੋਨਾਂ ਦੇ ਨੰਬਰ ਸਰਕਾਰੀ ਡਾਇਰੀ/ਪ੍ਰਕਾਸ਼ਨਾਵਾਂ ਵਿਚ ਆਮ ਜਨਤਾ ਦੀ ਲੋੜ ਲਈ ਛਾਪੇ ਜਾਂਦੇ ਹਨ ? ਜੇ ਨਹੀਂ ਤਾਂ ਕਿਉਂ ? ਮੇਰਾ ਪਹਿਲਾ ਸਵਾਲ ਇਹ ਸੀ ਕਿ ਕੀ ਪੰਜਾਬ ਰਾਜ ਦੀ ਅਫ਼ਸਰਸ਼ਾਹੀ ਨੂੰ ਮੋਬਾਈਲ ਫੋਨ ਦਿੱਤੇ ਗਏ ਹਨ ਜਾਂ ਨਹੀਂ ਤਾਂ ਜੋ ਲੋੜ ਸਮੇਂ ਉਨ੍ਹਾਂ ਨੂੰ ਕੰਟੈਕਟ ਕੀਤਾ ਜਾ ਸਕੇ। ਕੀ ਇਹ ਐਨਸ਼ਿਓਰ ਕਰਨਗੇ ਕਿ ਇਸ ਤੇ ਵਿਚਾਰ ਕੀਤਾ ਜਾਵੇਗਾ ?

**ਮੰਤਰੀ** : ਬਿਲਕੁਲ ਐਨਸ਼ਿਓਰ ਕੀਤਾ ਜਾਵੇਗਾ। ਵੱਧ ਤੋਂ ਵੱਧ ਮੋਬਾਈਲ ਫੋਨ ਨੰਬਰ ਡਾਇਰੀ ਵਿਚ ਛਾਪੇ ਜਾਣਗੇ।

**ਕੈਪਟਨ ਬਲਬੀਰ ਸਿੰਘ ਬਾਠ** : ਮੈਂ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿ ਅਫ਼ਸਰ ਸਾਹਿਬਾਨ ਕੋਲ ਸਰਕਾਰੀ ਮੋਬਾਈਲ ਹਨ ਜਾਂ ਨਹੀਂ ਹਨ ?

**ਮੰਤਰੀ** : ਮੈਂ ਮੈਂਬਰ ਸਾਹਿਬ ਨੂੰ ਵਿਸ਼ਵਾਸ ਦਿਵਾਉਂਦਾ ਹਾਂ ਕਿ ਅਸੀਂ ਵੱਧ ਤੋਂ ਵੱਧ ਅਫ਼ਸਰਾਂ ਦੇ ਮੋਬਾਈਲ ਨੰਬਰਜ਼ ਡਾਇਰੀ ਵਿੱਚ ਛਪਵਾਵਾਂਗੇ ਪਰ ਅਫ਼ਸਰਾਂ ਨੂੰ ਮੋਬਾਈਲ ਫੋਨ ਦੇਣ ਦਾ ਕੰਮ ਸੂਚਨਾ ਅਤੇ ਲੋਕ ਸੰਪਰਕ ਵਿਭਾਗ ਨਹੀਂ ਕਰਦਾ। ਪ੍ਰਿੰਟਿੰਗ ਅਤੇ ਸਟੇਸ਼ਨਰੀ ਵਿਭਾਗ ਨੋਡਲ ਏਜੰਸੀ ਹੈ। ਮੋਬਾਈਲ ਦੇਣ ਬਾਰੇ ਉਹ ਫੈਸਲਾ ਕਰਦੇ ਹਨ।

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ...

**ਮਾਨਯੋਗ ਸਪੀਕਰ** : ਗੱਲ ਤਾਂ ਇੰਨੀ ਹੈ ਕਿ ਮੋਬਾਈਲ ਫੋਨ ਦਿੱਤੇ ਗਏ ਹਨ ਅਤੇ ਇਹ ਡਾਇਰੈਕਟਰੀ ਵਿਚ ਆਉਣੇ ਚਾਹੀਦੇ ਹਨ। ਅਗਲੀ ਡਾਇਰੈਕਟਰੀ ਵਿਚ ਨੰਬਰ ਆ ਜਾਣਗੇ।

**ਕੈਪਟਨ ਬਲਬੀਰ ਸਿੰਘ ਬਾਠ** : ਧੰਨਵਾਦ ਜੀ।

---

## ਤਹਿਸੀਲ/ਬਲਾਕ ਪੱਧਰ ਤੇ ਜਨਮ/ਮੌਤ ਦੇ ਸਰਟੀਫਿਕੇਟ ਜਾਰੀ ਕਰਨਾ

*239. **ਸਰਦਾਰ ਅਮਰਜੀਤ ਸਿੰਘ ਸਾਹੀ** : ਕੀ ਸਿਹਤ ਅਤੇ

ਪਰਿਵਾਰ ਭਲਾਈ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਜਨਮ/ਮੌਤ ਦੇ ਸਰਟੀਫਿਕੇਟ ਤਹਿਸੀਲ/ਬਲਾਕ ਪੱਧਰ ਤੇ ਜਾਰੀ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਅਜਿਹਾ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਜਨਮ ਅਤੇ ਮੌਤ ਦੇ ਸਰਟੀਫਿਕੇਟ ਫਿਰ ਵੀ ਪਿੰਡ ਪੱਧਰ ਤੇ ਪੰਚਾਇਤ ਸਕੱਤਰਾਂ ਦੁਆਰਾ ਜਾਰੀ ਕੀਤੇ ਜਾ ਰਹੇ ਹਨ ਅਤੇ ਇੱਕ ਸਾਲ ਬਾਅਦ ਇਹ ਰਿਕਾਰਡ ਸਿਵਲ ਸਰਜਨ-ਕਮ-ਜ਼ਿਲ੍ਹਾ ਰਜਿਸਟਰਾਰ, ਜਨਮ ਅਤੇ ਮੌਤ ਦੇ ਦਫ਼ਤਰ ਵਿਖੇ ਤਬਦੀਲ ਕਰ ਦਿੱਤਾ ਜਾਂਦਾ ਹੈ। जब हमने करना ही नहीं तो समय सीमा तय करने का प्रश्न ही पैदा नहीं होता।

**ਸਰਦਾਰ ਅਮਰਜੀਤ ਸਿੰਘ ਸਾਹੀ** : ਬੜਾ ਛੋਟਾ ਜਿਹਾ ਜਵਾਬ ਦਿੱਤਾ ਹੈ। ਮੈਂ ਹਾਊਸ ਵਿਚ ਇੱਕ ਗੱਲ ਰੱਖਣਾ ਚਾਹੁੰਦਾ ਹਾਂ ਕਿ ਜਿਹੜੇ ਸਰਟੀਫਿਕੇਟਸ ਵਿਚ ਮੁਲਾਜ਼ਮਾਂ ਕੋਲੋਂ ਕੋਈ 'ੳ' 'ਅ' ਗਲਤ ਲਿਖਿਆ ਜਾਵੇ ਤਾਂ ਪਰਿਵਾਰਾਂ ਨੂੰ ਵਾਰ-ਵਾਰ ਸਿਵਲ ਸਰਜਨ ਦੇ ਦਫ਼ਤਰ ਦੇ ਧੱਕੇ ਖਾਣੇ ਪੈਂਦੇ ਹਨ। ਮੈਂ ਚਾਹੁੰਦਾ ਹਾਂ ਕਿ ਮੰਤਰੀ ਜੀ ਇਸ ਗੱਲ ਦਾ ਵਿਸ਼ਵਾਸ ਦੇ ਦੇਣ ਕਿ ਇਹ ਜਿਹੜੇ ਸਰਟੀਫਿਕੇਟ ਹਨ, ਇਹ ਬਲਾਕ ਲੈਵਲ ਤੇ ਜਾਂ ਸਬ ਡਵੀਜ਼ਨ ਲੈਵਲ ਤੇ ਬਣਾ ਦਿੱਤੇ ਜਾਣਗੇ।

**ਮਾਨਯੋਗ ਸਪੀਕਰ** : ਪ੍ਰਸ਼ਨ ਕਾਲ ਖ਼ਤਮ ਹੁੰਦਾ ਹੈ। ਬਾਕੀ ਰਹਿੰਦੇ ਪ੍ਰਸ਼ਨ ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਣ ਨਿਯਮਾਂਵਲੀ ਦੇ ਨਿਯਮ 38 ਅਧੀਨ ਉੱਤਰ ਦਿੱਤੇ ਗਏ ਸਮਝੇ ਜਾਣ।

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਜ਼ਿਲ੍ਹਾ ਬਠਿੰਡਾ ਵਿਖੇ ਦਿਹਾਤੀ ਸਿਵਲ ਡਿਸਪੈਂਸਰੀਆਂ ਦੀ ਗਿਣਤੀ

*255. **ਸਰਦਾਰ ਅਜਾਇਬ ਸਿੰਘ ਭੱਟੀ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ —

(ੳ) ਜ਼ਿਲ੍ਹਾ ਬਠਿੰਡਾ ਦੇ ਦਿਹਾਤੀ ਇਲਾਕਿਆਂ ਵਿਚ ਸਿਵਲ ਡਿਸਪੈਂਸਰੀਆਂ ਦੀ ਗਿਣਤੀ ਕਿੰਨੀ ਹੈ ਅਤੇ ਇਨ੍ਹਾਂ ਵਿਚ ਕਿੰਨਾ ਮੈਡੀਕਲ ਅਤੇ ਪੈਰਾ-ਮੈਡੀਕਲ ਅਮਲਾ ਲਗਾਇਆ ਗਿਆ ਹੈ;

(ਅ) ਕੀ ਉਕਤ ਡਿਸਪੈਂਸਰੀਆਂ ਵਿਚ ਲਗਾਏ ਗਏ ਮੈਡੀਕਲ ਅਫ਼ਸਰਾਂ ਲਈ ਸਰਕਾਰੀ ਰਿਹਾਇਸ਼ ਉਪਲਬਧ ਹੈ ?

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : (ੳ) ਜ਼ਿਲ੍ਹਾ ਬਠਿੰਡਾ ਦੇ ਪੇਂਡੂ ਇਲਾਕਿਆਂ ਵਿਚ 60 ਪੇਂਡੂ ਡਿਸਪੈਂਸਰੀਆਂ ਹਨ ਅਤੇ ਇਨ੍ਹਾਂ ਡਿਸਪੈਂਸਰੀਆਂ ਵਿਚ

[ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ]

59 ਸਰਵਿਸ ਪ੍ਰੋਵਾਈਡਰ (ਡਾਕਟਰ), 59 ਸਿਹਤ ਕਾਮੇ ਅਤੇ 59 ਸੇਵਾਦਾਰ ਨਿਯੁਕਤ ਹਨ।

(ਅ) ਜ਼ਿਲ੍ਹਾ ਬਠਿੰਡਾ ਦੀ ਪੇਂਡੂ ਡਿਸਪੈਂਸਰੀਆਂ ਵਿਖੇ ਕੋਈ ਵੀ ਸਰਕਾਰੀ ਰਿਹਾਇਸ਼ ਦੀ ਸਹੂਲਤ ਨਹੀਂ ਹੈ।

---

## ਪਿੰਡਾਂ ਦੇ ਟੋਭਿਆਂ ਦੀ ਹਾਲਤ ਨੂੰ ਸੁਧਾਰਨਾ

***266. ਸ਼੍ਰੀ ਮਦਨ ਲਾਲ ਜਲਾਲਪੁਰ** : ਕੀ ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਵਿਚ ਪਿੰਡਾਂ ਦੇ ਲਾਲ ਡੋਰੇ ਅੰਦਰ ਪੈਂਦੇ ਟੋਭਿਆਂ ਦੀ ਹਾਲਤ ਨੂੰ ਸੁਧਾਰਨ ਦਾ ਕੋਈ ਪ੍ਰਸਤਾਵ ਸਰਕਾਰ ਦੇ ਵਿਚਾਰ ਅਧੀਨ ਹੈ, ਜੇਕਰ ਅਜਿਹਾ ਹੋਵੇ, ਤਾਂ ਇਸਦੇ ਵੇਰਵੇ ਕੀ ਹਨ ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ** : ਸ਼੍ਰੀਮਾਨ ਜੀ, ਹਾਂ ਜੀ।

ਸਕੀਮ ਦਾ ਵਿਸਥਾਰ ਸਦਨ ਦੀ ਮੇਜ਼ ਤੇ ਅਨੁਲੱਗ 1 ਤੇ ਰੱਖਿਆ ਜਾਂਦਾ ਹੈ ਜੀ।

### ਅਨੁਲੱਗ 1

### ਪਿੰਡਾਂ ਵਿਚ ਛੱਪੜਾਂ ਦੀ ਸੁਧਾਈ, ਸਫ਼ਾਈ ਅਤੇ ਡੂੰਘਾਈ ਸਬੰਧੀ ਪਲਾਨ ਸਕੀਮ ਆਰ.ਡੀ.ਓ. (ਡੀ)-21

ਇਹ ਪਲਾਨ ਸਕੀਮ ਅਧੀਨ 11ਵੀਂ 5 ਸਾਲਾ ਯੋਜਨਾ ਅਧੀਨ 150.00 ਕਰੋੜ ਰੁਪਏ ਅਤੇ ਸਲਾਨਾ ਸਕੀਮ 2007-08 ਦੌਰਾਨ 10.00 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ। ਇਸ ਸਕੀਮ ਅਧੀਨ ਹੇਠ ਲਿਖੇ ਕੰਪੋਨੈਂਟ ਲਏ ਜਾਣਗੇ :—

(1) **ਛੱਪੜਾਂ ਦੀ ਸਫ਼ਾਈ ਅਤੇ ਸੁਧਾਈ** — ਛੱਪੜਾਂ ਵਿਚ ਇਕੱਠਾ ਹੋਇਆ ਕੂੜਾ ਕਰਕਟ ਅਤੇ ਗੰਦੇ ਪਾਣੀ ਨੂੰ ਬਾਹਰ ਕੱਢਣਾ ਅਤੇ ਛੱਪੜ ਦੇ ਰਕਬੇ ਦੀ ਨਿਸ਼ਾਨਦੇਹੀ ਕਰਕੇ ਹੱਦ-ਬੰਦੀ ਕਰਨੀ।

(2) **ਛੱਪੜਾਂ ਦੀ ਡੂੰਘਾਈ** — ਛੱਪੜਾਂ ਵਿਚ ਪਾਣੀ ਦੇ ਇਕੱਠਾ ਹੋਣ ਅਤੇ ਖੜ੍ਹਣ ਦੀ ਸਮਰੱਥਾ ਨੂੰ ਵਧਾਉਣ ਹਿੱਤ ਗਾਰ ਕੱਢ ਕੇ ਡੂੰਘਾ ਕਰਨਾ।

(3) **ਸਕਰੀਨਿੰਗ ਚੈਂਬਰ ਅਤੇ ਸੈਡੀਮੈਨਟੇਸ਼ਨ ਚੈਂਬਰ** — ਛੱਪੜਾਂ ਵਿਚ ਪਿੰਡ ਦੀਆਂ ਨਾਲੀਆਂ ਰਾਹੀਂ ਆ ਰਹੇ ਗੰਦੇ ਪਾਣੀ ਨੂੰ ਛੱਪੜ ਵਿਚ ਡਿੱਗਣ ਤੋਂ

ਪਹਿਲਾਂ ਸਕਰੀਨਿੰਗ ਚੈਂਬਰ ਅਤੇ ਸੈਡੀਮੈਨਟੇਸ਼ਨ ਚੈਂਬਰ ਵਿਚੋਂ ਲੰਘਾਇਆ ਜਾਵੇਗਾ ਤਾਂ ਜੋ ਪਾਣੀ ਵਿਚਲੇ ਠੋਸ ਪਦਾਰਥ ਵੱਖ-ਵੱਖ ਹੋ ਜਾਣ ਅਤੇ ਬਾਕੀ ਪਾਣੀ ਹੀ ਛੱਪੜ ਵਿਚ ਇਕੱਠਾ ਕੀਤਾ ਜਾਵੇਗਾ। ਇਸ ਤਰ੍ਹਾਂ ਕਰਨ ਨਾਲ ਛੱਪੜਾਂ ਦੀ ਉਮਰ ਵੱਧ ਜਾਵੇਗੀ।

(4) **ਰਿਟੇਨਿੰਗ ਵਾਲ** — ਜਿਥੇ ਕਿਤੇ ਛੱਪੜ ਸੜਕ, ਮੁੱਖ ਰਸਤੇ ਜਾਂ ਘਰਾਂ ਦੀ ਹੱਦ ਨਾਲ ਸਿੱਧੇ ਲਗਦੇ ਹਨ ਉਥੇ ਜ਼ਮੀਨ ਦੇ ਖੋਰ ਆਦਿ ਨੂੰ ਰੋਕਣ ਲਈ ਰਿਟੇਨਿੰਗ ਵਾਲ ਬਣਾਈ ਜਾਵੇਗੀ ਤਾ ਜੋ ਰਸਤਿਆਂ ਦੀ ਸਾਂਭ ਸੰਭਾਲ ਬਣੀ ਰਹੇ।

(5) **ਪਸ਼ੂ ਘਾਟ** — ਛੱਪੜਾਂ ਵਿਚ ਪਿੰਡ ਦੇ ਪਸ਼ੂਆਂ ਨੂੰ ਪਾਣੀ ਪਿਲਾਉਣ ਅਤੇ ਨਹਾਉਣ ਲਈ ਲਿਜਾਇਆ ਜਾਂਦਾ ਹੈ। ਛੱਪੜਾਂ ਵਿੱਚ ਇਨ੍ਹਾਂ ਪਸ਼ੂਆਂ ਦੇ ਅੰਦਰ ਜਾਣ ਅਤੇ ਬਾਹਰ ਜਾਣ ਨੂੰ ਸੌਖਾ ਅਤੇ ਸੁਰੱਖਿਅਤ ਬਣਾਉਣ ਲਈ ਪਸ਼ੂ ਘਾਟ ਉਸਾਰੇ ਜਾਣਗੇ।

(6) **ਨਿਕਾਸੀ ਨਾਲੇ** — ਬਰਸਾਤ ਆਦਿ ਦੇ ਮੌਸਮ ਸਮੇਂ ਵਾਧੂ ਪਾਣੀ ਛੱਪੜਾਂ ਵਿਚ ਇਕੱਠਾ ਹੋਣ ਨਾਲ ਇਸ ਦੇ ਛੱਪੜਾਂ ਵਿੱਚੋਂ ਬਾਹਰ ਉਛਲਣ ਨੂੰ ਰੋਕਣ ਹਿੱਤ ਵਾਧੂ ਪਾਣੀ ਦੇ ਨਿਕਾਸ ਲਈ ਨਿਕਾਸੀ ਨਾਲੇ ਬਣਾਏ ਜਾਣਗੇ ਤਾਂ ਜੋ ਛੱਪੜਾਂ ਦਾ ਵਾਧੂ ਪਾਣੀ ਪਿੰਡ ਦੀ ਆਬਾਦੀ ਨੂੰ ਨੁਕਸਾਨ ਨਾ ਪਹੁੰਚਾਏ ਅਤੇ ਉਸ ਦਾ ਨਿਕਾਸ ਪਿੰਡ ਦੀ ਆਬਾਦੀ ਤੋਂ ਦੂਰ ਨਿਕਾਸੀ ਨਾਲਿਆਂ ਰਾਹੀਂ ਕੀਤਾ ਜਾਵੇਗਾ।

ਇਸ ਸਕੀਮ ਨੂੰ ਲਾਗੂ ਕਰਨ ਲਈ ਵਿਭਾਗ ਵਲੋਂ ਸਰਵੇ ਕਰਵਾਇਆ ਗਿਆ ਹੈ। ਸਰਵੇ ਅਨੁਸਾਰ ਕੁਝ ਪਿੰਡਾਂ ਵਿਚ ਛੱਪੜਾਂ ਨੂੰ ਸੁਧਾਰਨ ਹਿੱਤ ਵੱਖ-ਵੱਖ ਸਕੀਮਾਂ ਜਿਵੇਂ ਨਰੇਗਾ ਅਤੇ ਪੰਚਾਇਤ ਦੇ ਆਪਣੇ ਫੰਡ ਆਦਿ ਰਾਹੀਂ ਛੱਪੜਾਂ ਦੀ ਸਾਂਭ-ਸੰਭਾਲ ਦਾ ਕੰਮ ਕੀਤਾ ਜਾ ਚੁੱਕਾ ਹੈ। ਰਾਜ ਦੇ 10,396 ਪਿੰਡਾਂ ਦੇ ਛੱਪੜਾਂ ਦੀ ਸ਼ਨਾਖਤ ਕੀਤੀ ਗਈ ਹੈ ਜਿਨ੍ਹਾਂ ਦਾ ਕੁੱਲ ਰਕਬਾ ਲਗਭਗ 24905 ਏਕੜ ਬਣਦਾ ਹੈ ਇਨ੍ਹਾਂ ਨੂੰ ਸੁਧਾਰਨ ਹਿੱਤ ਲਗਭਗ 775.47 ਕਰੋੜ ਰੁਪਏ ਦਾ ਖਰਚ ਆਉਣ ਦਾ ਅਨੁਮਾਨ ਹੈ।

ਨਵੀਂ ਟੈਕਨਾਲੋਜੀ ਨਾਲ ਛੱਪੜਾਂ ਦੇ ਪਾਣੀ ਨੂੰ ਸਾਫ਼ ਕਰਨਾ/ਰੱਖਣਾ/ਡੂੰਘਾ ਕਰਨਾ ਆਦਿ ਵੀ ਵਿਚਾਰ ਅਧੀਨ ਹੈ।

---

## ਜਲੰਧਰ ਵਿਚ ਸੜਕਾਂ, ਸੀਵਰੇਜ ਅਤੇ ਸਟਰੀਟ ਲਾਈਟਾਂ ਦੀ ਖਸਤਾ ਹਾਲਤ

*261. **ਸ੍ਰੀ ਕੇ.ਡੀ. ਭੰਡਾਰੀ** : ਕੀ ਸਥਾਨਕ ਸਰਕਾਰ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਇੰਡਸਟਰੀਅਲ ਫੋਕਲ ਪੁਆਇੰਟ,

[ ਸ਼੍ਰੀ ਕੇ.ਡੀ. ਭੰਡਾਰੀ ]

ਜਲੰਧਰ ਵਿਚ ਸੀਵਰੇਜ, ਸੜਕਾਂ ਅਤੇ ਸਟਰੀਟ ਲਾਈਟਾਂ ਦੀ ਹਾਲਤ ਖਸਤਾ ਹੈ, ਜੇਕਰ ਅਜਿਹਾ ਹੋਵੇ, ਤਾਂ ਉਕਤ ਸੇਵਾਵਾਂ ਵਿਚ ਸੁਧਾਰ ਲਿਆਉਣ ਲਈ ਕੀ ਕਾਰਵਾਈ ਕੀਤੀ ਜਾ ਰਹੀ ਹੈ ?

**ਸ਼੍ਰੀ ਮਨੋਰੰਜਨ ਕਾਲੀਆ** : ਹਾਂ ਜੀ, ਸ਼੍ਰੀਮਾਨ ਜੀ, ਇੰਡਸਟਰੀਅਲ ਫੋਕਲ ਪੁਆਇੰਟ ਜਲੰਧਰ ਵਿਖੇ ਸੀਵਰੇਜ, ਸੜਕਾਂ ਅਤੇ ਲਾਈਟਾਂ ਦੀ ਹਾਲਤ ਤਸੱਲੀਬਖਸ਼ ਨਹੀਂ ਹੈ ਅਤੇ ਅੱਪ ਗਰੇਡੇਸ਼ਨ ਦੀ ਲੋੜ ਹੈ। ਇੰਡਸਟਰੀਅਲ ਫੋਕਲ ਪੁਆਇੰਟ ਜਲੰਧਰ ਦੀਆਂ ਸਹੂਲਤਾਂ ਜਿਵੇਂ ਕਿ ਸੀਵਰੇਜ, ਸੜਕਾਂ ਅਤੇ ਲਾਈਟਾਂ ਵਿਚ ਵਾਧਾ ਕਰਨ ਲਈ 4.56 ਕਰੋੜ ਰੁਪਏ ਦੀ ਰਾਸ਼ੀ ਸਾਲਾਨਾ ਯੋਜਨਾ ਸਾਲ 2007-2008 ਦੇ ਤਹਿਤ ਰੱਖੀ ਗਈ ਹੈ। ਇਨ੍ਹਾਂ ਸਹੂਲਤਾਂ ਨੂੰ ਸੁਧਾਰਨ ਦਾ ਕੰਮ ਪੰਜਾਬ ਲਘੂ ਉਦਯੋਗ ਅਤੇ ਨਿਰਯਾਤ ਨਿਗਮ ਵਲੋਂ ਉਕਤ ਰਾਸ਼ੀ ਵਿੱਤ ਵਿਭਾਗ ਵਲੋਂ ਜਾਰੀ ਕੀਤੇ ਜਾਣ ਦੇ ਉਪਰੰਤ ਫੌਰੀ ਕੀਤਾ ਜਾਵੇਗਾ।

---

## ਨਵੇਂ ਉਸਾਰੇ ਗਏ ਮਾਲਜ਼ ਤੇ ਪਾਰਕਿੰਗ ਦੀ ਸਹੂਲਤ

*262. **ਸ਼੍ਰੀ ਕੇ.ਡੀ. ਭੰਡਾਰੀ** : ਕੀ ਸਥਾਨਕ ਸਰਕਾਰ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਪਿਛਲੇ ਦੋ ਸਾਲਾਂ ਦੇ ਦੌਰਾਨ ਜਵਾਹਰ ਨਗਰ (ਮਾਡਲ ਟਾਊਨ), ਜਲੰਧਰ ਦੇ ਰਿਹਾਇਸ਼ੀ ਇਲਾਕਿਆਂ ਵਿਚ ਕਿੰਨੇ ਮਾਲਜ਼ ਉਸਾਰੇ ਗਏ ਹਨ; ਅਤੇ ਇਨ੍ਹਾਂ ਮਾਲਜ਼ ਤੇ ਮੁਹੱਈਆ ਕੀਤੀਆਂ ਗਈਆਂ ਪਾਰਕਿੰਗ ਸਹੂਲਤਾਂ ਦੇ ਵੇਰਵੇ ਕੀ ਹਨ ?

**ਸ਼੍ਰੀ ਮਨੋਰੰਜਨ ਕਾਲੀਆ** : ਸ਼੍ਰੀਮਾਨ ਜੀ, ਨਿਊ ਜਵਾਹਰ ਨਗਰ ਅਤੇ ਮਾਡਲ ਟਾਊਨ, ਜਲੰਧਰ ਦੇ ਏਰੀਏ ਵਿਚ ਚੇਂਜ ਆਫ ਲੈਂਡ ਯੂਜ ਦੇ 48 ਕੇਸਾਂ ਦੀ ਮਨਜ਼ੂਰੀ ਪਿਛਲੇ ਦੋ ਸਾਲਾਂ ਵਿਚ ਸਰਕਾਰ ਵੱਲੋਂ ਦਿੱਤੀ ਗਈ ਹੈ। ਇਨ੍ਹਾਂ 48 ਕੇਸਾਂ ਵਿਚੋਂ ਹੇਠ ਲਿਖੇ 13 ਪ੍ਰੋਜੈਕਟ ਮੁਕੰਮਲ ਹੋ ਚੁੱਕੇ ਹਨ :—

| ਲੜੀ ਨੰ: | ਨਾਮ ਅਤੇ ਐਡਰਸ |
|---|---|
| 1) | ਰਮੇਸ਼ ਫੈਸ਼ਨ, ਜਵਾਹਰ ਨਗਰ |
| 2) | ਜਾਨਕੀ ਐਂਡ ਸੰਨਜ਼, ਨਿਊ ਜਵਾਹਰ ਨਗਰ |
| 3) | ਸਿਟੀਜ਼ਨ ਕੋਪਰੇਟਿਵ ਬੈਂਕ, ਨਿਊ ਜਵਾਹਰ ਨਗਰ |
| 4) | ਸਪਰਾ ਕੰਪੈਲਕਸ, ਮਾਡਲ ਟਾਊਨ |
| 5) | ਸੱਤਪਾਲ ਕੁੰਦਰਾ, ਮਾਡਲ ਟਾਊਨ |
| 6) | ਐਮ.ਪੀ.ਸਿੰਘ, ਮਾਡਲ ਟਾਊਨ |

7) ਅਮਰਜੀਤ ਸਿੰਘ ਕਥੂਰੀਆ

8) ਮਨਦੀਪ ਕੋਹਲੀ, ਮਾਡਲ ਟਾਊਨ

9) ਰਾਮ ਗਾਰਮੈਂਟਸ, ਮਾਡਲ ਟਾਊਨ

10) ਪ੍ਰਵੀਨ ਬੇਰੀ, ਮਾਡਲ ਟਾਊਨ, ਸਾਹਮਣੇ ਪੰਜਾਬ ਵਾਟਰ ਸਪਲਾਈ ਤੇ ਸੀਵਰੇਜ ਬੋਰਡ

11) ਮਨਦੀਪ ਸਿੰਘ, ਮਾਡਲ ਟਾਊਨ, ਸਾਹਮਣੇ ਪੰਜਾਬ ਵਾਟਰ ਸਪਲਾਈ ਤੇ ਸੀਵਰੇਜ ਬੋਰਡ

12) ਰਮੇਸ਼ ਸਹਿਗਲ, ਪ੍ਰਕਾਸ਼ ਚੰਦ ਰੋਡ

13) ਕੁਮਾਰ ਸੂਦ, ਮਾਲ ਰੋਡ, ਮਾਡਲ ਟਾਊਨ

---

ਉਕਤ 13 ਇਮਾਰਤਾਂ ਵਿਚੋਂ 9 ਇਮਾਰਤਾਂ (ਲੜੀ ਨੰ: 1 ਤੋਂ 9) ਵਿਚ ਨਾਰਮ ਅਨੁਸਾਰ ਪਾਰਕਿੰਗ ਹੈ ਪਰ ਚਾਰ ਇਮਾਰਤਾਂ (ਲੜੀ ਨੰ: 10 ਤੋਂ 13) ਵਿਖੇ ਨਾਰਮ ਅਨੁਸਾਰ ਪਾਰਕਿੰਗ ਨਹੀਂ ਹੈ। ਲੜੀ ਨੰ: 10 ਅਤੇ 11 ਤੇ ਦਰਸਾਈਆਂ ਇਮਾਰਤਾਂ ਦੇ ਮਾਲਕਾਂ ਵੱਲੋਂ ਇਹ ਹਲਫੀਆ ਬਿਆਨ ਦਿੱਤੇ ਗਏ ਹਨ ਕਿ ਬੇਸਮੈਂਟ ਨੂੰ ਪਾਰਕਿੰਗ ਵਜੋਂ ਵਰਤਿਆ ਜਾਵੇਗਾ। ਪਰ ਉਨ੍ਹਾਂ ਵੱਲੋਂ ਅਜਿਹਾ ਨਹੀਂ ਕੀਤਾ ਜਾ ਰਿਹਾ ਹੈ। ਜਿਥੋਂ ਤੱਕ ਲੜੀ ਨੰ: 12 ਅਤੇ 13 ਤੇ ਦਰਸਾਈਆਂ ਇਮਾਰਤਾਂ ਦਾ ਸਬੰਧ ਹੈ, ਇਨ੍ਹਾਂ ਪਾਸ ਪਾਰਕਿੰਗ ਨਾਰਮ ਅਨੁਸਾਰ ਨਹੀਂ ਹੈ।

ਉਲੰਘਣਾਕਾਰਾਂ ਨੂੰ ਨੋਟਿਸ ਜਾਰੀ ਕੀਤੇ ਗਏ ਹਨ। ਇਮਾਰਤਾਂ ਨੂੰ ਸੀਲ ਕਰਨ/ ਢਾਹੁਣ ਦੀ ਪ੍ਰਕਿਰਿਆ ਸ਼ੁਰੂ ਕਰ ਦਿੱਤੀ ਜਾਵੇਗੀ, ਜੇਕਰ ਬਿਲਡਿੰਗਾਂ ਦੇ ਮਾਲਕਾਂ ਵਲੋਂ ਉਚਿੱਤ ਸਮੇਂ ਦੇ ਅੰਦਰ-ਅੰਦਰ ਪਾਰਕਿੰਗ ਲਈ ਥਾਂ ਮੁਹੱਈਆ ਨਹੀਂ ਕਰਵਾਈ ਜਾਵੇਗੀ।

---

## ਗੁਰੂ ਨਾਨਕ ਦੇਵ ਯੂਨੀਵਰਸਿਟੀ ਦੁਆਰਾ ਕੁੱਝ ਕੋਰਸਾਂ ਨੂੰ ਬੰਦ ਕਰਨਾ

*285. **ਸਰਦਾਰ ਵਿਰਸਾ ਸਿੰਘ ਵਲਟੋਹਾ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਦੁਆਰਾ ਹਾਲ ਹੀ ਵਿਚ ਬੰਦ ਕੀਤੇ ਗਏ ਕੋਰਸਾਂ ਦੇ ਨਾਂ ਕੀ-ਕੀ ਹਨ ਅਤੇ ਇਸ ਦੇ ਕਾਰਣ ਕੀ ਹਨ ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਕੋਰਸਾਂ ਨੂੰ ਬੰਦ ਕੀਤੇ ਜਾਣ ਕਾਰਣ ਵਿਦਿਆਰਥੀਆਂ ਦੀ ਗਿਣਤੀ ਵਿਚ ਆਈ ਕਮੀ ਦੇ ਵੇਰਵੇ ਕੀ ਹਨ ਅਤੇ ਇਸ ਕਾਰਣ ਕਰਕੇ ਯੂਨੀਵਰਸਿਟੀ

[ ਸਰਦਾਰ ਵਿਰਸਾ ਸਿੰਘ ਵਲਟੋਹਾ ]

ਨੂੰ ਕਿੰਨਾ ਵਿੱਤੀ ਘਾਟਾ ਪਿਆ ;

(ੲ) ਉਕਤ ਵਿੱਤੀ ਘਾਟੇ ਨੂੰ ਪੂਰਾ ਕਰਨ ਲਈ ਯੂਨੀਵਰਸਿਟੀ ਦੁਆਰਾ ਕੀ ਕਾਰਵਾਈ ਕੀਤੀ ਜਾ ਰਹੀ ਹੈ ;

(ਸ) ਕੀ ਵਿਦਿਆਰਥੀਆਂ ਦੀ ਗਿਣਤੀ ਘੱਟਣ ਅਨੁਸਾਰ ਸਿਖਲਾਈ ਅਮਲੇ ਵਿਚ ਵੀ ਕਟੌਤੀ ਕੀਤੀ ਗਈ ਹੈ ; ਜੇਕਰ ਨਹੀਂ, ਤਾਂ ਇਸ ਦੇ ਕਾਰਣ ਕੀ ਹਨ ?

**ਡਾਕਟਰ ਉਪਿੰਦਰਜੀਤ ਕੌਰ** : (ੳ) ਚਾਲੂ ਅਕਾਦਮਿਕ ਸਾਲ ਵਿਚ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਵੱਲੋਂ ਕੋਈ ਕੋਰਸ ਬੰਦ ਨਹੀਂ ਕੀਤਾ ਗਿਆ। ਫਿਰ ਵੀ ਪੋਸਟ ਗਰੈਜੂਏਟ ਲੈਵਲ, ਖੋਜ ਅਤੇ ਖੋਜ ਕੇਂਦਰਿਤ ਵਿਸ਼ਿਆਂ ਨੂੰ ਵਧਾਉਣ ਹਿਤ ਕੁੱਝ ਕੋਰਸਾਂ ਵਿਚ ਦਾਖਲੇ ਤੇ ਇੱਕ ਸਾਲ ਲਈ ਆਰਜ਼ੀ ਰੋਕ ਲਗਾਈ ਗਈ ਹੈ ਤਾਂ ਜੋ ਇਨ੍ਹਾਂ ਦੀ ਥਾਂ ਨਵੇਂ ਕੋਰਸ ਜਾਂ ਮੌਜੂਦਾ ਕੋਰਸਾਂ ਵਿਚ ਨਵੇਂ ਯੂਨਿਟ ਸ਼ੁਰੂ ਕੀਤੇ ਜਾ ਸਕਣ।

(ਅ) ਵਿਦਿਆਰਥੀਆਂ ਦੀ ਗਿਣਤੀ ਵਿਚ ਕੋਈ ਕਮੀ ਨਹੀਂ ਹੋਈ ਇਸ ਕਰਕੇ ਕੋਈ ਵਿੱਤੀ ਨੁਕਸਾਨ ਨਹੀਂ ਹੋਇਆ।

(ੲ) ਕਿਉਂਕਿ ਕੋਈ ਵਿੱਤੀ ਨੁਕਸਾਨ ਨਹੀਂ ਹੋਇਆ, ਇਸ ਲਈ ਯੂਨੀਵਰਸਿਟੀ ਵੱਲੋਂ ਕੋਈ ਉਪਰਾਲੇ ਕੀਤੇ ਜਾਣ ਦਾ ਪ੍ਰਸ਼ਨ ਨਹੀਂ ਉੱਠਦਾ।

(ਸ) ਅਧਿਆਪਨ ਅਮਲੇ ਵਿਚ ਕੋਈ ਕਟੌਤੀ ਨਹੀਂ ਕੀਤੀ ਗਈ। ਨਵੇਂ ਸ਼ੁਰੂ ਕੀਤੇ ਅਤੇ ਮੌਜੂਦਾ ਕੋਰਸਾਂ ਵਿਚ ਚਲਾਏ ਗਏ ਵਾਧੂ ਯੂਨਿਟਾਂ ਵਿਚ ਇਸੇ ਅਧਿਆਪਨ ਅਮਲੇ ਦੀ ਵਰਤੋਂ ਕੀਤੀ ਗਈ ਹੈ।

---

## UNSTARRED QUESTIONS AND ANSWERS

### ਸ਼ਾਹਪੁਰ ਕੰਡੀ ਪ੍ਰਾਜੈਕਟ ਲਈ ਵਰਤੀ ਗਈ ਮਸ਼ੀਨਰੀ

52. **ਸਰਦਾਰ ਅਜਾਇਬ ਸਿੰਘ ਭੱਟੀ** : ਕੀ ਸਿੰਚਾਈ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਸ਼ਾਹਪੁਰ ਕੰਡੀ ਪ੍ਰਾਜੈਕਟ ਨੂੰ ਮੁਕੰਮਲ ਕਰਨ ਲਈ ਕੋਈ ਮਸ਼ੀਨਰੀ ਵਰਤੀ ਗਈ ਸੀ; ਜੇਕਰ ਅਜਿਹਾ ਹੋਵੇ, ਤਾਂ ਇਸ ਦੀ ਵਾਸਤਵਿਕ ਲਾਗਤ ਕਿੰਨੀ ਹੈ ਅਤੇ ਇਸ ਨੂੰ ਕਿਸ ਥਾਂ ਤੇ ਰੱਖਿਆ ਗਿਆ ਹੈ ਅਤੇ ਮਸ਼ੀਨਰੀ ਦੀ ਵਰਤੋਂ ਨਾ ਕਰਨ, ਜਾਂ ਜੇਕਰ ਇਸ ਦੀ ਵਰਤੋਂ ਕਰਨ ਦੀ ਲੋੜ ਨਹੀਂ ਹੈ, ਤਾਂ ਇਸ ਦਾ ਨਿਪਟਾਰਾ ਨਾ ਕੀਤੇ ਜਾਣ ਦੇ ਕਾਰਣ ਕੀ ਹਨ ?

**ਸਰਦਾਰ ਜਨਮੇਜਾ ਸਿੰਘ ਸੇਖੋਂ** : ਹਾਂ ਜੀ, ਸ਼ਾਹਪੁਰ ਕੰਡੀ ਡੈਮ ਪ੍ਰੋਜੈਕਟ

ਦੀ ਤਾਮੀਰ ਕਰਨ ਵਾਸਤੇ ਮਸ਼ੀਨਰੀ ਦੀ ਵਰਤੋਂ ਕੀਤੀ ਜਾ ਰਹੀ ਹੈ। ਮਸ਼ੀਨਰੀ ਦੀ ਤਬਾਦਲਾ ਕੀਮਤ ਅੰਦਾਜਨ 13.67 ਕਰੋੜ ਰੁਪਏ ਹੈ। ਮਸ਼ੀਨਰੀ ਸ਼ਾਹਪੁਰ ਕੰਡੀ ਡੈਮ ਪ੍ਰੋਜੈਕਟ ਸਾਈਟ ਦੇ ਯਾਰਡ ਵਿਚ ਰੱਖੀ ਜਾਂਦੀ ਹੈ। ਇਸ ਮਸ਼ੀਨਰੀ ਦੀ ਜ਼ਰੂਰਤ ਹੈ ਅਤੇ ਇਹ ਸਾਂਭ-ਸੰਭਾਲ ਅਤੇ ਲੋੜੀਂਦੀ ਮੁਰੰਮਤ ਕਰਨ ਤੋਂ ਬਾਅਦ ਵਰਤੀ ਜਾ ਰਹੀ ਹੈ।

---

## ਥੀਨ ਡੈਮ ਵਿਖੇ ਗੈਸਟ ਹਾਊਸਿਜ਼

53. **ਸਰਦਾਰ ਅਜਾਇਬ ਸਿੰਘ ਭੱਟੀ** : ਕੀ ਸਿੰਜਾਈ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ —

(ੳ) ਥੀਨ ਡੈਮ ਵਿਖੇ ਗੈਸਟ ਹਾਊਸਿਜ਼ ਦੀ ਦੇਖਭਾਲ ਕਰਨ ਲਈ ਲਗਾਏ ਗਏ ਅਮਲੇ ਦੇ ਵੇਰਵੇ ਕੀ ਹਨ ਅਤੇ ਪਿਛਲੇ ਦੋ ਸਾਲਾਂ ਦੌਰਾਨ ਇਨ੍ਹਾਂ ਵਿੱਚ ਕਿੰਨੇ ਵੀ.ਆਈ.ਪੀਜ਼./ਮਹਿਮਾਨ ਆ ਕੇ ਠਹਿਰੇ ;

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਗੈਸਟ ਹਾਊਸਿਜ਼ ਦੀ ਪਿਛਲੀ ਵਾਰ ਮੁਰੰਮਤ ਕਦੋਂ ਕੀਤੀ ਗਈ ਸੀ ਅਤੇ ਇਨ੍ਹਾਂ ਤੇ ਕਿੰਨੀ ਰਕਮ ਖਰਚ ਕੀਤੀ ਗਈ ?

**ਸਰਦਾਰ ਜਨਮੇਜਾ ਸਿੰਘ ਸੇਖੋਂ** : (ੳ) ਲੋੜੀਂਦੇ ਵੇਰਵੇ ਹੇਠ ਲਿਖੇ ਅਨੁਸਾਰ ਹਨ :—

| ਲੜੀ ਨੰ: | ਕਰਮਚਾਰੀਆਂ ਦੀ ਪਦਵੀ ਅਨੁਸਾਰ ਤਾਇਨਾਤੀ | ਵੀ.ਆਈ.ਪੀ. ਅਰਾਮ ਘਰ | ਰਾਵੀ ਸਦਨ |
|---|---|---|---|
| 1. | ਸੁਪਰਵਾਇਜ਼ਰ | 1 | 1 |
| 2. | ਮੇਟ | 2 | 1 |
| 3. | ਸਵੀਪਰ | 1 | 1 |
| 4. | ਵੇਟਰ | 1 | 1 |
| 5. | ਵਾਸ਼ਰਮੈਨ (ਧੋਬੀ) | 1 | — |
| 6. | ਕੁੱਕ | 2 | 4 |
| 7. | ਬੇਲਦਾਰ/ਚੌਕੀਦਾਰ | 6 | 8 |
| 8. | ਮਾਲੀ | — | 1 |
| | ਜੋੜ : | 14 | 17 |

[ ਸਿੰਜਾਈ ਮੰਤਰੀ ]

ਪਿਛਲੇ ਦੋ ਸਾਲਾਂ ਦੌਰਾਨ ਠਹਿਰਣ ਵਾਲਿਆਂ ਦੀ ਗਿਣਤੀ ਹੇਠ ਅਨੁਸਾਰ ਹੈ :—

| | 2005-06 | 2006-07 | ਕੁੱਲ ਜੋੜ |
|---|---|---|---|
| ਵੀ.ਆਈ.ਪੀ. ਅਰਾਮ ਘਰ | 237 | 228 | 465 |
| ਰਾਵੀ ਸਦਨ | 135 | 120 | 255 |

(ਅ)

| | ਵੀ.ਆਈ.ਪੀ. ਅਰਾਮ ਘਰ | ਰਾਵੀ ਸਦਨ |
|---|---|---|
| ਪਿਛਲੀ ਮੁਰੰਮਤ ਤੇ ਆਏ ਖਰਚੇ ਦੀ ਰਕਮ | ਕੋਈ ਖਾਸ ਮੁਰੰਮਤ ਨਹੀਂ ਕੀਤੀ ਗਈ ਸਿਰਫ਼ ਸਲਾਨਾ ਸਫ਼ੈਦੀ, ਡਿਸਟੈਂਪਰ ਅਤੇ ਪੇਂਟ ਹੀ ਕੀਤਾ ਗਿਆ। ਖਰਚ ਆਈ ਰਕਮ = 12000/- ਅੰਦਾਜ਼ਨ। | ਕੋਈ ਖਾਸ ਮੁਰੰਮਤ ਨਹੀਂ ਕੀਤੀ ਗਈ ਸਿਰਫ਼ ਸਲਾਨਾ ਸਫ਼ੇਦੀ, ਡਿਸਟੈਂਪਰ ਅਤੇ ਪੇਂਟ ਹੀ ਕੀਤਾ ਗਿਆ। ਖਰਚ ਆਈ ਰਕਮ= 15000/- ਅੰਦਾਜ਼ਨ। |

---

## ਰਾਜ ਵਿਚ ਜੇਲ੍ਹਾਂ ਦਾ ਸੁਧਾਰ

54. **ਸਰਦਾਰ ਅਜਾਇਬ ਸਿੰਘ ਭੱਟੀ** : ਕੀ ਜੇਲ੍ਹ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਦੀਆਂ ਵੱਖ-ਵੱਖ ਜੇਲ੍ਹਾਂ ਵਿੱਚ ਕੈਦੀਆਂ ਦੀ ਜੇਲ੍ਹ-ਵਾਰ ਗਿਣਤੀ ਕਿੰਨੀ-ਕਿੰਨੀ ਹੈ ਅਤੇ ਨੇੜੇ ਦੇ ਭਵਿੱਖ ਵਿੱਚ ਕੀਤੇ ਜਾਣ ਵਾਲੇ ਜੇਲ੍ਹ ਸੁਧਾਰਾਂ ਦੇ ਵੇਰਵੇ ਕੀ-ਕੀ ਹਨ ?

**ਸਰਦਾਰ ਹੀਰਾ ਸਿੰਘ ਗਾਬੜੀਆ** : ਕੈਦੀਆਂ ਦੀ ਜੇਲ੍ਹ ਵਾਈਜ਼ ਗਿਣਤੀ ਸਬੰਧੀ ਲਿਸਟ ਅਨੁਲੱਗ-1 ਅਨੁਸਾਰ ਨਾਲ ਨੱਥੀ ਹੈ।

2. ਇਸ ਸਬੰਧ ਵਿੱਚ ਦੱਸਿਆ ਜਾਂਦਾ ਹੈ ਕਿ ਪੰਜਾਬ ਜੇਲ੍ਹ ਹੈਡਕੁਆਟਰ ਵੱਲੋਂ ਨਵਾਂ ਐਕਟ, ਪੰਜਾਬ ਜੇਲ੍ਹ ਅਤੇ ਕੁਰੈਕਸ਼ਨਲ ਹੋਮ ਐਕਟ ਤਿਆਰ ਕੀਤਾ ਜਾ ਰਿਹਾ ਹੈ ਜੋ ਕਿ ਮੌਜੂਦਾ ਪੰਜਾਬ ਪਰਿਜ਼ਨ ਐਕਟ, 1894 ਦੀ ਥਾਂ ਲਵੇਗਾ ਅਤੇ ਨਵਾਂ ਜੇਲ੍ਹ ਮੈਨੂਅਲ ਤਿਆਰ ਕੀਤਾ ਜਾ ਰਿਹਾ ਹੈ, ਜੋ ਮੌਜੂਦਾ ਜੇਲ੍ਹ ਮੈਨੂਅਲ ਦੀ ਥਾਂ ਲਵੇਗਾ। ਪੰਜਾਬ ਦੀਆਂ ਜੇਲ੍ਹਾਂ, ਜਿਨ੍ਹਾਂ ਵਿੱਚ ਮੌਜੂਦਾ 14860 ਕੈਦੀ ਹਨ ਅਤੇ ਪ੍ਰਵਾਨਿਤ ਗਿਣਤੀ 12000 ਹੈ, ਵਿਚ ਕੈਦੀਆਂ ਦੀ ਵਾਧੂ ਗਿਣਤੀ ਸਬੰਧੀ ਸਮੱਸਿਆ ਦਾ ਨਿਪਟਾਰਾ ਕਰਨ ਲਈ ਕੀਤੇ ਜਾ ਰਹੇ ਉਪਰਾਲਿਆਂ ਦਾ ਵੇਰਵਾ ਅਨੁਲੱਗ-2 ਤੇ ਨੱਥੀ ਹੈ।

## Annexure - I

### POPULATION STATEMENT OF PUNJAB JAILS AS ON 30-11-2007

| Sr. No. | Name of Jail | Convict | | Undertrial | | Civil | | P.S.A. | | Cuffe-Possa | | Foreigners | | Total | | Authorised | |
|---|---|---|---|---|---|---|---|---|---|---|---|---|---|---|---|---|---|
| | | Male | Female | Male | Female | Male | Female | Male | Female | Male | Female | Male | Female | Male | Female | Male | Female |
| 1. | Ferozepur | 525 | 22 | 720 | 83 | — | — | — | — | — | — | 10 | — | 1255 | 105 | 1200 | 136 |
| 2. | Patiala | 440 | 30 | 859 | 59 | — | — | — | — | — | — | 16 | — | 1315 | 89 | 1380 | 70 |
| 3. | Ludhiana | 636 | — | 1876 | — | 04 | — | — | — | — | — | — | — | 2516 | — | 2500 | — |
| 4. | Amritsar | 660 | 32 | 1395 | 78 | 03 | — | — | — | — | — | 79 | 09 | 2137 | 119 | 1455 | 145 |
| 5. | Bathinda | 544 | 13 | 776 | 48 | 02 | — | — | — | — | — | 03 | — | 1325 | 61 | 485 | 32 |
| 6. | Jalandhar | 330 | 15 | 1032 | 74 | — | — | — | — | — | — | 03 | 01 | 1365 | 90 | 475 | 25 |
| 7. | Gurdaspur | 228 | 03 | 611 | 60 | — | — | — | — | — | — | 12 | — | 851 | 63 | 300 | 70 |
| 8. | B.J. Ludhiana | 79 | — | 239 | — | — | — | — | — | — | — | — | — | 318 | — | 489 | — |
| 9. | W. Ludhiana | — | 59 | — | 155 | — | — | — | — | — | — | — | 01 | — | 215 | — | 320 |
| 10. | O.A. Nabha | 56 | — | — | — | — | — | — | — | — | — | — | — | 56 | — | 50 | — |
| 11. | Faridkot | 04 | — | 90 | — | — | — | — | — | — | — | — | — | 94 | — | 200 | — |
| 12. | Sangrur | 304 | 16 | 335 | 38 | — | — | 16 | — | — | — | — | — | 65 | 54 | 392 | 50 |
| 13. | Nabha | 181 | 04 | 316 | 20 | — | — | — | — | — | — | 11 | — | 508 | 24 | 462 | 20 |
| 14. | Hoshiarpur | 164 | 11 | 370 | 28 | — | — | — | — | — | — | — | — | 534 | 39 | 540 | 20 |
| 15. | Kapurthala | 70 | — | 381 | — | — | — | — | — | — | — | — | — | 451 | — | 250 | — |
| 16. | Fazilka | 04 | — | 90 | — | — | — | — | — | — | — | — | — | 94 | — | 70 | — |

| | | | | | | | | | | | | | | | | |
|---|---|---|---|---|---|---|---|---|---|---|---|---|---|---|---|---|
| 17. Moga | 25 | — | 107 | — | — | — | — | — | — | — | — | — | 132 | — | 48 | — |
| 18. Mukatsar | 24 | — | 172 | — | — | — | — | — | — | — | — | — | 196 | — | 54 | — |
| 19. Patti | 01 | — | 107 | — | — | — | — | — | — | — | — | — | 108 | — | 64 | — |
| 20. Ropar | 111 | — | 327 | — | 01 | — | — | — | — | — | — | — | 439 | — | 30 | — |
| 21. Barnala | 83 | — | 194 | — | — | — | — | — | — | — | — | — | 277 | — | 250 | — |
| 22. Malerkotla | 18 | — | 120 | — | 02 | — | — | — | — | — | — | — | 140 | — | 100 | — |
| 23. Phagwara | 05 | — | 45 | — | — | — | — | — | — | — | — | — | 50 | — | 20 | — |
| 24. Bassi Pathana | — | — | — | — | — | — | — | — | — | — | — | — | — | — | — | — |
| 25. Dasuya | — | — | 19 | — | — | — | — | — | — | — | — | — | 19 | — | 20 | — |
| 26. Pathankot | 01 | — | 24 | — | — | — | — | — | — | — | — | — | 25 | — | 20 | — |
| Total | 4493 | 205 | 10205 | 643 | 12 | — | 16 | — | — | — | 134 | 11 | 14860 | 859 | 10854 | 888 |

## ਅਨੁਲੱਗ II

1. (ੳ) ਸਾਲ 2009 ਦੇ ਸ਼ੁਰੂ ਵਿਚ ਕਪੂਰਥਲਾ ਜ਼ਿਲ੍ਹੇ ਦੇ ਦਾਇਰੇ ਵਿੱਚ ਇੱਕ ਨਵੀਂ ਮਾਡਰਨ ਜੇਲ੍ਹ ਦੀ ਉਸਾਰੀ ਸ਼ੁਰੂ ਕੀਤੀ ਜਾਣੀ ਹੈ ਜਿਥੇ ਕਿ ਮੌਜੂਦਾ ਜਲੰਧਰ ਜੇਲ੍ਹ ਤਬਦੀਲ ਕੀਤੀ ਜਾਵੇਗੀ। ਇਸ ਨਵੀਂ ਜੇਲ੍ਹ ਵਿੱਚ 2500 ਬੰਦੀਆਂ ਨੂੰ ਰੱਖਣ ਦੀ ਸਮਰੱਥਾ ਹੋਵੇਗੀ ਜਿਸ ਵਿੱਚ 250 ਔਰਤ ਬੰਦੀ ਵੀ ਸ਼ਾਮਲ ਹਨ ਜਦੋਂ ਕਿ ਜਲੰਧਰ ਜੇਲ੍ਹ ਦੀ ਮੌਜੂਦਾ ਪ੍ਰਵਾਨਿਤ ਸਮਰੱਥਾ 600 ਮੇਲ ਬੰਦੀ ਅਤੇ 20 ਜਨਾਨਾ ਬੰਦੀ ਰੱਖਣ ਦੀ ਹੈ।

(ਅ) ਫਰੀਦਕੋਟ ਸ਼ਹਿਰ ਦੀ ਅਬਾਦੀ ਤੋਂ ਬਾਹਰ ਇੱਕ ਹੋਰ 2500 ਬੰਦੀ ਰੱਖਣ ਦੀ ਸਮਰੱਥਾ ਵਾਲੀ ਜੇਲ੍ਹ ਦੀ ਉਸਾਰੀ ਕੀਤੀ ਜਾਣੀ ਹੈ, ਜਿਸ ਵਿਚ 250 ਔਰਤ ਬੰਦੀ ਵੀ ਰੱਖੀਆਂ ਜਾ ਸਕਦੀਆਂ ਹਨ। ਮੌਜੂਦਾ ਜ਼ਿਲ੍ਹਾ ਜੇਲ੍ਹ ਫਰੀਦਕੋਟ ਵਿੱਚ ਕੇਵਲ 500 ਬੰਦੀ ਰੱਖਣ ਦੀ ਸਮਰੱਥਾ ਹੈ।

(ੲ) ਸਕਿਉਰਟੀ ਜੇਲ੍ਹ, ਨਾਭਾ ਦੀ ਉਸਾਰੀ ਸਾਲ 1992 ਦੇ ਦੌਰਾਨ ਛੱਡ ਦਿੱਤੀ ਗਈ ਸੀ। ਇਸ ਜੇਲ੍ਹ ਦੀ ਮੁਰੰਮਤ ਅਤੇ ਵਾਧਾ ਸਾਲ 2009 ਦੇ ਸ਼ੁਰੂ ਵਿੱਚ ਮੁਕੰਮਲ ਕੀਤਾ ਜਾਣਾ ਹੈ। ਜਿਸ ਨਾਲ ਹੋਰ 1300 ਬੰਦੀ ਰੱਖਣ ਦੀ ਸਮਰੱਥਾ ਦਾ ਵਾਧਾ ਹੋ ਜਾਵੇਗਾ।

(ਸ) ਸਾਲ 2009 ਦੇ ਸ਼ੁਰੂ ਤੱਕ ਸਬ ਜੇਲ੍ਹ ਮੁਕਤਸਰ, ਪੱਟੀ ਅਤੇ ਪਠਾਨਕੋਟ ਵਿੱਚ ਵਾਧਾ ਕਰਨ ਸਬੰਧੀ ਤਜਵੀਜ਼ ਕੀਤਾ ਗਿਆ ਹੈ। ਇਸ ਤੋਂ ਇਲਾਵਾ ਫਿਰੋਜ਼ਪੁਰ, ਗੁਰਦਾਸਪੁਰ, ਅੰਮ੍ਰਿਤਸਰ, ਸੰਗਰੂਰ ਅਤੇ ਮਲੇਰਕੋਟਲਾ ਵਿਚ ਨਵੀਆਂ ਬੈਰਕਾਂ ਬਣਾਉਣ ਦੀ ਵੀ ਤਜਵੀਜ਼ ਹੈ। ਇਸ ਨਾਲ ਹੋਰ 1200 ਬੰਦੀ ਰੱਖਣ ਦੀ ਸਮਰੱਥਾ ਵੱਧ ਜਾਵੇਗੀ। ਇਸ ਨਾਲ ਸਾਲ 2009 ਤੱਕ ਪੰਜਾਬ ਦੀਆਂ ਜੇਲ੍ਹਾਂ ਵਿਚ 18400 ਬੰਦੀਆਂ ਨੂੰ ਰੱਖਣ ਦੀ ਸਮਰੱਥਾ ਹੋ ਜਾਵੇਗੀ ਜਿਸ ਨਾਲ ਕੈਦੀਆਂ ਦੀ ਵਾਧੂ ਗਿਣਤੀ ਦੀ ਸਮੱਸਿਆ ਦਾ ਹੱਲ ਹੋ ਜਾਵੇਗਾ।

2. ਹੁਣੇ ਜਿਹੇ ਮੁੱਖ ਮੰਤਰੀ, ਪੰਜਾਬ ਜੀ ਦੇ ਆਦੇਸ਼ਾਂ ਤੇ ਪ੍ਰਾਈਵੇਟ ਉਦਯੋਗਪਤੀਆਂ ਨੂੰ ਜੇਲ੍ਹ ਉਦਯੋਗ ਨਾਲ ਜੋੜਨ ਸਬੰਧੀ, ਮੁੱਖ ਸਕੱਤਰ ਅਤੇ ਸਕੱਤਰ ਉਦਯੋਗ ਦੀਆਂ ਮੀਟਿੰਗਾਂ ਕਰਵਾਈਆਂ ਗਈਆਂ ਹਨ। ਭਾਵੇਂ ਕਿ ਇਹ ਉਪਰਾਲੇ ਹਾਲੇ ਮੁਢਲੀ ਸਟੇਜ ਤੇ ਹੀ ਹਨ ਪਰ ਆਸ ਹੈ ਕਿ ਕੁਝ ਪ੍ਰਾਈਵੇਟ ਉਦਯੋਗ ਲੁਧਿਆਣਾ, ਜਲੰਧਰ ਅਤੇ ਅੰਮ੍ਰਿਤਸਰ ਦੀਆਂ ਜੇਲ੍ਹਾਂ ਨਾਲ ਤਾਲਮੇਲ ਕਰਨਗੇ। ਉਨ੍ਹਾਂ ਦੀ ਸ਼ਮੂਲੀਅਤ ਸਬੰਧੀ ਪੰਜਾਬ ਸਰਕਾਰ ਵੱਲੋਂ ਇਹ ਤਜਵੀਜ਼ ਕੀਤਾ ਗਿਆ ਹੈ ਕਿ ਇਹ ਪ੍ਰਾਈਵੇਟ ਉਦਯੋਗ ਜੇਲ੍ਹਾਂ ਅੰਦਰ ਆਪਣੇ ਛੋਟੇ-ਛੋਟੇ ਅਦਾਰੇ ਜੇਲ੍ਹਾਂ ਦੇ ਉਦਯੋਗਿਕ ਸ਼ੈੱਡਾਂ ਵਿੱਚ ਆਪਣੀ ਮਸ਼ੀਨਰੀ ਅਤੇ ਕੱਚੇ ਮਾਲ ਨਾਲ ਲਗਾਉਣਗੇ ਜਿਸਦੀ ਕੁਆਲਿਟੀ

[ ਜੇਲ੍ਹਾਂ ਮੰਤਰੀ ]

ਦਾ ਕੰਟਰੋਲ ਉਨ੍ਹਾਂ ਦਾ ਆਪਣਾ ਹੋਵੇਗਾ। ਸ਼ੁਰੂਆਤ ਵਿਚ ਉਹ ਜੇਲ੍ਹਾਂ ਦੇ ਬੰਦੀਆਂ ਨੂੰ ਆਪਣੀ ਦੇਖ-ਰੇਖ ਹੇਠ ਟ੍ਰੇਨਿੰਗ ਦੇਣਗੇ। ਉਹ ਆਪਣਾ ਉਤਪਾਦਨ ਆਪਣੇ ਪੱਧਰ ਤੇ ਕੈਦੀਆਂ ਨੂੰ ਵਾਜਬ ਉਜਰਤ ਦੇਣ ਉਪਰੰਤ ਵੇਚ ਸਕਣਗੇ। ਕਮਾਈ ਉਜਰਤ ਵਿਚੋਂ ਕੁਝ ਹਿੱਸਾ ਬੰਦੀਆਂ ਵਿੱਚ ਵੀ ਵੰਡਿਆ ਜਾਵੇਗਾ।

3. ਜੇਲ੍ਹਾਂ ਅੰਦਰ ਕੰਮ ਨੂੰ ਸੁਚੱਜੇ ਢੰਗ ਨਾਲ ਚਲਾਉਣ ਲਈ ਨਿਮਨ-ਲਿਖਤ ਸੁਧਾਰ ਵੀ ਮਾਡਰਨਾਈਜੇਸ਼ਨ ਸਕੀਮ 2005-2007 ਅਧੀਨ ਤਜਵੀਜ਼ ਕੀਤੇ ਜਾਣੇ ਹਨ :—

ੳ. ਜੇਲ੍ਹਾਂ ਅੰਦਰ ਵੀਡਿਓ ਕਾਨਫਰੰਸਿੰਗ ਦੀ ਸਹੂਲਤ

ਅ. ਜੇਲ੍ਹਾਂ ਦਾ ਕੰਪਿਊਟਰੀਕਰਨ ਅਤੇ ਈ.-ਗਵਰਨੈਂਸ

ੲ. ਜੇਲ੍ਹਾਂ ਅੰਦਰ ਮੋਬਾਈਲ ਜੈੱਮਰ ਅਤੇ ਵਾਇਰਲੈੱਸ ਲਗਾਉਣ ਸਬੰਧੀ।

ਸ. ਆਧੁਨਿਕ ਬਾਇਓ ਮੀਟਰਿਕ ਸਿਸਟਮ ਲਗਾਉਣ ਸਬੰਧੀ।

ਹ. ਹਥਿਆਰਾਂ ਦਾ ਪਤਾ ਲਗਾਉਣ ਵਾਲੇ ਡਿਟੈਕਟਰ ਲਗਾਉਣ ਸਬੰਧੀ।

4. ਸਮੂਹ ਜੇਲ੍ਹਾਂ ਵਿਚ ਬੰਦ ਬੰਦੀਆਂ ਨੂੰ ਅਗੇਤਰੀ ਰਿਹਾਈ, ਪੈਰੋਲ, ਫਰਲੋ ਅਤੇ ਮੁਆਫੀ ਦੇਣ ਸਬੰਧੀ ਹਦਾਇਤਾਂ ਦਾ ਬਹੁਤ ਅੱਛੇ ਤਰੀਕੇ ਨਾਲ ਪੂਰਾ ਪਾਲਣ ਕੀਤਾ ਜਾ ਰਿਹਾ ਹੈ।

5. ਜੇਲ੍ਹਾਂ ਅੰਦਰ ਭਲਾਈ ਸੰਸਥਾਵਾਂ ਦੀ ਮਦਦ ਨਾਲ ਕੈਦੀਆਂ ਨੂੰ ਕੰਪਿਊਟਰ ਟ੍ਰੇਨਿੰਗ ਦੇਣ, ਯੋਗਾ ਆਰਟ ਆਫ ਲਿਵਿੰਗ ਅਤੇ ਹੋਰ ਧਿਆਨ ਕਰਨ ਸਬੰਧੀ ਪ੍ਰੋਗਰਾਮ ਚਲਾਏ ਜਾ ਰਹੇ ਹਨ।

6. ਅੰਮ੍ਰਿਤਸਰ, ਪਟਿਆਲਾ ਅਤੇ ਲੁਧਿਆਣਾ ਵਿਖੇ ਇੰਦਰਾ ਗਾਂਧੀ ਨੈਸ਼ਨਲ ਓਪਨ ਯੂਨੀਵਰਸਿਟੀ ਨਾਲ ਐਫੀਲੀਏਸ਼ਨ ਅਤੇ ਇਥੇ ਜੇਲ੍ਹ ਅੰਦਰ ਕੈਦੀਆਂ ਨੂੰ ਵੱਖ-ਵੱਖ ਕੋਰਸਾਂ ਦੀ ਪੜ੍ਹਾਈ ਅਤੇ ਇਮਤਿਹਾਨ ਦੇਣ ਅਤੇ ਵੱਖ-ਵੱਖ ਡਿਗਰੀਆਂ ਲੈਣ ਸਬੰਧੀ ਸਹੂਲਤ ਵੀ ਉਪਲਬਧ ਹੈ।

———

## ਤਹਿਸੀਲ ਨਾਭਾ ਵਿਚ ਦਰਜ ਕੀਤੇ ਗਏ ਫੌਜਦਾਰੀ ਕੇਸ

55. **ਸਰਦਾਰ ਰਣਦੀਪ ਸਿੰਘ ਨਾਭਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਪਟਿਆਲਾ ਦੀ ਨਾਭਾ ਤਹਿਸੀਲ ਅਧੀਨ ਪੈਂਦੇ ਥਾਣਿਆਂ ਵਿਚ 1 ਮਾਰਚ, 2007 ਤੋਂ ਲੈ ਕੇ ਮਿਤੀ ਅੰਤ ਤੱਕ ਦੇ ਸਮੇਂ ਦੌਰਾਨ ਵੱਖ-ਵੱਖ ਧਾਰਾਵਾਂ ਅਧੀਨ ਦਰਜ ਕੀਤੇ ਫੌਜਦਾਰੀ ਕੇਸਾਂ ਦੀ ਥਾਣੇ-ਵਾਰ ਗਿਣਤੀ ਕਿੰਨੀ-ਕਿੰਨੀ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਮਿਤੀ 1.03.2007 ਤੋਂ 13.12.2007 ਤੱਕ ਨਾਭਾ ਤਹਿਸੀਲ ਵਿੱਚ 314 ਕੇਸ ਦਰਜ ਕੀਤੇ ਗਏ। ਇਨ੍ਹਾਂ ਕੇਸਾਂ ਦੀ ਥਾਣੇ ਵਾਰ ਅਤੇ ਕਰਾਇਮ ਹੈਡ ਵਾਰ ਸਥਿਤੀ ਅਨੁਲੱਗ ਤੇ ਦਰਸਾਈ ਜਾਂਦੀ ਹੈ।

### ਅਨੁੱਲਗ

### ਤਹਿਸੀਲ ਨਾਭਾ, ਜ਼ਿਲ੍ਹਾ ਪਟਿਆਲਾ ਦੇ ਪੁਲਿਸ ਸਟੇਸ਼ਨਾਂ ਵਿਚ ਮਿਤੀ 01.03.2007 ਤੋਂ 13.12.2007 ਤੱਕ ਦਰਜ ਫੌਜਦਾਰੀ ਕੇਸਾਂ ਦਾ ਵੇਰਵਾ

| | ਕੋਤ. ਨਾਭਾ | ਸਦਰ ਨਾਭਾ | ਭਾਦਸੋਂ | ਕੁੱਲ ਜੋੜ |
|---|---|---|---|---|
| ਕਤਲ | 1 | 2 | 6 | 9 |
| ਡਕੈਤੀ ਦੀ ਤਿਆਰੀ | 1 | 0 | 1 | 2 |
| ਪਾੜ ਚੋਰੀਆਂ | 3 | 2 | 2 | 7 |
| ਦੰਡ ਯੋਗ ਮਨੁੱਖਘਾਤ | 1 | 0 | 0 | 1 |
| ਇਰਾਦਾ ਕਤਲ | 1 | 0 | 1 | 2 |
| ਸੱਟਾਂ | 11 | 20 | 10 | 41 |
| ਵਰਗਲਾਉਣਾ | 0 | 0 | 1 | 1 |
| ਬਲਾਤਕਾਰ | 0 | 1 | 0 | 1 |
| ਚੋਰੀ | 11 | 10 | 8 | 29 |
| 382 ਆਈ.ਪੀ.ਸੀ. | 0 | 0 | 2 | 2 |
| ਖੋਹ | 0 | 0 | 1 | 1 |
| ਚੋਰੀ ਦਾ ਮਾਲ ਲੈਣਾ | 1 | 0 | 0 | 1 |
| ਧੋਖਾ ਦੇਹੀ | 16 | 1 | 3 | 20 |
| ਅਮਾਨਤ ਵਿਚ ਖਿਆਨਤ | 1 | 0 | 0 | 1 |

[ ਮੁੱਖ ਮੰਤਰੀ ]

| | | | | |
|---|---|---|---|---|
| ਸਰਕਾਰੀ ਕਰਮਚਾਰੀ ਤੇ ਹਮਲਾ | 1 | 2 | 0 | 3 |
| ਆਈ.ਪੀ.ਸੀ. ਦੀਆਂ ਹੋਰ ਧਾਰਾਵਾਂ | 24 | 52 | 31 | 107 |
| ਕੁੱਲ ਆਈ.ਪੀ.ਸੀ. | 72 | 90 | 66 | 228 |
| ਐਨ.ਡੀ.ਪੀ.ਸੀ. ਐਕਟ | 4 | 26 | 5 | 35 |
| ਅਸਲਾ ਐਕਟ | 3 | 0 | 1 | 4 |
| ਸ਼ਰਾਬ ਐਕਟ | 1 | 9 | 3 | 13 |
| 7 ਈ.ਸੀ. ਐਕਟ | 0 | 2 | 0 | 2 |
| ਲੋਕਲ ਅਤੇ ਸਪੈਸ਼ਲ ਲਾਅ ਦੀਆਂ ਹੋਰ ਧਾਰਾਵਾਂ | 23 | 1 | 8 | 32 |
| ਕੁੱਲ ਲੋਕਲ ਅਤੇ ਸਪੈਸ਼ਲ ਲਾਅ | 31 | 38 | 17 | 86 |
| ਕੁੱਲ ਜੋੜ | 103 | 128 | 83 | 314 |

---

## ਰਾਜ ਵਿਚ ਨਵੀਆਂ ਉਦਯੋਗਿਕ ਇਕਾਈਆਂ

56. **ਸਰਦਾਰ ਰਣਦੀਪ ਸਿੰਘ ਨਾਭਾ** : ਕੀ ਉਦਯੋਗ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿੱਚ ਨਵੀਆਂ ਉਦਯੋਗਿਕ ਇਕਾਈਆਂ ਲਿਆਉਣ ਲਈ ਸਰਕਾਰ ਦੁਆਰਾ ਕੀ ਕਦਮ ਚੁੱਕੇ ਗਏ/ਚੁੱਕੇ ਜਾ ਰਹੇ ਹਨ ?

**ਸ਼੍ਰੀ ਮਨੋਰੰਜਨ ਕਾਲੀਆ** : ਰਾਜ ਵਿਚ ਨਵੀਆਂ ਉਦਯੋਗਿਕ ਇਕਾਈਆਂ ਲਿਆਉਣ ਲਈ ਸਰਕਾਰ ਵਲੋਂ ਹੇਠ ਅਨੁਸਾਰ ਕਦਮ ਉਠਾਏ ਗਏ ਹਨ :—

1. ਨਵੰਬਰ, 1998 ਤੋਂ ਪਹਿਲਾਂ ਪ੍ਰਵਾਨ ਕੀਤੇ ਗਏ ਜਰਨਲ ਕੈਟਾਗਰੀ ਅਤੇ ਜੂਨ, 2000 ਤੋਂ ਪਹਿਲਾਂ ਐਕਸਪੋਰਟ ਓਰੀਐਂਟਡ ਯੂਨਿਟਾਂ ਦੀਆਂ ਕੈਟਾਗਰੀ ਦੇ ਕੇਸਾਂ ਵਿਚ 96 ਕਰੋੜ ਰੁਪਏ ਦੀ ਸਬਸਿਡੀ ਵੰਡੀ ਜਾ ਚੁੱਕੀ ਹੈ। ਚਾਲੂ ਵਿੱਤੀ ਸਾਲ ਦੌਰਾਨ 100 ਕਰੋੜ ਰੁਪਏ ਦੀ ਹੋਰ ਰਕਮ ਮਨਜ਼ੂਰ ਸਬਸਿਡੀ ਵੰਡਣ ਲਈ ਜਾਰੀ ਕੀਤੀ ਜਾਵੇਗੀ।

2. ਮੈਗਾ ਪ੍ਰੋਜੈਕਟ ਨੂੰ ਸਟ੍ਰੀਮਲਾਈਨ ਕਰਨ ਲਈ ਪ੍ਰੋਗਰਾਮ ਪ੍ਰਵਾਨ ਕੀਤਾ ਜਾ ਚੁੱਕਾ ਹੈ।

3. ਰਾਜ ਸਰਕਾਰ ਵਲੋਂ ਮਨਜ਼ੂਰ ਕੀਤੇ ਮੈਨੂਫੈਕਚਰਿੰਗ ਉਦਯੋਗਿਕ/ਉਦਯੋਗ ਪਾਰਕ, ਮਲਟੀਪਲੈਕਸ ਅਤੇ ਹੋਟਲ ਮੈਗਾ ਪ੍ਰੋਜੈਕਟਾਂ ਨੂੰ ਤੇਜ਼ੀ ਨਾਲ ਲਾਗੂ ਕੀਤੇ ਜਾਣ ਲਈ ਉਪਰਾਲੇ ਕੀਤੇ ਜਾ ਰਹੇ ਹਨ।

4. ਭਾਰਤ ਸਰਕਾਰ ਵਲੋਂ ਪੰਜਾਬ ਵਿਚ ਦੋ ਵਿਸ਼ੇਸ਼ ਆਰਥਿਕ ਜੋਨ, ਜਿਨ੍ਹਾਂ ਵਿੱਚੋਂ ਫਰਮਾਸੂਟੀਕਲ ਅਤੇ ਦੂਸਰਾ ਆਈ.ਟੀ. ਪਾਰਕ ਮੋਹਾਲੀ ਵਿਖੇ ਅਧਿਸੂਚਿਤ ਕੀਤਾ ਗਿਆ ਹੈ। ਚਾਰ ਹੋਰ ਵਿਸ਼ੇਸ਼ ਆਰਥਿਕ ਜੋਨ ਜਿਨ੍ਹਾਂ ਵਿੱਚੋਂ ਇੰਜਨੀਅਰਿੰਗ, ਟੈਕਸਟਾਇਲ ਅਤੇ ਆਈ.ਟੀ. ਪ੍ਰਾਜੈਕਟਾਂ ਨੂੰ ਵੀ ਰਸਮੀ ਤੌਰ ਤੇ ਪ੍ਰਵਾਨਗੀ ਦਿੱਤੀ ਜਾ ਚੁੱਕੀ ਹੈ। ਇਸ ਤੋਂ ਇਲਾਵਾ 7 ਵਿਸ਼ੇਸ਼ ਆਰਥਿਕ ਜੋਨਾਂ ਨੂੰ ਮੂਲ ਤੌਰ ਤੇ ਪ੍ਰਵਾਨਗੀ ਦਿੱਤੀ ਗਈ ਹੈ।

5. ਭਾਰਤ ਸਰਕਾਰ ਵਲੋਂ ਪੂਰਬੀ ਮਾਲ ਢੁਆਈ ਲਾਂਘਾ ਸੋਨਪੁਰ ਤੋਂ ਦਿੱਲੀ, ਪੰਜਾਬ ਵਿਚ ਲੁਧਿਆਣਾ ਤੱਕ ਵਧਾਇਆ ਹੈ ਜਿਹੜਾ ਕਿ ਪੰਜਾਬ ਦੇ ਉਦਯੋਗ ਲਈ ਕੱਚਾ ਮਾਲ ਅਤੇ ਤਿਆਰ ਕੀਤੀਆਂ ਵਸਤੂਆਂ ਦੀ ਢੋਆ-ਢੁਆਈ ਲਈ ਸਹਾਇਕ ਹੋਵੇਗਾ। ਰਾਜ ਸਰਕਾਰ ਬੰਬਈ ਦਿੱਲੀ ਉਦਯੋਗਿਕ ਲਾਂਘੇ ਨੂੰ ਪੰਜਾਬ ਵਿਚ ਲੁਧਿਆਣੇ ਤੱਕ ਵਧਾਉਣ ਲਈ ਭਾਰਤ ਸਰਕਾਰ ਨਾਲ ਮਾਮਲਾ ਉਠਾ ਰਹੀ ਹੈ।

6. ਵਿਸ਼ੇਸ਼ ਆਰਥਿਕ ਜੋਨ ਪ੍ਰੋਜੈਕਟਾਂ ਲਈ ਕਈ ਸਹੂਲਤਾਂ ਦੇਣ ਅਤੇ ਅਗਾਂਹ ਲਾਗੂ ਕਰਾਉਣ ਵਿਚ ਸਹਾਇਕ ਹੋਣ ਲਈ ਵਿਸ਼ੇਸ਼ ਆਰਥਿਕ ਜੋਨ ਐਕਟ ਤਿਆਰ ਕੀਤਾ ਜਾ ਰਿਹਾ ਹੈ।

7. ਨਵੀਂ ਉਦਯੋਗਿਕ ਨੀਤੀ ਨੂੰ ਯੂਨਾਇਟਡ ਨੈਸ਼ਨਲਜ਼ ਇੰਡਸਟਰੀਅਲ ਡਿਵੈਲਪਮੈਂਟ ਔਰਗੇਨਾਈਜੇਸ਼ਨ (ਯੂਨੀਡੋ) ਅਤੇ ਉਦਯੋਗਾਂ ਦੇ ਪ੍ਰਤੀਨਿਧੀਆਂ ਨਾਲ ਸਲਾਹ-ਮਸ਼ਵਰਾ ਕਰਕੇ ਅੰਤਿਮ ਰੂਪ ਦਿੱਤਾ ਜਾ ਰਿਹਾ ਹੈ।

8. ਪੰਜਾਬ ਇੰਡਸਟਰੀਅਲ ਫਸੈਲੀਟੇਸ਼ਨ ਐਕਟ, 2005 ਨੂੰ ਲਾਗੂ ਕਰਵਾਉਣ ਲਈ, ਮਨਜ਼ੂਰੀ ਦੀ ਪ੍ਰਣਾਲੀ ਨੂੰ ਸਮਾਂਬੱਧ ਬਣਾਉਣ ਅਤੇ ਜੇਕਰ ਮਨਜ਼ੂਰੀ ਮਿਥੇ ਸਮੇਂ ਅੰਦਰ ਨਹੀਂ ਦਿੱਤੀ ਜਾਂਦੀ ਤਾਂ ਡੀਮਾਂਡ ਮਨਜ਼ੂਰੀ ਦੀ ਪ੍ਰਣਾਲੀ ਨੂੰ ਲਾਗੂ ਕਰਨ ਲਈ ਰੂਲਾਂ ਨੂੰ ਅੰਤਰਿਮ ਰੂਪ ਦਿੱਤਾ ਜਾ ਰਿਹਾ ਹੈ।

9. ਜ਼ਿਲ੍ਹਾ ਉਦਯੋਗਿਕ ਕੇਂਦਰਾਂ ਨੂੰ ਸੂਚਨਾ ਦਾ ਕੇਂਦਰ ਬਣਾਉਣ ਅਤੇ ਮਾਈਕਰੋ ਸਮਾਲ ਅਤੇ ਮੀਡੀਅਮ ਅਦਾਰਿਆਂ ਤੋਂ ਨਿਰਯਾਤ ਨੂੰ ਸੁਖਾਲਾ ਕਰਨ ਲਈ ਇਨਫਰਾਸਟ੍ਰਕਚਰ ਵਿਚ ਵਾਧਾ ਕੀਤਾ ਜਾ ਰਿਹਾ ਹੈ। ਇਸ ਲਈ ਲੁਧਿਆਣਾ ਜ਼ਿਲ੍ਹੇ ਵਿਚ ਪਾਇਲਟ ਪ੍ਰੋਜੈਕਟ ਕੀਤਾ ਜਾ ਚੁੱਕਾ ਹੈ।

10. ਉਦਯੋਗਿਕ ਫੋਕਲ ਪੁਆਇਟਾਂ ਵਿਚ ਬੁਨਿਆਦੀ ਢਾਂਚਾ ਜਿਵੇਂ ਕਿ ਸੜਕਾਂ, ਗਲੀਆਂ ਦੀ ਰੋਸ਼ਨੀ, ਸੀਵਰੇਜ, ਪਾਣੀ ਦੇਣ ਆਦਿ ਦੀਆਂ ਸਹੂਲਤਾਂ ਵਿਚ ਵਾਧਾ ਕੀਤਾ ਜਾ ਰਿਹਾ ਹੈ। ਚਾਲੂ ਮਾਲੀ ਸਾਲ ਦੌਰਾਨ ਇਸ ਮੰਤਵ ਲਈ ਪੰਜਾਬ ਲਘੂ ਉਦਯੋਗ ਅਤੇ ਨਿਰਯਾਤ ਨਿਗਮ ਨੂੰ 45 ਕਰੋੜ ਰੁਪਏ ਦੀ ਰਕਮ ਸਲਾਨਾ ਪਲਾਨ

[ ਸਥਾਨਕ ਸਰਕਾਰ, ਉਦਯੋਗ ਅਤੇ ਵਪਾਰ ਮੰਤਰੀ ]

2007-08 ਦੌਰਾਨ ਦਿੱਤੀ ਜਾ ਚੁੱਕੀ ਹੈ।

11. ਭਾਰਤ ਸਰਕਾਰ ਨੂੰ ਬਟਾਲਾ ਵਿਖੇ ਮਸ਼ੀਨ ਟੂਲ, ਜਲੰਧਰ ਵਿਖੇ ਹੈਂਡ ਟੂਲਜ਼ ਅਤੇ ਸਪੋਟਸ ਗੁਡਜ਼ ਦਾ ਕਲਸਟਰ ਪ੍ਰਵਾਨ ਕਰਨ ਲਈ ਪਹੁੰਚ ਕੀਤੀ ਜਾ ਰਹੀ ਹੈ। ਇਸ ਤੋਂ ਇਲਾਵਾ ਮੋਹਾਲੀ ਜ਼ਿਲ੍ਹੇ ਵਿੱਚ ਫਰਮਾਸੂਟੀਕਲ ਕਲਸਟਰ ਅਤੇ ਜਲੰਧਰ ਵਿੱਚ ਲੈਦਰ ਗੁਡਜ਼ ਕਲਸਟਰ ਦੀ ਯੋਗਤਾ ਬਾਰੇ ਵਿਚਾਰ ਕੀਤਾ ਜਾ ਰਿਹਾ ਹੈ।

---

## ਤਹਿਸੀਲ ਸਰਦੂਲਗੜ੍ਹ ਵਿਚ ਫੌਜਦਾਰੀ ਕੇਸ ਦਰਜ ਕਰਨੇ

**57. ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ 1 ਮਈ, 2007 ਤੋਂ ਮਿਤੀ ਅੰਤ ਤੱਕ ਦੇ ਸਮੇਂ ਦੌਰਾਨ ਸਬ-ਡਵੀਜ਼ਨ, ਸਰਦੂਲਗੜ੍ਹ (ਜ਼ਿਲ੍ਹਾ ਮਾਨਸਾ) ਵਿੱਚ ਦਰਜ ਕੀਤੇ ਗਏ ਫੌਜਦਾਰੀ ਕੇਸਾਂ ਦੇ ਵੇਰਵੇ ਕੀ ਹਨ ਅਤੇ ਹਰ ਇਕ ਕੇਸ ਵਿਚ ਕੀ ਕਾਰਵਾਈ ਕੀਤੀ ਗਈ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸਬ-ਡਵੀਜ਼ਨ ਸਰਦੂਲਗੜ੍ਹ, ਜ਼ਿਲ੍ਹਾ ਮਾਨਸਾ ਦੇ ਪੁਲਿਸ ਸਟੇਸ਼ਨਾਂ ਵਿਚ ਮਿਤੀ 1.05.2007 ਤੋਂ 13.12.2007 ਤੱਕ 274 ਫੌਜਦਾਰੀ ਕੇਸ ਦਰਜ ਕੀਤੇ ਗਏ। ਇਨ੍ਹਾਂ ਵਿੱਚੋਂ 264 ਕੇਸਾਂ ਦਾ ਪਤਾ ਲਗਾਇਆ ਜਾ ਚੁੱਕਿਆ ਹੈ। ਇਨ੍ਹਾਂ ਸਾਰੇ ਕੇਸਾਂ ਦੀ ਕਰਾਇਮ ਹੈੱਡ ਵਾਰ ਸਥਿਤੀ ਅਨੁਲੱਗ ਤੇ ਦਰਸਾਈ ਜਾਂਦੀ ਹੈ।

### ਅਨੁੱਲਗ

### ਸਬ-ਤਹਿਸੀਲ ਸਰਦੂਲਗੜ੍ਹ, ਜ਼ਿਲ੍ਹਾ ਮਾਨਸਾ ਦੇ ਪੁਲਿਸ ਸਟੇਸ਼ਨਾਂ ਵਿਚ ਮਿਤੀ 1.05.2007 ਤੋਂ 13.12.2007 ਤੱਕ ਦਰਜ ਫੌਜਦਾਰੀ ਕੇਸਾਂ ਦਾ ਵੇਰਵਾ

| ਲੜੀ ਨੰ: | ਜੁਰਮ | ਦਰਜ ਕੇਸ | ਹੱਲ ਕੇਸ | ਆਦਮਪਤਾ | ਕੈਂਸਲ | ਜੇਰ ਤਫਤੀਸ਼ | ਕੇਸ ਅਦਾਲਤ |
|---|---|---|---|---|---|---|---|
| 1. | ਕਤਲ | 6 | 6 | — | — | 1 | 5 |
| 2. | ਇਰਾਦਾ ਕਤਲ | 4 | 4 | — | 2 | 2 | — |
| 3. | ਦੰਡ ਯੋਗ ਮਨੁੱਖਘਾਤ | 1 | 1 | — | — | — | 1 |
| 4. | ਸੱਟਾਂ | 47 | 47 | — | 2 | 24 | 21 |
| 5. | ਵਰਗਲਾਉਣਾ | 1 | — | 1 | — | 1 | — |
| 6. | ਬਲਾਤਕਾਰ | 4 | 4 | — | — | 2 | 2 |
| 7. | ਪਾੜ-ਚੋਰੀਆਂ | 5 | 2 | 3 | — | 5 | — |

| | | | | | | | |
|---|---|---|---|---|---|---|---|
| 8. | ਚੋਰੀ | 4 | 1 | 3 | — | 4 | — |
| 9. | ਬਲਪੂਰਵਕ ਚੋਰੀ | 2 | 2 | — | — | 1 | 1 |
| 10. | ਧੋਖਾ ਦੇਹੀ | 3 | 3 | — | — | 2 | 1 |
| 11. | ਅਮਾਨਤ ਵਿਚ ਖਿਆਨਤ | 3 | 3 | — | — | 2 | 1 |
| 12. | ਸਰਕਾਰੀ ਕਰਮਚਾਰੀ ਤੇ ਹਮਲਾ | 2 | 2 | — | — | 1 | 1 |
| 13. | ਆਈ.ਪੀ.ਸੀ. ਦੀਆਂ ਹੋਰ ਧਾਰਾਵਾਂ | 45 | 42 | 3 | — | 25 | 20 |
| 14. | ਐਨ.ਡੀ.ਪੀ.ਐਸ. ਐਕਟ | 42 | 42 | — | — | 17 | 25 |
| 15. | ਸ਼ਰਾਬ ਐਕਟ | 80 | 80 | — | — | 46 | 34 |
| 16. | 7 ਈ.ਸੀ. ਐਕਟ | 1 | 1 | — | — | — | 1 |
| 17. | ਜੂਆ ਐਕਟ | 20 | 20 | — | — | 6 | 14 |
| 18. | ਲੋਕਲ ਅਤੇ ਸਪੈਸ਼ਲ ਲਾਅ ਦੀਆਂ ਹੋਰ ਧਾਰਾਵਾਂ | 4 | 4 | — | — | 4 | — |
| | ਕੁੱਲ ਜੋੜ | 274 | 264 | 10 | 4 | 143 | 127 |

---

## ਓਵਰ ਹੈੱਡ ਵਾਟਰ ਟੈਂਕਾਂ ਦੀ ਉਸਾਰੀ

58. **ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ :** ਕੀ ਜਲ ਸਪਲਾਈ ਅਤੇ ਸੈਨੀਟੇਸ਼ਨ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਸਰਦੂਲਗੜ੍ਹ ਸਬ-ਡਵੀਜ਼ਨ ਵਿੱਚ ਅਜਿਹੇ ਪਿੰਡਾਂ ਦੇ ਨਾਂ ਕੀ-ਕੀ ਹਨ, ਜਿਨ੍ਹਾਂ ਵਿਚ ਹੁਣ ਤੱਕ ਦਿਹਾਤੀ ਜਲ ਸਪਲਾਈ ਸਕੀਮ ਅਧੀਨ ਓਵਰ ਹੈੱਡ ਵਾਟਰ ਟੈਂਕ ਬਣਾਏ ਗਏ ਹਨ ;

(ਅ) ਕੀ ਉਕਤ ਵਰਣਿਤ ਸਾਰੇ ਵਾਟਰ ਟੈਂਕਾਂ ਤੋਂ ਪਾਣੀ ਦੀ ਸਪਲਾਈ ਸ਼ੁਰੂ ਕਰ ਦਿੱਤੀ ਗਈ ਹੈ ; ਜੇਕਰ ਨਹੀਂ, ਤਾਂ ਇਸ ਦੇ ਕਾਰਣ ਕੀ ਹਨ ?

**ਸਰਦਾਰ ਬਿਕਰਮ ਸਿੰਘ ਮਜੀਠੀਆ** : (ੳ) ਪਿੰਡਾਂ ਜਿਨ੍ਹਾਂ ਵਿਚ ਹੁਣ ਤੱਕ ਉੱਚੇ ਪਾਣੀ ਵਾਲੇ ਟੈਂਕ ਉਸਾਰੇ ਜਾ ਚੁੱਕੇ ਹਨ, ਦੇ ਨਾਂ ਹੇਠ ਅਨੁਸਾਰ ਹਨ :—

| | |
|---|---|
| 1) ਰੋੜਕੀ | 6) ਝੰਡਾ ਕਲਾਂ |
| 2) ਸੰਘਾ | 7) ਝੰਡਾ ਖੁਰਦ |
| 3) ਚੋਟੀਆਂ | 8) ਘੁਰਕਨੀ (ਦਾਨੇਵਾਲਾ) |
| 4) ਜੋੜਕੀਆਂ | 9) ਬੀਰੇਵਾਲਾ (ਬਾਜੇਵਾਲਾ) |
| 5) ਮੀਰਪੁਰ ਕਲਾਂ | 10) ਸਾਹਨੇਵਾਲੀ (ਲਾਲਿਆਂ ਵਾਲੀ) |

(ਅ) ਜਦੋਂ ਕਿ 7 ਨੰਬਰ ਉੱਚੇ ਪਾਣੀ ਵਾਲੇ ਟੈਂਕਾਂ ਤੋਂ ਪਾਣੀ ਦੀ ਸਪਲਾਈ ਪੂਰੀ ਤਰ੍ਹਾਂ ਚਾਲੂ ਹੋ ਚੁੱਕੀ ਹੈ, ਪਰ 3 ਨੰਬਰ ਉੱਚੇ ਪਾਣੀ ਵਾਲੇ ਟੈਂਕਾਂ ਜਿਨ੍ਹਾਂ ਦੇ ਨਾਮ ਦਾਨੇਵਾਲਾ, ਬਾਜੇਵਾਲਾ ਅਤੇ ਲਾਲਿਆਂ ਵਾਲੀ ਤੋਂ ਪਾਣੀ ਦੀ ਸਪਲਾਈ ਚਾਲੂ ਨਹੀਂ ਹੋਈ ਹੈ ਅਤੇ ਇਨ੍ਹਾਂ ਸਕੀਮਾਂ ਤੇ ਚੱਲ ਰਿਹਾ ਨਾਬਾਰਡ ਪ੍ਰੋਜੈਕਟ ਤਹਿਤ ਲੰਬਿਤ ਕੰਮ 10/2008 ਤੱਕ ਲੋੜੀਂਦੇ ਫੰਡ ਪ੍ਰਾਪਤ ਹੋਣ ਤੇ ਮੁਕੰਮਲ ਕਰ ਦਿੱਤਾ ਜਾਵੇਗਾ।

---

## ਬਿਹਤਰ ਸਿਹਤ ਸੇਵਾਵਾਂ ਮੁਹੱਈਆ ਕਰਨਾ

59. **ਸਰਦਾਰ ਵਿਰਸਾ ਸਿੰਘ ਵਲਟੋਹਾ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਤਰਨਤਾਰਨ ਵਿੱਚ ਸਰਕਾਰ ਦੁਆਰਾ 1 ਮਾਰਚ, 2007 ਤੋਂ ਮਿਤੀ ਅੰਤ ਤੱਕ ਸਮੂਹਿਕ ਸਿਹਤ ਕੇਂਦਰ, ਖੇਮਕਰਨ, ਮੁੱਢਲਾ ਸਿਹਤ ਕੇਂਦਰ, ਰਾਜੋਕੇ, ਮਿੰਨੀ ਮੁੱਢਲਾ ਸਿਹਤ ਕੇਂਦਰ, ਵਲਟੋਹਾ ਅਤੇ ਹੋਰ ਡਿਸਪੈਂਸਰੀਆਂ ਰਾਹੀਂ ਬੇਹਤਰ ਸਿਹਤ ਸੇਵਾਵਾਂ ਮੁਹੱਈਆ ਕਰਨ ਲਈ ਕੀ ਕਦਮ ਚੁੱਕੇ ਗਏ ?

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਲੋੜੀਂਦੀ ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ਜੀ।

## ਸੂਚਨਾ

ਰਾਜ ਸਰਕਾਰ ਵੱਲੋਂ ਜ਼ਿਲ੍ਹਾ ਤਰਨਤਾਰਨ ਵਿਖੇ ਸੀ.ਐਚ.ਸੀ. ਖੇਮਕਰਨ, ਪੀ.ਐਚ.ਸੀ. ਰਾਜੋਕੇ, ਮਿੰਨੀ ਪੀ.ਐਚ.ਸੀ. ਵਲਟੋਹਾ ਅਤੇ ਹੋਰ ਸਿਵਲ ਡਿਸਪੈਂਸਰੀਆਂ ਰਾਹੀਂ ਬਿਹਤਰ ਸਿਹਤ ਸਹੂਲਤਾਂ ਮੁਹੱਈਆ ਕਰਨ ਲਈ ਹੇਠ ਲਿਖੇ ਕਦਮ ਚੁੱਕੇ ਗਏ ਹਨ :—

3 ਸਰਵਿਸ ਪ੍ਰੋਵਾਇਡਰ (ਡਾਕਟਰ), 3 ਸਟਾਫ ਨਰਸਾਂ, 2 ਮੈਡੀਕਲ ਲੈਬਾਰਟਰੀ

ਟੈਕਨੀਸ਼ੀਅਨ, 3 ਮਲਟੀਪਰਪਜ਼ ਹੈਲਥ ਵਰਕਰ (ਮੇਲ) ਅਤੇ 4 ਮਲਟੀਪਰਪਜ਼ ਹੈਲਥ ਵਰਕਰ (ਫੀਮੇਲ) ਇਨ੍ਹਾਂ ਸੰਸਥਾਵਾਂ ਵਿੱਚ ਨਿਯੁਕਤ ਕੀਤੇ ਗਏ ਹਨ।

ਸੀ.ਐਚ.ਸੀ. ਖੇਮਕਰਨ ਵਿਖੇ ਮਿਤੀ 2/7/07 ਨੂੰ ਇੱਕ ਮਾਸ ਮੈਡੀਕਲ ਅਤੇ ਸਿਹਤ ਜਾਗਰੂਕਤਾ ਕੈਂਪ ਆਯੋਜਿਤ ਕੀਤਾ ਗਿਆ ਸੀ ਜਿਸ ਵਿੱਚ ਲਗਭਗ ਦੋ ਹਜ਼ਾਰ ਮਰੀਜ਼ਾਂ ਦਾ ਨਿਰੀਖਣ ਕੀਤਾ ਗਿਆ ਅਤੇ ਜ਼ਰੂਰਤਮੰਦ ਮਰੀਜ਼ਾਂ ਨੂੰ ਮੁਫਤ ਦਵਾਈਆਂ ਦਿੱਤੀਆਂ ਗਈਆਂ। ਕਰੋਨਿਕ ਮਰੀਜ਼ਾਂ ਨੂੰ ਸਿਵਲ ਹਸਪਤਾਲ, ਪੱਟੀ ਅਤੇ ਤਰਨਤਾਰਨ ਵਿਖੇ ਰੈਫਰ ਕੀਤਾ ਗਿਆ। ਇਲਾਕੇ ਦੇ ਲੋਕਾਂ ਨੂੰ ਬੱਚੀ ਦੀ ਮਹੱਤਤਾ, ਦਵਾਈਆਂ ਦਾ ਦੁਰਉਪਯੋਗ ਅਤੇ ਨਸ਼ਾ ਮੁਕਤੀ ਪ੍ਰੋਗਰਾਮ ਬਾਰੇ ਵੀ ਜਾਣੂੰ ਕਰਵਾਇਆ ਗਿਆ। ਇਲਾਕੇ ਦੇ ਦੋਧੀਆਂ ਨੂੰ ਦੁੱਧ ਦੀ ਮਿਲਾਵਟ ਦੇ ਬੁਰੇ ਅਸਰ ਅਤੇ ਫੂਡ ਅਡਲਟਰੇਸ਼ਨ ਐਕਟ, 1954 ਅਧੀਨ ਸਜ਼ਾਵਾਂ ਬਾਰੇ ਵੀ ਜਾਣੂੰ ਕਰਵਾਇਆ ਗਿਆ। ਇਸ ਤੋਂ ਇਲਾਵਾ ਵਲਟੋਹਾ ਦੇ ਨੇੜੇ ਭੰਗਾਲਾ ਵਿਖੇ ਮਿਤੀ 6/12/07 ਨੂੰ ਇਕ ਹੋਰ ਮਾਸ ਮੈਡੀਕਲ ਅਤੇ ਸਿਹਤ ਜਾਗਰੂਕਤਾ ਕੈਂਪ ਆਯੋਜਿਤ ਕੀਤਾ ਗਿਆ ਸੀ, ਜਿਸ ਵਿੱਚ 1490 ਮਰੀਜ਼ਾਂ ਦਾ ਨਿਰੀਖਣ ਕੀਤਾ ਗਿਆ ਅਤੇ ਜ਼ਰੂਰਤਮੰਦ ਮਰੀਜ਼ਾਂ ਨੂੰ ਮੁਫਤ ਦਵਾਈਆਂ ਦਿੱਤੀਆਂ ਗਈਆਂ।

ਸੀ.ਐਚ.ਸੀ. ਖੇਮਕਰਨ ਦੀ ਮੁਰੰਮਤ ਲਈ ਰੋਗੀ ਕਲਿਆਣ ਸੰਮਤੀ ਨੂੰ ਇੱਕ ਲੱਖ ਰੁਪਏ ਦੀ ਰਾਸ਼ੀ ਜਾਰੀ ਕੀਤੀ ਗਈ ਹੈ।

ਸੀ.ਐਚ.ਸੀ. ਖੇਮਕਰਨ ਵਿਖੇ ਮਿਤੀ 2/7/07 ਇੱਕ ਨਸ਼ਾ ਮੁਕਤੀ ਸੈਂਟਰ ਖੋਲ੍ਹਿਆ ਗਿਆ।

ਪੀ.ਐਚ.ਸੀ. ਰਾਜੋਕੇ ਦੇ ਪਾਣੀ ਦੀ ਸਪਲਾਈ ਅਤੇ ਬਿਲਡਿੰਗ ਦੇ ਵਿਸਥਾਰ ਲਈ ਵਿਕਾਸ ਫੰਡਾਂ ਵਿੱਚੋਂ 10 ਲੱਖ ਰੁਪਏ ਅਤੇ ਮੌਜੂਦਾ ਬਿਲਡਿੰਗ ਦੀ ਮੁਰੰਮਤ ਲਈ 5 ਲੱਖ ਰੁਪਏ ਪ੍ਰਦਾਨ ਕੀਤੇ ਗਏ।

ਪੀ.ਐਚ.ਸੀ. ਰਾਜੋਕੇ ਦੀ ਮੁਰੰਮਤ ਲਈ ਰੋਗੀ ਕਲਿਆਣ ਸੰਮਤੀ ਰਾਹੀਂ 0.75 ਲੱਖ ਰੁਪਏ ਪ੍ਰਦਾਨ ਕੀਤੇ ਗਏ।

ਰੋਗੀ ਕਲਿਆਣ ਸੰਮਤੀ ਦੀ ਰਾਸ਼ੀ ਵਿੱਚੋਂ 0.75 ਲੱਖ ਰੁਪਏ ਮਿੰਨੀ ਪੀ.ਐਚ.ਸੀ. ਵਲਟੋਹਾ ਦੀ ਮੁਰੰਮਤ ਲਈ ਖਰਚ ਕੀਤੇ ਗਏ।

ਡਾ: ਗੁਰਮੀਤ ਸਿੰਘ, ਮੈਡੀਕਲ ਅਫਸਰ ਰਾਜੋਕੇ ਨੂੰ ਦੋ ਦਿਨ ਲਈ ਮਿੰਨੀ ਪੀ.ਐਚ.ਸੀ. ਵਲਟੋਹਾ ਵਿਖੇ ਲਗਾਇਆ ਗਿਆ।

ਸੀ.ਐਚ.ਸੀ. ਖੇਮਕਰਨ ਵਿਖੇ 24 ਘੰਟੇ ਐਮਰਜੈਂਸੀ ਸੇਵਾਵਾਂ ਅਤੇ ਐਂਬੂਲੈਂਸ ਉਪਲਬਧ ਹੈ।

ਜ਼ਿਲ੍ਹਾ ਤਰਨਤਾਰਨ ਦੀਆਂ ਹੋਰ ਸਾਰੀਆਂ ਡਿਸਪੈਂਸਰੀਆਂ ਵਿੱਚ ਆਰ.ਐਮ.ਓਜ਼. ਦੀਆਂ ਅਸਾਮੀਆਂ ਭਰੀਆਂ ਹੋਈਆਂ ਹਨ।

[ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ]

ਜੱਚਾ-ਬੱਚਾ ਸਿਹਤ ਸੇਵਾਵਾਂ ਮੁਢਲੀ ਸਿਹਤ ਸੰਸਥਾ ਸਹਿਤ ਹਰ ਪੱਧਰ 'ਤੇ ਉਪਲਬਧ ਹਨ।

ਸੀ.ਐਚ.ਸੀ. ਖੇਮਕਰਨ ਤੋਂ ਸਟਾਫ ਦਾ ਡੈਪੂਟੇਸ਼ਨ ਰੱਦ ਕਰ ਦਿੱਤਾ ਗਿਆ ਹੈ।

ਸੀ.ਐਚ.ਸੀ. ਖੇਮਕਰਨ ਦੇ ਯੂਜ਼ਰ ਚਾਰਜਜ਼ ਇਲਾਕੇ ਦੀ ਭਲਾਈ ਲਈ ਵਰਤੋਂ ਵਿਚ ਲਿਆਂਦੇ ਜਾ ਰਹੇ ਹਨ।

ਐਮ.ਟੀ.ਪੀ. ਐਕਟ ਤਹਿਤ ਇੱਕ ਕੇਸ ਖੇੜ੍ਹਾ ਹਸਪਤਾਲ ਵਿਰੁੱਧ ਵਲਟੋਹਾ ਵਿਖੇ ਦਰਜ ਕੀਤਾ ਗਿਆ।

ਇੱਕ ਕੇਸ ਹੋਰ ਸ਼੍ਰੀ ਹਰਪਾਲ ਸਿੰਘ ਪੁੱਤਰ ਸ਼੍ਰੀ ਅਮਰੀਕ ਸਿੰਘ ਵਿਰੁੱਧ ਦਰਜ ਕੀਤਾ ਗਿਆ ਜੋ ਕਿ ਪਿੰਡ ਭੂਰਾ ਕੋਨਾ ਦਾ ਅਣਰਜਿਸਟਰਡ ਆਰ.ਐਮ.ਪੀ. ਹੈ।

ਖੇਮਕਰਨ ਬਲਾਕ ਦੇ ਤਿੰਨ ਕੈਮਿਸਟ ਦੁਕਾਨਾਂ ਦਾ ਡਰੱਗ ਲਾਇਸੈਂਸ ਰੱਦ ਕੀਤਾ ਗਿਆ ਕਿਉਂਕਿ ਜਿਨ੍ਹਾਂ ਫਾਰਮਾਸਿਸਟਾਂ ਦੇ ਨਾਮ 'ਤੇ ਇਹ ਦੁਕਾਨਾਂ ਦਰਜ ਹਨ, ਉਹ ਦੁਕਾਨਾਂ 'ਤੇ ਉਪਲੱਬਧ ਨਹੀਂ ਸਨ।

---

## ਇੰਪਰੂਵਮੈਂਟ ਟ੍ਰੱਸਟਾਂ/ਮਿਉਂਸਪਲ ਕਾਰਪੋਰੇਸ਼ਨਾਂ ਦੀ ਜ਼ਮੀਨ ਤੇ ਨਾਜਾਇਜ਼ ਕਬਜ਼ਾ

60. **ਸਰਦਾਰ ਅਵਤਾਰ ਸਿੰਘ ਬਰਾੜ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪਿਛਲੇ ਪੰਜ ਸਾਲਾਂ ਦੇ ਦੌਰਾਨ ਅੰਮ੍ਰਿਤਸਰ, ਜਲੰਧਰ, ਲੁਧਿਆਣਾ, ਪਟਿਆਲਾ ਅਤੇ ਬਠਿੰਡਾ ਵਿਚ ਇੰਪਰੂਵਮੈਂਟ ਟ੍ਰੱਸਟਾਂ ਅਤੇ ਮਿਉਂਸਪਲ ਕਾਰਪੋਰੇਸ਼ਨਾਂ ਦੀਆਂ ਜਾਇਦਾਦਾਂ ਤੇ ਕੀਤੇ ਗਏ ਨਾਜਾਇਜ਼ ਕਬਜ਼ਿਆਂ ਦੇ ਵੇਰਵੇ ਕੀ ਹਨ ਅਤੇ ਇਨ੍ਹਾਂ ਨੂੰ ਨਾਜਾਇਜ਼ ਕਬਜ਼ਿਆਂ ਤੋਂ ਖਾਲੀ ਕਰਵਾਉਣ ਲਈ ਕੀ ਕਾਰਵਾਈ ਕੀਤੀ ਜਾ ਰਹੀ ਹੈ ?

**ਸ਼੍ਰੀ ਮਨੋਰੰਜਨ ਕਾਲੀਆ** : ਨਗਰ ਸੁਧਾਰ ਟਰੱਸਟਾਂ ਅਤੇ ਨਗਰ ਨਿਗਮ, ਅੰਮ੍ਰਿਤਸਰ, ਜਲੰਧਰ, ਲੁਧਿਆਣਾ, ਪਟਿਆਲਾ ਅਤੇ ਬਠਿੰਡਾ ਦੀਆਂ ਜਾਇਦਾਦਾਂ ਤੇ ਕੀਤੇ ਨਾਜਾਇਜ਼ ਕਬਜ਼ਿਆਂ ਅਤੇ ਉਨ੍ਹਾਂ ਨੂੰ ਹਟਾਉਣ ਸਬੰਧੀ ਕੀਤੇ ਉਪਰਾਲਿਆਂ ਦਾ ਵੇਰਵਾ ਕ੍ਰਮਵਾਰ ਅਨੁਲੱਗ 'ੳ' ਅਤੇ 'ਅ' ਤੇ ਦਰਸਾਇਆ ਜਾਂਦਾ ਹੈ।

## ਅਨੁਲੱਗ-'ੳ'

## ਨਗਰ ਸੁਧਾਰ ਟਰੱਸਟ, ਅੰਮ੍ਰਿਤਸਰ

| ਲੜੀ ਨੰ: | ਟਰੱਸਟਾਂ ਦੀਆਂ ਜਾਇਦਾਦਾਂ ਤੇ ਹੋਏ ਨਜਾਇਜ਼ ਕਬਜ਼ਿਆਂ ਦੇ ਵੇਰਵੇ | ਨਜਾਇਜ਼ ਕਬਜ਼ੇ ਹਟਾਉਣ ਲਈ ਕੀਤੇ ਗਏ ਉਪਰਾਲੇ |
|---|---|---|
| 1. | 10 ਖੋਖੇ ਸਿਟੀ ਸੈਂਟਰ ਸਕੀਮ | ਇਨ੍ਹਾਂ ਨਜਾਇਜ਼ ਕਬਜ਼ਿਆਂ ਨੂੰ ਪੁਲਿਸ ਸਹਾਇਤਾ ਨਾਲ ਹਟਾ ਦਿੱਤਾ ਗਿਆ ਹੈ। |
| 2. | 4 ਖੋਖੇ ਟਰੱਕ ਸਟੈਂਡ ਸਕੀਮ | |
| 3. | ਲਾਰੈਂਸ ਰੋਡ ਨੇੜੇ ਦੁਕਾਨ ਨੰ: 26 | |
| 4. | ਪਲਾਟ ਨੰ: 16, ਬਸੰਤ ਐਵੀਨਿਊ ਸਕੀਮ | |
| 5. | ਐਸ.ਸੀ.ਓ. ਨੰ: 27, ਅਜਨਾਲਾ ਰੋਡ | |
| 6. | ਪਲਾਟ ਨੰ: 414, 415 ਅਤੇ 419, ਸਾਹਮਣੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਸਕੀਮ | |

## ਨਗਰ ਸੁਧਾਰ ਟਰੱਸਟ, ਜਲੰਧਰ

| | | |
|---|---|---|
| 1 | -ਨਿੱਲ- | -ਨਿੱਲ- |

## ਨਗਰ ਸੁਧਾਰ ਟਰੱਸਟ, ਲੁਧਿਆਣਾ

| | | |
|---|---|---|
| 1 | ਮਹਾਂਰਿਸ਼ੀ ਬਾਲਮੀਕ ਸਕੀਮ ਵਿਚ 100 ਫੁੱਟ ਸੜਕ ਦੇ ਨਾਲ ਪੈਂਦੀਆਂ ਝੁੱਗੀਆਂ/ਕੱਚੇ ਮਕਾਨਾਂ ਵਾਲੀ ਜਗ੍ਹਾ ਵਿੱਚ ਇੱਕ ਥੜ੍ਹੇ ਉੱਪਰ ਅਲਮਾਰੀਨੁਮਾ ਉਸਾਰੀ ਵਿਚ ਭਗਵਾਨ ਦੀਆਂ ਕੁਝ ਮੂਰਤੀਆਂ ਰੱਖ ਕੇ ਨਾਜਾਇਜ਼ ਮੰਦਿਰ ਬਣਾ ਕੇ ਕਬਜ਼ਾ ਕੀਤਾ ਗਿਆ ਹੈ, ਜੋ ਕਿ ਲਗਭਗ 45 ਵ:ਗਜ਼ ਰਕਬੇ ਵਿੱਚ ਹੈ। | ਇਸ ਸਬੰਧੀ ਜ਼ਿਲ੍ਹਾ ਮੈਜਿਸਟ੍ਰੇਟ ਅਤੇ ਐਸ.ਐਸ.ਪੀ. ਨੂੰ ਪੱਤਰ ਲਿਖ ਕੇ ਨਾਜਾਇਜ਼ ਮੰਦਿਰ ਹਟਾਉਣ ਲਈ ਪੁਲਿਸ ਸਹਾਇਤਾ ਮੰਗੀ ਗਈ ਸੀ। ਐਸ.ਐਸ.ਪੀ. ਵੱਲੋਂ ਆਪਣੇ ਪੱਤਰ ਰਾਹੀਂ ਸਬੰਧਿਤ ਥਾਣਾ ਮੁਖੀ ਤੋਂ ਸਹਾਇਤਾ ਲੈਣ ਲਈ ਸੰਪਰਕ ਕਰਨ ਲਈ ਲਿਖਿਆ ਹੈ। ਸਬੰਧਿਤ ਥਾਣਾ ਮੁਖੀ ਨਾਲ ਸੰਪਰਕ ਕੀਤਾ ਗਿਆ ਪ੍ਰੰਤੂ ਪੁਲਿਸ ਸਹਾਇਤਾ ਨਾ ਮਿਲਣ ਕਰਕੇ ਨਜਾਇਜ਼ ਮੰਦਿਰ ਨਹੀਂ ਹਟਾਇਆ ਜਾ ਸਕਿਆ। ਨਜਾਇਜ਼ ਮੰਦਿਰ ਲਈ ਕੀਤਾ ਗਿਆ ਨਜਾਇਜ਼ ਕਬਜ਼ਾ ਹਟਾਉਣ ਲਈ ਕਾਰਵਾਈ ਵਿਚਾਰ ਅਧੀਨ ਹੈ। |

[ ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ ]

## ਨਗਰ ਸੁਧਾਰ ਟਰੱਸਟ, ਪਟਿਆਲਾ

| | | |
|---|---|---|
| 1 | ਟਰੱਸਟ ਦੀ ਸ਼ਹੀਦ ਸੇਵਾ ਸਿੰਘ ਠੀਕਰੀ ਵਾਲਾ ਸਕੀਮ (180 ਏਕੜ) ਵਿਚ ਬਾਬਾ ਅਮਰੀਕ ਸਿੰਘ (ਕਾਰ ਸੇਵਾ ਵਾਲੇ) ਵੱਲੋਂ 3.1 ਏਕੜ ਜਗ੍ਹਾ ਤੇ ਨਜਾਇਜ਼ ਕਬਜ਼ਾ ਕੀਤਾ ਹੋਇਆ ਹੈ। | ਟਰੱਸਟ ਵੱਲੋਂ ਮਾਨਯੋਗ ਹਾਈਕੋਰਟ ਵਿਚ ਨਜਾਇਜ਼ ਕਬਜ਼ਾ ਹਟਾਉਣ ਸਬੰਧੀ ਸਿਵਲ ਰਿੱਟ ਪਟੀਸ਼ਨ ਦਾਇਰ ਕੀਤੀ ਗਈ ਅਤੇ ਇਸ ਦਾ ਫੈਸਲਾ ਟਰੱਸਟ ਦੇ ਹੱਕ ਵਿਚ ਹੋ ਗਿਆ ਹੈ। ਪ੍ਰੰਤੂ ਕਿਉਂਕਿ ਇਹ ਇੱਕ ਧਾਰਮਿਕ ਅਤੇ ਸੰਵੇਦਨਸ਼ੀਲ ਮਾਮਲਾ ਹੈ, ਇਸ ਲਈ ਇਹ ਮਾਮਲਾ ਜ਼ਿਲ੍ਹਾ ਪ੍ਰਸ਼ਾਸਨ ਦੇ ਵਿਚਾਰ ਅਧੀਨ ਹੈ। |

## ਨਗਰ ਸੁਧਾਰ ਟਰੱਸਟ, ਬਠਿੰਡਾ

| | | |
|---|---|---|
| 1 | ਟਰੱਸਟ ਦੀ ਵਿਕਾਸ ਸਕੀਮ 25.57 ਏਕੜ ਵਿੱਚ ਪਲਾਟ ਨੰ: 75 ਅਤੇ 76 ਦੀ ਜਗ੍ਹਾ ਨਗਰ ਨਿਗਮ, ਬਠਿੰਡਾ ਅਤੇ ਸਕੀਮ ਦੇ ਨਾਲ ਲੱਗਦੀ ਗਰੀਨ ਐਵੀਨਿਊ ਦੇ ਵਸਨੀਕਾਂ ਵੱਲੋਂ ਸੜਕ ਦੀ ਉਸਾਰੀ ਕੀਤੀ ਹੋਈ ਹੈ। | ਇਸ ਸਬੰਧੀ ਉੱਪ ਮੰਡਲ ਮੈਜਿਸਟ੍ਰੇਟ ਦੀ ਅਦਾਲਤ ਵਿੱਚ ਪੀ.ਪੀ. ਐਕਟ ਅਧੀਨ ਕੇਸ ਦਾਇਰ ਕੀਤਾ ਹੋਇਆ ਹੈ, ਜੋ ਕਿ ਪੈਂਡਿੰਗ ਹੈ। |

## ਅਨੁਲੱਗ–'ਅ'

| ਲੜੀ ਨੰ: | ਕਾਰਪੋਰੇਸ਼ਨ ਦਾ ਨਾਮ | |
|---|---|---|
| 1. | ਲੁਧਿਆਣਾ | ਪਿਛਲੇ ਪੰਜਾਂ ਸਾਲਾਂ (2002 ਤੋਂ 2007) ਦੇ ਸਮੇਂ ਦੌਰਾਨ ਕੁੱਲ 12 ਮੁਦਾਖਲਤਾਂ ਨਿਗਮ ਪਰੋਪਰਟੀ ਤੇ ਰਿਪੋਰਟਾਂ ਹੋਈਆਂ ਪਰ ਇਨ੍ਹਾਂ ਵਿੱਚੋਂ 2 ਮੁਦਾਖਲਤਾਂ ਨੂੰ ਤੁਰੰਤ ਹਟਾ ਦਿੱਤਾ ਗਿਆ। ਬਾਕੀ 10 ਮੁਦਾਖਲਤ ਦੂਰ ਕਰਨ ਹਿੱਤ ਐਕਟ ਵਿੱਚ ਲੋੜੀਂਦੇ ਨੋਟਿਸ ਜਾਰੀ ਕਰ ਦਿੱਤੇ ਗਏ ਹਨ। ਇਨ੍ਹਾਂ ਵਿੱਚੋਂ ਇੱਕ ਮੁਦਾਖਲਤ ਸਬੰਧੀ ਕੇਸ ਮਾਨਯੋਗ ਹਾਈਕੋਰਟ ਵਿਖੇ ਲੰਬਿਤ ਹੈ। ਬਾਕੀ 9 ਮੁਦਾਖਲਤਕਾਰਾਂ ਨੇ ਨਿਗਮ ਰੋਡ ਦੇ ਇੱਕ ਛੋਟੇ ਜਿਹੇ ਤਿੰਨ ਫੁਟ ਰਕਬੇ ਤੇ ਜੋ ਕਿ 30 ਫੁੱਟ ਚੌੜੀ ਸੜਕ ਤੇ ਸਥਿਤ ਹੈ, ਉਤੇ ਮੁੱਖ ਤੌਰ ਤੇ ਜਨਰੇਟਰ ਰੂਮ ਉਸਾਰ ਕੇ ਮੁਦਾਖਲਤ ਕੀਤੀ ਹੈ। |
| 2. | ਅੰਮ੍ਰਿਤਸਰ | ਮਿਉਂਸਿਪਲ ਲੈਂਡ ਤੇ ਸਾਲ 2002-03 ਤੋਂ 2006-07 ਤੱਕ ਪਿਛਲੇ 5 ਸਾਲਾਂ ਦੇ ਦੌਰਾਨ ਚਾਟੀਵਿੰਡ ਗੇਟ ਦੇ ਬਾਹਰ ਤਰਨਤਾਰਨ ਰੋਡ ਤੇ 24 ਨਜਾਇਜ਼ ਕਬਜ਼ੇ ਦੁਕਾਨਾਂ ਦੀ ਉਸਾਰੀ ਕਰਕੇ ਹੋਂਦ ਵਿਚ ਆਏ ਜਿਨ੍ਹਾਂ ਨੂੰ ਹਟਾਉਣ ਲਈ ਪੰਜਾਬ ਨਗਰ ਨਿਗਮ ਐਕਟ, 1976 ਦੀ ਧਾਰਾ 246-ਏ, ਅਧੀਨ ਨੋਟਿਸ ਜਾਰੀ ਕੀਤੇ ਗਏ ਹਨ ਅਤੇ ਇਨ੍ਹਾਂ ਨਜਾਇਜ਼ ਕਬਜ਼ਿਆਂ ਨੂੰ ਹਟਾਉਣ ਲਈ ਪੀ.ਪੀ. ਐਕਟ ਅਧੀਨ ਕੇਸ ਦਰਜ ਕੀਤੇ ਜਾ ਰਹੇ ਹਨ। |
| 3. | ਜਲੰਧਰ | ਨਗਰ ਨਿਗਮ ਦੀ ਹਦੂਦ ਅੰਦਰ ਪਿਛਲੇ ਪੰਜ ਸਾਲਾਂ ਦੌਰਾਨ ਅਤੇ ਉਸ ਤੋਂ ਪਹਿਲਾਂ ਦੇ ਸਮਿਆਂ ਤੋਂ ਕੁਲ 323 ਅਣਅਧਿਕਾਰਤ ਕਬਜ਼ੇ ਡਿਟੈਕਟ ਕੀਤੇ ਗਏ ਸਨ। ਇਨ੍ਹਾਂ ਵਿਚੋਂ ਕੁਲ 2368 ਕਬਜ਼ੇ ਹਟਾ ਦਿੱਤੇ ਗਏ ਸਨ ਅਤੇ 525 ਉਸਾਰੀਆਂ ਨੂੰ ਸਰਕਾਰ ਦੀਆਂ ਹਦਾਇਤਾਂ ਮੁਤਾਬਿਕ ਰੈਗੂਲਰਾਈਜ਼ ਕੀਤਾ ਜਾਣਾ ਹੈ। 197 ਵਿਅਕਤੀਆਂ ਦੀ ਮਾਲਕੀ ਸਬੰਧੀ ਡਾਕੂਮੈਂਟ ਠੀਕ ਪਾਏ ਗਏ ਹਨ। 80 ਮੁਦਾਖਲਤਾਂ ਧਾਰਮਿਕ ਅਤੇ ਸਰਕਾਰੀ ਸੰਸਥਾਵਾਂ ਵੱਲੋਂ ਕੀਤੀਆਂ ਗਈਆਂ ਹਨ। ਮਾਨਯੋਗ ਅਦਾਲਤ ਦੇ ਫੈਸਲੇ ਅਨੁਸਾਰ ਇਨ੍ਹਾਂ 80 ਮੁਦਾਖਲਤਾਂ ਸਬੰਧੀ ਕਾਰਵਾਈ ਕੀਤੀ ਜਾਵੇਗੀ ਅਤੇ 29 ਮੁਦਾਖਲਤਾਂ ਸਬੰਧੀ ਕੇਸ ਵੱਖੋ-ਵੱਖ ਅਦਾਲਤਾਂ ਵਿਚ ਚਲ ਰਹੇ ਹਨ। ਭਾਰਗੋ ਕੈਂਪ ਵਿਖੇ 32 ਮੁਦਾਖਲਤਾਂ ਨੂੰ ਅਜੇ ਗਿਰਾਇਆ ਜਾਣਾ ਹੈ ਅਤੇ ਇਨ੍ਹਾਂ ਸਬੰਧੀ ਕੇਸ ਮਾਨਯੋਗ ਹਾਈਕੋਰਟ ਵਿਚ ਲੰਬਿਤ ਹੈ। |
| 4. | ਪਟਿਆਲਾ | ਨਗਰ ਨਿਗਮ, ਪਟਿਆਲਾ ਦੀ ਹਦੂਦ ਅੰਦਰ ਪਿਛਲੇ 5 ਸਾਲਾਂ ਦੌਰਾਨ ਨਗਰ ਨਿਗਮ, ਪਟਿਆਲਾ ਦੀ ਭੋਂ/ਜਾਇਦਾਦ ਉਤੇ ਕੁੱਲ 66 |

[ ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ ]

ਪੱਕੀਆਂ ਇਨਕਰੋਚਮੈਂਟਾਂ ਹੋਈਆਂ ਸਨ। ਜਿਨ੍ਹਾਂ ਵਿੱਚੋਂ 4 ਇਨਕਰੋਚਮੈਂਟਾਂ ਹਟਾ ਦਿੱਤੀਆਂ ਗਈਆਂ ਤੇ ਬਾਕੀ ਦੀਆਂ ਇਨਕਰੋਚਮੈਂਟਾਂ ਨੂੰ ਢਹਾਉਣ/ਹਟਾਉਣ ਦੀ ਕਾਰਵਾਈ ਪੰਜਾਬ ਨਗਰ ਨਿਗਮ ਐਕਟ, 1976 ਦੀ ਧਾਰਾਵਾਂ ਅਨੁਸਾਰ ਕੀਤੀ ਜਾ ਰਹੀ ਹੈ।

5. ਬਠਿੰਡਾ — ਪਿਛਲੇ ਪੰਜ ਸਾਲਾਂ ਦੌਰਾਨ ਨਗਰ ਨਿਗਮ, ਬਠਿੰਡਾ ਦੀ ਮਲਕੀਅਤੀ ਦੀ ਜ਼ਮੀਨ ਤੇ ਕੋਈ ਇਨਕਰੋਚਮੈਂਟ ਨਹੀਂ ਹੋਈ ਹੈ।

---

## ਅਣਅਧਿਕਾਰਤ ਇਮਾਰਤਾਂ ਨੂੰ ਵਿਨਿਯਮਿਤ ਕਰਨਾ

61. **ਸਰਦਾਰ ਅਵਤਾਰ ਸਿੰਘ ਬਰਾੜ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਪਿਛਲੇ ਪੰਜ ਸਾਲਾਂ ਦੇ ਦੌਰਾਨ ਪਟਿਆਲਾ, ਲੁਧਿਆਣਾ, ਜਲੰਧਰ, ਬਠਿੰਡਾ ਅਤੇ ਅੰਮ੍ਰਿਤਸਰ ਵਿੱਚ ਇੰਪਰੂਵਮੈਂਟ ਟਰੱਸਟਾਂ/ਮਿਊਂਸਿਪਲ ਕਾਰਪੋਰੇਸ਼ਨਾਂ ਦੇ ਖੇਤਰਾਂ ਵਿੱਚ ਸਾਈਟ ਪਲਾਨ ਦੀ ਪ੍ਰਵਾਨਗੀ ਤੋਂ ਬਿਨਾਂ ਉਸਾਰੀਆਂ ਗਈਆਂ ਰਿਹਾਇਸ਼ੀ ਅਤੇ ਵਪਾਰਕ ਇਮਾਰਤਾਂ ਦੀ ਕੁੱਲ ਗਿਣਤੀ ਕਿੰਨੀ ਹੈ ;

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਇਮਾਰਤਾਂ ਨੂੰ ਵਿਨਿਯਮਿਤ ਕਰਨ ਲਈ ਸਰਕਾਰ ਦੁਆਰਾ ਕੀ ਕਾਰਵਾਈ ਕੀਤੀ ਜਾ ਰਹੀ ਹੈ ?

**ਸ਼੍ਰੀ ਮਨੋਰੰਜਨ ਕਾਲੀਆ** : ਨਗਰ ਸੁਧਾਰ ਟਰੱਸਟਾਂ/ਨਗਰ ਨਿਗਮ, ਪਟਿਆਲਾ, ਲੁਧਿਆਣਾ, ਜਲੰਧਰ, ਬਠਿੰਡਾ ਅਤੇ ਅੰਮ੍ਰਿਤਸਰ ਦੀਆਂ ਜਾਇਦਾਦਾਂ ਤੇ ਕੀਤੇ ਨਜਾਇਜ਼ ਕਬਜ਼ਿਆਂ ਅਤੇ ਉਨ੍ਹਾਂ ਨੂੰ ਹਟਾਉਣ ਸਬੰਧੀ ਕੀਤੇ ਉਪਰਾਲਿਆਂ ਦਾ ਵੇਰਵਾ ਕ੍ਰਮਵਾਰ ਅਨੁਲੱਗ 'ੳ' ਅਤੇ 'ਅ' ਤੇ ਦਰਸਾਇਆ ਜਾਂਦਾ ਹੈ।

[ ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ ]

## ਅਨੁਲੱਗ-'ੳ'

## ਨਗਰ ਸੁਧਾਰ ਟਰੱਸਟ, ਪਟਿਆਲਾ

| ਲੜੀ ਨੰ: | ਸਾਈਟ ਪਲਾਨ ਦੀ ਮਨਜ਼ੂਰੀ ਤੋਂ ਬਿਨਾਂ ਉਸਾਰੀ ਕੀਤੀਆਂ ਗਈਆਂ ਇਮਾਰਤਾਂ ਦਾ ਵੇਰਵਾ (ੳ) | ਬਿਨਾਂ ਮਨਜ਼ੂਰੀ ਤੋਂ ਉਸਾਰੀਆਂ ਹੋਈਆਂ ਇਮਾਰਤਾਂ ਨੂੰ ਰੈਗੂਲਰ ਕਰਨ ਲਈ ਕੀਤੇ ਗਏ ਉਪਰਾਲੇ (ਅ) |
|---|---|---|
| 1. | -ਨਿੱਲ- | -ਨਿੱਲ- |

## ਨਗਰ ਸੁਧਾਰ ਟਰੱਸਟ, ਲੁਧਿਆਣਾ

| | | |
|---|---|---|
| 1. | -ਨਿੱਲ- | -ਨਿੱਲ- |

## ਨਗਰ ਸੁਧਾਰ ਟਰੱਸਟ, ਜਲੰਧਰ

| | | |
|---|---|---|
| 1. | 143.56 ਏਕੜ ਸਕੀਮ ਵਿੱਚ ਪਲਾਟ ਨੰ: 1421 ਅਤੇ 1422 | ਟਰੱਸਟ ਵੱਲੋਂ ਅਲਾਟੀਆਂ ਨੂੰ ਪੰਜਾਬ ਟਾਊਨ ਇੰਪਰੂਵਮੈਂਟ ਐਕਟ, 1922 ਦੀ ਧਾਰਾ 49 ਅਤੇ 81 ਅਧੀਨ ਨੋਟਿਸ ਜਾਰੀ ਕੀਤੇ ਗਏ ਹਨ, ਪ੍ਰੰਤੂ ਅਲਾਟੀਆਂ ਵੱਲੋਂ ਕੋਰਟ ਤੋਂ ਸਟੇਅ ਆਰਡਰ ਪ੍ਰਾਪਤ ਕੀਤੇ ਹੋਏ ਹਨ। ਇਹ ਸਬੰਧੀ ਕਾਰਵਾਈ ਸਟੇਅ ਵਾਪਿਸ ਹੋਣ ਉਪਰੰਤ ਹੀ ਕੀਤੀ ਜਾਵੇਗੀ। |
| 2. | ਸਕੀਮ ਨੰ: 41.6 ਏਕੜ ਸਕੀਮ ਵਿੱਚ ਭਗਤ ਸਿੰਘ ਮੈਮੋਰੀਅਲ ਕਮਿਊਨਿਟੀ ਸੈਂਟਰ | |
| 3. | 13.37 ਏਕੜ ਸਕੀਮ ਵਿਚ ਪਲਾਟ ਨੰ: 47, 48 ਅਤੇ 49 | |

## ਨਗਰ ਸੁਧਾਰ ਟਰੱਸਟ, ਬਠਿੰਡਾ

| | | |
|---|---|---|
| 1. | ਪਲਾਟ ਨੰ: 21, ਵਿਕਾਸ ਸਕੀਮ 49.50 ਏਕੜ ਦੇ ਅਲਾਟੀ ਵੱਲੋਂ ਬਿਨਾਂ ਨਕਸ਼ਾ ਪਾਸ ਕਰਵਾਏ ਉਸਾਰੀ ਕੀਤੀ ਗਈ ਹੈ। | ਟਰੱਸਟ ਵੱਲੋਂ ਧਾਰਾ 195-ਏ ਅਤੇ 195 ਅਧੀਨ ਨੋਟਿਸ ਜਾਰੀ ਕੀਤੇ ਜਾ ਚੁੱਕੇ ਹਨ। |

## ਨਗਰ ਸੁਧਾਰ ਟਰੱਸਟ, ਅੰਮ੍ਰਿਤਸਰ

| | | |
|---|---|---|
| 1. | ਟਰੱਸਟ ਦੀ ਅਜਨਾਲਾ ਰੋਡ ਸਕੀਮ ਵਿਚ 9 ਐਸ.ਸੀ.ਓਜ. ਦੇ ਅਲਾਟੀਆਂ ਵੱਲੋਂ ਟਰੱਸਟ ਵੱਲੋਂ ਪਾਸ ਪ੍ਰੋਪੋਜਡ ਪਲਾਨ ਦੇ ਵਿਰੁੱਧ ਐਸ.ਸੀ.ਓਜ਼. ਦੀ ਵਾਧੂ ਮੰਜ਼ਿਲ ਦੀ ਉਸਾਰੀ ਕਰ ਲਈ ਹੈ। | ਟਰੱਸਟ ਵੱਲੋਂ ਮਤਾ ਨੰ: 110, ਮਿਤੀ 31-10-06 ਰਾਹੀਂ ਪਾਸ ਕਰਨ ਉਪਰੰਤ ਇਹ ਕੇਸ ਸਰਕਾਰ ਨੂੰ ਮਨਜ਼ੂਰੀ ਵਾਸਤੇ ਭੇਜਿਆ ਹੈ, ਜੋ ਕਿ ਸਰਕਾਰ ਦੇ ਵਿਚਾਰ ਅਧੀਨ ਹੈ। |

[ ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ ]

## ਅਨੁਲੱਗ-'ਅ'

| ਲੜੀ ਨੰ: | ਕਾਰਪੋਰੇਸ਼ਨ ਦਾ ਨਾਮ | |
|---|---|---|
| 1. | ਲੁਧਿਆਣਾ | (ੳ) ਪਿਛਲੇ ਪੰਜਾਂ ਸਾਲਾਂ (2002 ਤੋਂ 2007) ਦੌਰਾਨ 8486 ਉਸਾਰੀਆਂ ਜੋ ਕਿ ਨਿਗਮ ਤੋਂ ਨਕਸ਼ਾ ਮਨਜ਼ੂਰ ਕਰਵਾਏ ਬਗੈਰ ਕੀਤੀਆਂ ਗਈਆਂ ਦੀ ਭਾਲ ਹੋਈ ਹੈ।<br>(ਅ) ਇਨ੍ਹਾਂ ਉਸਾਰੀਕਾਰਾਂ ਨੂੰ ਨਗਰ ਨਿਗਮ ਨੇ ਕਾਰਨ ਦੱਸੋ ਨੋਟਿਸ ਭੇਜੇ ਸਨ। ਇਹ ਦੱਸਣਯੋਗ ਹੈ ਕਿ ਲੁਧਿਆਣਾ ਨਗਰ ਨਿਗਮ ਬਿਲਡਿੰਗ ਬਾਈਲਾਜ 1997 ਤਹਿਤ ਪਾਰਕਿੰਗ ਏਰੀਏ ਲਈ ਰਾਖਵੀਂ ਜਗ੍ਹਾ, ਬਿਲਡਿੰਗ ਦੀ ਉਚਾਈ ਵਿੱਚ ਵਾਧਾ ਅਤੇ ਮਨਜ਼ੂਰਸ਼ੁਦਾ ਫਲੋਰ ਏਰੀਏ ਦੀ ਉਲੰਘਣਾ ਕਰਕੇ ਕੀਤੀ ਉਸਾਰੀ ਨਾ ਰਾਜ਼ੀਨਾਮਾ ਯੋਗ ਹੈ ਅਤੇ ਬਾਕੀ ਦੀਆਂ ਉਸਾਰੀਆਂ ਸਰਕਾਰ ਵੱਲੋਂ ਸਮੇਂ-ਸਮੇਂ ਮਿਥੀ ਰਾਜ਼ੀਨਾਮਾ ਫੀਸ ਲੈ ਕੇ ਉਕਤ ਉਸਾਰੀਆਂ ਨੂੰ ਰੈਗੂਲਰ ਕੀਤਾ ਜਾ ਸਕਦਾ ਹੈ। ਨਗਰ ਨਿਗਮ ਵਲੋਂ 7766 ਦੱਸੇ ਗਏ ਉਸਾਰੀਕਾਰਾਂ ਨੂੰ ਦਿੱਤੇ ਗਏ ਕਾਰਨ ਦੱਸੋ ਨੋਟਿਸ ਵਾਪਸ ਲਏ ਗਏ ਹਨ ਕਿਉਂਜੋ ਉਨ੍ਹਾਂ ਨੇ ਮਿਤੀ ਰਾਜੀਨਾਮਾ ਫੀਸ ਜਮ੍ਹਾਂ ਕਰਵਾ ਦਿੱਤੀ ਹੈ। ਬਾਕੀ ਰਹਿੰਦੇ 720 ਨੋਟਿਸਾਂ ਦੇ ਇਵਜ਼ ਵਿੱਚ ਜੋ ਜਵਾਬ ਆਏ ਹਨ, ਨੂੰ ਅੰਤਮ ਨਿਪਟਾਰੇ ਹਿਤ ਘੋਖਿਆ ਜਾ ਰਿਹਾ ਹੈ। |
| 2. | ਅੰਮ੍ਰਿਤਸਰ | (ੳ) ਪਿਛਲੇ 5 ਸਾਲਾਂ 2002-03 ਤੋਂ 2006-07 ਦੇ ਦੌਰਾਨ 3063 ਅਣ-ਅਧਿਕਾਰਤ ਰਿਹਾਇਸ਼ੀ/ਵਪਾਰਕ ਉਸਾਰੀਆਂ ਹੋਂਦ ਵਿਚ ਆਈਆਂ, ਜੋ ਕਿ ਬਿਨਾਂ ਨਕਸ਼ਾ ਪਾਸ ਕਰਵਾਏ ਕੀਤੀਆਂ ਗਈਆਂ ਸਨ।<br>(ਅ) ਉਪਰੋਕਤ ਮਦ (ੳ) ਵਿਚ ਦਰਸਾਈਆਂ ਗਈਆਂ 3063 ਅਣ-ਅਧਿਕਾਰਤ ਉਸਾਰੀਆਂ ਵਿੱਚੋਂ 1850 ਅਣ-ਅਧਿਕਾਰਤ ਉਸਾਰੀਆਂ ਪਾਸੋਂ ਰਾਜ਼ੀਨਾਮਾ ਫੀਸ 15,13,30,000/- ਰੁਪਏ ਵਸੂਲ ਕਰਕੇ ਰੈਗੂਲਰਾਈਜ਼ ਕੀਤਾ ਗਿਆ ਅਤੇ 175 ਅਣ-ਅਧਿਕਾਰਤ ਉਸਾਰੀਆਂ ਨੂੰ ਨਗਰ ਨਿਗਮ, ਅੰਮ੍ਰਿਤਸਰ ਵਲੋਂ ਗਿਰਾ ਦਿੱਤਾ ਗਿਆ। |
| 3. | ਜਲੰਧਰ | (ੳ) ਨਗਰ ਨਿਗਮ, ਜਲੰਧਰ ਦੀ ਹਦੂਦ ਅੰਦਰ ਪਿਛਲੇ ਪੰਜ ਸਾਲਾਂ ਦੌਰਾਨ ਕੁਲ 3742 ਬਿਨਾਂ ਨਕਸ਼ਿਆਂ ਡੀਟੈਕਟ ਕੀਤੀਆਂ ਗਈਆਂ ਸਨ।<br>(ਅ) 3742 ਵਿੱਚੋਂ 2593 ਉਸਾਰੀਆਂ ਦਾ ਬਿਲਡਿੰਗ ਬਾਈਲਾਜ਼ ਅਨੁਸਾਰ ਰਾਜ਼ੀਨਾਮਾ ਕਰ ਦਿੱਤਾ ਗਿਆ ਸੀ : 422 ਉਸਾਰੀਆਂ ਨੂੰ ਗਿਰਾ ਦਿੱਤਾ ਗਿਆ ਸੀ ਅਤੇ 727 ਉਸਾਰੀਆਂ ਦਾ ਕੇਸ ਰਾਜ਼ੀਨਾਮਾ ਕਰਨ ਹਿਤ ਨਗਰ ਨਿਗਮ ਵਿੱਚ ਲੰਬਿਤ ਹਨ। |

| | | |
|---|---|---|
| 4. | ਪਟਿਆਲਾ | (ੳ) ਨਗਰ ਨਿਗਮ, ਪਟਿਆਲਾ ਦੀ ਹਦੂਦ ਅੰਦਰ ਪੈਂਦੇ ਵੱਖ-ਵੱਖ ਏਰੀਏ ਵਿੱਚ ਪਿਛਲੇ 5 ਸਾਲਾਂ ਦੌਰਾਨ ਕੁੱਲ 523 ਬਿਲਡਿੰਗਾਂ (ਵਪਾਰਕ ਤੇ ਰਿਹਾਇਸ਼ੀ) ਅਣ-ਅਧਿਕਾਰਤ ਨਗਰ ਨਿਗਮ, ਪਟਿਆਲਾ ਤੋਂ ਪੂਰਵ ਪ੍ਰਵਾਨਗੀ ਲਏ ਬਣਾਈਆਂ ਗਈਆਂ ਸਨ। (ਅ) ਇਨ੍ਹਾਂ ਅਣ-ਅਧਿਕਾਰਤ ਉਸਾਰੀਆਂ ਨੂੰ ਰੈਗੂਲਾਈਜ਼/ਸਮਝੌਤਾ ਕਰਨ ਲਈ ਨਗਰ ਨਿਗਮ ਐਕਟ, 1976 ਦੀ ਧਾਰਾਵਾਂ ਅਤੇ ਪੰਜਾਬ ਸਰਕਾਰ ਦੀਆਂ ਹਦਾਇਤਾਂ ਤਹਿਤ ਕਾਰਵਾਈ ਕੀਤੀ ਜਾ ਰਹੀ ਹੈ। |
| 5. | ਬਠਿੰਡਾ | (ੳ) ਸਾਲ 2002 ਤੋਂ ਬਿਨਾਂ ਮਨਜ਼ੂਰ ਤਾਮੀਰ ਹੋਈਆਂ ਘਰੇਲੂ ਅਤੇ ਵਪਾਰਕ ਇਮਾਰਤਾਂ ਦੀ ਗਿਣਤੀ 1907 ਸੀ। (ਅ) ਸਾਰੀਆਂ 1907 ਇਮਾਰਤਾਂ ਨੂੰ ਨਗਰ ਨਿਗਮ ਐਕਟ ਤਹਿਤ ਨੋਟਿਸ ਜਾਰੀ ਕੀਤੇ ਗਏ ਸਨ। ਸਰਕਾਰ ਦੇ ਨਿਯਮਾਂ ਮੁਤਾਬਿਕ 1084 ਇਮਾਰਤਾਂ ਨੂੰ ਰਾਜ਼ੀਨਾਮਾ ਫੀਸ ਲੈ ਕੇ ਰੈਗੂਲਰ ਕਰ ਦਿੱਤਾ ਗਿਆ ਹੈ। |

---

## ਅੰਮ੍ਰਿਤਸਰ ਵਿਚ ਉਦਯੋਗ ਲਈ ਆਰਥਿਕ ਪੈਕੇਜ

62. **ਸ਼੍ਰੀ ਅਨਿਲ ਜੋਸ਼ੀ :** ਕੀ ਉਦਯੋਗ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਅੰਮ੍ਰਿਤਸਰ ਵਿੱਚ ਉਦਯੋਗਾਂ/ਘਾਟੇ ਵਿਚ ਚਲ ਰਹੇ ਉਦਯੋਗਾਂ ਲਈ ਆਰਥਿਕ ਪੈਕੇਜ ਮੁਹੱਈਆ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ ?

**ਸ਼੍ਰੀ ਮਨੋਰੰਜਨ ਕਾਲੀਆ :** ਅੰਮ੍ਰਿਤਸਰ ਵਿੱਚ ਉਦਯੋਗ/ਬੀਮਾਰ ਉਦਯੋਗਾਂ ਨੂੰ ਆਰਥਿਕ ਪੈਕੇਜ ਦੇਣ ਲਈ ਕੋਈ ਤਜਵੀਜ਼ ਇਸ ਸਮੇਂ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

---

## ਬਿਨਾਂ ਨਿਸ਼ਾਨ ਵਾਲਾ ਪ੍ਰਸ਼ਨ ਨੰ: 63*

(ਇਸ ਸਵਾਲ ਦੀ ਐਕਸਟੈਨਸ਼ਨ ਮੰਗੀ ਗਈ ਹੈ।)

---

## ਜ਼ਮੀਨ ਦੀ ਵਰਤੋਂ ਵਿਚ ਤਬਦੀਲੀ ਕਰਨ ਦੇ ਖਰਚੇ

64. **ਸਰਦਾਰ ਅਜਾਇਬ ਸਿੰਘ ਭੱਟੀ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਜ਼ਮੀਨ ਦੀ ਵਰਤੋਂ ਵਿੱਚ ਤਬਦੀਲੀ ਕਰਨ ਲਈ ਬਾਹਰੀ ਵਿਕਾਸ ਖਰਚੇ ਅਤੇ ਲਸੰਸ ਫੀਸ ਦੀਆਂ ਦਰਾਂ ਨਿਸ਼ਚਿਤ ਕਰਨ ਲਈ ਮਿਤੀ 28 ਫਰਵਰੀ, 2007 ਤੋਂ ਬਾਅਦ ਜਾਰੀ ਕੀਤੀਆਂ ਗਈਆਂ ਅਧਿਸੂਚਨਾਵਾਂ ਦੇ ਵੇਰਵੇ ਕੀ ਹਨ ਅਤੇ ਇਨ੍ਹਾਂ ਅਧਿਸੂਚਨਾਵਾਂ ਰਾਹੀਂ ਕੀ ਤਬਦੀਲੀਆਂ ਕੀਤੀਆਂ ਗਈਆਂ ;

(ਅ) ਨਵੀਆਂ ਦਰਾਂ ਅਨੁਸਾਰ ਕੰਪਨੀਆਂ/ਵਿਅਕਤੀਆਂ ਪਾਸੋਂ ਪ੍ਰਾਪਤ ਕੀਤੀ ਗਈ ਰਕਮ ਦੇ ਵੇਰਵੇ ਕੀ ਹਨ ;

(ੲ) ਕੀ ਪੁਰਾਣੇ/ਚੱਲ ਰਹੇ ਪ੍ਰਾਜੈਕਟਾਂ ਲਈ ਨਵੀਆਂ ਦਰਾਂ ਵਸੂਲ ਕੀਤੀਆਂ ਜਾ ਰਹੀਆਂ ਹਨ ;

(ਸ) ਈ.ਡੀ.ਸੀ. ਲਈ ਕੁੱਲ ਕਿੰਨੀ ਰਕਮ ਵਸੂਲ ਕੀਤੀ ਗਈ ਅਤੇ ਇਸ ਵਿੱਚੋਂ ਕਿੰਨੀ ਰਕਮ ਵਿਕਾਸ ਦੇ ਕੰਮਾਂ ਤੇ ਖਰਚ ਕੀਤੀ ਗਈ ?

---

* For Unstarred Question No. 63 and reply thereto, please see Appendix-II to this Debates.

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਮਿਤੀ 28-2-2007 ਤੋਂ ਬਾਅਦ ਹੇਠ ਲਿਖੇ ਨੋਟੀਫਿਕੇਸ਼ਨ ਜਾਰੀ ਕੀਤੇ ਗਏ ਹਨ :

i) ਨੰ: 17/17/01-5 ਐਚ.ਜੀ.2/6682, ਮਿਤੀ 17.8.2007

ii) ਨੰ: 17/17/01-5 ਐਚ.ਜੀ.2/6666, ਮਿਤੀ 17.8.2007

iii) ਨੰ: 17/17/01-5 ਐਚ.ਜੀ.2/7639, ਮਿਤੀ 19.9.2007

iv) ਨੰ: 17/17/01-5 ਐਚ.ਜੀ.2/7623, ਮਿਤੀ 19.9.2007

ਇਨ੍ਹਾਂ ਨੋਟੀਫਿਕੇਸ਼ਨਾਂ ਦੀਆਂ ਕਾਪੀਆਂ *ਅਨੁਲੱਗ "ਏ", "ਬੀ", "ਸੀ" ਅਤੇ "ਡੀ" ਤੇ ਉਪਲਬਧ ਹਨ। ਇਨ੍ਹਾਂ ਨੋਟੀਫਿਕੇਸ਼ਨਾਂ ਅਨੁਸਾਰ ਜੋ ਬਦਲਾਵ ਆਏ ਹਨ, ਉਨ੍ਹਾਂ ਦੇ ਵੇਰਵੇ ਅਨੁਲੱਗ "ਈ" ਅਤੇ "ਐਫ" ਤੇ ਹਨ।

(ਅ) ਨਵੇਂ ਰੇਟਾਂ ਅਨੁਸਾਰ ਵੱਖ-ਵੱਖ ਕੰਪਨੀਆਂ/ਵਿਅਕਤੀਆਂ ਪਾਸੋਂ ਕੁੱਲ 137.11 ਕਰੋੜ ਰੁਪਏ ਵਸੂਲੇ ਗਏ, ਜਿਨ੍ਹਾਂ ਦੇ ਵੇਰਵੇ ਅਨੁਲੱਗ "ਐਫ" ਤੇ ਹਨ।

(ੲ) ਪੁਰਾਣੇ ਚਾਲੂ ਪ੍ਰਾਜੈਕਟਾਂ ਤੇ ਨਵੇਂ ਰੇਟ ਉਥੇ ਹੀ ਲਾਗੂ ਹੋਣਗੇ ਜਿਥੇ ਮਿਤੀ 19-9-2007 ਦੀ ਨੋਟੀਫਿਕੇਸ਼ਨ ਦੇ ਨੋਟ ਦੇ ਨੁਕਤਾ ਨੰ: 11 ਅਨੁਸਾਰ ਲਾਗੂ ਹੋਣੇ ਬਣਦੇ ਹਨ।

(ਸ) ਈ.ਡੀ.ਸੀ. ਦੇ ਤੌਰ ਤੇ ਅੰਦਾਜ਼ਨ 267 ਕਰੋੜ ਰੁਪਏ ਵਸੂਲੇ ਗਏ ਅਤੇ ਵਿਕਾਸ ਤੇ ਲੱਗਭੱਗ 70 ਕਰੋੜ ਰੁਪਏ ਖਰਚੇ ਗਏ ਹਨ।

---

## ਵੇਰਕਾ ਵਿਧਾਨ ਸਭਾ ਹਲਕੇ ਵਿਚ ਲਿੰਕ ਸੜਕਾਂ

65. **ਡਾਕਟਰ ਦਲਬੀਰ ਸਿੰਘ** : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਵੇਰਕਾ ਵਿਧਾਨ ਸਭਾ ਹਲਕੇ ਵਿੱਚ ਪੈਂਦੀਆਂ ਉਨ੍ਹਾਂ ਲਿੰਕ ਸੜਕਾਂ ਜੋ ਵੱਖ-ਵੱਖ ਮਾਰਕੀਟ ਕਮੇਟੀਆਂ ਦੇ ਅਧੀਨ ਆਉਂਦੀਆਂ ਹਨ ਅਤੇ ਜਿਨ੍ਹਾਂ ਨੂੰ 31 ਮਾਰਚ, 2008 ਤੱਕ ਪੱਕਾ ਕੀਤੇ ਜਾਣ ਦੀ ਤਜਵੀਜ਼ ਹੈ, ਦੇ ਵੇਰਵੇ ਕੀ ਹਨ ;

(ਅ) ਉਕਤ ਵਿਧਾਨ ਸਭਾ ਹਲਕੇ ਵਿੱਚ ਉਨ੍ਹਾਂ ਸੜਕਾਂ ਦੇ ਵੇਰਵੇ ਕੀ ਹਨ ਜਿਨ੍ਹਾਂ ਨੂੰ 18 ਫੁੱਟ ਤੱਕ ਚੌੜਾ ਕੀਤੇ ਜਾਣ ਦੀ ਸੰਭਾਵਨਾ ਹੈ ?

---

* Placed in Revisor's Branch.

**ਸਰਦਾਰ ਸੁੱਚਾ ਸਿੰਘ ਲੰਗਾਹ :** (ੳ) ਵਿਧਾਨ ਸਭਾ ਹਲਕਾ ਵੇਰਕਾ ਅਧੀਨ, ਉਹ ਲਿੰਕ ਸੜਕਾਂ ਜਿਨ੍ਹਾਂ ਦੀ ਪਿਛਲੀ ਰਿਪੇਅਰ ਸਾਲ 2000-01 ਵਿੱਚ ਕੀਤੀ ਗਈ ਸੀ ਅਤੇ ਹੁਣ ਰਿਪੇਅਰਯੋਗ ਹਨ, ਦਾ ਵੇਰਵਾ ਝੰਡੀ ੳ ਤੇ ਰੱਖਿਆ ਜਾਂਦਾ ਹੈ। ਫੰਡਾਂ ਦੀ ਘਾਟ ਹੋਣ ਕਾਰਣ ਇਹ ਸੜਕਾਂ 31-03-2008 ਤੱਕ ਰਿਪੇਅਰ ਨਹੀਂ ਕੀਤੀਆਂ ਜਾ ਸਕਦੀਆਂ ਪਰੰਤੂ ਇਨ੍ਹਾਂ ਦੀ ਰਿਪੇਅਰ ਕਰਨ ਦਾ ਕੰਮ 31-10-2008 ਤੱਕ ਕੀਤੇ ਜਾਣ ਦੀ ਸੰਭਾਵਨਾ ਹੈ।

(ਅ) ਲਿੰਕ ਸੜਕ ਅੰਮ੍ਰਿਤਸਰ-ਅਜਨਾਲਾ ਸੜਕ ਤੋਂ ਅੰਮ੍ਰਿਤਸਰ-ਰਾਣੀਆਂ ਸੜਕ ਵਾਇਆ ਧੌਲ-ਕਲਾਂ ਗੋਂਸਾਂਬਾਦ ਜੋ ਕਿ ਵਿਧਾਨ ਸਭਾ ਹਲਕਾ ਵੇਰਕਾ ਵਿੱਚ ਪੈਂਦੀ ਹੈ, ਨੂੰ 10 ਫੁੱਟ ਤੋਂ 16 ਫੁੱਟ ਤੱਕ ਚੌੜਾ ਕੀਤਾ ਜਾ ਰਿਹਾ ਹੈ ਅਤੇ ਇਹ ਕੰਮ 30-04-2008 ਤੱਕ ਮੁਕੰਮਲ ਹੋ ਜਾਣ ਦੀ ਸੰਭਾਵਨਾ ਹੈ। ਸਰਕਾਰ ਦੀ ਇਸ ਸਮੇਂ ਲਿੰਕ ਸੜਕਾਂ ਨੂੰ ਚੌੜਾ ਕਰਨ ਦੀ ਕੋਈ ਪਾਲਿਸੀ ਨਹੀਂ ਹੈ।

## Annexure - 'A'

### Repair of Link Roads in-Verka Assembly constituency

| Sr. No. | Name of Roads | Name of Constituency | Market Committee | Code No. | Last date of surfacing | Repairable Roads Lengh KM | Repairable Roads Cost (in lacs) |
|---|---|---|---|---|---|---|---|
| 1 | 2 | 3 | 4 | 5 | 6 | 7 | 8 |
| 1 | Amritsar—Mehta Road to Vallah upto Byepass | Verka | Amritsar | A02063 | 6/2000 | 2.00 | 30.00 |
| 2 | Pandori Lubana to Gurdwara Nanak sar Verka | -d0- | -do- | A02105 | 5/2000 | 2.90 | 22.30 |
| 3 | Meerakot to Gurdwara Bhai Dhanaji Loharka Road | -do- | -do- | A02106 | 5/2000 | 2.45 | 22.00 |
| 4 | Talwandi to Gurdwara Bhai Bhannaji to Patee Bhagowal | -do- | -do- | A02108 | 4/2000 | 2.85 | 16.70 |
| 5 | Othian to Govt. Primary School | -do- | -do- | A02110 | 4/2000 | 0.35 | 2.53 |
| 6 | Nizampur to Govt. Middle School Nabipur | -do- | -do- | A02111 | 5/2000 | 2.30 | 16.20 |
| 7. | Dayanand Nagar to Springdale School | -do- | -do- | A02128 | 10/2000 | 0.50 | 4.70 |
| 8 | Chatiwind Lehal to Govt. Primary School Mukandpur | -do- | -do- | A-2164 | 2/2001 | 1.06 | 9.20 |
| 1 | Chhajalwadi to Shamshan Bhumi | -do- | Gehri | A07080 | 5/2000 | 0.55 | 2.65 |
| 2 | Saidoke to Shamshan Bhumi Chhajalwadi | -do- | -do- | A07081 | 5/2000 | 1.25 | 5.90 |
| 3 | Rashulpur Bhama to Gurdwara | -do- | -do- | A07097 | 2/2001 | 1.62 | 16.00 |
| | | | | | Total | 17.83 | 148.18 |

[ ਖੇਤੀਬਾੜੀ ਮੰਤਰੀ ]

**Subject : Construction, Repair and Maintenance of Link Roads in Punjab**

There are more than 45010 KM of rural link roads in the State of Punjab. The construction, repair and maintenance of rural link roads in the state is being done by two agencies, Punjab Mandi Board and Punjab P.W.D. (B&R) out of the funds of Punajb Mandi Board, Rural Development Board and Market Committees. As per the policy of the Government, the rural link roads become due for repair every six years. This work has been distributed between the two executing agencies on the basis of Market Committees. Out of total 145 Market Committees in the State, the work of construction and maintenance of rural link roads in 65 Market Committees with length of 21583 km is looked after by Punjab Mandi Board and in the remaining 80 Market Committees with length of 23427 km by P.W.D. (B&R).

**1. Repair of Rural Link Roads :**

The brief detail of repair program of rural link roads taken by the Govt. is as below :

| Year of Last Repair | Agency | Length in KM | Cost in Rs. crore | Status of Premix Carpet laid (As on 30.11.2007) | |
|---|---|---|---|---|---|
| | PMB | 2057 | 85.03 | 2000 | 99.8% work completed |
| 1998-99 | PWD | 2166 | 91.76 | 2038 | 99.4% work completed |
| | TOTAL | 4223 | 176.79 | 4038 | 99.6% work completed |
| | PMB | 2217 | 117.80 | 2084 | 95.3% work completed |
| 1999-2000 | PWD | 1851 | 102.78 | 1760 | 97.2% work completed |
| | TOTAL | 4068 | 220.58 | 3844 | 96.2% work completed |
| Grand Total | | 8294 | 397.37 | 7813 | |

**2. Construction of New Link Roads :**

The Govt. of Punjab had decided to construct 1500 KM new link roads at the approximate cost of Rs. 150 crore during the year 2005-06.

In addition to above, the Govt. has also approved the construction of 3000 KM of new link roads at the cost of Rs. 300 crore during the year 2006-07.

Even after the construction of 1500 KM new link roads and thereafter the approval of 3000 KM new link roads project, there was a great demand from public for the construction of new link roads in the state. Keeping in view the necessity, it was decided by the Govt. to arrange a loan of Rs. 150 crore for the construction of more new link roads in the State.

**Breif progress report of construction of new link roads is :—**

| Sr.No. | Project | Length in KM | Cost in Rs. crore | Status as 30-09-07 | |
|---|---|---|---|---|---|
| | | | | Completed | %age |
| 1 | 1500 KM | 1548 | 153.48 | 1432 | 96% |
| 2 | 3000 KM | 3319 | 377.94 | 2686 | 86% |
| 3 | 150 Crore Scheme | 1423 | 188.00 | 904 | 67% |

**3. Repair of link Roads damaged by floods :**

In rainy season during year 2004-05, number of link roads falling in the districts of Patiala, Sangrur, Nawanshaher, Ropar and Gurdaspur were damaged due to floods. 227 nos. such roads of length 931.44 KM have been repaired at the cost of Rs. 16.98 crore out of Punjab Mandi Board funds and work has been completed.

**4. Pradhan Mantri Gram Sadak Yojna :**

In addition to above repair and construction programs, the rural link roads in the state are also constructed and up-graded under "Pradhan Mantri Gram Sadak Yojna" sponsored by the Govt. of India. This scheme was launched in December 2000. 50% of cess on High Speed Diesel is earmarked for this Yojna. Under this scheme all unconnected habitations having population of 500 or more are to be provided with all weather links. PMGSY permits the up-gradation of the existing roads in those district where all the habitations of the designated population size i.e. 500 or more have been provided with all weather road connectivity.

The brief details of this project under the jurisdiction of Punjab Mandi Board are as below :—

| Phase | No. of Roads New Construction | No. of Roads Up-gradation | Length Constructed/ Up-graded | Cost in Rs. crore | Status |
|---|---|---|---|---|---|
| Phase-1 | 24 | — | 46.56 KM | 7.80 | Complete |
| Phase-2 | 58 | — | 103.87 KM | 20.70 | Complete |
| Phase-3 | 42 | — | 73.17 KM | 10.97 | Complete |

[ ਖੇਤੀਬਾੜੀ ਮੰਤਰੀ ]

| | | | | | |
|---|---|---|---|---|---|
| Phase-4 | 08 | 05 | 98.72 KM | 18.19 | 100% Complete |
| Phase-5 | — | 06 | 91.74 KM | 30.27 | 70% Complete |
| Phase-6 | — | 39 | 425.73 KM | 173.02 | work in progress |

**5. Proposal of Construction and repair of link roads during the year 2007-08**

The link roads last constructed/repaired in year 2000-01 are due for repair. The length of these roads is 5218 km but due to shortage of funds with the Government, it has been decided to repair only those roads which need immediately repair 3652 km of roads which are 70% of the total roads due for repair have been identified for repair during the current year. The total cost of repair of these 3653 km long link roads will be Rs. 261.00 crores which is under consideration of the Government.

---

## ਨਾਜਾਇਜ਼ ਸ਼ਰਾਬ ਪਕੜਨਾ

66. **ਸ੍ਰੀ ਚੂਨੀ ਲਾਲ ਭਗਤ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲ 2006-07 ਦੇ ਦੌਰਾਨ ਆਬਕਾਰੀ ਅਤੇ ਕਰ ਵਿਭਾਗ ਦੁਆਰਾ ਨਾਜਾਇਜ਼ ਸ਼ਰਾਬ ਕਿੰਨੀ ਮਾਤਰਾ ਵਿੱਚ ਪਕੜੀ ਗਈ ਅਤੇ ਇਸ ਨਾਲ ਸਬੰਧਤ ਕਿੰਨੇ ਵਿਅਕਤੀਆਂ ਨੂੰ ਗ੍ਰਿਫਤਾਰ ਕੀਤਾ ਗਿਆ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸਾਲ 2006-07 ਦੌਰਾਨ ਆਬਕਾਰੀ ਤੇ ਕਰ ਵਿਭਾਗ ਪੰਜਾਬ ਵਲੋਂ 453876 ਲੀਟਰ ਨਜਾਇਜ਼ ਸ਼ਰਾਬ ਅਤੇ 577612 ਕਿਲੋਗਰਾਮ ਲਾਹਨ 24147 ਕੇਸਾਂ ਵਿੱਚ ਫੜੀ ਗਈ ਸੀ। ਇਸ ਸਬੰਧ ਵਿਚ 4442 ਵਿਅਕਤੀ ਗ੍ਰਿਫਤਾਰ ਕੀਤੇ ਗਏ।

---

## ਕਾਲਜ ਲੈਕਚਰਾਰਾਂ ਦੀਆਂ ਖਾਲੀ ਅਸਾਮੀਆਂ

67. **ਸ੍ਰੀ ਚੂਨੀ ਲਾਲ ਭਗਤ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਇਸ ਸਮੇਂ ਰਾਜ ਵਿਚ ਵੱਖ-ਵੱਖ ਸਰਕਾਰੀ ਕਾਲਜਾਂ ਵਿੱਚ ਕਾਲਜ ਲੈਕਚਰਾਰਾਂ ਦੀਆਂ ਖਾਲੀ ਪਈਆਂ ਅਸਾਮੀਆਂ ਦੀ ਵਿਸ਼ੇ-ਵਾਰ ਗਿਣਤੀ ਕਿੰਨੀ-ਕਿੰਨੀ ਹੈ ;

(ਅ) ਕੀ ਉਪਰੋਕਤ ਭਾਗ (ੳ) ਵਿੱਚ ਵਰਣਿਤ ਅਸਾਮੀਆਂ ਨੂੰ ਭਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ;

ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ ?

**ਡਾਕਟਰ ਉਪਿੰਦਰਜੀਤ ਕੌਰ :** (ੳ) ਵਿਸਤਰਿਤ ਜਾਣਕਾਰੀ ਅਨੁਲੱਗ 'ਏ' ਤੇ ਰੱਖੀ ਗਈ ਹੈ।

(ਅ) ਉਚੇਰੀ ਸਿੱਖਿਆ ਦੇ ਪੁਨਰਗਠਨ ਕਰਨ ਦੇ ਬਾਅਦ ਮਨਜ਼ੂਰੀ-ਪ੍ਰਾਪਤ 1873 ਅਸਾਮੀਆਂ ਵਿੱਚੋਂ, 1034 ਲੈਕਚਰਾਰ ਨਿਯਮਤ ਆਧਾਰ ਤੇ ਕੰਮ ਕਰ ਰਹੇ ਹਨ। ਵਿਦਿਆਰਥੀਆਂ ਦੇ ਹਿਤ ਵਿੱਚ, 309 ਅੰਸ਼ਕਾਲੀ ਲੈਕਚਰਾਰ ਅਤੇ 425 ਮਹਿਮਾਨ ਅਧਿਆਪਕ-ਵਰਗ ਦੀ ਨਿਯੁਕਤੀ ਕੀਤੀ ਜਾ ਚੁੱਕੀ ਹੈ। ਹਾਲ ਹੀ ਵਿੱਚ ਸਰਕਾਰ ਨੇ ਅੰਗਰੇਜ਼ੀ ਦੇ 59 ਲੈਕਚਰਾਰਾਂ ਨੂੰ ਨਿਯੁਕਤੀ ਪੱਤਰ ਜਾਰੀ ਕੀਤੇ ਹਨ ਅਤੇ ਹੋਰ ਇੱਕ ਲੈਕਚਰਾਰ ਦਾ ਮਾਮਲਾ ਪ੍ਰਕਿਰਿਆ ਅਧੀਨ ਹੈ। ਇਸੇ ਤਰ੍ਹਾਂ ਵੱਖ-ਵੱਖ ਵਿਸ਼ਿਆਂ ਦੇ 28 ਲੈਕਚਰਾਰਾਂ ਨੂੰ ਨਿਯੁਕਤੀ ਪੱਤਰ ਜਾਰੀ ਕਰਨ ਸਬੰਧੀ ਕਾਰਵਾਈ ਵੀ ਅਮਲ ਅਧੀਨ ਹੈ, ਬਾਕੀ ਰਹਿੰਦੀਆਂ ਅਸਾਮੀਆਂ ਭਰ ਲਈਆਂ ਜਾਣਗੀਆਂ, ਜਦੋਂ ਅਤੇ ਜਿਵੇਂ ਵੀ ਸਰਕਾਰ ਬਕਾਇਦਾ ਭਰਤੀ ਦੀ ਪ੍ਰਵਾਨਗੀ ਦਿੰਦੀ ਹੈ।

---

ਮਾਨਯੋਗ ਸਪੀਕਰ : ਹੁਣ ਸਰਦਾਰ ਵਿਰਸਾ ਸਿੰਘ ਵਲਟੋਹਾ ਜੀ।

------

## DISCUSSION ON THE REPORT OF THE COMMITTEE OF PRIVILEGES REG. TAMPERING WITH THE PROCEEDINGS OF THE HOUSE *(RESUMPTION)*

ਸਰਦਾਰ ਵਿਰਸਾ ਸਿੰਘ ਵਲਟੋਹਾ : ** **

ਮਾਨਯੋਗ ਸਪੀਕਰ : ਸਪੀਕਰ ਵਾਲਾ ਪੋਰਸ਼ਨ ਰਿਕਾਰਡ ਵਿੱਚ ਨਹੀਂ ਆਵੇਗਾ।

ਸਰਦਾਰ ਵਿਰਸਾ ਸਿੰਘ ਵਲਟੋਹਾ : ** **

ਸ਼੍ਰੀਮਤੀ ਰਾਜਿੰਦਰ ਕੌਰ ਭੱਠਲ : ਸਪੀਕਰ ਸਾਹਿਬ, ਮੈਂ ਕਲੈਰਿਫਿਕੇਸ਼ਨ ਵਾਸਤੇ ਖੜ੍ਹੀ ਹਾਂ। ਜਿਹੜੀ ਰਿਪੋਰਟ ਕਮੇਟੀ ਨੇ ਦਿੱਤੀ ਸੀ ਇਹ ਉਸ ਤੇ ਡਿਸਕਸ਼ਨ ਹੋ ਰਹੀ ਹੈ। ਜਿਹੜੀ ਰਿਪੋਰਟ ਟੇਬਲ ਤੇ ਲੇਅ ਹੋ ਜਾਂਦੀ ਹੈ ਉਸ ਤੇ ਡਿਸਕਸ਼ਨ ਨਹੀਂ ਹੁੰਦੀ। ਇਹ ਪ੍ਰੰਪਰਾ ਨਹੀਂ ਹੈ।

ਮਾਨਯੋਗ ਸਪੀਕਰ : ਪ੍ਰਿਵਿਲੇਜ ਕਮੇਟੀ ਨੇ ਰਿਪੋਰਟ ਭੇਜੀ ਹੈ ਇਹ ਉਸ ਬਾਰੇ ਹੈ ਕਿਉਂਕਿ ਇਸ ਦੇ ਜਿਹੜੇ ਕੰਟੈਂਟਸ ਸਨ ਜਿਸ ਵਾਸਤੇ ਹਾਊਸ ਵਿੱਚ ਗੱਲ ਬਣੀ ਸੀ ਕਿ ਇੱਥੇ ਕਮੇਟੀ ਬਣਾਉਣ ਦਾ ਫੈਸਲਾ ਜੋ ਹਾਊਸ ਵਿੱਚ ਹੋਇਆ ਸੀ, ਉਸ ਮੁਤੱਲਕ ਗੱਲ ਹੈ ਜੋ ਮੁੜ ਕੇ ਬਣ ਨਹੀਂ ਸਕੀ।

ਸ਼੍ਰੀਮਤੀ ਰਾਜਿੰਦਰ ਕੌਰ ਭੱਠਲ : ਇਹ ਜ਼ਰੂਰ ਚੈੱਕ ਕਰ ਲਓ ਕਿ ਜਿਹੜੀ ਕਮੇਟੀ ਬਣੀ ਹੈ ਉਸ ਦੀ ਰਿਪੋਰਟ ਸਪੀਕਰ ਸਾਹਿਬ ਕੋਲ ਜਾਂਦੀ ਹੈ, not for discussion. ਉਸ ਤੇ ਡਿਸਕਸ਼ਨ ਨਹੀਂ ਹੁੰਦੀ। ਤੁਸੀਂ ਇਸ ਸਬੰਧੀ ਰੂਲ ਮੰਗਵਾ ਲਓ।

ਮਾਨਯੋਗ ਸਪੀਕਰ : ਵਲਟੋਹਾ ਜੀ, ਤੁਸੀਂ ਬੈਠੋ। ਬੀਬੀ ਜੀ, ਪਲੀਜ਼ ਸੁਣ ਲਓ। ਇਹ ਹੈ Rule 258 - Consideration of Report - "After the report has been presented, the Chairman or any Member of the Committee or any other Member may move that the report be taken into consideration whereupon the Speaker may put the question to the House." ਹਾਂ ਜੀ, ਵਲਟੋਹਾ ਜੀ।

ਸਰਦਾਰ ਵਿਰਸਾ ਸਿੰਘ ਵਲਟੋਹਾ : ** **

** Expunged as ordered by the Chair.

**ਸ਼੍ਰੀ ਬ੍ਰਹਮ ਮਹਿੰਦਰਾ** : ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਤੁਸੀਂ ਹੁਣ ਜੋ ਚੀਜ਼ ਪੜ੍ਹ ਕੇ ਸੁਣਾਈ ਹੈ ਉਸ ਵਿੱਚ Speaker may order ਲਿਖਿਆ ਹੈ। ਮੈਂਬਰ ਮੂਵ ਨਹੀਂ ਕਰ ਸਕਦਾ।

**ਮਾਨਯੋਗ ਸਪੀਕਰ** : Any Member, ਮੈਂ ਇਹ ਗੱਲ ਕਹੀ ਹੈ।

**ਸ਼੍ਰੀ ਬ੍ਰਹਮ ਮਹਿੰਦਰਾ** : ਸਪੀਕਰ ਸਾਹਿਬ, ਮੇਰੀ ਰਿਕੁਐਸਟ ਹੈ ਕਿ ਤੁਸੀਂ ਇਸ ਨੂੰ ਦੁਬਾਰਾ ਪੜ੍ਹ ਦਿਓ।

**Mr. Speaker :** After the report, ਸੁਣ ਲਓ ਹੁਣ, has been presented, the Chairman or any Member of the Committee, ਕਮੇਟੀ ਦੇ ਚੇਅਰਮੈਨ ਦੀ ਗੱਲ ਕੀਤੀ ਹੈ, or any other Member may move that the report be taken into consideration. Chairman or any other Member.

**ਸ਼੍ਰੀ ਬ੍ਰਹਮ ਮਹਿੰਦਰਾ** : ਸਪੀਕਰ ਸਾਹਿਬ, ਮਾਮਲਾ ਬੜਾ ਸੀਰੀਅਸ ਹੈ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ** **

**ਸ਼੍ਰੀ ਬ੍ਰਹਮ ਮਹਿੰਦਰਾ** : ਸਪੀਕਰ ਸਾਹਿਬ, ਮੇਰੀ ਇੱਕੋ ਰਿਕੁਐਸਟ ਹੈ ਕਿ ਇਸ ਆਨਰੇਬਲ ਹਾਊਸ ਵਿਚ ਮੈਂਬਰਜ਼ ਨੂੰ ਇਸ ਨੂੰ ਪੜ੍ਹ ਕੇ ਕੰਸਿਡਰ ਕਰਨ ਲਈ ਟਾਈਮ ਦੇ ਦਿਓ। ਫੇਰ ਮੂਵ ਕਰ ਦਿਓ। ਤੁਸੀਂ ਟਾਈਮ ਦੇ ਦਿਓ। ਇਹ ਬੜਾ ਸੀਰੀਅਸ ਮੈਟਰ ਹੈ। ਸਾਨੂੰ ਥੋੜ੍ਹਾ ਟਾਈਮ ਮਿਲਣਾ ਚਾਹੀਦਾ ਹੈ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ** **

**ਸ਼੍ਰੀ ਬ੍ਰਹਮ ਮਹਿੰਦਰਾ** : ਸਪੀਕਰ ਸਾਹਿਬ, ਤੁਸੀਂ ਕਸਟੋਡੀਅਨ ਆਫ ਦਿ ਹਾਊਸ ਹੋ। ਇੰਨਾ ਟਾਈਮ ਤਾਂ ਦੇ ਦਿਓ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ** **

**ਸ਼੍ਰੀ ਬ੍ਰਹਮ ਮਹਿੰਦਰਾ** : ਸਪੀਕਰ ਸਾਹਿਬ, ਗੱਲ ਇਹ ਹੈ ਕਿ ਜੇ ਕੋਈ ਅਜਿਹੀ ਟੈਂਪਰਿੰਗ ਵਾਲੀ ਗੱਲ ਹੈ, ਜੇ ਕੋਈ ਸਹਿਮਤੀ ਵੀ ਹੈ ਤਾਂ we are there. ਇਸ ਨੂੰ ਸਟੱਡੀ ਕਰਨ ਦਾ ਟਾਈਮ ਦਿੱਤਾ ਜਾਵੇ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ.....

**ਮਾਨਯੋਗ ਸਪੀਕਰ** : ਇਕ ਮਿੰਟ। ਹਾਂ ਜੀ, ਬ੍ਰਹਮ ਮਹਿੰਦਰਾ ਜੀ।

**ਸ਼੍ਰੀ ਬ੍ਰਹਮ ਮਹਿੰਦਰਾ** : ਸਪੀਕਰ ਸਾਹਿਬ, ਇਸ ਨੂੰ ਪੜ੍ਹਨ ਦਾ, ਸਟੱਡੀ ਕਰ ਲੈਣ ਦਾ ਟਾਈਮ ਦਿੱਤਾ ਜਾਵੇ।

---

** Expunged as ordered by the Chair.

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਇਹ ਮੇਰੇ ਤੋਂ ਸੁਣ ਲੈਣ। ਫੇਰ ਘਰ ਜਾ ਕੇ ਪੜ੍ਹ ਲੈਣ। ਤੁਸੀਂ ਇਨ੍ਹਾਂ ਨੂੰ ਸਪੀਕਰ ਸਾਹਿਬ, ਫੇਰ ਟਾਈਮ ਦੇ ਦੇਣਾ। ਅੱਜ ਮੈਨੂੰ ਕਹਿ ਲੈਣ ਦਿਓ।

(ਇਸ ਸਮੇਂ ਲੀਡਰ ਆਫ ਦਿ ਹਾਊਸ ਬੋਲਣ ਲਈ ਖੜ੍ਹੇ ਸਨ।)

**ਮਾਨਯੋਗ ਸਪੀਕਰ** : ਵਲਟੋਹਾ ਜੀ, ਇੱਕ ਮਿੰਟ ਬੈਠੋ। ਹਾਂ ਜੀ, ਬਾਦਲ ਸਾਹਿਬ।

---

**MOTION REG. CONSTITUTION OF THE COMMITTEE OF THE HOUSE TO INUIRE INTO THE MATTER RELATING TO EXEMPTION OF A VACANT PLOT OF IMPROVEMENT TRUST LAND MEASURING 32 ACRES ON THE JALANDHAR-AMRITSAR ROAD**

**ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ)** : ਸਪੀਕਰ ਸਾਹਿਬ, ਇਹ ਬੜਾ ਸਿੰਪਲ ਜਿਹਾ ਮੈਟਰ ਹੈ। ਇੰਨੀ ਬਹਿਸ ਦੀ ਕੀ ਗੱਲ ਹੈ। ਇਸ ਹਾਊਸ ਦੇ ਵਿਚ ਉਸ ਵੇਲੇ ਦੇ ਲੀਡਰ ਆਫ ਦਿ ਹਾਊਸ ਕੈਪਟਨ ਅਮਰਿੰਦਰ ਸਿੰਘ ਜੀ ਦੀ ਸਹਿਮਤੀ ਦੇ ਨਾਲ ਇਹ ਫੈਸਲਾ ਅਸੀਂ ਕੀਤਾ ਸੀ ਕਿ ਇਸ ਘਪਲੇ ਦੀ ਇਨਕੁਆਇਰੀ ਇੱਕ ਹਾਊਸ ਦੀ ਕਮੇਟੀ ਬਣਾ ਕੇ ਕੀਤੀ ਜਾਵੇਗੀ। ਤੁਸੀਂ ਕਮੇਟੀ ਬਣਾ ਦਿਓ। ਬਹਿਸ ਦੀ ਕੀ ਲੋੜ ਹੈ? ਉਹ ਇਸ ਦੀ ਇਨਕੁਆਇਰੀ ਕਰ ਲਵੇ।

**ਮਾਨਯੋਗ ਸਪੀਕਰ** : ਠੀਕ ਹੈ ਜੀ। (ਵਿਘਨ) (ਸ਼ੋਰ) ਬੰਦ ਕਰੋ ਜੀ। ਫੈਸਲਾ ਹੋ ਗਿਆ ਹੈ। (ਵਿਘਨ) ਗੱਲ ਉਹੋ ਹੀ ਹੋ ਗਈ ਹੈ ਨਾ।

**ਮੁੱਖ ਮੰਤਰੀ** : ਉਸ ਸਕੈਂਡਲ ਦੀ ਇਨਕੁਆਇਰੀ ਵਾਸਤੇ ਜਿਹੜਾ ਕੇਸ ਹਾਊਸ ਵਿਚ ਮਨਜ਼ੂਰ ਹੋ ਚੁੱਕਾ ਹੈ। ਉਹ ਤੁਸੀਂ ਆਪੋਜੀਸ਼ਨ ਦੇ ਅਤੇ ਰੂਲਿੰਗ ਦੇ ਜੋ ਤੁਸੀਂ ਮੁਨਾਸਿਬ ਸਮਝੋ, ਮੈਂਬਰ ਬਣਾ ਕੇ ਕਮੇਟੀ ਬਣਾ ਦਿਓ।

**ਮਾਨਯੋਗ ਸਪੀਕਰ** : ਮੈਂ ਐਲਾਨ ਕਰਦਾ ਹਾਂ ਕਿ ਹਾਊਸ ਦੀ ਕਮੇਟੀ ਬਣਾ ਦਿੱਤੀ ਜਾਵੇਗੀ। ਉਹ ਕਮੇਟੀ ਇਸ ਸਾਰੇ ਸਿਸਟਮ ਦੀ ਇਨਕੁਆਇਰੀ ਕਰਕੇ (ਵਿਘਨ) ਪਲੀਜ਼..... ਹਾਂ ਜੀ.....

**ਸਹਿਕਰਤਾ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ (ਕੈਪਟਨ ਕੰਵਲਜੀਤ ਸਿੰਘ)** : ਸਪੀਕਰ ਸਾਹਿਬ, ਮੈਂ ਇੱਕ ਪੁਆਇੰਟ ਨੋਟ ਕਰਵਾਉਣਾ ਚਾਹੁੰਦਾ ਹਾਂ

ਜੀ। ਇਸ ਸਾਰੇ ਇਸ਼ੂ ਤੇ ਪਿਛਲੀ ਵਾਰੀ ਵੀ ਬਹਿਸ ਹੋਈ ਸੀ। ਮਾਨਯੋਗ ਮੁੱਖ ਮੰਤਰੀ ਜੀ ਨੇ ਇੱਕ ਪੇਸ਼ਕਸ਼ ਕੀਤੀ ਹੈ। ਪਿਛਲੀ ਵਾਰੀ ਸਪੀਕਰ ਸਾਹਿਬ ਵਲੋਂ ਇਹ ਗੱਲ ਪੁਆਇੰਟ ਆਊਟ ਕੀਤੀ ਗਈ ਸੀ ਕਿ ਕੋਈ ਪਰਾਪਰ ਮੋਸ਼ਨ ਮੂਵ ਨਹੀਂ ਹੋਈ। ਜੇ ਤੁਸੀਂ ਮੁਨਾਸਿਬ ਸਮਝੋ.....

**ਮਾਨਯੋਗ ਸਪੀਕਰ** : ਸੀ.ਐਮ. ਸਾਹਿਬ ਵਲੋਂ ਮੋਸ਼ਨ ਆ ਗਈ ਹੈ। ਮੇਰੀ ਗੱਲ ਸੁਣੋ।

**ਸਹਿਕਾਰਤਾ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ (ਕੈਪਟਨ ਕੰਵਲਜੀਤ ਸਿੰਘ)** : ਸਪੀਕਰ ਸਾਹਿਬ, ਜੇ ਤੁਸੀਂ ਮੁਨਾਸਿਬ ਸਮਝੋ, just for matter of record, ਚਾਹੇ ਸੀ.ਐਮ. ਸਾਹਿਬ ਦੀ ਮੰਨ ਲਵੋ, ਚਾਹੇ ਸਾਡੇ ਵੱਲੋਂ ਮੰਨ ਲਵੋ, ਅਸੀਂ ਕੋਈ ਇੱਕ ਰੈਗੂਲਰ ਮੋਸ਼ਨ ਮੂਵ ਕਰ ਦਿੰਦੇ ਹਾਂ।

**ਮਾਨਯੋਗ ਸਪੀਕਰ** : ਉਹ ਬਣਾ ਦਿਓ। ਉਹ ਅਸੀਂ ਕਰ ਲੈਂਦੇ ਹਾਂ। ਇਹ ਐਕਸੈਪਟ ਹੋ ਗਿਆ ਹੈ। ਫਾਰਮੈਲਟੀ ਬਾਅਦ ਵਿਚ ਕਰ ਲੈਂਦੇ ਹਾਂ।

**ਸ਼੍ਰੀ ਬ੍ਰਹਮ ਮਹਿੰਦਰਾ** : ਸਪੀਕਰ ਸਾਹਿਬ, ਜੋ ਕੁਝ ਮੈਂਬਰ ਸਾਹਿਬ ਨੇ ਹੁਣ ਤੱਕ ਕਿਹਾ ਹੈ, ਉਹ ਸਭ ਕੁਝ ਐਕਸਪੰਜ ਹੋਣਾ ਚਾਹੀਦਾ ਹੈ। (ਵਿਘਨ) (ਸ਼ੋਰ)..... ਜਦੋਂ ਇਕ ਫੈਸਲਾ ਹੋ ਹੀ ਗਿਆ ਹੈ, ਲੀਡਰ ਆਫ਼ ਦਿ ਹਾਊਸ ਨੇ ਕਮੇਟੀ ਬਣਾਉਣ ਲਈ ਕਿਹਾ ਹੈ ਅਤੇ ਮੈਂ ਖੁਦ ਕਹਿ ਰਿਹਾ ਹਾਂ ਕਮੇਟੀ ਬਣਾਉਣ ਲਈ। ਇਹ ਐਕਸਪੰਜ ਹੋਣਾ ਚਾਹੀਦਾ ਹੈ। (ਵਿਘਨ) (ਸ਼ੋਰ)

(ਇਸ ਸਮੇਂ ਹਾਊਸ ਵਿਚ ਕਾਫੀ ਸ਼ੋਰ ਸੀ ਅਤੇ ਕੁਝ ਵੀ ਸਾਫ਼ ਸੁਣਾਈ ਨਹੀਂ ਦੇ ਰਿਹਾ ਸੀ।)

**ਸਰਦਾਰ ਵਿਰਸਾ ਸਿੰਘ ਵਲਟੋਹਾ** : ** **

**ਮਾਨਯੋਗ ਸਪੀਕਰ** : ਵਲਟੋਹਾ ਜੀ। ਗੱਲ ਸੁਣੋ ਮੇਰੀ ਜ਼ਰਾ, ਪਲੀਜ਼। ਜਦੋਂ ਲੀਡਰ ਆਫ਼ ਦਿ ਹਾਊਸ ਨੇ ਇੰਟਰਵੀਨ ਕਰਕੇ ਇਕ ਫੈਸਲੇ ਤੇ ਗੱਲ ਲੈ ਆਂਦੀ, that is a Motion ਔਰ ਹਾਊਸ ਵਲੋਂ ਸਰਬ ਸੰਮਤੀ ਦੇ ਨਾਲ ਉਹ ਸਵੀਕਾਰ ਕਰ ਲਈ ਗਈ। ਉਸ ਨੂੰ ਪਰਾਪਰ ਰੂਪ ਦੇਣ ਵਾਸਤੇ ਸਬੰਧਤ ਅਫ਼ਸਰ ਇੱਕ ਮਿੰਟ ਵਿੱਚ ਦੋ ਲਫਜ਼ ਮੈਨੂੰ ਬਣਾ ਕੇ ਦੇ ਦਿੰਦੇ ਹਨ। ਮੈਂ ਫਾਰਮੈਲਟੀ ਪੂਰੀ ਕਰ ਦੇਵਾਂਗਾ। ਬਾਕੀ.....

**ਸ਼੍ਰੀ ਬ੍ਰਹਮ ਮਹਿੰਦਰਾ** : ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਜੋ ਕੁਝ ਆਨਰੇਬਲ ਮੈਂਬਰ ਸਾਹਿਬ ਨੇ ਕਿਹਾ ਹੈ, ਉਹ ਐਕਸਪੰਜ ਕਰ ਦਿੱਤਾ ਜਾਵੇ।

---

** Expunged as ordered by the Chair.

**ਮਾਨਯੋਗ ਸਪੀਕਰ** : ਇਸ ਦੇ ਨਾਲ ਕੋਈ ਬਹੁਤਾ ਫ਼ਰਕ ਨਹੀਂ ਪੈਣਾ।

**ਸ਼੍ਰੀ ਬ੍ਰਹਮ ਮਹਿੰਦਰਾ** : ਫ਼ਰਕ ਕਿਉਂ ਨਹੀਂ ਪੈਣਾ ਜੀ?

**ਮਾਨਯੋਗ ਸਪੀਕਰ** : ਚਲੋ ਜੀ, ਇਹ ਐਕਸਪੰਜ ਕਰ ਦਿਓ ਸਾਰਾ। ਗੱਲ ਹੋ ਗਈ ਤੁਹਾਡੀ। ਹੁਣ ਤੁਸੀਂ ਹੋਰ ਗੱਲ ਕਰੋ। (ਵਿਘਨ) (ਸ਼ੋਰ)

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਮੈਂ ਇਸ ਸਕੈਂਡਲ ਨਾਲ ਤਾਅਲੁੱਕ ਰੱਖਦੀ ਇਕ ਹੋਰ ਗੱਲ ਵੀ ਕਹਿਣੀ ਚਾਹੁੰਦਾ ਹਾਂ ਕਿ .....(ਵਿਘਨ) (ਸ਼ੋਰ)

(ਇਸ ਸਮੇਂ ਮਾਈਕ ਬੰਦ ਹੋਣ ਕਾਰਨ ਸਾਫ ਸੁਣਾਈ ਨਹੀਂ ਦੇ ਰਿਹਾ ਸੀ ਅਤੇ ਇਸ ਸਮੇਂ ਸਦਨ ਵਿੱਚ ਕਾਫੀ ਸ਼ੋਰ ਸੀ)

**ਮਾਨਯੋਗ ਸਪੀਕਰ** : ਹਾਊਸ ਦੀ ਕਨਸੈਂਟ has been taken now, no other matter will be attached with this. *(Interruptions)* No, nothing will be included now.

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਉੱਥੇ 64 ਏਕੜ ਜ਼ਮੀਨ ਇਕ ਬਹੁਤ ਉੱਚ ਪੁਲੀਟੀਕਲ ਹਸਤੀ ਵਲੋਂ ਖਰੀਦ ਕੇ ਡੀ.ਐਲ.ਐਫ. ਨੂੰ ਦੇਣ ਦਾ ਉਪਰਾਲਾ ਕੀਤਾ ਜਾ ਰਿਹਾ ਹੈ .....(ਵਿਘਨ) (ਸ਼ੋਰ)

**ਮਾਨਯੋਗ ਸਪੀਕਰ** : ਤੁਸੀਂ ਬਹਿਸ ਦੇ ਸਮੇਂ ਦੌਰਾਨ ਆਪਣੀ ਗੱਲ ਕਹਿ ਲੈਣਾ। (ਵਿਘਨ) (ਸ਼ੋਰ)

(ਇਸ ਸਮੇਂ ਸਦਨ ਵਿੱਚ ਕਾਫੀ ਸ਼ੋਰ ਸੀ ਅਤੇ ਕੁਝ ਵੀ ਸਾਫ਼ ਸੁਣਾਈ ਨਹੀਂ ਦੇ ਰਿਹਾ ਸੀ।)

**ਸਰਦਾਰ ਸੁਖਪਾਲ ਸਿੰਘ ਖਹਿਰਾ** : ਅਸੀਂ ਰਿਕਾਰਡ ਵੀ ਪੇਸ਼ ਕਰਾਂਗੇ .....(ਵਿਘਨ) (ਸ਼ੋਰ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਕੁਝ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਪੁਆਇੰਟ ਆਫ਼ ਆਰਡਰ ਦੀ ਮੰਗ ਕਰ ਰਹੇ ਸਨ।) (ਵਿਘਨ)

**ਮਾਨਯੋਗ ਸਪੀਕਰ** : ਬੈਠੋ ਜੀ। ਆਗਿਆ ਨਹੀਂ ਹੈ ਜੀ। ਤੁਸੀਂ ਹਾਲੇ ਬੈਠੋ। ਜਦੋਂ ਤੁਹਾਡਾ ਕੋਈ ਵਕਤ ਆਵੇਗਾ ਤਾਂ ਫਿਰ ਗੱਲ ਕਰ ਲੈਣਾ।

**Chief Minister (Sardar Parkash Singh Badal) :** Sir, I beg to move –

> That a Committee of the House be formed to inquire into the matter in relation to the exemption of a vacant plot of land measuring 32 acres on the Jalandhar-Amritsar Road during Congress regime.

**Mr. Speaker :** Motion moved –

> That a Committee of the House be formed to inquire into the matter in relation to the exemption of a vacant plot of land measuring 32 acres on the Jalandhar-Amritsar Road during Congress regime.

**Mr. Speaker :** Question is –

> That a Committee of the House be formed to inquire into the matter in relation to the exemption of a vacant plot of land measuring 32 acres on the Jalandhar-Amritsar Road during Congress regime.

*The motion was carried unanimously.*

---

## LEGISLATIVE BUSINESS

### 1. THE PUNJAB TAX ON ENTRY OF GOODS INTO LOCAL AREAS (AMENDMENT) BILL, 2007 (Replacing Ordinance)

**ਮਾਨਯੋਗ ਸਪੀਕਰ :** ਮੁੱਖ ਮੰਤਰੀ ਜੀ, ਪੰਜਾਬ ਸਥਾਨਕ ਖੇਤਰਾਂ ਵਿੱਚ ਵਸਤਾਂ ਦੇ ਪ੍ਵੇਸ਼ ਤੇ ਕਰ (ਸੋਧਨਾ) ਬਿਲ, 2007 ਪੇਸ਼ ਕਰਨਗੇ।

**Chief Minister (Sardar Parkash Singh Badal) :** Sir, I beg to introduce the Punjab Tax on Entry of Goods into Local Areas (Amendment) Bill, 2007.

Sir, I also beg to move –

> That the Punjab Tax on Entry of Goods into Local Areas (Amendment) Bill, 2007 be taken into consideration at once.

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਪੰਜਾਬ ਸਥਾਨਕ ਖੇਤਰਾਂ ਵਿੱਚ ਵਸਤਾਂ ਦੇ ਪ੍ਰਵੇਸ਼ ਤੇ ਕਰ (ਸੋਧਨਾ) ਬਿਲ, 2007 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਹਾਂ ਜੀ, ਕੋਈ ਬਹਿਸ ਇਸ ਤੇ?

**ਮੁੱਖ ਮੰਤਰੀ** : ਇਹ ਤਾਂ ਬੜੀ ਸਿੰਪਲ ਜਿਹੀ technical ਚੀਜ਼ ਹੈ ਜੀ। ਕੁਰੈਕਸ਼ਨ ਕਰਨੀ ਹੈ। That's all.

**ਅਵਾਜ਼ਾਂ** : ਥੋੜ੍ਹਾ ਐਕਸਪਲੇਨ ਕਰ ਦਿਓ।

**ਮੁੱਖ ਮੰਤਰੀ** : ਇਸ ਤਰ੍ਹਾਂ ਹੈ ਕਿ ਪੰਜਾਬ ਸਰਕਾਰ ਨੂੰ ਐਂਟਰੀ ਟੈਕਸ ਲਾਉਣ ਦਾ ਅਧਿਕਾਰ ਹੈ। ਪਹਿਲਾਂ ਜਦੋਂ ਸੇਲਜ਼ ਟੈਕਸ ਸੀ, ਐਂਟਰੀ ਟੈਕਸ ਲਗਦਾ ਸੀ। ਹੁਣ ਵੈਟ ਬਣ ਗਿਆ ਹੈ। ਇਹ ਬੜੀ ਸਿੰਪਲ ਟੈਕਨੀਕਲ ਕੁਰੈਕਸ਼ਨ ਹੈ।

**ਸ਼੍ਰੀ ਸੁਨੀਲ ਕੁਮਾਰ ਜਾਖੜ (ਅਬੋਹਰ)** : ਸਪੀਕਰ ਸਾਹਿਬ, ਐਂਟਰੀ ਟੈਕਸ ਤੇ ਜਿਹੜੀ ਅਮੈਂਡਮੈਂਟ ਮੂਵ ਕੀਤੀ ਹੈ ਉਸ ਤੇ ਮੈਂ ਹਾਊਸ ਦਾ ਧਿਆਨ ਮਾਨਯੋਗ ਫਾਈਨਾਂਸ ਮਨਿਸਟਰ ਸਾਹਿਬ ਦੇ ਬਿਆਨ ਤੇ ਦਿਵਾਉਣਾ ਚਾਹੁੰਦਾ ਹਾਂ। ਖਾਸ ਕਰਕੇ ਬੀ.ਜੇ.ਪੀ. ਦੇ ਸਾਥੀ ਕਹਿੰਦੇ ਹਨ ਕਿ ਅਸੀਂ ਸ਼ਹਿਰੀ ਲੋਕਾਂ ਨੂੰ ਰਿਪਰੈਜੈਂਟ ਕਰਦੇ ਹਾਂ। ਮੈਂ ਸਮਝਦਾ ਹਾਂ, ਸਪੀਕਰ ਸਾਹਿਬ, ਇਹ ਬੜਾ ਅਹਿਮ ਮਾਮਲਾ ਹੈ। ਮਾਨਯੋਗ ਫਾਈਨਾਂਸ ਮਨਿਸਟਰ ਸਾਹਿਬ ਦਾ ਬਿਆਨ ਆਇਆ ਕਿ ਪੰਜਾਬ ਦਾ ਵਪਾਰੀ VAT ਦੀ ਚੋਰੀ ਕਰ ਰਿਹਾ ਹੈ and this Entry Tax will be in lieu of that and it will be refunded to them. ਇਕ ਪਾਸੇ ਅਸੀਂ ਗੱਲ ਕਰ ਰਹੇ ਹਾਂ ਪੰਜਾਬ ਸਟੇਟ ਨੂੰ ਇੰਡਸਟਰੀਲਾਈਜ਼ ਕਰਨ ਵਾਸਤੇ, ਪੰਜਾਬ ਵਿਚ ਇੰਡਸਟਰੀ ਨੂੰ ਲਿਆਉਣ ਵਾਸਤੇ ਤਾਂਕਿ ਅਸੀਂ ਪੰਜਾਬ ਵਿਚ ਸਿਰਫ਼ ਐਗਰੀਕਲਚਰ ਬੇਸਡ ਇਕਾਨਮੀ ਨੂੰ ਖ਼ਤਮ ਕਰਕੇ ਇੰਡਸਟਰੀ ਵੱਲ ਲਿਜਾ ਸਕੀਏ। ਦੂਜੇ ਪਾਸੇ ਅਸੀਂ ਕਲੀਅਰ ਕੱਟ ਇਲਜ਼ਾਮ ਲਗਾ ਰਹੇ ਹਾਂ ਕਿ ਸਾਡੇ ਜਿਹੜੇ ਭਰਾ ਹਨ, ਇੱਥੇ ਇੰਡਸਟਰੀਲਿਸਟਸ ਬੈਠੇ ਹਨ, ਜਿਹੜੇ ਮਿਹਨਤ ਕਰਕੇ ਕਮਾ ਰਹੇ ਹਨ, ਉਹ ਚੋਰ ਹਨ। ਇਹ ਕੱਲ੍ਹ ਦੀ ਹਿੰਦੁਸਤਾਨ ਟਾਈਮਜ਼ ਪੜ੍ਹ ਕੇ ਦੇਖ ਲਉ, ਇਸ ਵਿਚ ਲਿਖਿਆ ਹੈ ਕਿ ਸਾਡੇ ਪੜੌਸੀ ਰਾਜ ਵਿਚ 8 ਤੋਂ 12% ਤੱਕ ਵੈਟ ਦੀ ਰਿਕਵਰੀ ਵਧੀ ਹੈ ਅਤੇ ਇੱਕ ਪਾਸੇ ਫਾਈਨਾਂਸ ਮਨਿਸਟਰ ਸਾਹਿਬ ਦਾ ਬਿਆਨ ਆਉਂਦਾ ਹੈ ਕਿ ਖਜ਼ਾਨੇ ਨੂੰ ਹੁਣ ਸਾਹ ਆਇਆ ਹੈ। ਲੇਕਿਨ ਦੂਜੇ ਪਾਸੇ ਸਾਡੇ ਮੁੱਖ ਮੰਤਰੀ ਸਾਹਿਬ ਕਹਿੰਦੇ ਹਨ ਕਿ ਕਿਤੇ ਅਸੀਂ 3000 ਕਰੋੜ ਦੀ ਸਕੀਮ ਛੱਡ ਦਿੱਤੀ, ਕਿਤੇ 30000 ਕਰੋੜ ਦੀ ਛੱਡ ਦਿੱਤੀ ਅਤੇ ਕਿਤੇ 15000 ਦੀ....।

**ਮਾਨਯੋਗ ਸਪੀਕਰ** : ਚਲੋ ਸਾਹ ਤਾਂ ਆਇਆ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਾਹ ਕਿਸ ਨੂੰ ਆਇਆ, ਸਪੀਕਰ ਸਾਹਿਬ,

ਲੋਕਾਂ ਨੂੰ ਜਾ ਕੇ ਪੁੱਛ ਲਉ। ਸਾਹ ਆਵੇਗਾ ਕਿਸ ਤਰ੍ਹਾਂ? ਜਦੋਂ ਅਸੀਂ ਮੋਹਰ ਲਾ ਦਿੱਤੀ, ਮਾਨਯੋਗ ਸਾਹਨੀ ਸਾਹਿਬ ਬੈਠੇ ਹਨ, ਇਹ ਖੁਦ ਇੰਡਸਟੀਲਿਸਟ ਹਨ ਅਤੇ ਇੰਡਸਟਰੀ ਨੂੰ ਰਿਪਰੈਜੈਂਟ ਕਰਨ ਵਾਲੇ ਸਾਡੇ ਭਰਾ ਬੈਠੇ ਹਨ। ਇਲਜ਼ਾਮ ਲਾ ਦਿੱਤਾ ਕਿ ਪੰਜਾਬ ਦਾ ਸਾਡਾ ਜੋ ਇੰਡਸਟਰੀਲਿਸਟ ਹੈ ਉਹ ਚੋਰ ਹੈ, ਉਸ ਤੇ ਐਂਟਰੀ ਟੈਕਸ ਲਾਇਆ ਜਾਵੇ। (ਵਿਘਨ) ਇਕ ਮਿੰਟ ਗੱਲ ਸੁਣ ਲਉ, ਸੂਦ ਸਾਹਿਬ, as a matter of discussion you can also say what you want to say. *(interruptions)*

**ਮਾਨਯੋਗ ਸਪੀਕਰ :** ਹਾਂ ਜੀ, ਸੂਦ ਸਾਹਿਬ, ਤੁਸੀਂ ਕੀ ਕਹਿਣਾ ਚਾਹੁੰਦੇ ਹੋ?

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਅਤੇ ਖੋਜ, ਜੰਗਲਾਤ ਤੇ ਜੰਗਲੀ ਜੀਵ, ਸੁਰੱਖਿਆ ਅਤੇ ਕਿਰਤ ਮੰਤਰੀ :** ** **

**ਮਾਨਯੋਗ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਸਾਡਾ ਵਪਾਰੀ ਚੋਰੀ ਕਰਦਾ ਹੈ, ਇਸ ਕਰਕੇ ਇਸ ਤੇ ਐਂਟਰੀ ਟੈਕਸ ਲਾਇਆ ਜਾਵੇ, ਇਹ ਰਿਕਾਰਡ ਦੀ ਗੱਲ ਹੈ। ਬਿਆਨ ਕੱਢ ਕੇ ਵੇਖ ਲਵੋ। ਇਨ੍ਹਾਂ ਨੇ ਕਿਹਾ ਹੈ ਕਿ ਪੰਜਾਬ ਦਾ ਜੋ ਵਪਾਰੀ ਹੈ, ਉਹ ਟੈਕਸ ਦੀ ਚੋਰੀ ਕਰਦਾ ਹੈ, ਇਸ ਕਰਕੇ ਅਸੀਂ ਉਨ੍ਹਾਂ ਤੇ ਟੈਕਸ ਲਾਵਾਂਗੇ। ਇਸ ਦੀ ਪ੍ਰੈਕਟੀਕਲ ਇੰਪਲੀਕੇਸ਼ਨ ਵੇਖੋ ਕਿ ਕੀ ਹੋਵੇਗੀ। It is not a matter to laugh out. ਅੱਜ ਅਬੋਹਰ ਵਿੱਚ ਇੱਕ ਵਪਾਰੀ ਬੈਠਾ ਹੈ, ਉਸ ਦਾ ਟਰੱਕ ਉੱਥੇ ਰੋਕਿਆ ਜਾ ਰਿਹਾ ਹੈ.....

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂ ਕਰਨ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ) :** ਸਪੀਕਰ ਸਾਹਿਬ, ਮੈਂ ਜਿਹੜੀ ਗੱਲ ਕਹੀ ਸੀ, ਉਹ ਇਹ ਸੀ ਕਿ ਟੈਕਸ ਦੀ ਇਵੇਜ਼ਨ ਹੋ ਰਹੀ ਹੈ। ਮੈਂ ਇਹ ਕਦੇ ਨਹੀਂ ਕਿਹਾ ਸੀ ਕਿ ਕੋਈ ਵਪਾਰੀ ਚੋਰੀ ਕਰ ਰਿਹਾ ਹੈ। ਇਹ ਕੋਈ ਨਵਾਂ ਟੈਕਸ ਨਹੀਂ ਲੱਗਿਆ। ਸਰਕਾਰ ਦਾ ਜੋ ਮੁੱਢਲਾ ਫਰਜ਼ ਹੈ, ਉਸੇ ਦੀ ਹੀ ਅਸੀਂ ਪੂਰਤੀ ਕਰ ਰਹੇ ਹਾਂ। Tax evasion must be checked. The basic duty of the government is that taxes must be collected, evasion must be checked. ਟੈਕਸ ਇਵੇਜ਼ਨ ਨੂੰ ਰੋਕਣ ਵਾਸਤੇ ਅਸੀਂ ਉਪਰਾਲਾ ਕਰ ਰਹੇ ਹਾਂ। ਮੈਂ ਕਦੀ ਕਿਸੇ ਵਪਾਰੀ ਜਾਂ ਇੰਡਸਟਰੀਲਿਸਟ ਨੂੰ ਚੋਰ ਨਹੀਂ ਕਿਹਾ। ਇਹ ਲੋਕ ਪੰਜਾਬ ਦੀ ਤਰੱਕੀ ਦੇ ਭਾਈਵਾਲ ਹਨ। ਟੈਕਸ ਇਵੇਜ਼ਨ ਰੋਕਣਾ ਸਰਕਾਰ ਦੀ ਜ਼ਿੰਮੇਵਾਰੀ ਹੁੰਦੀ ਹੈ and we honour that. But at the same time, we cannot look the other way.

**Shri Sunil Kumar Jakhar :** This is a matter of cementing. Whether it is evasion or whether it is corruption, it only shows the thinking of the government.

** Expenged as ordered by the Chair.

**ਮਾਨਯੋਗ ਸਪੀਕਰ** : ਤੁਸੀਂ ਕਹਿਣਾ ਕੀ ਚਾਹੁੰਦੇ ਹੋ?

**Shri Sunil Kumar Jakhar :** Speaker Sahib, let us discuss it out because the matter is, ਇੱਕ ਪਾਸੇ ਤਾਂ ਆਪਾਂ ਕਹਿ ਰਹੇ ਹਾਂ ਇੱਥੇ ਇੰਡਸਟਰੀ ਲੈ ਕੇ ਆਈਏ ਅਤੇ ਦੂਜੇ ਪਾਸੇ ਟੈਕਸ ਲਾਉਣ ਦੀ ਗੱਲ ਕਰ ਰਹੇ ਹਾਂ। Of course, I agree with the Finance Minister that we have to impose taxes, then why we do not discuss it in the House. ਇਕ ਪਾਸੇ ਸਬਸਿਡੀਜ਼ ਦਾ ਬਿਆਨ ਲੱਗਿਆ ਹੈ। ਸੂਦ ਸਾਹਿਬ ਵਾਰ ਵਾਰ ਕਹਿ ਰਹੇ ਹਨ because BJP has said so ਕਿ ਜੇ ਕਿਸਾਨਾਂ ਵਾਸਤੇ ਬਿਜਲੀ ਦੇ ਰੇਟਾਂ ਦੀ ਕਟੌਤੀ ਕਰੋਗੇ ਤਾਂ ਵਪਾਰੀਆਂ ਦੀ ਬਿਜਲੀ ਦੇ ਰੇਟਾਂ ਦੀ ਕਟੌਤੀ ਵੀ ਕਰਨੀ ਪਵੇਗੀ। What is this comparison, Speaker Sahib.

**ਸਰਦਾਰ ਸਰਬਜੀਤ ਸਿੰਘ ਮੱਕੜ** : ਪੁਆਇੰਟ ਆਫ਼ ਆਰਡਰ, ਸਪੀਕਰ ਸਾਹਿਬ, ਇਨ੍ਹਾਂ ਨੇ ਵਪਾਰੀਆਂ ਦੀ ਗੱਲ ਕੀਤੀ ਹੈ .....(ਵਿਘਨ) ਇਸ ਦੇ ਵਿਚ ਗੁੱਸੇ ਵਾਲੀ ਗੱਲ ਨਹੀਂ ਹੁੰਦੀ। ਮੈਂ ਇਸ ਗੱਲ ਤੇ ਚਾਨਣਾ ਪਾਉਣਾ ਚਾਹੁੰਦਾ ਹਾਂ ਕਿ ਜੇ ਦੂਸਰੀਆਂ ਸਟੇਟਾਂ ਵਿਚ ਟੈਕਸ ਦੀ ਵਸੂਲੀ ਜ਼ਿਆਦਾ ਹੈ ਤਾਂ ਇਹ ਇਸ ਕਰਕੇ ਹੈ ਕਿ ਸੈਂਟਰ ਨੇ ਗਲਤ ਪਾਲਿਸੀ ਬਣਾਈ ਹੈ ਅਤੇ ਪੰਜਾਬ ਦੇ ਹਿੱਤਾਂ ਦੀ ਅਣਦੇਖੀ ਕੀਤੀ ਹੈ। ਸੈਂਟਰ ਵਿਚ ਵੀ ਕਾਂਗਰਸ ਦੀ ਸਰਕਾਰ ਹੈ ਅਤੇ ਇੱਥੇ ਪੰਜਾਬ ਵਿਚ ਵੀ ਕੁਝ ਚਿਰ ਪਹਿਲਾਂ ਕਾਂਗਰਸ ਦੀ ਸਰਕਾਰ ਸੀ। ਸੈਂਟਰ ਦੀ ਸਰਕਾਰ ਵਲੋਂ ਦੂਜੀਆਂ ਸਟੇਟਾਂ ਨੂੰ ਕਈ ਕਿਸਮ ਦੀਆਂ ਛੋਟਾਂ ਦਿੱਤੀਆਂ ਗਈਆਂ, ਇਸੇ ਕਰਕੇ ਸਾਡੀ ਟੈਕਸ ਵਸੂਲੀ ਘੱਟ ਗਈ। ਜਦੋਂ ਇਹ ਸਾਰਾ ਕੁਝ ਹੋ ਰਿਹਾ ਸੀ, ਉਦੋਂ ਤੁਸੀਂ ਸਾਰੇ ਸੁੱਤੇ ਰਹੇ..... (ਵਿਘਨ).....

**ਮਾਨਯੋਗ ਸਪੀਕਰ** : ਜੇ ਰੈਲੇਵੈਂਟ ਹੋਵੇ ਤਾਂ ਪੁਆਇੰਟ ਆਫ਼ ਆਰਡਰ ਕਦੇ ਵੀ ਹੋ ਸਕਦਾ ਹੈ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਤਾਂ ਬੜੀ ਸਿੰਪਲ ਚੀਜ਼ ਸੀ। ਲਗਦਾ ਹੈ ਕਿ ਸਾਹਮਣੇ ਬੈਠੇ ਭਰਾਵਾਂ ਨੇ ਬਿਲ ਪੜ੍ਹਿਆ ਹੀ ਨਹੀਂ ਹੈ। ਗੱਲ ਸਿਰਫ਼ ਇਹ ਹੈ ਕਿ ਸੇਲਜ਼ ਟੈਕਸ ਤੋਂ ਬਾਅਦ ਵੈਟ ਆ ਗਿਆ ਹੈ ਅਤੇ ਇਹ ਐਂਟਰੀ ਲੈਵਲ ਤੇ ਲਗਾਉਣਾ ਹੈ। ਇਸ ਨੂੰ ਸਰਬਸੰਮਤੀ ਨਾਲ ਪਾਸ ਕਰ ਦਿਓ। ਧੰਨਵਾਦ।

**ਮਾਨਯੋਗ ਸਪੀਕਰ** : ਸੀ.ਐਮ. ਸਾਹਿਬ ਨੇ ਸਪੱਸ਼ਟ ਕਰ ਦਿੱਤਾ ਹੈ ਕਿ ਇਸ ਬਿਲ ਦਾ ਮਕਸਦ ਕੀ ਹੈ। ਫਿਰ ਇਹ ਬਹਿਸ ਕਿਸ ਵਾਸਤੇ ਹੈ?

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਇਕ ਪਾਸੇ ਤਾਂ ਇਹ ਕਹਿ ਰਹੇ ਹਨ ਕਿ ਅਸੀਂ ਪੰਜਾਬ ਵਿਚ ਇੰਡਸਟਰੀ ਲੈ ਕੇ ਆ ਰਹੇ ਹਾਂ ਅਤੇ ਦੂਜੇ ਪਾਸੇ ਇਹ ਟੈਕਸ ਲਾ ਰਹੇ ਹਨ। ਕਦੀ ਇਹ ਸੈਂਟਰਲ ਗੌਰਮਿੰਟ ਦਾ ਦੋਸ਼ ਕੱਢਣ

ਲੱਗ ਜਾਂਦੇ ਹਨ। ਜਿਹੜੀ ਰਿਬੇਟ ਸੈਂਟਰਲ ਗੌਰਮਿੰਟ ਨੇ ਦੂਜੀਆਂ ਸਟੇਟਾਂ ਨੂੰ ਦਿੱਤੀ ਹੈ, ਜਾਂ ਤਾਂ ਫਿਰ ਆਪਾਂ ਉਨ੍ਹਾਂ ਨੂੰ ਪਹਿਲਾਂ ਡਿਸਕਸ ਕਰ ਲਈਏ। Let us discuss in this House. Opposition also agrees with it that we should represent to the Central Govt. ਆਪਾਂ ਡਿਸਕਸ ਕਰ ਲਈਏ ਅਤੇ ਸਾਰੇ ਜਣੇ ਰਲ ਕੇ ਪ੍ਰਾਈਮ ਮਨਿਸਟਰ ਮਨਮੋਹਨ ਸਿੰਘ ਕੋਲ ਜਾਈਏ ਕਿ ਜਿਹੜੀਆਂ ਛੋਟਾਂ ਉਨ੍ਹਾਂ ਨੇ ਹਿਮਾਚਲ ਅਤੇ ਜੰਮੂ ਕਸ਼ਮੀਰ ਨੂੰ ਦਿੱਤੀਆਂ ਹਨ, ਉਹ ਸਾਨੂੰ ਵੀ ਦਿੱਤੀਆਂ ਜਾਣ ਜਿਸ ਤਰ੍ਹਾਂ ਕਿ ਪਹਿਲਾਂ ਅਸੀਂ ਸਾਰਿਆਂ ਨੇ ਰਲ ਕੇ ਬਾਰਡਰ ਏਰੀਆਜ਼ ਦੀ ਗੱਲ ਕੀਤੀ ਸੀ। ਬਾਰਡਰ ਦੇ ਤਿੰਨ ਜ਼ਿਲ੍ਹਿਆਂ ਦੇ ਐਮ.ਐਲ.ਏਜ਼ ਨੇ ਮਿਲ ਕੇ ਮੂਵ ਕੀਤਾ ਸੀ ਕਿ ਬਾਰਡਰ ਏਰੀਆਜ਼ ਨੂੰ ਵੀ ਉਹੀ ਸਹੂਲਤਾਂ ਦਿੱਤੀਆਂ ਜਾਣ ਜਿਹੜੀਆਂ ਕਿ ਜੰਮੂ ਕਸ਼ਮੀਰ ਨੂੰ ਦਿੱਤੀਆਂ ਜਾ ਰਹੀਆਂ ਹਨ।

**ਸਥਾਨਕ ਸਰਕਾਰ, ਉਦਯੋਗ ਅਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ)** : ਸਪੀਕਰ ਸਾਹਿਬ, ਲੀਡਰ ਆਫ਼ ਦਿ ਹਾਊਸ ਨੇ ਜਿਹੜਾ ਬਿਲ ਪੇਸ਼ ਕੀਤਾ ਹੈ, ਇਹ ਬੜਾ ਸਿੰਪਲ ਹੈ। ਟੈਕਸ ਆਲਰੇਡੀ ਲੱਗਾ ਹੋਇਆ ਹੈ - ਵੈਟ। ਉਸੇ ਨੂੰ ਐਂਟਰੀ ਪੁਆਇੰਟ ਤੇ ਲਗਾਇਆ ਹੈ ਔਰ ਵੈਟੇਬਲ ਹੈ। ਪਬਲਿਕ ਤੇ ਨਵਾਂ ਕੋਈ ਬੋਝ ਨਹੀਂ ਪਾਇਆ ਗਿਆ। ਕੋਈ ਨਵਾਂ ਟੈਕਸ ਨਹੀਂ ਲਗਾਇਆ। ਇਹ ਪਤਾ ਨਹੀਂ ਐਵੇਂ ਹੀ ਕਿਉਂ ਬਹਿਸ ਕਰ ਰਹੇ ਹਨ। ਕਿਸੇ ਤੇ ਵੀ ਕੋਈ ਟੈਕਸ ਦਾ ਬੋਝ ਨਹੀਂ ਪਾਇਆ ਗਿਆ। ਮੈਂ ਇਨ੍ਹਾਂ ਨੂੰ ਬੇਨਤੀ ਕਰਦਾ ਹਾਂ ਕਿ ਇਹ ਅਸਲ ਗੱਲ ਨੂੰ ਸਮਝ ਲੈਣ। ਜਾਖੜ ਸਾਹਿਬ .....(ਵਿਘਨ)..... ਇਹ ਵੈਟੇਬਲ ਹੈ, ਪੰਜਾਬ ਵਿੱਚ ਕੋਈ ਟੈਕਸ ਨਹੀਂ ਲਗਾਇਆ, ਕੋਈ ਵਾਧੂ ਟੈਕਸ ਨਹੀਂ ਲੱਗਾ .....(ਵਿਘਨ).....

**Shri Sunil Kumar Jakhar :** I am sorry to say that I totally disagree with the Hon'ble Minister. The problem is that the VAT has been replaced with the Entry Tax. They will need to go with cash to the barrier. In the case of VAT, it was a matter of book entry only. ਵੈਟ ਰੀਫੰਡ ਹੋ ਜਾਵੇਗਾ। ਇਸ ਤਰ੍ਹਾਂ ਹੈ ਕਿ ਨਹੀਂ ਤੁਸੀਂ ਦੱਸੋ। ਵਪਾਰੀ ਦਾ ਟਰੱਕ ਰਾਤ ਨੂੰ 2.00 ਵਜੇ ਬੈਰੀਅਰ ਤੇ ਪਹੁੰਚਦਾ ਹੈ ਅਤੇ ਉਸ ਕੋਲੋਂ 2.00 ਲੱਖ ਰੁਪਿਆ ਬੈਰੀਅਰ ਵਾਲੇ ਮੰਗਦੇ ਹਨ। .....(ਵਿਘਨ) ਵਪਾਰੀ ਨੂੰ ਦੋ ਥਾਵਾਂ ਤੇ ਜਾ ਕੇ ਕਾਰਵਾਈ ਕਰਨੀ ਪਵੇਗੀ।

**ਸਹਿਕਾਰਤਾ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ (ਕੈਪਟਨ ਕੰਵਲਜੀਤ ਸਿੰਘ)** : ਸਪੀਕਰ ਸਾਹਿਬ, ਮੇਰੇ ਖਿਆਲ ਵਿਚ ਮਾਨਯੋਗ ਮੈਂਬਰ ਸਾਹਿਬ ਵੈਸੇ ਹੀ ਐਜੀਟੇਟਿਡ ਹੋ ਗਏ। ਅਸੀਂ ਇਨ੍ਹਾਂ ਨੂੰ ਦੱਸਣਾ ਚਾਹੁੰਦੇ ਹਾਂ ਕਿ ਸਾਡੀ ਅਕਾਲੀ ਦਲ ਅਤੇ ਬੀ.ਜੇ.ਪੀ. ਦੀ ਸਰਕਾਰ, ਸਰਦਾਰ ਬਾਦਲ ਦੀ ਸਰਕਾਰ ਪੰਜਾਬ ਦੀ ਆਰਥਿਕਤਾ ਨੂੰ ਮਜ਼ਬੂਤ ਕਰਨ ਵਿੱਚ ਆਪਣਾ ਪੂਰਾ ਯੋਗਦਾਨ ਪਾਉਣਾ ਚਾਹੁੰਦੀ ਹੈ। ਅਸੀਂ ਪੰਜਾਬ ਦੇ ਅੰਦਰ

ਇੰਡਸਟਰੀ, ਪੰਜਾਬ ਦੇ ਅੰਦਰ ਵਪਾਰ ਨੂੰ ਮਜ਼ਬੂਤ ਕਰਨਾ ਚਾਹੁੰਦੇ ਹਾਂ। ਲੇਕਿਨ ਇਕ ਗੱਲ ਯਾਦ ਰੱਖਿਓ ਕਿ ਪੰਜਾਬ ਜਿਹੜਾ ਹੈ, ਉਹ ਨੈਟ ਕਨਜ਼ਿਊਮਰ ਸਟੇਟ ਹੈ। ਸਾਰੀਆਂ ਵਸਤੂਆਂ ਜਿਹੜੀਆਂ ਇਸਤੇਮਾਲ ਹੁੰਦੀਆਂ ਹਨ, ਉਨ੍ਹਾਂ ਵਿਚੋਂ ਮੈਜਾਰਿਟੀ ਚੀਜਾਂ ਬਾਹਰੋਂ ਬਣ ਕੇ ਆਉਂਦੀਆਂ ਹਨ ਤੇ ਰੀਸੋਰਸਿਜ਼, ਨੈਚੂਰਲ ਰੀਸੋਰਸਿਜ਼, ਬਿਜਲੀ ਵਗੈਰਾ ਸਸਤੇ ਭਾਅ ਤੇ ਬਣ ਕੇ ਆ ਕੇ ਪੰਜਾਬ ਵਿੱਚ ਐਂਟਰ ਕਰਦੀਆਂ ਹਨ, ਐਂਟਰੀ ਟੈਕਸ ਦਾ ਮਤਲਬ, ਇਸ ਨੂੰ ਚਾਹੇ ਸੇਲਜ਼ ਟੈਕਸ ਕਹਿ ਲਓ। ਅੱਜ ਦੀ ਹਾਲਤ ਇਹ ਹੈ ਕਿ ਸੇਲਜ਼ ਟੈਕਸ ਨੂੰ ਵੈਟ ਨਾਲ ਸਬਸਟੀਚਿਊਟ ਕਰਨਾ ਹੈ ਕਿਉਂਕਿ ਉਹ ਲਾਗੂ ਹੋ ਗਿਆ ਹੈ। ਐਂਟਰੀ ਟੈਕਸ ਹਮੇਸ਼ਾ ਚਾਹੇ ਉਹ ਗੌਰਮਿੰਟ ਆਫ਼ ਇੰਡੀਆ ਲੈਵਲ ਤੇ ਹੋਏ, ਚਾਹੇ ਸਟੇਟ ਲੈਵਲ ਤੇ ਹੋਵੇ, ਉਹ ਲੋਕਲ ਇੰਡਸਟਰੀ ਨੂੰ, ਲੋਕਲ ਵਪਾਰੀ ਨੂੰ ਪ੍ਰੋਟੈਕਟ ਕਰਨ ਵਾਸਤੇ ਹੁੰਦਾ ਹੈ ਤਾਂ ਕਿ ਅਸੀਂ ਬਾਹਰ ਵਾਲਿਆਂ ਨਾਲ ਕੰਪੀਟ ਕਰ ਸਕੀਏ। .....(ਵਿਘਨ).....

**ਮਾਨਯੋਗ ਸਪੀਕਰ** : ਤੁਸੀਂ ਹੌਸਲਾ ਕਿਉਂ ਨਹੀਂ ਰੱਖਦੇ? .....(ਵਿਘਨ) ਤੁਸੀਂ ਤਾਂ ਬੋਲੀ ਹੀ ਜਾਂਦੇ ਹੋ। ਤੁਹਾਡੇ ਵਿਚ ਏਨਾ ਹੌਸਲਾ ਹੀ ਨਹੀਂ।

**ਸਹਿਕਾਰਤਾ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ** : ਸਪੀਕਰ ਸਾਹਿਬ, ਇਹ ਜਿੰਨੇ ਐਜੀਟੇਟਿਡ ਹਨ, ਇਹ ਫਰੱਸਟ੍ਰੇਸ਼ਨ ਦੀ ਸਟੇਜ ਹੈ। ਇਨ੍ਹਾਂ ਕੋਲ ਕੋਈ ਗੱਲ ਹੈ ਨਹੀਂ, ਇਹ ਤਾਂ ਸਿਰਫ਼ ਕ੍ਰਿਟੀਸਿਜ਼ਮ ਹੀ ਕਰ ਰਹੇ ਹਨ। ਮੈਂ ਇਨ੍ਹਾਂ ਨੂੰ ਚੈਲੰਜ ਕਰਦਾ ਹਾਂ ਕਿ ਪੰਜ ਸਾਲ ਇਨ੍ਹਾਂ ਨੇ ਵੀ ਰਾਜ ਕੀਤਾ ਹੈ। ਇਨ੍ਹਾਂ ਨੇ ਪੰਜਾਬ ਦੀ ਆਰਥਿਕਤਾ ਨੂੰ ਤਬਾਹ ਕੀਤਾ ਹੈ। ਇਹ ਹੁਣ ਕਿਵੇਂ ਕੁਝ ਕਹਿ ਸਕਦੇ ਹਨ। ਅੱਜ ਇਹ ਬੋਲਣ ਲਈ ਤਿਆਰ ਹਨ। ਇਹ ਕੀ ਬੋਲਣਗੇ? ਇਨ੍ਹਾਂ ਨੇ ਤਾਂ ਪੰਜ ਸਾਲਾਂ ਵਿੱਚ ਪੰਜਾਬ ਨੂੰ ਬਰਬਾਦ ਕਰ ਦਿੱਤਾ ਹੈ। ਇਸ ਕਰਕੇ ਜੋ ਅਸੀਂ ਅੱਜ ਗੌਰਮਿੰਟ ਵਿਚ ਆ ਕੇ ਕੁਝ ਸਟੈਪਸ ਚੁੱਕੇ ਹਨ ਤਾਂ ਕਿ ਸਾਡੀ ਇੰਡਸਟਰੀ ਮਜ਼ਬੂਤ ਹੋਵੇ, ਉਸ ਤੇ ਇਹ ਐਜੀਟੇਟਿਡ ਹੋ ਕੇ ਬੋਲਦੇ ਹਨ। ਇਨ੍ਹਾਂ ਨੂੰ ਪੰਜਾਬ ਦੀ ਫੇਵਰ ਦੀ ਗੱਲ ਕਰਨੀ ਚਾਹੀਦੀ ਹੈ। ਇਹ ਹਮੇਸ਼ਾ ਪੰਜਾਬ ਦੇ ਵਿਰੁੱਧ ਹੀ ਬੋਲਦੇ ਹਨ... (ਵਿਰੋਧੀ ਬੈਂਚਾਂ ਵਲੋਂ ਵਿਘਨ)... ਮੇਰੇ ਨਾਲ ਤੁਸੀਂ ਬਹਿਸ ਕਰ ਲਓ। .....(ਵਿਘਨ) .....ਸਪੀਕਰ ਸਾਹਿਬ, ਇਨ੍ਹਾਂ ਨੂੰ ਚਾਹੀਦਾ ਹੈ ਕਿ ਇਹ ਮੇਰੀ ਗੱਲ ਸੁਣਨ। ਇਨ੍ਹਾਂ ਨੂੰ ਗਲਤ ਫਹਿਮੀ ਹੈ। ਇਨ੍ਹਾਂ ਨੂੰ ਇਹ ਸਮਝ ਨਹੀਂ ਹੈ ਕਿ ਵੈਟ ਕੀ ਹੈ? ਇਨ੍ਹਾਂ ਨੂੰ ਤਾਂ ਵੈਟ ਦੀ ਸਮਝ ਹੀ ਨਹੀਂ ਹੈ।

**ਮਾਨਯੋਗ ਸਪੀਕਰ** : ਲੀਡਰ ਆਫ਼ ਦਿ ਆਪੋਜੀਸ਼ਨ ਬੋਲ ਰਹੇ ਹਨ। ਸ਼ੋਰ ਨਹੀਂ ਹੋਣਾ ਚਾਹੀਦਾ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਆਪਾਂ ਲੰਮੀ-ਚੌੜੀ ਡਿਸਕਸ਼ਨ ਵਿਚ ਪੈ ਕੇ ਤਾਅਨੇ-ਮਿਹਣਿਆਂ ਵਿਚ ਸਮਾਂ ਬਰਬਾਦ ਕਰੀ ਜਾ ਰਹੇ

ਹਾਂ। ਇਹ ਰੋਜ਼ ਰੋਜ਼ ਦਾ ਸਿਸਟਮ ਖ਼ਤਮ ਹੋਣਾ ਚਾਹੀਦਾ ਹੈ। ਜੇਕਰ ਕੋਈ ਸਾਡਾ ਨੁਮਾਇੰਦਾ ਕਮੇਟੀ ਵਿਚ ਗਿਆ ਹੈ ਤਾਂ ਉਹ ਸਾਡੀ ਪਾਰਟੀ ਨੂੰ ਰਿਪਰੀਜੈਂਟ ਕਰਦਾ ਹੈ। ਇਸਤੋਂ ਅਗਲਾ ਸਟੈਪ ਇਹ ਹੋਣਾ ਚਾਹੀਦਾ ਹੈ ਕਿ ਕਮੇਟੀ ਦੀ ਰਿਕੁਮੈਂਡੇਸ਼ਨ ਅਸੀਂ ਹਾਊਸ ਵਿਚ ਲੈ ਕੇ ਆਉਂਦੇ ਹਾਂ। ਇੱਥੇ ਫਿਰ ਉਸ ਨੂੰ ਹਾਊਸ ਵਿਚ ਰਲ ਕੇ ਪਾਸ ਕੀਤਾ ਜਾਂਦਾ ਹੈ। ਇਸ ਸਾਰੇ ਤੇ ਦੁਬਾਰਾ ਵਿਚਾਰ ਕਰਨਾ ਚਾਹੀਦਾ ਹੈ। ਕੈਪਟਨ ਕੰਵਲਜੀਤ ਜੀ ਪਤਾ ਨਹੀਂ ਕਿਉਂ ਦੁਖੀ ਹਨ। ਬਾਦਲ ਸਾਹਿਬ, ਇਨ੍ਹਾਂ ਦਾ ਦੁੱਖ ਦੂਰ ਕਰੋ। (ਆਪੋਜੀਸ਼ਨ ਵਲੋਂ ਹਾਸਾ) ਇਹ ਸਾਰੀਆਂ ਗੱਲਾਂ ਛੱਡ-ਛਡਾ ਕੇ ਇਕੌਨਮੀ ਤੇ ਹੀ ਡਿਸਕਸ਼ਨ ਕਰ ਲੈਂਦੇ ਹਾਂ। ਤੁਸੀਂ ਕਹਿੰਦੇ ਹੋ ਕਿ ਅਸੀਂ ਨਹੀਂ ਖੜ੍ਹਦੇ, ਅਸੀਂ ਕਹਿੰਦੇ ਹਾਂ ਕਿ ਤੁਸੀਂ ਨਹੀਂ ਖੜ੍ਹਦੇ, ਤੁਸੀਂ ਭੱਜ ਰਹੇ ਹੋ। ਤੁਸੀਂ ਕਹਿੰਦੇ ਹੋ ਅਸੀਂ ਭੱਜ ਰਹੇ ਹਾਂ।.....

**ਸਹਿਕਾਰਤਾ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ** : ਸਪੀਕਰ ਸਾਹਿਬ, ਬੀਬੀ ਜੀ ਦੀਆਂ ਆਪਣੀਆਂ ਗਰੀਵੈਂਸਿਜ਼ ਹਨ। ਇਹ ਇਨ੍ਹਾਂ ਦਾ ਮਸਲਾ ਸੀ ਕਿ ਇਹ ਤਿੰਨ ਮਹੀਨੇ ਦਿੱਲੀ ਜਾ ਕੇ ਬੈਠੇ ਰਹੇ ਤਾਂ ਕਿ ਕਿਧਰੇ ਮੁੱਖ ਮੰਤਰੀ ਦਾ ਨੰਬਰ ਲੱਗ ਜਾਵੇ। ਇਨ੍ਹਾਂ ਦੇ ਆਪਣੇ ਦਿਲ ਵਿਚ ਫਰੱਸਟਰੇਸ਼ਨ ਹੈ। ਇਹ ਸਮਝਦੇ ਹਨ ਕਿ ਸਾਰੇ ਇਨ੍ਹਾਂ ਵਰਗੇ ਹੀ ਹਨ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ (ਬੈਠੇ ਬੈਠੇ)** : ਮੇਰੇ ਵਿੱਚ ਜੁਰੱਅਤ ਸੀ ਤਾਂ ਮੈਂ ਬੈਠੀ ਸੀ। ਤੁਹਾਡੇ ਵਿੱਚ ਜ਼ੁਅਰਤ ਹੈ ਤਾਂ ਤੁਸੀਂ ਬੈਠ ਕੇ ਵਿਖਾਉ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਡਿਸਕਸ਼ਨ ਤਾਂ ਬਿਲ ਤੇ ਹੈ। ਆਪਾਂ ਮੁੜ ਕੇ ਕਮੇਟੀਆਂ ਦੇ ਕੇਸਾਂ ਵਿਚ ਪੈ ਗਏ ਹਾਂ। Let us proceed with the business.

**ਮਾਨਯੋਗ ਸਪੀਕਰ** : ਠੀਕ ਹੈ ਜੀ। ਸਾਰੇ ਬੈਠੋ। ਬਿਲ ਇੰਟਰੋਡਿਊਸ ਹੋ ਚੁੱਕਾ ਹੈ।

(ਇਸ ਸਮੇਂ ਟਰਾਂਸਪੋਰਟ ਮੰਤਰੀ (ਮਾਸਟਰ ਮੋਹਨ ਲਾਲ) ਆਪਣੀ ਸੀਟ ਤੇ ਬੋਲਣ ਲਈ ਖੜ੍ਹੇ ਸਨ।)

ਮਾਸਟਰ ਮੋਹਨ ਲਾਲ ਜੀ, ਤੁਸੀਂ ਬੈਠੋ। ਬਿਲ ਪਹਿਲਾਂ ਹੀ ਇੰਟਰੋਡਿਊਸ ਹੋ ਚੁੱਕਾ ਹੈ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਪੰਜਾਬ ਸਥਾਨਕ ਖੇਤਰਾਂ ਵਿੱਚ ਵਸਤਾਂ ਦੇ ਪ੍ਰਵੇਸ਼ ਤੇ ਕਰ (ਸੋਧਨਾ) ਬਿਲ, 2007 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ਾਂ 2 ਤੋਂ 5**

**ਮਾਨਯੋਗ ਸਪੀਕਰ** : ਕਲਾਜ਼ਾਂ 2 ਤੋਂ 5 ਤੇ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ।

(ਆਵਾਜ਼ਾਂ : ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਤੋਂ 5 ਬਿੱਲ ਦਾ ਹਿੱਸਾ ਹਨ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ 1 ਦੀ ਸਬ ਕਲਾਜ਼ (1)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸਰਦਾਰ ਦਰਸ਼ਨ ਸਿੰਘ ਬਰਾੜ ਮੁੱਖ ਮੰਤਰੀ ਦੇ ਕੋਲ ਬੈਠੇ ਹੋਏ ਸਨ।)

**ਵਿਰੋਧੀ ਧਿਰ ਵਲੋਂ ਕੁਝ ਅਵਾਜ਼ਾਂ** : ਸਪੀਕਰ ਸਾਹਿਬ, ਸਾਡੇ ਸਾਹਮਣੇ ਹੀ ਸਾਡਾ ਇਕ ਮੈਂਬਰ ਸੀ.ਐਮ. ਸਾਹਿਬ ਲੈ ਗਏ ਹਨ।

(ਇਸ ਸਮੇਂ ਟਰਾਂਸਪੋਰਟ ਮੰਤਰੀ (ਮਾਸਟਰ ਮੋਹਨ ਲਾਲ) ਆਪਣੀ ਸੀਟ ਤੇ ਬੋਲਣ ਲਈ ਖੜ੍ਹੇ ਸਨ।)

**ਮਾਨਯੋਗ ਸਪੀਕਰ** : ਮਾਸਟਰ ਮੋਹਨ ਲਾਲ ਜੀ, ਬੈਠੋ।

**ਸਿਰਲੇਖ**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ :** ਹੁਣ ਸੀ.ਐਮ. ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**Chief Minister (Sardar Parkash Singh Badal) :** Sir, I beg to move–

That the Punjab Tax on Entry of Goods into Local Areas (Amendment) Bill, 2007 be passed.

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

ਕਿ ਪੰਜਾਬ ਸਥਾਨਕ ਖੇਤਰਾਂ ਵਿਚ ਵਸਤਾਂ ਦੇ ਪ੍ਰਵੇਸ਼ ਤੇ ਕਰ (ਸੋਧਨਾ) ਬਿਲ, 2007 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਪੰਜਾਬ ਸਥਾਨਕ ਖੇਤਰਾਂ ਵਿਚ ਵਸਤਾਂ ਦੇ ਪ੍ਰਵੇਸ਼ ਤੇ ਕਰ (ਸੋਧਨਾ) ਬਿਲ, 2007 ਪਾਸ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਸ਼੍ਰੀ ਬ੍ਰਹਮ ਮਹਿੰਦਰਾ (ਬੈਠੇ ਬੈਠੇ) :** ਤੁਹਾਡੀ ** ਤੋਂ ਡਰਦੇ ਹਾਂ।

**ਮਾਨਯੋਗ ਸਪੀਕਰ :** ਇਸ ਤਰ੍ਹਾਂ ਦੀ ਬੇਇਜ਼ਤੀ ਨਹੀਂ ਕਰਨੀ ਚਾਹੀਦੀ। **ਲਫਜ਼ ਕੱਟ ਦਿੱਤਾ ਜਾਵੇ। ਅਗਲਾ ਬਿਲ।

---

## 2. THE PUNJAB VALUE ADDED TAX (SECOND AMENDMENT) BILL, 2007 (REPLACING ORDINANCE)

**ਮਾਨਯੋਗ ਸਪੀਕਰ :** ਮੁੱਖ ਮੰਤਰੀ ਜੀ ਬਿਲ ਪੇਸ਼ ਕਰਨਗੇ।

**Chief Minister (Sardar Parkash Singh Badal) :** Sir, I beg to introduce the Punjab Value Added Tax (Second Amendment) Bill, 2007.

Sir, I also beg to move –

That the Punjab Value Added Tax (Second Amendment) Bill, 2007 be taken into consideration at once.

---

** Expenged as ordered by the Chair.

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਪੰਜਾਬ ਮੁੱਲ ਆਧਾਰਿਤ ਕਰ (ਦੂਜੀ ਸੋਧਨਾ) ਬਿਲ, 2007 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ।

(ਕੋਈ ਵੀ ਮੈਂਬਰ ਬਹਿਸ ਲਈ ਖੜ੍ਹਾ ਨਾ ਹੋਇਆ।)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਪੰਜਾਬ ਮੁੱਲ ਆਧਾਰਿਤ ਕਰ (ਦੂਜੀ ਸੋਧਨਾ) ਬਿਲ, 2007 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ ਕਲਾਜ਼ (2)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਕਲਾਜ਼ਾਂ 2 ਅਤੇ 3**

**ਮਾਨਯੋਗ ਸਪੀਕਰ** : ਕਿਉਂਕਿ ਕਲਾਜ਼ਾਂ 2 ਅਤੇ 3 ਵਿਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇੱਕਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ।

(ਆਵਾਜ਼ਾਂ : ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਅਤੇ 3 ਬਿਲ ਦਾ ਹਿੱਸਾ ਹਨ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਕਲਾਜ਼ 1 ਦੀ ਸਬ ਕਲਾਜ਼ (1)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

ਸਿਰਲੇਖ

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ :** ਮੁੱਖ ਮੰਤਰੀ ਜੀ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**Chief Minister (Sardar Parkash Singh Badal) :** Sir, I beg to move –

That the Punjab Value Added Tax (Second Amendment) Bill, 2007 be passed.

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

ਕਿ ਪੰਜਾਬ ਮੁੱਲ ਆਧਾਰਿਤ ਕਰ (ਦੂਜੀ ਸੋਧਨਾ) ਬਿਲ, 2007 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਪੰਜਾਬ ਮੁੱਲ ਆਧਾਰਿਤ ਕਰ (ਦੂਜੀ ਸੋਧਨਾ) ਬਿਲ, 2007 ਪਾਸ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

---

## 3. THE PUNJAB VALUE ADDED TAX (THIRD AMENDMENT) BILL, 2007

**ਮਾਨਯੋਗ ਸਪੀਕਰ :** ਮੁੱਖ ਮੰਤਰੀ ਜੀ ਬਿਲ ਪੇਸ਼ ਕਰਨਗੇ।

**Chief Minister (Sardar Parkash Singh Badal) :** Sir, I beg to introduce the Punjab Value Added Tax (Third Amendment) Bill, 2007.

Sir, I also beg to move –

That the Punjab Value Added Tax (Third Amendment) Bill, 2007 be taken into consideration at once.

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

ਕਿ ਪੰਜਾਬ ਮੁੱਲ ਆਧਾਰਿਤ ਕਰ (ਤੀਜੀ ਸੋਧਨਾ) ਬਿਲ, 2007 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਸ਼੍ਰੀ ਬ੍ਰਹਮ ਮਹਿੰਦਰਾ** : ਸਪੀਕਰ ਸਾਹਿਬ, ਆਪਾਂ ਤੇਜ਼ ਨਾ ਚੱਲੀਏ। ਜਿਹੜੀ ਤੀਸਰੀ ਅਮੈਂਡਮੈਂਟ ਹੈ, ਉਸ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਪਿਛਲੇ 15-20 ਦਿਨ ਪਹਿਲਾਂ 120 ਆਈਟਮਾਂ ਦੀ ਲਿਸਟ ਆਈ ਸੀ ....(ਵਿਘਨ)

**ਮਾਨਯੋਗ ਸਪੀਕਰ** : ਜਦੋਂ ਮੈਂ ਬੋਲਣ ਨੂੰ ਕਹਾਂਗਾ, ਉਦੋਂ ਕਹਿਣਾ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਪੰਜਾਬ ਮੁੱਲ ਆਧਾਰਿਤ ਕਰ (ਤੀਜੀ ਸੋਧਨਾ) ਬਿਲ, 2007 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

### ਕਲਾਜ਼ 1 ਦੀ ਸਬ-ਕਲਾਜ਼ (2)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

### ਕਲਾਜ਼ 2

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 2 ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

### ਕਲਾਜ਼ 1 ਦੀ ਸਬ ਕਲਾਜ਼ (1)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

### ਸਿਰਲੇਖ

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਸੀ.ਐਮ. ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**Chief Minister (Sardar Parkash Singh Badal) :** Sir, I beg to move–

That the Punjab Value Added Tax (Third Amendment) Bill, 2007 be passed.

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਪੰਜਾਬ ਮੁੱਲ ਅਧਾਰਿਤ ਕਰ (ਤੀਜੀ ਸੋਧਨਾ) ਬਿਲ, 2007 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਪੰਜਾਬ ਮੁੱਲ ਅਧਾਰਿਤ ਕਰ (ਤੀਜੀ ਸੋਧਨਾ) ਬਿਲ, 2007 ਪਾਸ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ*

---

## 4. THE PUNJAB VALUE ADDED TAX (FOURTH AMENDMENT) BILL, 2007

**Chief Minister (Sardar Parkash Singh Badal) :** Sir, I beg to introduce the Punjab Value Added Tax (Fourth Amendment) Bill, 2007.

Sir, I also beg to move –

That the Punjab Value Added Tax (Fourth Amendment) Bill, 2007 be taken into consideration at once.

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਪੰਜਾਬ ਮੁੱਲ ਆਧਾਰਿਤ ਕਰ (ਚੌਥੀ ਸੋਧਨਾ) ਬਿਲ, 2007 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਵੀ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਪੰਜਾਬ ਮੁੱਲ ਆਧਾਰਿਤ ਕਰ (ਚੌਥੀ ਸੋਧਨਾ) ਬਿਲ, 2007 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

ਕਲਾਜ਼ 1 ਦੀ ਸਬ-ਕਲਾਜ਼ (2)

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

ਕਲਾਜ਼ 2

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਕਲਾਂਜ਼ 2 ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

ਕਲਾਜ਼ 1 ਦੀ ਸਬ ਕਲਾਜ਼ (1)

ਮਾਨਯੋਗ ਸਪੀਕਰ : ਪ੍ਰਸ਼ਨ ਹੈ .-

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

ਸਿਰਲੇਖ

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਸੀ.ਐਮ. ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**Chief Minister (Sardar Parkash Singh Badal)** : Sir, I beg to move–

That the Punjab Value Added Tax (Fourth Amendment) Bill, 2007 be passed.

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਪੰਜਾਬ ਮੁੱਲ ਅਧਾਰਿਤ ਕਰ (ਚੌਥੀ ਸੋਧਨਾ) ਬਿਲ, 2007 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਪੰਜਾਬ ਮੁੱਲ ਅਧਾਰਿਤ ਕਰ (ਚੌਥੀ ਸੋਧਨਾ) ਬਿਲ, 2007 ਪਾਸ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਸਦਨ .....

**ਸ਼੍ਰੀ ਬ੍ਰਹਮ ਮਹਿੰਦਰਾ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ।

**ਮਾਨਯੋਗ ਸਪੀਕਰ** : ਬਿਲ ਪਾਸ ਹੋ ਗਏ, ਹੁਣ ਹੋਰ ਕੋਈ ਬਿਜ਼ਨਿਸ ਨਹੀਂ ਹੈ।

**ਸ਼੍ਰੀ ਬ੍ਰਹਮ ਮਹਿੰਦਰਾ** : ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਆਪਾਂ ਪੰਜਾਬ ਨਾਲ ਸਬੰਧਤ ਟੈਕਸ, ਵੈਟ ਨੂੰ ਵਧਾਉਣ ਲਈ ਜੋ ਬਿਲ ਲਿਆਂਦੇ ਹਨ, ਆਪਾਂ ਉਸ ਦੇ ਵਿਚ ਹਾਊਸ ਦੀ ਪਰੰਪਰਾ ਨੂੰ ਅਤੇ ਵਿਧੀ ਨੂੰ ਉਚੀ ਕਰੀਏ। ਇਹ ਬਿਲ ਅੱਜ ਟੇਬਲ ਤੇ ਦਿੱਤੇ ਗਏ ਹਨ। ਅੱਗੇ ਤੋਂ ਆਪਾਂ ਇਹ ਕਰ ਲਈਏ ਕਿ ਬਿਲ ਇੱਕ ਦਿਨ ਪਹਿਲਾਂ ਆ ਜਾਇਆ ਕਰਨ ਤਾਂ ਕਿ ਮੈਂਬਰਾਂ ਨੂੰ ਡਿਸਕਸ਼ਨ ਕਰਨ ਦਾ ਮੌਕਾ ਮਿਲ ਜਾਵੇ।

**ਮਾਨਯੋਗ ਸਪੀਕਰ** : ਇਹ ਜਿਹੜੀ ਤੁਹਾਡੀ ਪਰਪੋਜ਼ਲ ਹੈ, ਉਸ ਤੇ ਵਿਚਾਰ ਕਰ ਲਵਾਂਗੇ।

**ਸਹਿਕਾਰਤਾ, ਸੈਨਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ (ਕੈਪਟਨ ਕੰਵਲਜੀਤ ਸਿੰਘ)** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ਸਪੀਕਰ ਸਾਹਿਬ, ਬੜੇ ਜ਼ੋਰ ਸ਼ੋਰ ਦੇ ਨਾਲ ਕਿਹਾ ਗਿਆ ਕਿ ਬਹਿਸ ਕਰਵਾ ਲਵੋ ਅਤੇ ਬਹਿਸ ਦਾ ਮੌਕਾ ਮਿਲ ਗਿਆ ਹੈ। ਸਪੀਕਰ ਸਾਹਿਬ, ਸੀ.ਐਮ. ਸਹਿਬ ਨੇ ਟੈਕਸੇਸ਼ਨ ਦੇ ਚਾਰ ਬੜੇ ਇੰਪਾਰਟੈਂਟ ਬਿਲ ਮੂਵ ਕੀਤੇ ਹਨ। ਉਨ੍ਹਾਂ ਦੇ ਉਪਰ ਸਾਰੀ ਗੌਰਮਿੰਟ ਦੀ ਟੈਕਸੇਸ਼ਨ ਦੀ ਪਾਲਿਸੀ, ਗੌਰਮਿੰਟ ਦੀ ਇਕਾਨਮੀ ਫਿਲਾਸਫੀ ਅਤੇ ਇਕਾਨਮੀ ਰਿਵਾਈਵਲ ਦੇ ਉੱਤੇ ਵਿਰੋਧੀ ਧਿਰ ਵਲੋਂ ਬੜੀ ਡੱਟ ਕੇ ਬਹਿਸ ਕਰ ਲੈਣੀ ਚਾਹੀਦੀ ਸੀ ਪਰ ਸਪੀਕਰ ਸਾਹਿਬ, ਇਹ ਕਰਨ ਤਾਂ ਜੇਕਰ ਇਹ ਤਿਆਰੀ ਕਰਕੇ ਆਉਣ। ਬਹਿਸ ਤਾਂ ਕਰਨ ਜੇਕਰ ਇਨ੍ਹਾਂ ਨੂੰ ਪੰਜਾਬ ਦੇ ਨਾਲ ਪ੍ਰੇਮ ਹੋਵੇ। ਇਨ੍ਹਾਂ ਕੋਲ ਸਿਵਾਏ ਰੌਲਾ ਰੱਪਾ ਪਾਉਣ ਤੋਂ ਕੁਝ ਨਹੀਂ ਹੈ। ਇਨ੍ਹਾਂ ਬਿਲਾਂ ਦੇ ਉਪਰ ਇਨ੍ਹਾਂ ਵਲੋਂ ਬਹਿਸ ਵਿੱਚ ਹਿੱਸਾ ਨਾ ਲੈਣ ਦਾ ਇੱਕੋ ਸੰਕੇਤ ਹੈ ਕਿ They are not interested in the proceedings of the House. They are not interested in the affairs of Punjab. ਇਹ ਗੱਲ ਜ਼ਰੂਰ ਨੋਟ ਕਰ ਲੈਣਾ।

**ਮਾਨਯੋਗ ਸਪੀਕਰ** : ਅੱਜ ਦਾ ਜਿਹੜਾ ਬਿਜ਼ਨਿਸ ਹੈ ਉਹ ਖਤਮ ਹੋ ਗਿਆ ਹੈ। ਹੁਣ ਸਦਨ ਵੀਰਵਾਰ, ਮਿਤੀ 20 ਦਸੰਬਰ, 2007 ਦੇ 10.00 ਵਜੇ ਸਵੇਰ ਤੱਕ ਸਥੱਗਿਤ ਹੁੰਦਾ ਹੈ।

| |
|---|
| * 12.11 ਵਜੇ ਬਾਅਦ ਦੁਪਹਿਰ |

(ਇਸ* ਉਪ੍ਰੰਤ ਸਦਨ ਵੀਰਵਾਰ, ਮਿਤੀ 20 ਦਸੰਬਰ, 2007 ਦੇ 10.00 ਵਜੇ ਸਵੇਰ ਤੱਕ ਸਥੱਗਿਤ ਹੋ ਗਿਆ।)

———

## APPENDIX-I

## TO

## PUNJAB VIDHAN SABHA

## DEBATES

**Tuesday, the 18th December, 2007**

**Vol. III-No. 2**

## STARRED QUESTION AND ANSWER

### ਮਿਉਂਸਪਲ ਕਮੇਟੀ, ਮੋਗਾ ਵਿਚ ਕਰਮਚਾਰੀਆਂ ਦੀ ਗਿਣਤੀ

*258. **ਸ਼੍ਰੀ ਜੋਗਿੰਦਰ ਪਾਲ ਜੈਨ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਮਿਉਂਸਪਲ ਕਮੇਟੀ, ਮੋਗਾ ਵਿਚ ਕਰਮਚਾਰੀਆਂ ਦੀ ਸ਼੍ਰੇਣੀ-ਵਾਰ ਮੰਜ਼ੂਰਸ਼ੁਦਾ ਗਿਣਤੀ ਕਿੰਨੀ ਹੈ ਅਤੇ ਇਸ ਸਮੇਂ ਉੱਥੇ ਅਸਲ ਵਿਚ ਕਿੰਨੇ ਕਰਮਚਾਰੀ ਕੰਮ ਕਰ ਰਹੇ ਹਨ?

**ਸ਼੍ਰੀ ਮਨੋਰੰਜਨ ਕਾਲੀਆ** : ਨਗਰ ਕੌਂਸਲ, ਮੋਗਾ ਵਿਖੇ ਕੈਟਾਗਰੀ-ਵਾਈਜ਼ ਪ੍ਰਵਾਨਤ ਪੋਸਟਾਂ ਅਤੇ ਕੰਮ ਕਰ ਰਹੇ ਕਰਮਚਾਰੀਆਂ ਦੀ ਸੂਚਨਾ ਅਨੁਲੱਗ ਅਨੁਸਾਰ ਨਾਲ ਨੱਥੀ ਹੈ।

[ ਸਥਾਨਕ ਸਰਕਾਰ ਮੰਤਰੀ ]

## ਅਨੁਲੱਗ

ਨਗਰ ਕੌਂਸਲ, ਮੋਗਾ ਵਿਖੇ ਪ੍ਰਵਾਨਤ ਅਸਾਮੀਆਂ ਅਤੇ ਭਰੀਆਂ ਅਸਾਮੀਆਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :-

| ਲੜੀ ਨੰ: | ਪੋਸਟਾਂ ਦਾ ਨਾਂ | ਪ੍ਰਵਾਨਤ ਪੋਸਟਾਂ | ਭਰੀਆਂ ਪੋਸਟਾਂ |
|---|---|---|---|
| 1 | ਕਾਰਜ ਸਾਧਕ ਅਫਸਰ | 1 | 1 |
| 2 | ਮਿਉਂਸਪਲ ਇੰਜੀਨੀਅਰ | 1 | 1 |
| 3 | ਸਹਾਇਕ ਮਿਉਂਸਪਲ ਇੰਜੀਨੀਅਰ | 2 | – |
| 4 | ਸੁਪਰਡੰਟ | 2 | – |
| 5 | ਪੀ.ਏ.-ਕਮ-ਸੁਪਰਡੰਟ | 1 | – |
| 6 | ਇੰਸਪੈਕਟਰ | 7 | 2 |
| 7 | ਸੈਨੇਟਰੀ ਇੰਸਪੈਕਟਰ | 2 | 2 |
| 8 | ਜੂਨੀਅਰ ਇੰਜੀਨੀਅਰ (ਸਿਵਲ) | 2 | 1 |
| 9 | ਜੂਨੀਅਰ ਇੰਜੀਨੀਅਰ (ਮਕੈਨੀਕਲ) | 1 | 1 |
| 10 | ਜੂਨੀਅਰ ਇੰਜੀਨੀਅਰ (ਇਲੈਕਟਰੀਕਲ) | 1 | – |
| 11 | ਲੇਖਾਕਾਰ | 2 | 2 |
| 12 | ਸਹਾਇਕ ਮੰਡਲ ਅਫਸਰ | – | 1 |
| 13 | ਫਾਇਰ ਸਟੇਸ਼ਨ ਅਫਸਰ | 1 | 1 |
| 14 | ਸਬ ਫਾਇਰ ਅਫਸਰ | 2 | 2 |
| 15 | ਕਲਰਕ | 54 | 51 |
| 16 | ਪੰਪ ਓਪਰੇਟਰ | 20 | 20 |
| 17 | ਮੀਟਰ ਰੀਡਰ | 2 | 2 |
| 18 | ਸੁਪਰਵਾਈਜ਼ਰ | 1 | 1 |
| 19 | ਫੀਡਰ | 1 | 1 |

| ਲੜੀ ਨੰ: | ਪੋਸਟਾਂ ਦਾ ਨਾਂ | ਪ੍ਰਵਾਨਤ ਪੋਸਟਾਂ | ਭਰੀਆਂ ਪੋਸਟਾਂ |
|---|---|---|---|
| 20 | ਇਲੈਕਟ੍ਰੀਸ਼ੀਅਨ | 1 | 1 |
| 21 | ਲੀਡਿੰਗ ਫਾਇਰਮੈਨ | 1 | 1 |
| 22 | ਫਾਇਰਮੈਨ | 1 | 1 |
| 23 | ਡਰਾਈਵਰ | 7 | 5 |
| 24 | ਸੇਵਾਦਾਰ | 24 | 23 |
| 25 | ਫੀਟਰਕੁਲੀ | 2 | 2 |
| 26 | ਸੀਵਰਮੈਨ | 34 | 34 |
| 27 | ਸਫਾਈ ਸੇਵਕ | 219 | 209 |
| 28 | ਮਾਲੀ | 7 | 7 |
| 29 | ਬੇਲਦਾਰ | 7 | 7 |
| 30 | ਚੌਂਕੀਦਾਰ | 1 | 1 |
| 31 | ਮਾਲੀ-ਕਮ-ਚੌਂਕੀਦਾਰ | 7 | 7 |
| 32 | ਪੰਪ ਅਟੈਂਡੈਂਟ | 1 | 1 |
| 33 | ਸੈਨੇਟਰੀ ਪੈਟਰੋਲ | 1 | – |
| 34 | ਮਲੇਰੀਆ ਗੈਂਗ | 5 | 5 |

---

# APPENDIX-II

# TO

# PUNJAB VIDHAN SABHA

# DEBATES

*Tuesday, the 18th December, 2007*

*Vol. III-No. 2*

## UN STARRED QUESTION AND ANSWER

ਜ਼ਿਲ੍ਹਾ ਪ੍ਰਸ਼ਾਸਨ ਨਵਾਂਸ਼ਹਿਰ ਦੀਆਂ ਆਸਾਮੀਆਂ ਦੀ ਸ਼੍ਰੇਣੀ-ਵਾਰ ਗਿਣਤੀ

**63. ਸਰਦਾਰ ਜਤਿੰਦਰ ਸਿੰਘ ਕਰੀਹਾ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਪ੍ਰਸ਼ਾਸਨ ਨਵਾਂਸ਼ਹਿਰ ਦੇ ਵੱਖ ਵੱਖ ਦਫ਼ਤਰਾਂ ਵਿੱਚ ਸੁਪਰਡੰਟਾਂ, ਸਹਾਇਕਾਂ ਅਤੇ ਦਰਜਾ-IV ਆਦਿ ਦੀਆਂ ਮਨਜ਼ੂਰਸ਼ੁਦਾ ਅਸਾਮੀਆਂ ਦੀ ਸ਼੍ਰੇਣੀ-ਵਾਰ ਗਿਣਤੀ ਕਿੰਨੀ ਕਿੰਨੀ ਹੈ ਅਤੇ ਇਸ ਸਮੇਂ ਖਾਲੀ ਪਈਆਂ ਅਸਾਮੀਆਂ ਦੀ ਗਿਣਤੀ ਕਿੰਨੀ ਹੈ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਜ਼ਿਲ੍ਹਾ ਪ੍ਰਸ਼ਾਸਨ, ਨਵਾਂਸ਼ਹਿਰ ਦੇ ਵੱਖ ਵੱਖ ਦਫ਼ਤਰਾਂ ਵਿੱਚ ਸ਼੍ਰੇਣੀ-ਵਾਰ ਸੁਪਰਡੰਟਾਂ, ਸਹਾਇਕਾਂ ਅਤੇ ਦਰਜਾ-IV ਆਦਿ ਦੀਆਂ ਮਨਜ਼ੂਰਸ਼ੁਦਾ ਅਸਾਮੀਆਂ ਅਤੇ ਇਸ ਸਮੇਂ ਖਾਲੀ ਪਈਆਂ ਅਸਾਮੀਆਂ ਦੀ ਗਿਣਤੀ ਨਾਲ ਨੱਥੀ ਅਨੁਲੱਗ ਅਨੁਸਾਰ ਹੈ।

# ਅਨੁਲੱਗ

| ਲੜੀ ਨੰ: | ਅਸਾਮੀ ਦਾ ਨਾਂ | ਮਨਜ਼ੂਰ ਸ਼ੁਦਾ ਅਸਾਮੀਆਂ | ਖਾਲੀ ਅਸਾਮੀਆਂ |
|---|---|---|---|
| 1) | ਡਿਪਟੀ ਕਮਿਸ਼ਨਰ, ਨਵਾਂ ਸ਼ਹਿਰ | | |
| 1. | ਸੁਪਰਡੰਟ ਗਰੇਡ-1 | 1 | 1 |
| 2. | ਸੁਪਰਡੰਟ ਗਰੇਡ-2 | 2 | 0 |
| 3. | ਸਹਾਇਕ | 13 | 0 |
| 4. | ਸੇਵਾਦਾਰ | 35 | 6 |
| 5. | ਸਵੀਪਰ | 4 | 0 |
| 6. | ਚੌਕੀਦਾਰ | 1 | 0 |
| 2) | ਸੀਨੀਅਰ ਪੁਲਿਸ ਕਪਤਾਨ | | |
| 1. | ਸੁਪਰਡੰਟ | 0 | 0 |
| 2. | ਸਹਾਇਕ | 0 | 0 |
| 3. | ਦਰਜਾ-4 | 9 | 4 |
| 4. | ਧੋਬੀ | 2 | 2 |
| 5. | ਮਾਲੀ | 3 | 3 |
| 3) | ਵਧੀਕ ਡਿਪਟੀ ਕਮਿਸ਼ਨਰ (ਵਿਕਾਸ) | | |
| 1. | ਸੁਪਰਡੰਟ | 1 | 0 |
| 2. | ਸਹਾਇਕ | 4 | 4 |
| 3. | ਸੇਵਾਦਾਰ | 0 | 0 |
| 4) | ਕਾਰਜਕਾਰੀ ਇੰਜੀਨੀਅਰ, ਵਾਟਰ ਸਪਲਾਈ ਅਤੇ ਸੈਨੀਟੇਸ਼ਨ (ਪਜਸ), ਮੰਡਲ | | |
| 1. | ਸੁਪਰਡੰਟ | 0 | 0 |
| 2. | ਸਹਾਇਕ | 0 | 0 |
| 3. | ਸੇਵਾਦਾਰ | 7 | 1 |
| 4. | ਸਵੀਪਰ | 4 | 3 |
| 5) | ਜ਼ਿਲ੍ਹਾ ਕੰਟਰੋਲਰ ਖੁਰਾਕ ਸਿਵਲ ਸਪਲਾਈ ਅਤੇ ਖਪਤਕਾਰ ਮਾਮਲੇ | | |
| 1. | ਸੁਪਰਡੰਟ | 1 | 1 |
| 2. | ਸਹਾਇਕ | 0 | 0 |
| 3. | ਸੇਵਾਦਾਰ | 4 | 0 |
| 4. | ਚੌਕੀਦਾਰ | 4 | 0 |

[ ਮੁੱਖ ਮੰਤਰੀ ]

6) ਜ਼ਿਲ੍ਹਾ ਸਮਾਜਿਕ ਸੁਰੱਖਿਆ ਅਫਸਰ

| | | | |
|---|---|---|---|
| 1. | ਸੁਪਰਡੰਟ | 1 | 1 |
| 2. | ਸਹਾਇਕ | 1 | 0 |
| 3. | ਸੇਵਾਦਾਰ | 1 | 0 |

7) ਜ਼ਿਲ੍ਹਾ ਸੈਨਿਕ ਭਲਾਈ ਦਫਤਰ

| | | | |
|---|---|---|---|
| 1. | ਸੁਪਰਡੰਟ | 1 | 0 |
| 2. | ਸਹਾਇਕ | 1 | 0 |
| 3. | ਸੇਵਾਦਾਰ | 1 | 0 |
| 4. | ਸਫਾਈ ਸੇਵਕ | 1 | 0 |

8) ਉਪ ਅਰਥ ਅਤੇ ਅੰਕੜਾ ਸਲਾਹਕਾਰ

| | | | |
|---|---|---|---|
| 1. | ਸੁਪਰਡੰਟ | 0 | 0 |
| 2. | ਸਹਾਇਕ | 0 | 0 |
| 3. | ਸੇਵਾਦਾਰ | 2 | 0 |

9) ਜਨਰਲ ਮੈਨੇਜਰ, ਜ਼ਿਲ੍ਹਾ ਉਦਯੋਗ ਕੇਂਦਰ,

| | | | |
|---|---|---|---|
| 1. | ਸੁਪਰਡੰਟ | 0 | 0 |
| 2. | ਸਹਾਇਕ | 2 | 2 |
| 3. | ਸੇਵਾਦਾਰ | 8 | 5 |

10) ਉਪ ਰਜਿਸਟਰਾਰ, ਸਹਿਕਾਰੀ ਸਭਾਵਾਂ

| | | | |
|---|---|---|---|
| 1. | ਸੁਪਰਡੰਟ | 1 | 0 |
| 2. | ਸਹਾਇਕ | 1 | 0 |
| 3. | ਸੇਵਾਦਾਰ | 5 | 5 |

11) ਮੰਡਲ ਭੂਮੀ ਰੱਖਿਆ ਅਫਸਰ

| | | | |
|---|---|---|---|
| 1. | ਸੁਪਰਡੰਟ | 0 | 0 |
| 2. | ਸਹਾਇਕ | 3 | 1 |
| 3. | ਸੇਵਾਦਾਰ | 8 | 2 |
| 4. | ਚੌਕੀਦਾਰ | 3 | 2 |
| 5. | ਡਾਕ ਰਨਰ | 1 | 1 |

12) ਡਿਪਟੀ ਡਾਇਰੈਕਟਰ, ਪਸ਼ੂ ਪਾਲਣ

| | | | |
|---|---|---|---|
| 1. | ਸੁਪਰਡੰਟ | 0 | 0 |
| 2. | ਸਹਾਇਕ | 1 | 0 |
| 3. | ਸੇਵਾਦਾਰ | 78 | 18 |

13) ਜਨਰਲ ਮੈਨੇਜਰ, ਪੰਜਾਬ ਰੋਡਵੇਜ

| | | | |
|---|---|---|---|
| 1. | ਸੁਪਰਡੰਟ | 1 | 0 |
| 2. | ਸਹਾਇਕ | 3 | 0 |
| 3. | ਸੇਵਾਦਾਰ | 4 | 0 |
| 4. | ਸਵੀਪਰ | 6 | 0 |

14) ਜ਼ਿਲ੍ਹਾ ਮੈਨੇਜਰ, ਮਾਰਕਫੈਡ

| | | | |
|---|---|---|---|
| 1. | ਸੁਪਰਡੰਟ | 1 | 1 |
| 2. | ਸਹਾਇਕ | 3 | 1 |
| 3. | ਸੇਵਾਦਾਰ | 3 | 1 |
| 4. | ਚੌਕੀਦਾਰ | 2 | 0 |

15) ਜ਼ਿਲ੍ਹਾ ਪ੍ਰੋਗਰਾਮ ਅਫਸਰ, (ਆਈ.ਸੀ.ਡੀ.ਐਸ)

| | | | |
|---|---|---|---|
| 1. | ਸੁਪਰਡੰਟ | 1 | 1 |
| 2. | ਸਹਾਇਕ | 1 | 1 |
| 3. | ਸੇਵਾਦਾਰ | 1 | 0 |

16) ਬਾਲ ਵਿਕਾਸ ਪ੍ਰੋਜੈਕਟ ਅਫਸਰ

| | | | |
|---|---|---|---|
| 1. | ਸੁਪਰਡੰਟ | 0 | 0 |
| 2. | ਸਹਾਇਕ | 5 | 2 |
| 3. | ਸੇਵਾਦਾਰ | 5 | 0 |
| 4. | ਚੌਕੀਦਾਰ | 5 | 2 |

17) ਪ੍ਰਿੰਸੀਪਲ, ਉਦਯੋਗਿਕ ਸਿਖਲਾਈ ਸੰਸਥਾ

| | | | |
|---|---|---|---|
| 1. | ਸੁਪਰਡੰਟ | 1 | 1 |
| 2. | ਸਹਾਇਕ | 2 | 1 |
| 3. | ਸੇਵਾਦਾਰ | 5 | 0 |
| 4. | ਚੌਕੀਦਾਰ | 6 | 3 |
| 5. | ਮਾਲੀ | 3 | 2 |
| 6. | ਸਫਾਈ ਸੇਵਕ | 3 | 1 |

18) ਜ਼ਿਲ੍ਹਾ ਮੈਨੇਜਰ ਪਨਸਪ

| | | | |
|---|---|---|---|
| 1. | ਸੁਪਰਡੰਟ | 1 | 0 |
| 2. | ਸਹਾਇਕ | 7 | 2 |
| 3. | ਸੇਵਾਦਾਰ/ਚੌਕੀਦਾਰ | 27 | 6 |

19) ਮੁੱਖ ਖੇਤੀਬਾੜੀ ਅਫਸਰ

| | | | |
|---|---|---|---|
| 1. | ਸੁਪਰਡੰਟ | 1 | 1 |

[ ਮੁੱਖ ਮੰਤਰੀ ]

| | | | |
|---|---|---|---|
| 2. | ਸਹਾਇਕ | 3 | 1 |
| 3. | ਸੇਵਾਦਾਰ | 3 | 1 |
| 4. | ਚੌਕੀਦਾਰ | 2 | 1 |

20) ਨਗਰ ਕੌਂਸਲ, ਨਵਾਂਸ਼ਹਿਰ

| | | | |
|---|---|---|---|
| 1. | ਸੁਪਰਡੰਟ | 1 | 1 |
| 2. | ਸਹਾਇਕ | 0 | 0 |
| 3. | ਸੇਵਾਦਾਰ | 11 | 0 |
| 4. | ਜਮ੍ਹਾਦਾਰ | 4 | 0 |
| 5. | ਸਫਾਈ ਸੇਵਕ | 94 | 0 |
| 6. | ਸੀਵਰਮੈਨ | 3 | 0 |
| 7. | ਬੇਲਦਾਰ | 1 | 0 |
| 8. | ਚੌਕੀਦਾਰ | 1 | 0 |
| 9. | ਮਾਲੀ | 3 | 0 |
| 10. | ਲੇਬਰਮੈਨ | 1 | 0 |
| 11. | ਟਰਾਲੀਮੈਨ | 7 | 0 |

21) ਨਗਰ ਕੌਂਸਲ, ਰਾਹੋਂ

| | | | |
|---|---|---|---|
| 1. | ਸੁਪਰਡੰਟ | 0 | 0 |
| 2. | ਸਹਾਇਕ | 0 | 0 |
| 3. | ਸੇਵਾਦਾਰ | 3 | 0 |
| 4. | ਸਫਾਈ ਸੇਵਕ | 9 | 0 |
| 5. | ਸਫਾਈ ਸੇਵਕ (ਪਾਰਟ ਟਾਈਮ) | 11 | 0 |
| 6. | ਜਮ੍ਹਾਦਾਰ ਸਫਾਈ | 1 | 0 |

22. ਨਗਰ ਕੌਂਸਲ, ਬਲਾਚੌਰ

| | | | |
|---|---|---|---|
| 1. | ਸੁਪਰਡੰਟ | 0 | 0 |
| 2. | ਸਹਾਇਕ | 0 | 0 |
| 3. | ਸੇਵਾਦਾਰ | 11 | 0 |

23. ਨਗਰ ਕੌਂਸਲ, ਬੰਗਾ

| | | | |
|---|---|---|---|
| 1. | ਸੁਪਰਡੰਟ | 0 | 0 |
| 2. | ਸਹਾਇਕ | 0 | 0 |
| 3. | ਸੇਵਾਦਾਰ | 3 | 0 |
| 4. | ਮਾਲੀ | 1 | 0 |
| 5. | ਬੇਲਦਾਰ | 1 | 0 |

| | | | |
|---|---|---|---|
| 6. | ਸਫਾਈ ਸੇਵਕ | 39 | 0 |
| **24. ਵਣ ਰੇਂਜ ਅਫਸਰ** | | | |
| 1. | ਸੁਪਰਡੰਟ | 0 | 0 |
| 2. | ਸਹਾਇਕ | 0 | 0 |
| 3. | ਸੇਵਾਦਾਰ | 1 | 1 |
| 4. | ਚੌਕੀਦਾਰ | 1 | 1 |
| 5. | ਮਾਲੀ | 1 | 1 |
| 6. | ਸਵੀਪਰ | 1 | 1 |
| **25) ਕਾਰਜਕਾਰੀ ਇੰਜੀ: (ਸ), ਮੰਡੀ ਬੋਰਡ** | | | |
| 1. | ਸੁਪਰਡੰਟ | 1 | 0 |
| 2. | ਸਹਾਇਕ | 4 | 0 |
| 3. | ਸੇਵਾਦਾਰ | 8 | 6 |
| **26) ਸਹਾਇਕ ਆਬਕਾਰੀ ਤੇ ਕਰ ਕਮਿਸ਼ਨਰ** | | | |
| 1. | ਸੁਪਰਡੰਟ | 0 | 0 |
| 2. | ਸਹਾਇਕ | 1 | 1 |
| 3. | ਸੇਵਾਦਾਰ (ਆਬਕਾਰੀ ਤੇ ਕਰ ਸਾਥੀ) | 19 | 13 |
| **27) ਡਿਪਟੀ ਡਾਇਰੈਕਟਰ, ਡੇਅਰੀ ਵਿਕਾਸ** | | | |
| 1. | ਸੁਪਰਡੰਟ | 0 | 0 |
| 2. | ਸਹਾਇਕ | 3 | 1 |
| 3. | ਸੇਵਾਦਾਰ | 1 | 1 |
| 4. | ਸਵੀਪਰ-ਕਮ-ਚੌਕੀਦਾਰ | 1 | 0 |
| **28) ਕਾਰਜਕਾਰੀ ਇੰਜੀਨੀਅਰ, ਪੰਚਾਇਤੀ ਰਾਜ** | | | |
| 1. | ਸੁਪਰਡੰਟ | 1 | 1 |
| 2. | ਸਹਾਇਕ | 1 | 1 |
| 3. | ਸੇਵਾਦਾਰ | 4 | 4 |
| **29) ਸਿਵਲ ਸਰਜਨ** | | | |
| 1. | ਸੁਪਰਡੰਟ | 0 | 0 |
| 2. | ਸਹਾਇਕ | 0 | 0 |
| 3. | ਦਰਜਾ-4 | 0 | 0 |
| **30) ਕਾਰਜਕਾਰੀ ਇੰਜੀ: ਪ੍ਰਾਤਕ ਮੰਡਲ ਲੋ.ਨਿ.ਵਿ. (ਭ ਤੇ ਮ)** | | | |
| 1. | ਸੁਪਰਡੰਟ | 0 | 0 |

[ ਮੁੱਖ ਮੰਤਰੀ ]

| | | | |
|---|---|---|---|
| 2. | ਸਹਾਇਕ | 3 | 2 |
| 3. | ਸੇਵਾਦਾਰ | 0 | 0 |

31) ਸਹਾਇਕ ਡਾਇਰੈਕਟਰ ਬਾਗਬਾਨੀ

| | | | |
|---|---|---|---|
| 1. | ਸੁਪਰਡੰਟ | 0 | 0 |
| 2. | ਸਹਾਇਕ | 0 | 0 |
| 3. | ਸੇਵਾਦਾਰ | 2 | 2 |
| 4. | ਬੇਲਦਾਰ | 9 | 0 |
| 5. | ਚੌਕੀਦਾਰ | 1 | 1 |

32) ਜ਼ਿਲ੍ਹਾ ਟਰਾਂਸਪੋਰਟ ਅਫਸਰ

| | | | |
|---|---|---|---|
| 1. | ਸੁਪਰਡੰਟ | 0 | 0 |
| 2. | ਸਹਾਇਕ | 0 | 0 |
| 3. | ਸੇਵਾਦਾਰ | 1 | 1 |
| 4. | ਚੌਕੀਦਾਰ | 1 | 1 |

33) ਜ਼ਿਲ੍ਹਾ ਮੰਡੀ ਅਫਸਰ

| | | | |
|---|---|---|---|
| 1. | ਸੁਪਰਡੰਟ | 1 | 0 |
| 2. | ਸਹਾਇਕ | 8 | 0 |
| 3. | ਸੇਵਾਦਾਰ | 1 | 0 |

34) ਜ਼ਿਲ੍ਹਾ ਸਿੱਖਿਆ ਅਫਸਰ, (ਐ: ਐ:)

| | | | |
|---|---|---|---|
| 1. | ਸੁਪਰਡੰਟ | 1 | 1 |
| 2. | ਸਹਾਇਕ | 0 | 0 |
| 3. | ਸੇਵਾਦਾਰ | 4 | 3 |
| 4. | ਚੌਕੀਦਾਰ | 1 | 1 |
| 5. | ਸਫਾਈ ਸੇਵਕ | 1 | 1 |

35) ਜ਼ਿਲ੍ਹਾ ਸਿੱਖਿਆ ਅਫਸਰ (ਸ.ਸ.)

| | | | |
|---|---|---|---|
| 1. | ਸੁਪਰਡੰਟ | 0 | 0 |
| 2. | ਸਹਾਇਕ | 0 | 0 |
| 3. | ਸੇਵਾਦਾਰ | 0 | 0 |
| 4. | ਚੌਕੀਦਾਰ | 0 | 0 |
| 5. | ਸਫਾਈ ਸੇਵਕ | 0 | 0 |

36) ਜ਼ਿਲ੍ਹਾ ਖੇਡ ਅਫਸਰ

| | | | |
|---|---|---|---|
| 1. | ਸੁਪਰਡੰਟ | 0 | 0 |
| 2. | ਸਹਾਇਕ | 1 | 1 |

| | | | |
|---|---|---|---|
| 3. | ਸੇਵਾਦਾਰ | 0 | 0 |

37) ਜ਼ਿਲ੍ਹਾ ਵਿਕਾਸ ਤੇ ਪੰਚਾਇਤ ਅਫਸਰ

| | | | |
|---|---|---|---|
| 1. | ਸੁਪਰਡੰਟ | 5 | 0 |
| 2. | ਸਹਾਇਕ | 0 | 0 |
| 3. | ਸੇਵਾਦਾਰ | 24 | 8 |
| 4. | ਚੌਕੀਦਾਰ | 5 | 1 |

38) ਮਾਰਕੀਟ ਕਮੇਟੀ, ਨਵਾਂਸ਼ਹਿਰ

| | | | |
|---|---|---|---|
| 1. | ਸੁਪਰਡੰਟ | 1 | 0 |
| 2. | ਸਹਾਇਕ | 0 | 0 |
| 3. | ਸੇਵਾਦਾਰ | 16 | 0 |

39) ਮਾਰਕੀਟ ਕਮੇਟੀ, ਬੰਗਾ

| | | | |
|---|---|---|---|
| 1. | ਸੁਪਰਡੰਟ | 0 | 0 |
| 2. | ਸਹਾਇਕ | 0 | 0 |
| 3. | ਸੇਵਾਦਾਰ | 3 | 1 |
| 4. | ਮਾਲੀ-ਕਮ-ਚੌਕੀਦਾਰ | 2 | 0 |

40) ਮਾਰਕੀਟ ਕਮੇਟੀ, ਬਲਾਚੌਰ

| | | | |
|---|---|---|---|
| 1. | ਸੁਪਰਡੰਟ | 0 | 0 |
| 2. | ਸਹਾਇਕ | 0 | 0 |
| 3. | ਸੇਵਾਦਾਰ | 4 | 0 |
| 4. | ਮਾਲੀ-ਕਮ-ਚੌਕੀਦਾਰ | 1 | 0 |
| 5. | ਸਵੀਪਰ | 1 | 0 |

41) ਜ਼ਿਲ੍ਹਾ ਭਲਾਈ ਅਫਸਰ

| | | | |
|---|---|---|---|
| 1. | ਸੁਪਰਡੰਟ | 0 | 0 |
| 2. | ਸਹਾਇਕ | 0 | 0 |
| 3. | ਸੇਵਾਦਾਰ | 2 | 0 |

42) ਜ਼ਿਲ੍ਹਾ ਪ੍ਰੀਸ਼ਦ

| | | | |
|---|---|---|---|
| 1. | ਸੁਪਰਡੰਟ | 1 | 0 |
| 2. | ਸਹਾਇਕ | 0 | 0 |
| 3. | ਸੇਵਾਦਾਰ | 2 | 2 |
| 4. | ਮਾਲੀ-ਕਮ-ਚੌਕੀਦਾਰ | 1 | 1 |
| 5. | ਸਫਾਈ ਕਰਮਚਾਰੀ | 9 | 7 |

[ ਮੁੱਖ ਮੰਤਰੀ ]

43) ਜ਼ਿਲ੍ਹਾ ਭਾਸ਼ਾ ਅਫਸਰ

| | | | |
|---|---|---|---|
| 1. | ਸੁਪਰਡੰਟ | 0 | 0 |
| 2. | ਸਹਾਇਕ | 0 | 0 |
| 3. | ਸੇਵਾਦਾਰ | 0 | 0 |

44) ਜ਼ਿਲ੍ਹਾ ਖਜ਼ਾਨਾ ਅਫਸਰ

| | | | |
|---|---|---|---|
| 1. | ਸੁਪਰਡੰਟ | 1 | 1 |
| 2. | ਸਹਾਇਕ | 4 | 3 |
| 3. | ਸੇਵਾਦਾਰ | 3 | 1 |

45) ਜ਼ਿਲ੍ਹਾ ਬੱਚਤ ਅਫਸਰ

| | | | |
|---|---|---|---|
| 1. | ਸੁਪਰਡੰਟ | 0 | 0 |
| 2. | ਸਹਾਇਕ | 0 | 0 |
| 3. | ਸੇਵਾਦਾਰ | 0 | 0 |

# APPENDIX-III
# TO
# PUNJAB VIDHAN SABHA
# DEBATES

*Tuesday, the 18th December, 2007*

*Vol. III-No. 2*

## STARRTED QUESTION AND ANSWER

## ਮਿਉਂਸਪਲ ਕਮੇਟੀ, ਮੋਗਾ ਦੀ ਆਮਦਨ

*257. **ਸ਼੍ਰੀ ਜੋਗਿੰਦਰ ਪਾਲ ਜੈਨ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਵਿੱਤੀ ਸਾਲ 2006-07 ਦੇ ਦੌਰਾਨ ਮੋਗਾ ਮਿਉਂਸਿਪਲ ਕਮੇਟੀ ਦੀ ਕੁੱਲ ਆਮਦਨ ਕਿੰਨੀ ਸੀ;

(ਅ) ਕੀ ਇਹ ਠੀਕ ਹੈ ਕਿ ਸਾਲ 2006-07 ਦੇ ਦੌਰਾਨ ਮੋਗਾ ਮਿਉਂਸਿਪਲ ਕਮੇਟੀ ਦੀ ਸਾਲਾਨਾ ਆਮਦਨ ਰਾਜ ਵਿੱਚ ਦੂਜੇ ਨੰਬਰ ਤੇ ਸੀ;

(ੲ) ਮਿਉਂਸਿਪਲ ਕਮੇਟੀ, ਮੋਗਾ ਦੁਆਰਾ ਮਾਰਚ, 2007 ਤੋਂ ਲੈ ਕੇ ਮਿਤੀ ਅੰਤ ਤੱਕ ਦੇ ਸਮੇਂ ਦੌਰਾਨ ਸ਼ੁਰੂ ਕੀਤੇ ਗਏ ਨਵੇਂ ਵਿਕਾਸ ਪ੍ਰਾਜੈਕਟਾਂ ਦੇ ਵੇਰਵੇ ਕੀ ਹਨ?

**ਸ਼੍ਰੀ ਮਨੋਰੰਜਨ ਕਾਲੀਆ** : (ੳ) ਮਿਉਂਸਿਪਲ ਕਮੇਟੀ, ਮੋਗਾ ਦੀ ਸਾਲਾਨਾ ਆਮਦਨ ਵਿੱਤੀ ਸਾਲ 2006-07 ਦੌਰਾਨ 2101.39 ਲੱਖ ਰੁਪਏ ਸੀ।

(ਅ) ਨਹੀਂ ਜੀ।

(ੲ) ਮਿਉਂਸਿਪਲ ਕਮੇਟੀ, ਮੋਗਾ ਵੱਲੋਂ 1 ਮਾਰਚ, 2007 ਤੋਂ ਲੈ ਕੇ ਹੁਣ ਤੱਕ ਅੰਡਰਟੇਕ ਕੀਤੇ ਨਵੇਂ ਵਿਕਾਸ ਦੇ ਪ੍ਰੋਜੈਕਟਾਂ ਦਾ ਵੇਰਵਾ ਅਨੁਲੱਗ "ਕ" ਤੇ ਨਾਲ ਨੱਥੀ ਹੈ ਜੀ।

## ਅਨੁਲੱਗ-"ਕ"

| ਲੜੀ ਨੰ: | ਕੰਮ ਦਾ ਨਾਮ | ਤਖਮੀਨੇ ਦੀ ਰਕਮ (ਲੱਖਾਂ ਵਿੱਚ) |
|---|---|---|
| 1. | ਸਪਲਾਈ ਐਂਡ ਇਰੇਕਸਨ ਆਫ਼ ਮਸ਼ੀਨਰੀ ਫਾਰ ਪੰਪਿੰਗ ਸਟੇਸ਼ਨ ਐਟ ਬਹੋਲਾ ਰੋਡ | 7.97 |
| 2. | ਲੇਇੰਗ ਸੀਵਰ ਪਾਈਪ ਲਾਈਨ ਅਤੇ ਕੰਨਸਟ੍ਰਕਸ਼ਨ ਆਫ ਪੰਪ ਚੈਂਬਰ ਫਾਰ ਡਿਸਪੋਜ਼ਲ ਵਰਕਸ ਐਟ ਬਹੋਨਾ ਰੋਡ | 10.00 |
| 3. | ਪ੍ਰੋਵੀਜਨ ਆਫ ਜਰਲੇਟਰ ਸੈਟ ਐਂਡ ਸਟੈਂਡ ਬਾਇ ਪੰਪ ਸੈਟ ਐਟ ਜ਼ੀਰਾ ਰੋਡ ਡਿਸਪੋਜ਼ਲ ਵਰਕਸ | 5.65 |
| 4. | ਮੈਨਟੀਨੈਂਸ ਆਫ ਮਸ਼ੀਨਰੀ ਐਟ ਡਿਫਰੈਂਟ ਵਾਟਰ ਸਪਲਾਈ ਟਿਊਬਵੈਲਜ ਅਤੇ ਡਿਸਪੋਜਲ | 10.00 |
| 5. | ਰਿਪੇਅਰ ਆਫ ਆਰ.ਸੀ.ਸੀ. ਰਾਈਜਿੰਗ ਮੇਨ ਲਾਈਨ ਐਟ ਜੀਰਾ ਰੋਡ ਡਿਸਪੋਜ਼ਲ ਵਰਕਸ | 5.29 |
| 6. | ਰਿਪੇਅਰ ਐਂਡ ਮੈਨਟੀਨੈਂਸ ਆਫ ਵਾਟਰ/ ਸਪਲਾਈ ਡਿਸਟ੍ਰੀਬਿਊਸ਼ਨ ਸ਼ਿਸਟਮ ਇੰਨ ਮੋਗਾ ਸਿਟੀ | 10.00 |
| 7. | ਰਿਪੇਅਰ ਐਂਡ ਮੈਨਟੀਨੈਂਸ ਆਫ ਸੀਵਰੇਜ ਲਾਈਨਜ ਅਤੇ ਮੇਨਹੋਲ ਚੈਂਬਰਜ ਇੰਨ ਮੋਗਾ ਸਿਟੀ | 10.00 |
| 8. | ਡਿਸਿਲਟਿੰਗ ਆਫ ਸੀਵਰੇਜ ਲਾਈਨਜ ਇੰਨ ਡਿਫਰੈਂਟ ਪਾਰਟ ਆਫ ਸਿਟੀ | 4.70 |
| 9. | ਪ੍ਰੋਵਾਇੰਡਗ ਮਿਸਿੰਗ ਲਿੰਕਸ ਆਫ ਵਾਟਰ ਸਪਲਾਈ ਪਾਈਪ ਲਾਈਨ ਇੰਨ ਡਿਫਰੈਂਟ ਪਾਰਟ ਆਫ ਸਿਟੀ | 5.00 |
| 10. | ਰਿਪੇਅਰ ਐਂਡ ਮੈਨਟੀਨੈਂਸ ਆਫ ਮਿਊਂਸਿਪਲ ਕੁਆਰਟਰਜ ਐਟ ਨਾਰਥ ਐਂਡ ਸਾਊਥ ਡਿਸਪੋਜਲ | 2.18 |

| | | |
|---|---|---|
| 11. | ਮਥੁਰਾ ਪੁਰੀ ਵਾਰਡ ਨੰ: 2 ਵਿਖੇ ਧਰਮਸ਼ਾਲਾ ਦੀ ਉਸਾਰੀ (ਐਮ.ਪੀ. ਲੇਡ ਗ੍ਰਾਂਟ ਸਕੀਮ ਅਧੀਨ) | 0.40 |
| 12. | ਵਾਰਡ ਨੰ: 25 ਨਿਗਾਹਾ ਰੋਡ ਸਮਸ਼ਾਨਘਾਟ ਵਿੱਚ ਸਬਮਰਸੀਬਲ ਪੰਪ ਲਾਉਣਾ (ਐਮ.ਪੀ. ਲੇਡ ਗ੍ਰਾਂਟ ਸਕੀਮ ਅਧੀਨ) | 0.30 |
| 13. | ਕਨਸਟਰਕਸਨ ਆਫ ਗਉਸ਼ਾਲਾ ਬਿਲਡਿੰਗ ਰਾਮ ਕ੍ਰਿਸ਼ਨ ਸੂਦ ਸੁਸਾਇਟੀ ਮੋਗਾ (ਐਮ.ਪੀ. ਲੇਡ ਗ੍ਰਾਂਟ ਸਕੀਮ ਅਧੀਨ) | 0.50 |
| 14. | ਨਿਊ ਵਿਸ਼ਵਕਰਮਾ ਵੈਲਫੇਅਰ ਸੁਸਾਇਟੀ ਲਈ ਬਿਲਡਿੰਗ ਦੀ ਉਸਾਰੀ (ਐਮ.ਪੀ. ਲੇਡ ਗ੍ਰਾਟ ਸਕੀਮ ਅਧੀਨ) | 0.50 |
| 15. | ਬਾਬਾ ਮਲ ਸਿੰਘ ਸੋਸ਼ਲ ਵੈਲਫੇਅਰ ਸੁਸਾਇਟੀ ਅਤੇ ਸਪੋਰਟਸ ਕਲਬ ਲਈ ਜਿੰਮ ਦਾ ਸਮਾਨ (ਐਮ.ਪੀ. ਲੇਡ ਗ੍ਰਾਂਟ ਸਕੀਮ ਅਧੀਨ) | 1.00 |
| 16. | ਵਾਰਡ ਨੰ: 1 ਸੋਢੀ ਨਗਰ ਵਿਖੇ ਪਾਰਕ ਦੀ ਡਿਵੈਲਪਮੈਂਟ ਕਰਨਾ (ਐਮ.ਪੀ. ਲੇਡ ਗ੍ਰਾਂਟ ਸਕੀਮ ਅਧੀਨ) | 2.00 |
| 17. | ਜਿੰਮ ਦਾ ਸਮਾਨ ਰਾਮ ਗੜੀਆ ਯੂਥ ਆਰਗੇਨਾਈਜੇਸ਼ਨ ਕਲੱਬ ਲਈ (ਐਮ.ਪੀ. ਲੇਡ ਗ੍ਰਾਂਟ ਸਕੀਮ ਅਧੀਨ) | 1.00 |
| 18. | ਗੁਰੂ ਨਾਨਕ ਸਪੋਰਟਸ ਕਲੱਬ ਲਈ ਜਿੰਮ ਦੀ ਉਸਾਰੀ (ਐਮ.ਪੀ. ਲੇਡ ਗ੍ਰਾਂਟ ਸਕੀਮ ਅਧੀਨ) | 1.00 |
| 19. | ਜਿੰਮ ਦਾ ਸਮਾਨ ਸ਼ਿਵ ਮਹਿਮਾ ਵੈਲਫੇਅਰ ਕਲੱਬ ਲਈ (ਐਮ.ਪੀ. ਲੇਡ ਗ੍ਰਾਂਟ ਸਕੀਮ ਅਧੀਨ) | 1.00 |
| 20. | ਜਿੰਮ ਦਾ ਸਮਾਨ ਨਾਨਕ ਨਗਰੀ ਵੈਲਫੇਅਰ ਕਲੱਬ (ਐਮ.ਪੀ. ਲੇਡ ਗ੍ਰਾਂਟ ਸਕੀਮ ਅਧੀਨ) | 1.00 |
| 21. | ਸਫਾਈ ਸ਼ਾਖਾ ਲਈ ਹੱਥ ਰੇਹੜੀਆਂ ਦੀ ਸਪਲਾਈ | 4.00 |

| | | |
|---|---|---|
| 22. | ਸਪਲਾਈ ਆਫ ਇਲੈਕਟ੍ਰੋਮੇਗਨੇਟਿਕ ਟਾਈਪ ਬਲੀਚਿੰਗ ਫਾਰ ਕਲੋਰੀਨੇਸ਼ਨ ਆਫ ਡਰਿੰਕਿੰਗ ਵਾਟਰ | 2.00 |
| 23. | ਲੇਇੰਗ ਰਾਇਜਿੰਗ ਮੇਨ ਲਾਈਨ ਫਾਰ ਟਿਊਬਵੈਲ ਇੰਨ ਟੀਚਰ ਕਲੋਨੀ | 4.84 |
| | ਕੁਲ ਜੋੜ | 90.33 |

# PUNJAB VIDHAN SABHA

## DEBATES

*Thursday, the 20th December, 2007*

**Vol. III - No. 3**

**OFFICIAL REPORT**



CONTENTS




**Punjab Vidhan Sabha Secretariat, Chandigarh**

**Price : Rs. 16.00**

# PUNJAB VIDHAN SABHA

*Thursday, the 20th December, 2007*

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh at 10.00 A.M. Mr. Speaker (Sardar Nirmal Singh Kahlon) in the Chair.*

---

## STARRED QUESTIONS AND ANSWERS

### ਵੇਰਕਾ ਟਾਊਨ ਵਿਚ ਸੀਵਰੇਜ ਵਿਛਾਉਣਾ

*300. **ਡਾਕਟਰ ਦਲਬੀਰ ਸਿੰਘ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਅੰਮ੍ਰਿਤਸਰ ਵਿਚ ਵੇਰਕਾ ਟਾਊਨ ਅਤੇ ਪਿੰਡ ਵੱਲਾ ਵਿਚ ਸੀਵਰੇਜ ਵਿਛਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੈ, ਤਾਂ ਇਸਦੇ ਵੇਰਵੇ ਕੀ ਹਨ ?

**ਸ਼੍ਰੀ ਮਨੋਰੰਜਨ ਕਾਲੀਆ** : ਹਾਂ ਸ਼੍ਰੀਮਾਨ ਜੀ, ਜਪਾਨ ਬੈਂਕ ਆਫ ਇੰਟਰਨੈਸ਼ਨਲ ਕੋਆਪਰੇਸ਼ਨ ਦੀ ਵਿੱਤੀ ਸਹਾਇਤਾ ਅਧੀਨ ਅੰਮ੍ਰਿਤਸਰ ਵਾਸੀਆਂ ਨੂੰ 100 ਪ੍ਰਤੀਸ਼ਤ ਸੀਵਰੇਜ ਸੁਵਿੱਧਾ ਦਿੱਤੀ ਜਾਵੇਗੀ। ਇਸ ਪ੍ਰੋਜੈਕਟ ਵਿੱਚ ਵੇਰਕਾ ਅਤੇ ਪਿੰਡ ਵੱਲਾ ਵੀ ਸ਼ਾਮਿਲ ਹਨ। ਇਸ ਪ੍ਰੋਜੈਕਟ ਦਾ ਭਾਰਤ ਸਰਕਾਰ ਅਤੇ ਜਪਾਨ ਬੈਂਕ ਆਫ ਇੰਟਰਨੈਸ਼ਨਲ ਕੋਆਪਰੇਸ਼ਨ ਕੋਨਾਂ ਵਿੱਚ ਇਕਰਾਰਨਾਮਾ ਦਸਖਤ ਹੋ ਗਿਆ ਹੈ। ਇਸ ਪ੍ਰੋਜੈਕਟ ਦੀ ਲਾਗਤ 360.00 ਕਰੋੜ ਰੁਪਏ ਹੈ, ਜਿਸ ਵਿਚੋਂ 276.24 ਕਰੋੜ ਰੁਪਏ ਜਪਾਨ ਬੈਂਕ ਆਫ ਕੋਆਪਰੇਸ਼ਨ ਵਲੋਂ ਕਰਜ਼ੇ ਦੇ ਰੂਪ ਵਿੱਚ ਦਿੱਤੇ ਜਾਣੇ ਹਨ। ਇਸ ਪ੍ਰੋਜੈਕਟ ਅਧੀਨ 271 ਕਿਲੋਮੀਟਰ ਸੀਵਰ ਲਾਈਨ ਅਤੇ ਤਿੰਨ ਸੀਵਰੇਜ ਟ੍ਰੀਟਮੈਂਟ ਪਲਾਂਟ ਲਗਾਏ ਜਾਣੇ ਹਨ। ਇਹ ਤਿੰਨ ਸੀਵਰੇਜ ਟਰੀਟਮੈਂਟ ਪਲਾਂਟ ਮੱਲ੍ਹਾ (ਉਤਰ ਵੱਲ), ਫਤਿਹਪੁਰ (ਦੱਖਣ ਵੱਲ) ਅਤੇ ਛੇਹਰਟਾ ਵਿਖੇ ਲਗਾਏ ਜਾਣੇ ਹਨ। ਇਹ ਕੰਮ ਜਲਦੀ ਸ਼ੁਰੂ ਹੋ ਜਾਵੇਗਾ। ਇਸ ਪ੍ਰੋਜੈਕਟ ਨੂੰ ਕਰਨ ਵਾਲੀ ਸੰਸਥਾ ਪੰਜਾਬ ਵਾਟਰ ਸਪਲਾਈ ਤੇ ਸੀਵਰੇਜ ਬੋਰਡ ਹੈ।

**ਡਾਕਟਰ ਦਲਬੀਰ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਦਾ, ਜੋ ਸੀਵਰ ਪਲਾਂਟ ਲਗਾਉਣ ਲਈ ਜਪਾਨ ਬੈਂਕ ਆਫ਼ ਇੰਟਰਨੈਸ਼ਨਲ ਕੋਆਪਰੇਸ਼ਨ ਰਾਹੀਂ ਸਕੀਮ ਬਣੀ ਹੈ, ਧੰਨਵਾਦ ਕਰਦਾ ਹਾਂ। ਲੇਕਿਨ ਜਿਹੜੀ ਅੱਜ ਵੇਰਕਾ ਵਿਚ ਪ੍ਰਾਬਲਮ ਹੈ ਉਥੇ ਸੀਵਰੇਜ ਨਾ ਹੋਣ ਕਰਕੇ ਅਤੇ ਅਬਾਦੀ ਘਣੀ ਹੋਣ ਕਰਕੇ ਜਿਹੜਾ ਬਹੁਤ ਵੱਡਾ ਨਾਲਾ ਹੈ, ਉਹ ਸ਼ੁਰੂ ਹੋ ਕੇ ਸ਼ਹਿਰ ਵਾਲੇ ਵੱਡੇ ਨਾਲੇ ਵਿਚ ਮਿਲਦਾ ਹੈ ਅਤੇ ਜਿਸ ਵੇਲੇ ਬਾਰਸ਼ਾਂ ਸ਼ੁਰੂ ਹੁੰਦੀਆਂ ਹਨ ਉਹ ਪਾਣੀ ਲੋਕਾਂ ਦੇ ਘਰਾਂ ਵਿਚ ਜਾ ਵੜਦਾ ਹੈ। ਉਥੇ ਕਾਰਪੋਰੇਸ਼ਨ ਕਾਫ਼ੀ ਦੇਰ ਤੋਂ ਹੈ ਲੇਕਿਨ ਉਥੇ ਸੀਵਰੇਜ ਨਹੀਂ ਹੈ। ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿੰਨਾ ਚਿਰ ਉਥੇ ਸੀਵਰ ਨਹੀਂ ਪੈਂਦਾ ਉਨਾ ਚਿਰ ਇਹ ਉਸ ਨਾਲੇ ਦੀ ਸਫਾਈ ਕਰਵਾਉਣ ਦੀ ਕ੍ਰਿਪਾਲਤਾ ਕਰਨਗੇ, ਮੈਂ ਇਨ੍ਹਾਂ ਦਾ ਧੰਨਵਾਦੀ ਹੋਵਾਂਗਾ।

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਉਸ ਨਾਲੇ ਦੀ ਸਫ਼ਾਈ ਕਰਵਾ ਦੇਵਾਂਗੇ।

**ਡਾਕਟਰ ਦਲਬੀਰ ਸਿੰਘ :** ਧੰਨਵਾਦ ਜੀ।

**ਰਾਣਾ ਗੁਰਮੀਤ ਸਿੰਘ ਸੋਢੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਪਿਛਲੀ ਸਰਕਾਰ ਵੇਲੇ 100% ਸੀਵਰੇਜ ਸਿਸਟਮ ਸੈਂਕਸ਼ਨ ਹੋਇਆ ਸੀ, ਇਹ ਪਿੰਡਾਂ ਅਤੇ ਸ਼ਹਿਰਾਂ ਦੀ ਸਕੀਮ ਸੀ, ਇਹ ਪੂਰੀਆਂ ਹੋਣਗੀਆਂ ਜਾਂ ਇਨ੍ਹਾਂ ਦੀ ਰਿਜ਼ੈਕਸ਼ਨ ਹੋ ਗਈ ਹੈ ? ਜੇ ਅਜਿਹਾ ਨਹੀਂ ਹੈ ਤਾਂ ਇਹ ਕਦੋਂ ਕੰਪਲੀਟ ਕਰ ਦੇਣਗੇ ?

**ਮੰਤਰੀ :** ਸਪੀਕਰ ਸਾਹਿਬ, ਇਹ ਜਿਹੜਾ ਇਨ੍ਹਾਂ ਦਾ ਸਵਾਲ ਹੈ, ਮੌਜੂਦਾ ਸਵਾਲ ਨਾਲ ਰਿਲੇਟ ਨਹੀਂ ਕਰਦਾ ਹੈ। ਇਹ ਇਸ ਸਬੰਧੀ ਸੈਪਰੇਟ ਸਵਾਲ ਦੇ ਦੇਣ। ਮੈਂ ਉੱਤਰ ਦੇ ਦੇਵਾਂਗਾ।

**ਰਾਣਾ ਗੁਰਮੀਤ ਸਿੰਘ ਸੋਢੀ :** ਇਹ ਰਿਲੇਟ ਕਰਦਾ ਹੈ। We are talking about 100% sewerage system sanctioned during our Government. Question relates to the whole of Punjab.

**ਮਾਨਯੋਗ ਸਪੀਕਰ :** ਤੁਸੀਂ ਇਨ੍ਹਾਂ ਨਾਲ ਬੈਠ ਕੇ ਅੱਜ ਗੱਲ ਕਰ ਲੈਣਾ।

**ਰਾਣਾ ਗੁਰਮੀਤ ਸਿੰਘ ਸੋਢੀ :** ਇਹ ਹਾਊਸ ਵਿਚ ਦੱਸਣ।

**ਮਾਨਯੋਗ ਸਪੀਕਰ :** ਹਾਊਸ ਵਿਚ ਸਾਰੀ ਰਿਪੋਰਟ ਉਨ੍ਹਾਂ ਕੋਲ ਨਹੀਂ ਹੈ। ਉਹ ਇੱਕਲੇ-ਇੱਕਲੇ ਪਿੰਡ ਦਾ ਨਹੀਂ ਦੱਸ ਸਕਦੇ।

**ਰਾਣਾ ਗੁਰਮੀਤ ਸਿੰਘ ਸੋਢੀ :** ਮੈਂ ਛੋਟੇ ਸ਼ਹਿਰਾਂ ਦੀ ਗੱਲ ਕਰਦਾ ਹਾਂ। 100% ਸਕੀਮ ਸੈਂਕਸ਼ਨ ਹੋਈ ਸੀ। ਮੰਤਰੀ ਜੀ ਉਸ ਮਹਿਕਮੇ ਨੂੰ ਦੇਖ ਰਹੇ ਹਨ।

**ਮਾਨਯੋਗ ਸਪੀਕਰ :** ਜੋ ਸਵਾਲ ਆਇਆ ਸੀ, ਉਸ ਸਬੰਧੀ ਜਵਾਬ ਦੱਸ ਦਿੱਤਾ ਹੈ। ਸਾਰੇ ਪਿੰਡਾਂ ਦਾ ਵੇਰਵਾ ਉਹ ਨਹੀਂ ਲਿਆਏ।

**ਰਾਣਾ ਗੁਰਮੀਤ ਸਿੰਘ ਸੋਢੀ :** ਫਿਰ ਸ਼ਹਿਰਾਂ ਦਾ ਦੱਸ ਦੇਣ।

**ਮੰਤਰੀ :** ਸਪੀਕਰ ਸਾਹਿਬ, ਇਹ ਜਿਹੜਾ ਇਥੇ ਸਵਾਲ ਆਇਆ ਹੈ, ਇਹ ਪਿੰਡ ਵੱਲਾ ਅਤੇ ਵੇਰਕਾ ਦਾ ਹੈ। ਮੈਂਬਰ ਸਾਹਿਬ ਜਨਰਲ ਸਵਾਲ ਪੁੱਛ ਰਹੇ ਸਨ। ਇਹ ਸੈਪਰੇਟ ਕੁਐਸਚਨ ਦੇ ਦੇਣ, ਮੈਂ ਜਵਾਬ ਦੇ ਦੇਵਾਂਗਾ।

**ਰਾਣਾ ਗੁਰਮੀਤ ਸਿੰਘ ਸੋਢੀ :** ਉਸ ਵਿਚ 100% ਸੀਵਰੇਜ ਸਿਸਟਮ ਪੰਜਾਬ ਵਿਚ ਦੇਣ ਸਬੰਧੀ ਮੈਨਸ਼ਨ ਹੈ।

**ਮਾਨਯੋਗ ਸਪੀਕਰ :** ਤੁਸੀਂ ਮੰਤਰੀ ਜੀ ਨਾਲ ਮਿਲ ਕੇ ਗੱਲ ਕਰ ਲੈਣਾ। ਅਗਲਾ ਪ੍ਰਸ਼ਨ।

---

## ਪੰਜਾਬ ਇਨਫੋਟੈਕ ਕਾਰਪੋਰੇਸ਼ਨ ਦਾ ਅਪਨਿਵੇਸ਼

*308. **ਸਰਦਾਰ ਬਲਬੀਰ ਸਿੰਘ ਸਿੱਧੂ** : ਕੀ ਉਦਯੋਗ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਕੀ ਪੰਜਾਬ ਪਬਲਿਕ ਸੈਕਟਰ ਅਪਨਿਵੇਸ਼ ਕਮਿਸ਼ਨ ਦੁਆਰਾ ਸਿਫਾਰਸ਼ ਕੀਤੇ ਜਾਣ ਤੇ ਪੰਜਾਬ ਇਨਫੋਟੈਕ ਨੂੰ ਬੰਦ ਕਰ ਦਿੱਤਾ ਹੈ ; ਜੇਕਰ ਨਹੀਂ ਤਾਂ ਇਸਦੇ ਕਾਰਣ ਕੀ ਹਨ ਅਤੇ ਉਕਤ ਕਾਰਪੋਰੇਸ਼ਨ ਅਤੇ ਇਸਦੀਆਂ ਸਹਾਇਕ ਕਾਰਪੋਰੇਸ਼ਨਾਂ ਦੁਆਰਾ ਉਠਾਏ ਗਏ ਨੁਕਸਾਨ ਦੇ ਵੇਰਵੇ ਕੀ ਹਨ ?

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਕਾਰਪੋਰੇਸ਼ਨ ਦੇ ਬੋਰਡ ਆਫ਼ ਡਾਇਰੈਕਟਰਜ ਨੇ ਉਕਤ ਕੰਪਨੀਆਂ ਨੂੰ ਮੁੜ ਸੁਰਜੀਤ ਕਰਨ ਲਈ ਇਕ ਕਮੇਟੀ ਗਠਿਤ ਕੀਤੀ ਹੈ ; ਜੇਕਰ ਅਜਿਹਾ ਹੋਵੇ, ਤਾਂ ਉਸ ਦੀਆਂ ਸਿਫਾਰਸ਼ਾਂ ਦੇ ਵੇਰਵੇ ਕੀ ਹਨ ?

**ਸ਼੍ਰੀ ਮਨੋਰੰਜਨ ਕਾਲੀਆ** : (ੳ) ਜੀ ਨਹੀਂ, ਸ਼੍ਰੀਮਾਨ ਜੀ। ਵਿਸਤਰਿਤ ਜਵਾਬ ਅਨੁਲੱਗ ਅਨੁਸਾਰ ਮਾਨਯੋਗ ਵਿਧਾਨ ਸਭਾ ਦੀ ਮੇਜ਼ ਤੇ ਰਖਿਆ ਜਾਂਦਾ ਹੈ।

(ਅ) ਜੀ ਨਹੀਂ, ਸ਼੍ਰੀਮਾਨ ਜੀ। ਨਿਗਮ ਦੇ ਬੋਰਡ ਆਫ ਡਾਇਰੈਕਟਰਜ ਨੇ ਸਹਾਇਕ ਕੰਪਨੀਆਂ ਦੀ ਮੁੜਵਰਤਣ ਬਾਰੇ ਕੋਈ ਕਮੇਟੀ ਦੀ ਬਣਤਰ ਨਹੀਂ ਕੀਤੀ।

### ਅਨੁਲੱਗ

ਪੰਜਾਬ ਰਾਜ ਇਲੈਕਟ੍ਰੋਨਿਕਸ ਵਿਕਾਸ ਅਤੇ ਉਤਪਾਦਨ ਨਿਗਮ ਲਿਮ: ਦੀ ਅਕਤੂਬਰ, 2002 ਵਿੱਚ ਮੁੜ ਬਣਤਰ ਕੀਤੀ ਗਈ ਅਤੇ ਇਸ ਦਾ ਨਾਂ ਪੰਜਾਬ ਸੂਚਨਾ ਅਤੇ ਸੰਚਾਰ ਤਕਨੀਕੀ ਨਿਗਮ ਲਿਮ: ਕੀਤਾ ਗਿਆ। ਨਿਗਮ ਦੇ ਬੋਰਡ ਆਫ਼ ਡਾਇਰੈਕਟਰਜ ਨੇ 25 ਜੂਨ, 2002 ਨੂੰ ਹੋਈ ਆਪਣੀ 129ਵੀਂ ਮੀਟਿੰਗ ਵਿਚ ਇਸ ਮੁੜ ਬਣਤਰ ਤੇ ਨਵੇਂ ਨਾਂ ਨੂੰ ਆਪਣੀ ਪ੍ਰਵਾਨਗੀ ਦੇ ਦਿੱਤੀ ਸੀ। ਨਿਗਮ ਦੀ ਮੁੜ ਬਣਤਰ, ਪੰਜਾਬ ਸੂਚਨਾ ਤਕਨਾਲੋਜੀ ਵਿਭਾਗ, ਪੰਜਾਬ ਦੇ ਵੱਖ-ਵੱਖ ਆਈ.ਟੀ. ਅਤੇ ਈ-ਗਵਰਨੈਂਸ ਪ੍ਰੋਜੈਕਟਾਂ ਨੂੰ ਲਗਾਉਣ ਅਤੇ ਚਲਾਉਣ ਲਈ ਇਕ ਲੋੜੀਂਦੀ ਬਾਂਹ ਵਜੋਂ ਕੀਤੀ ਗਈ।

ਹੁਣ ਨਿਗਮ ਇਸ ਹੇਠ ਦੱਸੇ ਕੰਮ ਕਰਨ ਵਿੱਚ ਸਹਿਯੋਗ ਦੇ ਰਿਹਾ ਹੈ :

- ਪੰਜਾਬ ਵਿੱਚ ਉੱਚ ਤਕਨਾਲੋਜੀ ਖੇਤਰਾਂ ਵਿੱਚ ਨਵਾਂ ਪੂੰਜੀ ਨਿਵੇਸ਼ ਲਿਆਉਣਾ, ਵਿਸ਼ੇਸ਼ ਤੌਰ ਤੇ ਵਿਦੇਸ਼ੀ ਪੂੰਜੀ ਲਗਾਉਣਾ।
- ਸਰਕਾਰੀ ਨੀਤੀਆਂ ਬਣਾਉਣਾ ਅਤੇ ਉਨ੍ਹਾਂ ਦੀ ਪਾਲਨਾ।
- ਨਾਲੇਜ ਸਨਅਤਾਂ ਜਿਵੇਂ ਕਿ ਆਈ.ਟੀ., ਆਈ.ਟੀ. ਇਨੇਬਲਡ ਸੇਵਾਵਾਂ, ਸੰਚਾਰ ਅਤੇ ਸੂਚਨਾ, ਬਾਇਓ ਇਨਫਾਰਮੈਟਿਕਸ ਨੂੰ ਲਗਾਉਣ ਵਾਸਤੇ ਸਿੰਗਲ ਵਿੰਡੋ ਦੀ ਸੁਵਿਧਾ।

[ਉਦਯੋਗ ਮੰਤਰੀ]

- ਆਧਾਰਿਕ ਸਰੰਚਨਾ ਨੂੰ ਬਣਾਉਣਾ ਅਤੇ ਨਾਲੇਜ ਸਨਅਤਾਂ ਦਾ ਵਿਕਾਸ।
- ਪੰਜਾਬ ਰਾਜ ਨੂੰ ਇੱਕ ਵਧੀਆ ਨਿਵੇਸ਼ਕ ਦੀ ਥਾਂ ਲਈ ਪ੍ਰਚਾਰ ਕਰਨਾ।
- ਆਈ.ਟੀ. ਅਤੇ ਈ-ਗਵਰਨੈਂਸ ਪ੍ਰੋਜੈਕਟਾਂ ਨੂੰ ਚਲਾਉਣ ਦੀ ਏਜੰਸੀ ਵਜੋਂ ਕੰਮ ਕਰਨਾ।

ਨਿਗਮ ਦੀ ਪਿਛਲੇ ਤਿੰਨ ਸਾਲਾਂ ਦੀ ਵਿੱਤੀ ਸਥਿਤੀ ਹੇਠ ਅਨੁਸਾਰ ਹੈ :

(ਰੁ: ਲੱਖਾਂ ਵਿੱਚ)

| | 2004-05 | 2005-06 | 2006-07 |
|---|---|---|---|
| ਸੁਨੀਤੀ ਹਿੱਸਾ ਪੂੰਜੀ | 1922.68 | 1922.68 | 1922.68 |
| ਅਸਲ ਲਾਭ | 1409.09 | 50.79 | 423.98 |
| ਰਾਖਵੇਂ ਤੇ ਵਾਫਰ | 1554.56 | 1605.36 | 2029.34 |

ਉੱਤੇ ਦੱਸੇ ਅੰਕੜੇ ਅਨੁਸਾਰ ਪੰਜਾਬ ਇਨਫੋਟੈਕ ਨੇ ਅਸਲ ਲਾਭ ਕਮਾਇਆ ਹੈ ਅਤੇ ਰਾਜ ਵਿੱਚ ਰੋਜ਼ਗਾਰ ਵਧਾਉਣ, ਉਦਯੋਗ ਸਥਾਪਤ ਕਰਨ ਤੇ ਰਾਜ ਦੀ ਆਰਥਕ ਤਰੱਕੀ ਵਿਚ ਯੋਗਦਾਨ ਪਾਇਆ ਹੈ।

ਨਿਗਮ ਦੀ ਮੁੜ ਬਣਤਰ ਅਤੇ ਨਵੇਂ ਕੰਮਾਂ ਨੂੰ ਮੱਦੇਨਜ਼ਰ ਰੱਖਦੇ ਹੋਏ, ਨਿਗਮ ਨੂੰ ਬੰਦ ਕਰਨ ਦੀ ਕੋਈ ਕਾਰਵਾਈ ਨਹੀਂ ਕੀਤੀ ਗਈ।

ਨਿਗਮ ਦੀਆਂ ਕਈ ਸਹਾਇਕ ਕੰਪਨੀਆਂ ਦੀ ਵਰਤਮਾਨ ਸਥਿਤੀ ਹੇਠ ਅਨੁਸਾਰ ਹੈ :

| ਲੜੀ ਨੰ: | ਕੰਪਨੀ ਦਾ ਨਾਂ | ਨੁਕਸਾਨ (ਰੁ. ਲੱਖਾਂ ਵਿੱਚ) | ਟਿੱਪਣੀ |
|---|---|---|---|
| 1 | ਪੰਜਾਬ ਪਾਵਰ ਪੈਕਸ ਲਿਮ. | 31-01-2001 ਤੋਂ ਵਾਈਂਡਿੰਗ ਅੱਪ ਹੇਠ। | ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਦੇ ਹੁਕਮ ਅਨੁਸਾਰ ਇਨ੍ਹਾਂ ਕੰਪਨੀਆਂ ਦੇ ਕਾਰੋਬਾਰ ਨੂੰ ਬੰਦ ਕੀਤਾ ਗਿਆ ਹੈ। |
| 2 | ਪੰਜਾਬ ਬਾਇਓ ਮੈਡੀਕਲ ਇਕੁਇਪਮੈਂਟਸ ਲਿਮ. | 4-10-2001 ਤੋਂ ਵਾਈਂਡਿੰਗ ਅੱਪ ਹੇਠ। | |
| 3 | ਪੰਜਾਬ ਇਲੈਕਟਰੋ ਔਪਟਿਕਸ ਸਿਸਟਮਜ ਲਿਮ. | 4-10-2001 ਤੋਂ ਵਾਈਂਡਿੰਗ ਅੱਪ ਹੇਠ। | |

| ਲੜੀ ਨੰ: | ਕੰਪਨੀ ਦਾ ਨਾਂ | ਨੁਕਸਾਨ (ਰੁ. ਲੱਖਾਂ ਵਿੱਚ) | ਟਿੱਪਣੀ |
|---|---|---|---|
| 4 | ਜਿਮੈਗ ਇੰਡੀਆ ਲਿਮ. | — | ਕੰਪਨੀਆਂ ਦੇ ਰਜਿਸਟਰਾਰ ਨੇ ਇਸ ਕੰਪਨੀ ਨੂੰ ਬੰਦ ਘੋਸ਼ਿਤ ਕੀਤਾ ਹੈ। |
| 5 | ਇੰਟਰਮੈਗਨਟੀਕਸ ਇੰਡੀਆ ਲਿਮ. | — | ਇਹ ਕੰਪਨੀ ਬਣਤਰ ਤੋਂ ਬਾਦ ਹੀ ਬੰਦ ਹੈ। ਇਸ ਦੀ ਸੰਪਤੀ ਨੂੰ ਨਿਗਮ ਵਿੱਚ ਲੈਣ ਦੇ ਯਤਨ ਕੀਤੇ ਜਾ ਰਹੇ ਹਨ। |
| 6 | ਪੰਜਾਬ ਰਿਕਾਰਡਰਜ ਲਿਮ. | 2000-01—3.28<br>2001-02—258.72<br>2002-03—138.71 | ਮਾਨਯੋਗ ਅਦਾਲਤ ਵਿੱਚ ਕੰਪਨੀ ਨੂੰ ਬੰਦ ਕਰਾਉਣ ਦੇ ਕਦਮ ਚੁੱਕੇ ਜਾ ਰਹੇ ਹਨ। |
| 7 | ਪੰਜਾਬ ਕਮਿਊਨੀਕੇਸ਼ਨ ਲਿਮ. | 2004-05—961.25<br>2005-06—609.37<br>2006-07—725.77 | ਕੰਪਨੀ ਦੇ ਅਪਨਿਵੇਸ਼ ਦਾ ਕੰਮ ਚਲ ਰਿਹਾ ਹੈ। |
| 8 | ਕੰਜਿਊਮਰ ਇਲੈਕਟਰੋਨਿਕਸ (ਪੰਜਾਬ) ਲਿਮ. | 2003-04—14.03<br>2004-05—10.69<br>2005-06—06.68 | ਕੰਪਨੀ ਨੂੰ ਬੰਦ ਕਰਨ ਦੇ ਉਪਰਾਲੇ ਕੀਤੇ ਜਾ ਰਹੇ ਹਨ। |

**ਸਰਦਾਰ ਬਲਬੀਰ ਸਿੰਘ ਸਿੱਧੂ** : ਮਾਨਯੋਗ ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ 6 ਔਰ 7 ਨੰਬਰ ਤੇ ਦੋ ਇੰਡਸਟਰੀਜ ਪੰਜਾਬ ਰਿਕਾਰਡਰਜ ਲਿਮਟਿਡ ਅਤੇ ਪੰਜਾਬ ਕਮਿਊਨੀਕੇਸ਼ਨ ਲਿਮਟਿਡ ਜਿਹੜੀਆਂ ਹਨ, ਇਨ੍ਹਾਂ ਵਿਚੋਂ ਪੰਜਾਬ ਰਿਕਾਰਡਰਜ ਲਿਮਟਿਡ ਦੇ ਕੋਲ ਘੱਟੋ ਘੱਟ ਤਿੰਨ ਕਰੋੜ ਰੁਪਏ ਦੇ ਆਰਡਰ ਇਸ ਵੇਲੇ ਡਿਫੈਂਸ ਦੇ ਹਨ। ਸਿਰਫ 35 ਲੱਖ ਰੁਪਏ ਦੇ ਪਿਛੇ ਇਸ ਦਾ ਬਾਕੀ ਕੰਮ ਰੁਕਿਆ ਪਿਆ ਹੈ। ਮੈਂ ਜਾਣਨਾ ਚਾਹੁੰਦਾ ਹਾਂ ਕਿ ਸਰਕਾਰ ਇਸ ਦੇ ਵਾਸਤੇ ਕੀ ਉਪਰਾਲੇ ਕਰ ਰਹੀ ਹੈ ?

**ਮੰਤਰੀ :** ਸਪੀਕਰ ਸਹਿਬ, ਇਨ੍ਹਾਂ ਨੇ ਕੰਪਨੀਆਂ ਨੂੰ ਵਾਈਂਡ ਅੱਪ ਕਰਨ ਬਾਰੇ ਸਵਾਲ ਪੁੱਛਿਆ ਹੈ। ਇਨਫੋਟੈਕ ਵਲੋਂ ਕੰਪਨੀਆਂ ਨੂੰ ਸਬਸਿਡੀਜ ਖਤਮ ਕੀਤੀਆਂ ਜਾ ਰਹੀਆਂ ਹਨ। ਪੰਜਾਬ ਰਿਕਾਰਡਰਜ ਲਿਮਟਿਡ ਦੀਆਂ ਵਾਈਂਡ ਅੱਪ ਪ੍ਰੋਸੀਡਿੰਗਜ ਅਸੀਂ ਟੇਕਅੱਪ ਕਰ ਰਹੇ ਹਾਂ । ਜਿਹੜਾ ਸਵਾਲ ਹੈ ਕਿ ਆਰਡਰ ਆਏ ਹਨ ਜਾਂ ਨਹੀਂ ਆਏ, ਇਹ ਇਸ ਦੇ ਨਾਲ ਰਿਲੇਟ ਨਹੀਂ ਕਰਦਾ । ਇਸ ਦੇ ਜਵਾਬ ਵਾਸਤੇ ਇਹ ਸੈਪਰੇਟ ਕੁਐਸਚਨ ਦੇਣ, ਤਾਂ ਇਸ ਦਾ ਜਵਾਬ ਮਿਲ ਜਾਵੇਗਾ ਜਾਂ ਇਹ ਮੇਰੇ ਕੋਲ ਆ ਜਾਣ, ਮੈਂ ਜਵਾਬ ਦੇ ਦੇਵਾਂਗਾ।

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਮੇਰੇ ਕਹਿਣ ਦਾ ਮਤਲਬ ਹੈ ਕਿ ਬਹੁਤ ਸਾਰੇ ਮੁਲਾਜ਼ਮ ਰਿਟਾਇਰਮੈਂਟ ਦੇ ਨੇੜੇ ਪਹੁੰਚੇ ਹੋਏ ਹਨ। ਇਹ ਬੜੀ ਵਧੀਆ ਕੰਪਨੀ ਹੈ। ਪਰ ਇਸ ਨੂੰ ਵਾਈਂਡ-ਅੱਪ ਕੀਤਾ ਜਾ ਰਿਹਾ ਹੈ। ਵਾਈਂਡ-ਅੱਪ ਕਰਨ ਦੇ ਬਜਾਏ ਇਸ ਨੂੰ ਸਫੀਸੈਂਟ ਫੰਡਜ਼ ਦੀ ਲੋੜ ਹੈ। ਇਹ ਸਫੀਸ਼ੈਂਟ ਫੰਡਜ਼ ਦੇ ਦੇਣ। ਵੋਕੇਸ਼ਨਲ ਟਰੇਨਿੰਗ ਨੂੰ ਵੀ ਵਾਈਂਡ-ਅੱਪ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਇਸ ਨੇ ਪੰਜਾਬ ਦੇ ਸੈਂਕੜੇ ਨੌਜਵਾਨਾਂ ਲਈ ਰੁਜ਼ਗਾਰ ਦੇ ਮੌਕੇ ਪੈਦਾ ਕਰਨੇ ਹਨ। ਇਸ ਨੂੰ ਵਾਈਂਡ-ਅੱਪ ਕਰਨ ਦੇ ਕਾਰਨ ਦੱਸੇ ਜਾਣ।

**ਮੰਤਰੀ :** ਸਪੀਕਰ ਸਾਹਿਬ, ਪੰਜਾਬ ਰਿਕਾਰਡਰਜ ਲਿਮਟਿਡ ਜਿਹੜੀ ਕੰਪਨੀ ਹੈ, ਇਹ ਪਿਛਲੇ ਸਾਲਾਂ ਤੋਂ ਘਾਟੇ ਵਿਚ ਜਾ ਰਹੀ ਹੈ। ਸਾਲ 2000-01 ਵਿਚ ਇਸ ਨੂੰ 3.28 ਲੱਖ ਰੁਪਏ ਦਾ ਘਾਟਾ, ਸਾਲ 2001-02 ਵਿਚ 258.72 ਲੱਖ ਦਾ ਘਾਟਾ ਅਤੇ ਸਾਲ 2002-03 ਤੱਕ ਇਸ ਨੂੰ 138.71 ਲੱਖ ਰੁਪਏ ਦਾ ਘਾਟਾ ਪਿਆ ਹੈ। ਇਹ ਕੰਪਨੀ ਲਗਾਤਾਰ ਘਾਟੇ ਵਿਚ ਜਾ ਰਹੀ ਹੈ। ਵਾਈਂਡ-ਅੱਪ ਕਰਨ ਦਾ ਨਿਰਣਾ ਵੀ ਇਨ੍ਹਾਂ ਵਿਰੋਧੀ ਧਿਰਾਂ ਦੀ ਸਰਕਾਰ ਦੇ ਵੇਲੇ ਹੀ ਲਿਆ ਗਿਆ ਸੀ। ਪੰਜਾਬ ਕਮਿਊਨੀਕੇਸ਼ਨ ਲਿਮਟਿਡ ਨੂੰ ਸਾਲ 2004-05 ਵਿਚ 961.25 ਲੱਖ ਦਾ ਘਾਟਾ, ਸਾਲ 2005-06 ਵਿਚ 609.37 ਲੱਖ ਦਾ ਘਾਟਾ ਅਤੇ ਸਾਲ 2006-07 ਵਿਚ 725.77 ਲੱਖ ਦਾ ਘਾਟਾ ਪਿਆ ਹੈ। ਇਹ ਘਾਟੇ ਵਾਲੀਆਂ ਕੰਪਨੀਆਂ ਹਨ। ਸਰਕਾਰ ਇਨ੍ਹਾਂ ਦਾ ਹੋਰ ਬੋਝ ਨਹੀਂ ਸਹਿਣ ਕਰ ਸਕਦੀ। ਇਸ ਲਈ ਇਨ੍ਹਾਂ ਨੂੰ ਵਾਈਂਡ-ਅੱਪ ਕੀਤਾ ਜਾ ਰਿਹਾ ਹੈ। ਪਰ ਇਹ ਨਿਰਣਾ ਵੀ ਇਨ੍ਹਾਂ ਦੀ ਸਰਕਾਰ ਦੇ ਵੇਲੇ ਹੀ ਲਿਆ ਗਿਆ ਸੀ।

**ਮਾਨਯੋਗ ਸਪੀਕਰ :** ਸਿੱਧੂ ਸਾਹਿਬ, ਰੀਜ਼ਨੇਬਲ ਗੱਲ ਤੁਹਾਡੇ ਸਾਹਮਣੇ ਆ ਗਈ ਹੈ। ਜੇ ਤੁਹਾਡੇ ਕੋਲ ਕੋਈ ਚੰਗੀ ਸੁਜੈਸ਼ਨ ਹੈ, ਵਧੀਆ ਤੋਂ ਵਧੀਆ ਕੋਈ ਸੁਜੈਸ਼ਨ ਅਗਰ ਤੁਹਾਡੇ ਕੋਲ ਹੈ ਤਾਂ ਤੁਸੀਂ ਡਿਸਕਸ ਕਰਕੇ, ਕਨਵਿੰਸ ਕਰ ਸਕਦੇ ਹੋ। ਮੈਂ ਸਮਝਦਾ ਹਾਂ ਕਿ ਇਹ ਬੈਟਰ ਗੱਲ ਹੋਵੇਗੀ। ਅਗਲਾ ਸਵਾਲ। ਸਰਦਾਰ ਹਰਪ੍ਰੀਤ ਸਿੰਘ। ਉਹ ਆਏ ਨਹੀਂ।

---

## ਨਿਸ਼ਾਨ ਵਾਲੇ ਪ੍ਰਸ਼ਨ ਨੰਬਰ 288 ਅਤੇ 289

(ਸਬੰਧਤ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਏ।)

---

## ਪੰਚਾਇਤੀ ਜ਼ਮੀਨ ਦਾ ਰਕਬਾ

*295. **ਸਰਦਾਰ ਜਤਿੰਦਰ ਸਿੰਘ ਕਰੀਹਾ :** ਕੀ ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲ 1977 ਵਿਚ ਸਬ-ਡਵੀਜ਼ਨ ਨਵਾਂਸ਼ਹਿਰ ਵਿਚ ਪੰਚਾਇਤੀ ਜ਼ਮੀਨ ਦਾ ਪੰਚਾਇਤ-ਵਾਰ ਰਕਬਾ ਕਿੰਨਾ-ਕਿੰਨਾ ਸੀ ਅਤੇ ਇਸ ਸਮੇਂ ਉਕਤ ਜ਼ਮੀਨ ਦਾ ਰਕਬਾ ਕਿੰਨਾ ਹੈ ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ :** ਸੂਚਨਾ ਸੂਚੀ-1 ਰਾਹੀਂ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

## ਸੂਚੀ—1

### ਸਬ-ਡਵੀਜ਼ਨ ਨਵਾਂਸ਼ਹਿਰ ਸਬੰਧੀ ਮੰਗੀ ਗਈ ਸੂਚਨਾ ਦਾ ਵੇਰਵਾ

| ਬਲਾਕ ਦਾ ਨਾਂ | ਲੜੀ ਨੰ: | ਗਰਾਮ ਪੰਚਾਇਤ ਦਾ ਨਾਂ | ਗਰਾਮ ਪੰਚਾਇਤ ਦਾ ਰਕਬਾ | | ਵਿਸ਼ੇਸ਼ ਕਥਨ |
|---|---|---|---|---|---|
| | | | ਸਾਲ 1977 ਸਮੇਂ ਏਕੜ ਕਨਾਲ ਮਰਲੇ | ਸਾਲ 2007 ਸਮੇਂ ਏਕੜ ਕਨਾਲ ਮਰਲੇ | — |
| 1 | 2 | 3 | 4 | 5 | 6 |
| ਨਵਾਂ ਸ਼ਹਿਰ | 1 | ਅਮਰਗੜ੍ਹ | 27-4-18 | 27-4-18 | — |
| | 2 | ਬਰਨਾਲਾ ਕਲਾਂ | 63-2-12 | 63-2-12 | — |
| | 3 | ਪੁਨੂੰ ਮਜਾਰਾ | 23-5-17 | 23-5-17 | — |
| | 4 | ਭੌਣ | 85-2-3 | 85-2-3 | — |
| | 5 | ਭੰਗਲ ਕਲਾਂ | 36-2-4 | 36-2-4 | — |
| | 6 | ਪੱਲੀਆਂ ਕਲਾਂ | 38-7-10 | 38-7-10 | — |
| | 7 | ਘੱਕੇਵਾਲ | — | — | — |
| | 8 | ਪੱਲੀ ਝਿੱਕੀ | 86-2-11 | 86-2-11 | — |
| | 9 | ਰਕਾਸਣ | 23-5-07 | 23-5-07 | — |
| | 10 | ਘਟਾਰੋ | 62-6-19 | 52-6-19 | 10 ਏਕੜ ਰਕਬਾ ਫੋਕਲ ਪੁਆਇੰਟ ਲਈ ਦਿੱਤਾ। |
| | 11 | ਸ਼ਹਬਾਜਪੁਰ | 47-6-04 | 47-6-04 | — |
| | 12 | ਮਹੱਦੀਪੁਰ | 85-0-12 | 85-0-12 | — |
| | 13 | ਬੈਰਸੀਆਂ | 56-5-04 | 56-5-04 | — |
| | 14 | ਸ਼ਨਾਵਾ | 25-1-16 | 25-1-16 | — |
| | 15 | ਕਰੀਮਪੁਰ | 26-6-01 | 26-6-01 | — |
| | 16 | ਰਾਣੇਵਾਲ | 70-4-15 | 70-4-15 | — |
| | 17 | ਮਜਾਰਾ ਖੁਰਦ | 12-6-03 | 12-6-03 | — |
| | 18 | ਸੋਇਤਾ | 34-1-05 | 34-1-05 | — |
| | 19 | ਨੀਲੋਵਾਲ | 41-0-13 | 41-0-13 | — |
| | 20 | ਰਾਮਗੜ੍ਹ | 21-2-18 | 21-2-18 | — |
| | 21 | ਮਹਿੰਦੀਪੁਰ | — | — | — |
| | 22 | ਨੰਗਲਛਾਂਗਾ | — | — | — |
| | 23 | ਮਝੂਰ | 62-5-12 | 42-5-12 | 20 ਏਕੜ ਰਕਬਾ ਫੋਕਲ ਪੁਆਇੰਟ ਲਈ ਦਿੱਤਾ। |
| | 24 | ਸਲੋਹ | 34-3-07 | 34-3-07 | — |
| | 25 | ਚਰਾਣ | 42-6-14 | 42-6-14 | — |

[ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ]

| 1 | 2 | 3 | 4 | 5 | 6 |
|---|---|---|---|---|---|
| | 26 | ਜਾਨੀਆ | 6-1-12 | 6-1-12 | — |
| | 27 | ਪੈਗੜਪੁਰ | 26-7-18 | 26-7-18 | — |
| | 28 | ਮੁਜ਼ਫਰਪੁਰ | 65-3-19 | 65-3-19 | — |
| | 29 | ਮੱਲਪੁਰ ਅੜਕਾ | 26-3-12 | 26-3-12 | — |
| | 30 | ਗੁਜਰਪੁਰ | 34-3-01 | 34-3-01 | — |
| | 31 | ਦਿਲਾਵਰ ਪੁਰ | 68-6-18 | 56-2-16 | 12-4-02 ਰਕਬਾ ਤਹਿਸੀਲਦਾਰ ਸੇਲ ਵੱਲੋਂ ਭਾਰਤ ਸਰਕਾਰ ਦੇ ਹਿੱਸੇ ਵੱਜੋਂ ਨਿਲਾਮ ਕਰ ਦਿੱਤਾ। |
| | 32 | ਉਟਾਲ | 24-7-00 | 24-7-00 | — |
| | 33 | ਸ਼ਾਹਪੁਰ ਪੱਟੀ | 36-5-15 | 36-5-15 | — |
| | 34 | ਗੋਹਲੜੇ | 21-5-12 | 21-5-12 | — |
| | 35 | ਜ਼ਾਫਰਪੁਰ | 24-1-04 | 24-1-04 | — |
| | 36 | ਗੋਰਖ ਪੁਰ | 7-6-08 | 7-6-08 | — |
| | 37 | ਗੜ੍ਹੀ ਫਤਿਹ ਖਾਂ | — | — | — |
| | 38 | ਉਧੋਵਾਲ | 24-4-11 | 24-4-11 | — |
| | 39 | ਜਾਡਲਾ | 112-0-8 | 104-0-8 | 8 ਏਕੜ ਰਕਬਾ ਫੋਕਲ ਪੁਆਇੰਟ ਲਈ ਦਿੱਤਾ। |
| | 40 | ਭਾਨ ਮਜਾਰਾ | 6-1-15 | 6-1-15 | — |
| | 41 | ਹੁਸੈਨਪੁਰ | 48-4-17 | 48-4-17 | — |
| | 42 | ਬੜਵਾ | 44-4-09 | 44-4-09 | — |
| | 43 | ਬਘੌਰਾ | 65-5-01 | 65-5-01 | — |
| | 44 | ਦੁਪਾਲ ਪੁਰ | 49-1-09 | 49-1-09 | — |
| | 45 | ਜੱਬੋਵਾਲ | 62-4-18 | 36-4-18 | 26 ਏਕੜ ਰਕਬਾ ਫੋਕਲ ਪੁਆਇੰਟ ਲਈ ਦਿੱਤਾ। |
| | 46 | ਨਿਆਮਤ ਪੁਰ | 27-4-03 | 27-4-03 | — |
| | 47 | ਸ਼ੋਨਾ | 39-5-09 | 39-5-09 | — |
| | 48 | ਸ਼ੇਖੂਪੁਰ | 38-6-01 | 38-6-01 | — |
| | 49 | ਸੈਂਦਪੁਰ ਕਲਾਂ | 49-5-11 | 49-5-11 | — |

| 1 | 2 | 3 | 4 | 5 | 6 |
|---|---|---|---|---|---|
| | 50 | ਉਸਮਾਨ ਪੁਰ | 54-3-01 | 54-3-01 | — |
| | 51 | ਮੁਬਾਰਕ ਪੁਰ | 28-0-07 | 28-0-07 | — |
| | 52 | ਮੀਰਪੁਰ ਜੱਟਾ | 42-6-17 | 42-6-17 | — |
| | 53 | ਦੁਰਗਾ ਪੁਰ | — | — | — |
| | 54 | ਆਲੋਵਾਲ | 10-0-06 | 10-0-06 | — |
| | 55 | ਸ਼ਮਸਪੁਰ | 212-2-1 | 201-5-15 | 10-4-06 ਰਕਬਾ ਭਾਰਤ ਸਰਕਾਰ ਦੇ ਹਿੱਸੇ ਵੱਜੋਂ ਜੇ.ਡੀ.ਸੀ. ਦੇ ਹੁਕਮਾਂ ਅਨੁਸਾਰ ਪੰਚਾਇਤ ਦੇਹ ਚੌਂ ਕੱਢਿਆ ਗਿਆ ਹੈ। |
| | 56 | ਛੋਕਰਾ | 63-6-17 | 63-6-17 | — |
| | 57 | ਮਜਾਰਾ ਕਲਾਂ | 14-4-06 | 14-4-06 | — |
| | 58 | ਬੇਗਮਪੁਰ | 13-1-14 | 13-1-14 | — |
| | 59 | ਮਲਕਪੁਰ | 664-5-17 | 664-5-17 | — |
| | 60 | ਕਨੋਣ | — | — | — |
| | 61 | ਪੱਲੀ ਉੱਚੀ | 43-5-06 | 43-5-06 | — |
| | 62 | ਜੇਠੂ ਮਜਾਰਾ | 23-0-00 | 23-0-00 | — |
| | 63 | ਸ਼ਲੇਮਪੁਰ | 76-3-17 | 76-3-17 | — |
| | 64 | ਲੋਧੀਪੁਰ | 23-5-02 | 23-5-02 | — |
| | 65 | ਸ਼ੇਖਾਮਜਾਰਾ | — | — | — |
| | 66 | ਤਾਜੋਵਾਲ | — | — | — |
| | 67 | ਜਲਵਾਹਾ | 49-1-13 | 49-1-13 | — |
| | 68 | ਚੱਕ ਇਲਾਹੀਬਖਸ਼ | 113-3-17 | 113-3-17 | — |
| | 69 | ਕਰਿਆਮ | 103-4-02 | 103-4-02 | — |
| | 70 | ਚਾਹੜਮਜਾਰਾ | 31-4-09 | 31-4-09 | — |
| | 71 | ਕਾਜਮ ਪੁਰ | — | — | — |
| | 72 | ਚੱਕਲੀਸੁਜਾਤ | — | — | — |
| | 73 | ਬਹਿਲੂਰ ਕਲਾਂ | — | — | — |
| | 74 | ਹਾਂਸਰੋ | 32-7-15 | 32-7-15 | — |
| | 75 | ਧਰਮ ਕੋਟ | 22-2-12 | 22-2-12 | — |
| | 76 | ਪੱਲੀਆਂ ਖੁਰਦ | 23-1-03 | 23-1-03 | — |
| | 77 | ਮੁਸਾਪੁਰ | 31-7-05 | 31-7-05 | — |
| | 78 | ਬੀਰੋ ਵਾਲ | 11-5-08 | 11-5-08 | — |
| | 79 | ਕੋਟਰਾਂਝਾ | — | — | — |
| | 80 | ਬਾਗ | — | — | — |

[ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ]

| 1 | 2 | 3 | 4 | 5 | 6 |
|---|---|---|---|---|---|
| | 81 | ਅਟਾਰੀ | — | — | — |
| | 82 | ਨਾਈ ਮਜਾਰਾ | 9-4-18 | 9-4-18 | — |
| | 83 | ਕੌਅਪੱਤੀ | — | — | — |
| | 84 | ਅਲਾਚੌਰ | 14-6-17 | 14-6-17 | — |
| | 85 | ਕਿਸ਼ਨਪੁਰ | 12-5-10 | 12-5-10 | — |
| | 86 | ਸੁਜਾਵਲ ਪੁਰ | 19-1-17 | 19-1-17 | — |
| | 87 | ਰਮਰਾਇਪੁਰ | 15-4-18 | 15-4-18 | — |
| | 88 | ਲੰਗੜੋਆ | — | — | — |
| | 89 | ਹਿਆਲਾ | 22-2-07 | 22-2-07 | — |
| | 90 | ਹੁਸੈਨ ਪੁਰ | 9-5-06 | 9-5-06 | — |
| | 91 | ਚੂਹੜ ਪੁਰ | — | — | — |
| | 92 | ਹਰਗੋਬਿੰਦ ਨਗਰ | — | — | — |
| | 93 | ਕੁੱਲਾਮ | — | — | — |
| | 94 | ਦੌਲਤਪੁਰ | — | — | — |
| | 95 | ਗੁਰੂ ਤੇਗ ਬਹਾਦਰ ਨ | — | — | — |
| | 96 | ਸ਼ਹਾਬਪੁਰ | 28-0-09 | 28-0-09 | — |
| | 97 | ਸੁਰਿੰਦਰ ਨਗਰ | — | — | — |
| | 98 | ਮਹਾਲੋਂ | — | — | — |
| | ਬਲਾਕ ਨਵਾਂ ਸ਼ਹਿਰ ਦਾ ਜੋੜ | | 3735-5-07 | 3648-1-19 | 87-0-08 |
| ਬੰਗਾ | 99 | ਅਨੋਖਰਵਾਲ | 24-0-15 | 24-0-15 | — |
| | 100 | ਅਟਾਰੀ | 4-20-16 | 4-20-16 | — |
| | 101 | ਬਾਹੜਮਜਾਰਾ | 16-4-15 | 16-4-15 | — |
| | 102 | ਬਾਹੜੋਵਾਲ | — | — | — |
| | 103 | ਬਹੂਆ | 20-2-01 | 20-2-01 | — |
| | 104 | ਬੈਂਸ | 53-2-01 | 53-2-01 | — |
| | 105 | ਬਲਾਕੀਪੁਰ | 52-5-14 | 52-5-14 | — |
| | 106 | ਬਾਲੋ | 31-0-0 | 31-0-0 | — |
| | 107 | ਬਹਿਰਾਮ | 108-2-15 | 103-2-15 | 5 ਏਕੜ ਰਕਬਾ ਫੋਕਲ ਪੁਆਇੰਟ ਲਈ ਦਿੱਤਾ। |
| | 108 | ਭਰੋਮਜਾਰਾ | 15-1-00 | 15-1-00 | — |
| | 109 | ਭਰੋਲੀ | 41-4-13 | 41-4-13 | — |
| | 110 | ਭੌਰ | 107-5-03 | 107-5-03 | — |
| | 111 | ਭੂਤ | 7-12-1 | 00-12-1 | 7 ਏਕੜ ਰਕਬਾ ਆਦਰਸ਼ ਸਕੂਲ ਨੂੰ ਦਿੱਤਾ। |

| 1 | 2 | 3 | 4 | 5 | 6 |
|---|---|---|---|---|---|
| | 112 | ਭੂਖੜੀ | 12-6-0 | 12-6-0 | — |
| | 113 | ਬੀਸਲਾ | 23-4-2 | 23-4-2 | — |
| | 114 | ਬੀਕਾ | 17-1-06 | 17-1-06 | — |
| | 115 | ਬੁਰਜ ਕੰਧਾਰੀ | 25-0-3 | 25-0-3 | — |
| | 116 | ਚੱਕ ਖਿਲਗਾ | 24-1-03 | 24-1-03 | — |
| | 117 | ਚੱਕ ਗੁਰੂ | 16-4-09 | 16-4-09 | — |
| | 118 | ਚੱਕ ਕਲਾਲ | 12-7-18 | 12-7-18 | — |
| | 119 | ਚੱਕ ਮਾਈ ਦਾਸ | 31-1-15 | 31-1-15 | — |
| | 120 | ਚੱਕ ਮੰਡੇਰ | 7-2-13 | 7-2-13 | — |
| | 121 | ਚੱਕ ਰਾਮੂ | 18-4-12 | 18-4-12 | — |
| | 122 | ਚੇਤਾ | 46-1-0 | 46-1-0 | — |
| | 123 | ਢਾਹਾ | 26-5-13 | 3-5-13 | 23 ਏਕੜ ਰਕਬਾ ਗੁਰੂ ਨਾਨਕ ਮਿਸ਼ਨ ਹਸਪਤਾਲ ਨੂੰ ਦਿੱਤਾ। |
| | 124 | ਢੰਡੂਹਾ | 49-3-18 | 49-3-18 | — |
| | 125 | ਦੁਸਾਂਝ ਖੁਰਦ | 21-2-09 | 21-2-09 | — |
| | 126 | ਗਦਾਨੀ | 27-5-15 | 27-5-15 | — |
| | 127 | ਘੁੰਮਣ | 69-6-3 | 69-6-3 | — |
| | 128 | ਗੋਬਿੰਦਪੁਰ | 57-4-05 | 57-4-05 | — |
| | 129 | ਗੋਸਲ | 22-5-19 | 22-5-19 | — |
| | 130 | ਗੁਜਰਪੁਰ ਖੁਰਦ | 13-4-10 | 13-4-10 | — |
| | 131 | ਹੱਪੋਵਾਲ | 22-5-03 | 22-5-03 | — |
| | 132 | ਹੀਉ | 76-7-08 | 76-7-08 | — |
| | 133 | ਜੰਡਿਆਲਾ | 38-0-00 | 38-0-00 | — |
| | 134 | ਜੰਡਿਆਲੀ | 26-5-03 | 26-5-03 | — |
| | 135 | ਜੱਸੋ ਮਜਾਰਾ | 22-6-04 | 22-6-04 | — |
| | 136 | ਮੰਡੇਰ ਕਲਾਂ | 11-1-15 | 11-1-15 | — |
| | 137 | ਝੰਡੇਰ ਖੁਰਦ | 17-7-13 | 17-7-13 | — |
| | 138 | ਜੀਦੋਵਾਲ | 16-6-18 | 16-6-18 | — |
| | 139 | ਕਾਹਮਾ | 68-5-19 | 61-5-19 | 7 ਏਕੜ ਰਕਬਾ ਫੋਕਲ ਪੁਆਇੰਟ ਲਈ ਦਿੱਤਾ। |
| | 140 | ਕਜਲਾ | 16-4-05 | 16-4-05 | — |
| | 141 | ਕਲੇਰਾਂ | 19-3-00 | 12-3-00 | 7 ਏਕੜ ਰਕਬਾ ਗੁਰੂ ਨਾਨਕ ਹਸਪਤਾਲ ਨੂੰ ਦਿੱਤਾ। |

[ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ]

| 1 | 2 | 3 | 4 | 5 | 6 |
|---|---|---|---|---|---|
| | 142 | ਕੰਗਰੋੜ | 71-0-01 | 71-0-01 | — |
| | 143 | ਕਰੀਹਾ | 39-5-18 | 39-5-18 | — |
| | 144 | ਕਰਨਾਣਾ | 43-4-06 | 43-4-06 | — |
| | 145 | ਕਟਾਰੀਆਂ | 100-3-16 | 94-3-16 | 6 ਏਕੜ ਰਕਬਾ ਫੋਕਲ ਪੁਆਇੰਟ ਲਈ ਦਿੱਤਾ। |
| | 146 | ਕੱਟ | 8-2-11 | 8-2-11 | — |
| | 147 | ਖਮਾਚੋਂ | 33-0-14 | 33-0-14 | — |
| | 148 | ਖਾਨਖਾਨਾ | 9-6-12 | 9-6-12 | — |
| | 149 | ਖਾਨਪੁਰ | 27-7-7 | 27-7-7 | — |
| | 150 | ਖਟਕੜ ਕਲਾਂ | 58-6-10 | 51-6-10 | 7 ਏਕੜ ਰਕਬਾ ਆਦਰਸ਼ ਸਕੂਲ ਨੂੰ ਦਿੱਤਾ। |
| | 151 | ਖਟਕੜ ਖੁਰਦ | 13-7-12 | 13-7-12 | — |
| | 152 | ਖੋਥੜਾਂ | 60-4-11 | 60-4-11 | — |
| | 153 | ਕੁਲਥਮ | 47-1-14 | 47-1-14 | — |
| | 154 | ਲਧਾਣਾ ਝਿੱਕਾ | 96-1-18 | 96-1-18 | — |
| | 155 | ਲਧਾਣਾ ਉੱਚਾ | 107-7-07 | 107-7-07 | — |
| | 156 | ਲਾਦੀਆਂ | 46-2-18 | 46-2-18 | — |
| | 157 | ਲੱਖਪੁਰ | 10-4-18 | 10-4-18 | — |
| | 158 | ਲਾਲ ਪੁਰ | 5-0-01 | 5-0-01 | — |
| | 159 | ਲੰਗੇਰੀ | 51-2-19 | 51-2-19 | — |
| | 160 | ਮਾਹਲ ਗਹਿਲਾਂ | 60-6-07 | 56-4-07 | 4-2-0 ਏਕੜ ਰਕਬਾ ਫੋਕਲ ਪੁਆਇੰਟ ਲਈ ਦਿੱਤਾ। |
| | 161 | ਮਕਸੂਦਪੁਰ | 39-6-01 | 38-2-01 | 1-4-0 ਰਕਬਾ ਆਈ.ਟੀ.ਆਈ. ਵਾਸਤੇ ਦਿੱਤਾ। |
| | 162 | ਮੱਲਾ ਸੋਢੀਆਂ | 11-2-15 | 11-2-15 | — |
| | 163 | ਮੱਲੂ ਪੋਤਾ | 30-6-15 | 30-6-15 | — |
| | 164 | ਮੰਡੇਰ ਕਲਾਂ | 25-6-17 | 25-6-17 | — |
| | 165 | ਮੰਢਾਲੀ | 44-6-08 | 44-6-08 | — |
| | 166 | ਮਾਗਟ ਡੀਗਰੀਆਂ | 25-3-16 | 25-3-16 | — |
| | 167 | ਮੰਗੂਵਾਲ | 22-2-13 | 22-2-13 | — |
| | 168 | ਮਜਾਰੀ | 12-5-09 | 12-5-09 | — |

| 1 | 2 | 3 | 4 | 5 | 6 |
|---|---|---|---|---|---|
| | 169 | ਮੋਹਲੀ | 10-5-15 | 10-5-15 | — |
| | 170 | ਮੋਹਲੀਆਣਾ | 61-5-02 | 61-5-02 | — |
| | 171 | ਮੂੰਨਾ | 33-0-09 | 33-0-09 | — |
| | 172 | ਨਾਗਰਾ | 4-2-01 | 4-2-01 | — |
| | 173 | ਨੌਰਾ | 35-7-04 | 35-7-04 | — |
| | 174 | ਪੱਦੀ ਮੱਟ ਵਾਲੀ | 45-6-16 | 45-6-16 | — |
| | 175 | ਪਠਲਾਵ | 72-6-01 | 67-2-01 | 5-4-0 ਏਕੜ ਰਕਬਾ ਫੋਕਲ ਪੁਆਇੰਟ ਲਈ ਦਿੱਤਾ। |
| | 176 | ਫਰਾਲਾ | 121-1-12 | 121-1-12 | — |
| | 177 | ਪੂਨੀਆਂ | 17-2-00 | 17-2-00 | — |
| | 178 | ਰਾਮਪੁਰ | 28-7-13 | 28-7-13 | — |
| | 179 | ਰਸੂਲਪੁਰ | 15-7-10 | 15-7-10 | — |
| | 180 | ਸੱਲ ਕਲਾਂ | 10-6-16 | 10-6-16 | — |
| | 181 | ਸੰਧਵਾ | 72-6-12 | 72-6-12 | — |
| | 182 | ਸਰਹਾਲਾ ਰਣੂਆ | 54-4-18 | 54-4-18 | — |
| | 183 | ਸੂੰਢ | 30-4-09 | 27-4-09 | 3 ਏਕੜ ਰਕਬਾ ਆਈ.ਟੀ.ਆਈ. ਵਾਸਤੇ ਦਿੱਤਾ। |
| | 184 | ਸੋਤਰਾਂ | 14-4-14 | 14-4-14 | — |
| | 185 | ਸੂੱਜੋ | 17-5-06 | 17-5-06 | — |
| | 186 | ਸੂਰਾਪੁਰ | 22-0-10 | 22-0-10 | — |
| | 187 | ਤਲਵੰਡੀ ਜੱਟਾਂ | 33-6-04 | 33-6-04 | — |
| | 188 | ਥਾਦੀਆ | 49-5-18 | 42-5-18 | 7 ਏਕੜ ਰਕਬਾ ਆਦਰਸ਼ ਸਕੂਲ ਨੂੰ ਦਿੱਤਾ। |
| | 189 | ਮਹਿਰਮਪੁਰ ਬਤੂੱਲੀ | 27-2-01 | 27-2-01 | — |
| | 190 | ਡੀਗਰੀਆ | 9-0-05 | 9-0-05 | — |
| | ਬਲਾਕ ਬੰਗਾ ਦਾ ਜੋੜ | | 3241-2-05 | 3158-0-05 | 83-2-0 |
| ਔੜ | 191 | ਔੜ | 73-3-15 | 73-3-15 | — |
| | 192 | ਸ਼ੇਖੂਪੁਰ | 98-4-09 | 98-4-09 | — |
| | 193 | ਸੋਢੀਆਂ | 17-2-19 | 17-2-19 | — |
| | 194 | ਸਾਹਲੋਂ | 43-1-12 | 43-1-12 | — |
| | 195 | ਸਕੋਹਪੁਰ | 37-6-03 | 37-6-03 | — |
| | 196 | ਕਮਾਮ | 101-3-10 | 101-3-10 | — |
| | 197 | ਕੰਗ | 35-2-03 | 35-2-03 | — |
| | 198 | ਕਾਹਲੋਂ | 74-1-12 | 74-1-12 | — |

[ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ]

| 1 | 2 | 3 | 4 | 5 | 6 |
|---|---|---|---|---|---|
| | 199 | ਖੁਜਾ | 6-0-18 | 6-0-18 | — |
| | 200 | ਖੜਕੂਵਾਲ | 68-6-03 | 68-6-03 | — |
| | 201 | ਗਹਿਲ ਮਜਾਰੀ | 23-0-00 | 23-0-00 | — |
| | 202 | ਗੁਣਾਚੌਰ | 116-1-16 | 116-1-16 | — |
| | 203 | ਗਰਚਾ | 114-6-13 | 114-6-13 | — |
| | 204 | ਗੁੜਪੜ | 88-3-18 | 88-3-18 | — |
| | 205 | ਗੜਪਧਾਣਾ | 103-0-03 | 103-0-03 | — |
| | 206 | ਗੜ੍ਹੀ ਭਾਰਟੀ | 50-0-04 | 50-0-04 | — |
| | 207 | ਚਾਹਲ ਖੁਰਦ | 18-3-04 | 18-3-04 | — |
| | 208 | ਚੱਕਦਾਨਾ | 71-1-18 | 71-1-18 | — |
| | 209 | ਜਗਤ ਪੁਰ | 55-4-12 | 55-4-12 | — |
| | 210 | ਜਲਾਹਮਾਜਰਾ | 10-3-14 | 10-3-14 | — |
| | 211 | ਝਿੰਗੜਾਂ | 104-5-12 | 104-5-12 | — |
| | 212 | ਤਾਹਰਪੁਰ | 27-6-18 | 27-6-18 | — |
| | 213 | ਤਾਜਪੁਰ | 46-4-18 | 46-4-18 | — |
| | 214 | ਦੁਧਾਲਾ | 61-5-14 | 61-5-14 | — |
| | 215 | ਤਲਵੰਡੀ ਸੀਬੂ | 65-0-02 | 65-0-02 | — |
| | 216 | ਦਰਿਆਪੁਰ | 293-6-14 | 243-6-14 | 50 ਏਕੜ ਰਕਬਾ ਕਿਰਪਾਲ ਸਾਗਰ ਅਕੈਡਮੀ ਨੂੰ ਦਿੱਤਾ। |
| | 217 | ਨੂਰਪੁਰ | 63-4-03 | 63-4-03 | — |
| | 218 | ਫਾਂਬੜਾਂ | 8-7-08 | 3-0-12 | 5-6-16 ਰਕਬਾ ਫੋਕਲ ਪੁਆਇੰਟ ਨੂੰ ਦਿੱਤਾ। |
| | 219 | ਫਿਰੋਜਪੁਰ | 7-4-04 | 7-4-04 | — |
| | 220 | ਬਘੌਰਾਂ | 17-0-09 | 17-0-09 | — |
| | 221 | ਬੁਹਾਰਾ | 19-2-08 | 19-2-08 | — |
| | 222 | ਬੱਜੋਂ | 14-4-08 | 14-4-08 | — |
| | 223 | ਬਖਲੌਰ | 93-4-05 | 93-4-05 | — |
| | 224 | ਬਹਾਦਰਪੁਰ | 53-0-18 | 53-0-18 | — |
| | 225 | ਬੁਰਜ ਟਹਿਲ ਦਾਸ | 22-1-09 | 22-1-09 | — |
| | 226 | ਬਜੀਦਪੁਰ | 110-2-07 | 110-2-07 | — |
| | 227 | ਭਾਰਟਾ ਖੁਰਦ | 54-7-17 | 54-7-17 | — |
| | 228 | ਭਾਰਟਾ ਕਲਾਂ | 154-5-06 | 154-5-06 | — |
| | 229 | ਮੱਲਪੁਰ | 38-2-00 | 38-2-00 | — |
| | 230 | ਮਹਿਰਮਪੁਰ | 46-3-08 | 46-3-08 | — |

| 1 | 2 | 3 | 4 | 5 | 6 |
|---|---|---|---|---|---|
| | 231 | ਮੀਰਪੁਰ ਲੱਖਾ | 23-6-02 | 23-6-02 | — |
| | 232 | ਮਹਿਮੂਦਪੁਰ | 15-4-17 | 15-4-17 | — |
| | 233 | ਮੁਕੰਦਪੁਰ | 109-2-16 | 109-2-16 | — |
| | 234 | ਮਾਹਲਖੁਰਦ | 54-3-13 | 54-3-13 | — |
| | 235 | ਮਾਈ ਦਿੱਤਾ | 5-2-11 | 5-2-11 | — |
| | 236 | ਮਿਰਜਾਪੁਰ | 80-1-07 | 80-1-07 | — |
| | 237 | ਰਟੈਂਡਾ | 94-2-15 | 94-2-15 | — |
| | 238 | ਰਾਏਪੁਰ ਡੱਬਾ | 32-6-09 | 32-6-09 | — |
| | 239 | ਲੜੋਆ | 14-6-13 | 14-6-13 | — |
| | 240 | ਉੜਾਪੜ | 89-5-13 | 89-5-13 | — |
| | 241 | ਹੇੜੀਆਂ | 12-1-09 | 12-1-09 | — |
| | 242 | ਖੁਰਦ | 18-0-04 | 18-0-04 | — |
| | 243 | ਬਰਨਾਲਾ ਖੁਰਦ | 29-2-05 | 29-2-05 | — |
| | 244 | ਸਰਹਾਲ ਕਾਜੀਆਂ | 1-0-08 | 1-0-08 | — |
| | 245 | ਸੁਕਾਹ | — | — | — |
| | 246 | ਹਕੀਮਪੁਰ | — | — | — |
| | 247 | ਤਲਵੰਡੀ ਫੱਤੂ | — | — | — |
| | 248 | ਨੰਗਲ ਜੱਟਾਂ | — | — | — |
| | 249 | ਪੰਦਰਾਵਲ | 11-0-13 | 11-0-13 | — |
| | 250 | ਬੱਲੋਵਾਲ | 21-2-15 | 21-2-15 | — |
| | 251 | ਬੇਗੋਵਾਲ | 626-7-15 | 626-7-15 | — |
| | 252 | ਭਰੋਮਜਾਰਾ | 27-3-08 | 27-3-08 | — |
| | 253 | ਮਜਾਰਾ ਨੌ ਅਬਾਦ | 24-5-07 | 24-5-07 | — |
| | 254 | ਮੱਲਾ ਬੇਦੀਆਂ | 11-4-15 | 11-4-15 | — |
| | 255 | ਮਾਲੋਮਜਾਰਾ | — | — | — |
| | 256 | ਰੈਹਪਾ | — | — | — |
| | 257 | ਰਤਨਾਣਾ | 19-5-10 | 19-5-10 | — |
| | 258 | ਲਿੱਦੜ ਕਲਾਂ | 16-6-15 | 16-6-15 | — |
| | 259 | ਲਾਲ ਮਜਾਰਾ | 11-6-14 | 11-6-14 | — |
| | 260 | ਲਾਲੇਵਾਲ | 19-0-16 | 19-0-16 | — |
| | 261 | ਸਾਧਪੁਰ | 8-0-00 | 8-0-00 | — |
| | 262 | ਚਾਹਲ ਕਲਾਂ | — | — | — |
| | ਬਲਾਕ ਔੜ ਦਾ ਜੋੜ | | 3892-4-10 | 3836-5-14 | 55-6-16 |
| | ਸਬ ਡਵੀਜ਼ਨ ਨਵਾਂ ਸ਼ਹਿਰ ਦਾ ਕੁੱਲ ਜੋੜ | | 10869-1-02 | 10642-7-18 | 226-1-04 |

**ਸਰਦਾਰ ਜਤਿੰਦਰ ਸਿੰਘ ਕਰੀਹਾ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਬ੍ਰਹਮਪੁਰਾ (ਮੰਤਰੀ) ਜੀ ਦੀ ਜਾਣਕਾਰੀ ਲਈ ਦੱਸਣਾ ਚਾਹੁੰਦਾ ਹਾਂ ਕਿ ਪਿਛਲੇ ਸਮੇਂ ਵਿੱਚ ਸਬ-ਡਵੀਜ਼ਨ ਨਵਾਂ ਸ਼ਹਿਰ ਦੇ ਵਿਚ ਬਹੁਤ ਸਾਰੀਆਂ ਪੰਚਾਇਤਾਂ ਦੀਆਂ ਜ਼ਮੀਨਾਂ ਦੇ ਬੀ.ਡੀ.ਪੀ.ਓ. ਨੇ ਪੰਚਾਇਤਾਂ ਨੂੰ ਨਾਲ ਲੈ ਕੇ ਹਾਈ ਕੋਰਟ ਦੇ ਵਿੱਚ ਕੇਸ ਕਰਵਾ ਦਿੱਤੇ। ਪਹਿਲਾਂ ਫੈਸਲਾ ਬੀ.ਡੀ.ਪੀ.ਓ. ਅਤੇ ਪੰਚਾਇਤਾਂ ਦੇ ਉਲਟ ਦੇ ਦਿੱਤਾ। ਇਹ ਬਹੁਤ ਕੀਮਤੀ ਜ਼ਮੀਨ ਹੈ। ਪੰਚਾਇਤਾਂ ਦੇ ਨਾਂ ਕੱਟ ਕੇ ਜ਼ਮੀਨ ਮਾਲਕਾਂ ਦੇ ਨਾਂ ਕਰਵਾ ਦਿੱਤੀ। ਫਿਰ ਪੰਚਾਇਤਾਂ ਨੂੰ ਕੱਢ ਕੇ ਦੋਵੇਂ ਧਿਰਾਂ ਰਲ ਮਿਲ ਕੇ ਹਾਈ ਕੋਰਟ ਵਿੱਚ ਕੇਸ ਕਰਨ ਦੀ ਗੱਲ ਕਰ ਰਹੇ ਹਨ। ਮੈਂ ਜਾਣਨਾ ਚਾਹੁੰਦਾ ਹਾਂ ਕਿ ਕੀ ਤੁਹਾਡੇ ਧਿਆਨ ਵਿੱਚ ਇਹ ਗੱਲ ਹੈ ?

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੇ ਜੋ ਸਵਾਲ ਪੁੱਛਿਆ ਹੈ, ਉਹ ਹੋਰ ਹੈ। ਜੋ ਹੁਣ ਪੁੱਛ ਰਹੇ ਹਨ, ਇਹ ਹੋਰ ਗੱਲ ਹੈ। ਇਨ੍ਹਾਂ ਨੇ ਪੁੱਛਿਆ ਹੈ ਕਿ ਜਿਹੜੀ ਸਬ ਡਵੀਜ਼ਨ ਹੈ, ਇਸ ਦੇ ਕੋਲ ਸਾਲ 1977 ਦੇ ਵਿੱਚ ਰਕਬਾ ਪੰਚਾਇਤਾਂ ਦਾ ਕਿੰਨਾ ਸੀ ਔਰ ਕੱਟ ਕੇ ਹੁਣ ਕਿੰਨਾ ਰਹਿ ਗਿਆ ਹੈ ਪਰ ਹੁਣ ਇਹ ਕੋਰਟ ਦੇ ਕੇਸਾਂ ਦੀ ਗੱਲ ਕਰ ਰਹੇ ਹਨ। ਇਸ ਗੱਲ ਦਾ ਸਵਾਲ ਦੇ ਨਾਲ ਕੋਈ ਸਬੰਧ ਨਹੀਂ ਹੈ। ਜੋ ਸਵਾਲ ਦੇ ਵਿੱਚ ਗੱਲ ਪੁੱਛੀ ਹੈ, ਉਸ ਦੇ ਬਾਰੇ ਹੀ ਹੁਣ ਪੁੱਛਣ।

**ਸਰਦਾਰ ਜਤਿੰਦਰ ਸਿੰਘ ਕਰੀਹਾ** : ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਸਵਾਲ ਪੁੱਛਿਆ ਹੈ, ਇਸ ਬਾਰੇ ਮੰਤਰੀ ਜੀ ਦੱਸਣ।

**ਮਾਨਯੋਗ ਸਪੀਕਰ** : ਜ਼ਮੀਨ ਕੱਟਣ ਦਾ ਕਾਰਨ ਪੁੱਛਿਆ ਹੈ!

**ਮੰਤਰੀ** : ਪਿੰਡਾਂ ਵਿੱਚ ਸਕੂਲ ਬਣਾਉਣ ਵਾਸਤੇ, ਫੋਕਲ ਪੁਆਇੰਟ ਬਣਾਉਣ ਵਾਸਤੇ, ਆਈ.ਟੀ.ਆਈ. ਬਣੇ ਹਨ ਜਿਹੜੀ ਪਿੰਡਾਂ ਨੇ ਜ਼ਮੀਨ ਦਿੱਤੀ ਹੈ ਉਹੀ 26 ਕਿੱਲੇ ਇੱਕ ਕਨਾਲ 4 ਮਰਲੇ ਜ਼ਮੀਨ ਘਟੀ ਹੈ।

**ਸਰਦਾਰ ਜਤਿੰਦਰ ਸਿੰਘ ਕਰੀਹਾ** : ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਮਿਲ ਕੇ ਲਿਖਤੀ ਰੂਪ ਵਿਚ ਦੇ ਦੇਵਾਂਗਾ ਕਿਉਂਜੋ ਇਸ ਤੋਂ ਇਲਾਵਾ ਹੋਰ ਵੀ ਫੈਕਟਸ ਹਨ।

**ਮਾਨਯੋਗ ਸਪੀਕਰ** : ਠੀਕ ਹੈ ਜੀ।

---

## ਪੰਚਾਇਤਾਂ ਦੇ ਕੇਸਾਂ ਦਾ ਨਿਪਟਾਰਾ

*297. **ਸਰਦਾਰ ਇਕਬਾਲ ਸਿੰਘ ਝੂੰਦਾਂ** : ਕੀ ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪੰਚਾਇਤ ਵਿਭਾਗ ਪਾਸ ਪੈਂਡਿੰਗ ਪਏ ਪੰਚਾਇਤਾਂ ਦੇ ਕੇਸਾਂ ਦਾ ਨਿਪਟਾਰਾ ਕਰਨ ਲਈ ਕੋਈ ਸਮਾਂ ਨਿਰਧਾਰਿਤ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ** : ਨਹੀਂ, ਸ੍ਰੀਮਾਨ ਜੀ।

**ਸਰਦਾਰ ਇਕਬਾਲ ਸਿੰਘ ਝੂੰਦਾਂ** : ਮਾਨਯੋਗ ਸਪੀਕਰ ਸਾਹਿਬ, ਮੇਰਾ ਸਵਾਲ ਸੀ ਕਿ ਕੋਈ ਸਮਾਂ ਨਿਸਚਿਤ ਕੀਤਾ ਜਾਵੇ ਕਿ ਜਿਹੜੇ ਪੰਚਾਇਤਾਂ ਦੇ ਕੇਸ ਡਿਪਾਰਟਮੈਂਟ ਵਿੱਚ ਚਲ ਰਹੇ ਹਨ, ਜਿਹੜੀਆਂ ਪਿੰਡਾਂ ਵਿੱਚ ਚੁਣੀਆਂ ਹੋਈਆਂ ਪੰਚਾਇਤਾਂ ਦੀਆਂ ਮੁਸ਼ਕਲਾਂ ਹਨ, ਉਨ੍ਹਾਂ ਦੇ ਕੇਸ 10-10 ਸਾਲ ਨਿਰੰਤਰ ਚਲਦੇ ਰਹਿੰਦੇ ਹਨ। ਜਿਹੜੇ ਚੁਣੇ ਹੋਏ ਨੁਮਾਇੰਦੇ ਹਨ, ਇਹ ਇਨ੍ਹਾਂ ਸੰਸਥਾਵਾਂ ਦੀ ਰਹਿਨੁਮਾਈ ਕਰਦੇ ਹਨ। ਪੰਚਾਇਤੀ ਡਿਪਾਰਟਮੈਂਟ ਵਿੱਚ ਚਲਦੇ ਕੇਸਾਂ ਵਾਸਤੇ ਕਈ-ਕਈ ਸਾਲ ਧੱਕੇ ਖਾਣੇ ਪੈਂਦੇ ਹਨ। ਕੇਸਾਂ ਵਿੱਚ ਤਰੀਕਾਂ ਪਈ ਜਾਂਦੀਆਂ ਹਨ। ਇਹ ਸਮਾਂ ਨਿਸ਼ਚਿਤ ਹੋਣਾ ਚਾਹੀਦਾ ਹੈ ਕਿ ਬੀ.ਡੀ.ਪੀ.ਓ. ਕੋਲ 3 ਮਹੀਨੇ, ਡੀ.ਡੀ.ਪੀ.ਓ. ਕੋਲ 6 ਮਹੀਨੇ ਅਤੇ ਡਾਇਰੈਕਟਰ ਕੋਲ ਕੇਸ ਦਾ ਨਿਪਟਾਰਾ ਇੱਕ ਸਾਲ ਦੇ ਅੰਦਰ-ਅੰਦਰ ਹੋਣਾ ਚਾਹੀਦਾ ਹੈ। ਪਿੰਡਾਂ ਦੀਆਂ ਬਹੁਤ ਸਾਰੀਆਂ ਜਾਇਦਾਦਾਂ ਦੇ ਕੇਸ ਲਟਕਦੇ ਰਹਿੰਦੇ ਹਨ ਅਤੇ ਉਨ੍ਹਾਂ ਦਾ ਸਾਰਾ ਸਮਾਂ ਤਰੀਕਾਂ ਭੁਗਤਣ ਵਿੱਚ ਹੀ ਜਾਇਆ ਹੋ ਜਾਂਦਾ ਹੈ। ਇਸ ਨੂੰ ਸਮਾਂ ਬੱਧ ਕੀਤਾ ਜਾਵੇ।

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਬੜੀ ਅੱਛੀ ਗੱਲ ਕੀਤੀ ਹੈ। ਮੈਂ ਅਫ਼ਸਰ ਸਾਹਿਬਾਨ ਨਾਲ ਮੀਟਿੰਗਾਂ ਕੀਤੀਆਂ ਹਨ ਤਾਂ ਜੋ ਛੇਤੀ ਤੋਂ ਛੇਤੀ ਕੇਸਾਂ ਦਾ ਨਿਪਟਾਰਾ ਕੀਤਾ ਜਾਵੇ ਅਤੇ ਇਸ ਨੂੰ ਛੇ ਮਹੀਨੇ ਦੀ ਸਮੇਂ ਸੀਮਾ ਦੇ ਅੰਦਰ ਕਰਾਇਆ ਜਾਵੇ।

**ਮਾਨਯੋਗ ਸਪੀਕਰ** : ਮੀਟਿੰਗਜ਼ ਵਿੱਚ ਫੈਸਲਾ ਕਰਨ ਦਾ ਤਾਂ ਇਹ ਹੋਣਾ ਚਾਹੀਦਾ ਹੈ ਕਿ ਇੰਨੇ ਕੇਸ ਡਿਸਪੋਜ਼ ਕੀਤੇ ਹਨ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਕੋਲੋਂ ਦੁਬਾਰਾ ਪੁੱਛਣਾ ਚਾਹੁੰਦਾ ਹਾਂ ਕਿ ਇਸ ਨੂੰ ਸਮਾਂ ਬੱਧ ਕਰਨ ਵਾਸਤੇ ਕੀ ਕਰ ਰਹੇ ਹਨ। ਇਨ੍ਹਾਂ ਨੇ ਆਪ ਹੀ ਪੰਚਾਇਤਾਂ ਦੀਆਂ ਗਲਤ ਇਨਕੁਆਰੀਆਂ ਕਰਾਈਆਂ ਹਨ। ਤੁਸੀਂ ਹਾਊਸ ਦੀ ਸਬ ਕਮੇਟੀ ਬਣਾ ਦਿਉ, ਇੱਕ ਕੇਸ ਲੈ ਲਉ ਪਤਾ ਲੱਗ ਜਾਵੇਗਾ ਕਿ ਤੁਹਾਡੀ ਸਰਕਾਰ ਕੀ ਕੰਮ ਕਰ ਰਹੀ ਹੈ। ਕੀ ਇਹ ਸਬ ਕਮੇਟੀ ਬਣਾਉਣਗੇ ? ਸੱਚਾਈ ਸਾਹਮਣੇ ਆ ਜਾਵੇਗੀ ਕਿ ਸਰਕਾਰ ਕੀ ਕੰਮ ਕਰ ਰਹੀ ਹੈ ?

**ਮੰਤਰੀ** : ਇਹ ਪਹਿਲਾਂ ਵੀ ਸਵਾਲ ਆਇਆ ਸੀ ਅਤੇ ਬਾਦਲ ਸਾਹਿਬ ਨੇ ਜਵਾਬ ਦਿੱਤਾ ਹੈ। ਬਹੁਤ ਇੰਪਾਰਟੈਂਟ ਮੁੱਦੇ ਤੇ ਡਿਸਕਸ਼ਨ ਹੋਣੀ ਹੈ। ਇੱਕ ਪੰਚ ਦੇ ਮਾਮਲੇ ਤੇ ਸਬ ਕਮੇਟੀ ਨਹੀਂ ਬਣ ਸਕਦੀ। ਜੇ ਕੋਈ ਸ਼ਿਕਾਇਤ ਹੈ ਤਾਂ ਮੈਂ ਇਨਕੁਆਰੀ ਕਰਵਾ ਲਵਾਂਗਾ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਮੈਂ ਇਨ੍ਹਾਂ ਨੂੰ ਪਰਟੀਕੁਲਰ ਕੋਈ ਗੱਲ ਨਹੀਂ ਕਰ ਰਿਹਾ। ਮੈਂ ਪੰਚਾਇਤਾਂ ਦੀ ਜਨਰਲ ਗੱਲ ਕਰ ਰਿਹਾ ਹੈ। ਪੰਚਾਇਤਾਂ ਦੇ ਨੁਮਾਇੰਦਿਆਂ ਨੂੰ ਇਨਸਾਫ਼ ਦਿਵਾਉਣ ਲਈ ਕੋਈ ਇੱਕ ਕੇਸ ਲੈ ਲਉ।

**ਮਾਨਯੋਗ ਸਪੀਕਰ** : ਇਹ ਰੈਪੀਟੀਸ਼ਨ ਹੈ। ਉਨ੍ਹਾਂ ਦੀ ਗੱਲ ਆ ਗਈ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਰਕਾਰ ਇਸ ਗੱਲ ਤੋਂ ਭੱਜ ਰਹੀ ਹੈ। You cannot give justice to the people. For what purpose have you been elected ?

**ਮਾਨਯੋਗ ਸਪੀਕਰ :** ਬ੍ਰਹਮਪੁਰਾ ਸਾਹਿਬ, ਦਲੀਲ ਨਾਲ ਜਵਾਬ ਦਿਉ।

**ਮੰਤਰੀ :** ਬਾਦਲ ਸਾਹਿਬ ਹਾਊਸ ਵਿੱਚ ਸੀ। ਉਨ੍ਹਾਂ ਨੇ ਵੀ ਕਿਹਾ ਸੀ ਕਿ ਇੱਕ ਮਾਮਲੇ ਵਾਸਤੇ ਸਬ ਕਮੇਟੀ ਨਹੀਂ ਬਣ ਸਕਦੀ। ਜਿੱਥੋਂ ਤੱਕ ਪੰਚਾਇਤੀ ਸਿਸਟਮ ਦੀ ਗੱਲ ਹੈ ਇਹ ਤਾਂ ਬੜਾ ਪੁਰਾਣਾ ਹੈ ਇਹੀ ਸਿਸਟਮ ਇਨ੍ਹਾਂ ਦੇ ਰਾਜ ਵੇਲੇ ਵੀ ਸੀ। ਉਦੋਂ ਵੀ ਸ਼ਿਕਾਇਤਾਂ ਸੀ। ਉਦੋਂ ਇਨ੍ਹਾਂ ਨੇ ਹਾਊਸ ਦੀਆਂ ਕਿੰਨੀਆਂ ਕੁ ਕਮੇਟੀਆਂ ਬਣਾਈਆਂ ਸਨ? ਮੈਂ ਇਨ੍ਹਾਂ ਨੂੰ ਕਹਿ ਰਿਹਾ ਹਾਂ ਕਿ ਜੇ ਇਨ੍ਹਾਂ ਨੂੰ ਕੋਈ ਪਰਟੀਕੁਲਰ ਸ਼ਿਕਾਇਤ ਹੈ ਤਾਂ ਇਹ ਮੈਨੂੰ ਦੱਸ ਦੇਣ, ਅਸੀਂ ਇਨਕੁਆਇਰੀ ਕਰਵਾ ਲਵਾਂਗੇ ਅਤੇ ਜੇ ਕਿਸੇ ਨੇ ਕੋਈ ਗਲਤੀ ਕੀਤੀ ਹੋਵੇਗੀ ਤਾਂ ਉਸ ਨੂੰ ਸਜ਼ਾ ਵੀ ਦੇਵਾਂਗੇ। ਇਹ ਕੁਝ ਦੱਸਦੇ ਤਾਂ ਹੈ ਨਹੀਂ। ਫਿਰ ਅਸੀਂ ਕਾਹਦੇ ਤੇ ਸਬ ਕਮੇਟੀ ਬਣਾ ਦੇਈਏ।

**Sardar Ajit Inder Singh Mofar :** Sir, he speaks nothing satisfactory at all. Why cannot he come with a straight forward reply ? ਮੈਂ ਇਨ੍ਹਾਂ ਤੋਂ ਸਬ ਕਮੇਟੀ ਬਣਾਉਣ ਦੀ ਮੰਗ ਕੀਤੀ ਹੈ। ਇਹ ਸਬ ਕਮੇਟੀ ਕਿਉ ਨਹੀਂ ਬਣਾ ਸਕਦੇ ? 1997 ਵਿਚ ਇਸੇ ਤਰ੍ਹਾਂ ਹੀ ਇਕ ਪ੍ਰਦੂਸ਼ਣ ਦਾ ਕੇਸ ਹਾਊਸ ਵਿਚ ਆਇਆ ਸੀ। ਉਸ ਦੇ ਵਾਸਤੇ ਵੀ ਇਸੇ ਤਰ੍ਹਾਂ ਦੀ ਹੀ ਮੰਗ ਉੱਠੀ ਸੀ ਕਿ ਉਥੇ ਐਫਲੂਐਂਟਸ ਬਹੁਤ ਜ਼ਿਆਦਾ ਨੁਕਸਾਨ ਕਰ ਰਹੇ ਹਨ। ਉਸ ਵੇਲੇ ਨਾਲ ਦੀ ਨਾਲ ਹੀ ਸਬ ਕਮੇਟੀ ਬਣਾ ਦਿੱਤੀ ਗਈ ਸੀ। ਉਸ ਤੋਂ ਬਾਅਦ ਉਸ ਮਾਮਲੇ ਤੇ ਕਾਫ਼ੀ ਵੱਡਾ ਐਕਸ਼ਨ ਹੋਇਆ ਸੀ ਅਤੇ ਲੋਕ ਸੈਟਿਸਫਾਈਡ ਹੋ ਗਏ ਸੀ। ਇਸੇ ਤਰ੍ਹਾਂ ਹੀ ਇਹ ਇਕ ਸਬ ਕਮੇਟੀ ਬਣਾਉਣ ਅਤੇ ਉਸ ਤੋਂ ਇਨਕੁਆਇਰੀ ਕਰਵਾਉਣ ਤੋਂ ਬਾਅਦ ਉਸ ਦੀ ਰਿਪੋਰਟ ਹਾਊਸ ਦੇ ਟੇਬਲ ਤੇ ਲੇਅ ਕਰ ਦੇਣ ਤਾਂ ਕਿ ਪਤਾ ਲੱਗ ਜਾਵੇ ਕਿ ਸਰਕਾਰ ਵਾਕਈ ਸਹੀ ਇਨਸਾਫ਼ ਦੇ ਰਹੀ ਹੈ। ਮੈਂ ਇਨ੍ਹਾਂ ਤੋਂ ਪੁੱਛਦਾ ਹਾਂ ਕਿ ਸਬ ਕਮੇਟੀ ਬਣਾਉਣ ਵਾਸਤੇ ਤੁਹਾਡਾ ਕੀ ਜ਼ੋਰ ਲੱਗਦਾ ਹੈ?

**ਮਾਨਯੋਗ ਸਪੀਕਰ :** ਇਸ ਦਾ ਜਵਾਬ ਮੰਤਰੀ ਜੀ ਨੇ ਦੇ ਦਿੱਤਾ ਹੈ। ਜੇ ਤੁਹਾਡਾ ਕੋਈ ਪਰਟੀਕੁਲਰ ਕੇਸ ਹੈ ਤਾਂ ਉਸ ਦੇ ਮੁਤੱਲਕ ਤੁਸੀਂ ਇਨ੍ਹਾਂ ਤੋਂ ਪੁੱਛ ਸਕਦੇ ਹੋ ਅਤੇ ਇਨ੍ਹਾਂ ਦੇ ਮਹਿਕਮੇ ਤੋਂ ਵੀ ਪੁੱਛ ਸਕਦੇ ਹੋ। ਸਬ ਕਮੇਟੀ ਬਣਾਉਣ ਵਾਲੀ ਇਸ ਦੇ ਵਿਚ ਕੋਈ ਗੱਲ ਨਹੀਂ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਮੈਂ ਬੀ.ਡੀ.ਓ. ਤੋਂ ਡਾਇਰੈਕਟਰ ਤੱਕ ਗਿਆ ਹਾਂ ਲੇਕਿਨ ਕੋਈ ਫਾਇਦਾ ਨਹੀਂ ਹੋਇਆ। 12 ਕੇਸ ਤਾਂ ਮੇਰੇ ਕੋਲ ਪਏ ਹਨ...........

**ਮਾਨਯੋਗ ਸਪੀਕਰ :** ਜੇ ਤੁਹਾਡਾ ਕੋਈ ਜ਼ਿਆਦਾ ਸੀਰੀਅਸ ਕੇਸ ਹੈ ਤਾਂ ਅਗਲੇ ਸੈਸ਼ਨ ਵਿਚ ਲੈ ਆਉਣਾ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਇਹ ਇਨ੍ਹਾਂ 12 ਕੇਸਾਂ ਨੂੰ ਟਾਈਮ-ਬਾਊਂਡ ਕਰ ਦੇਣ ਕਿ ਐਨੇ ਚਿਰ ਦੇ ਵਿਚ ਵਿਚ ਅਸੀਂ ਇਨ੍ਹਾਂ ਦਾ ਨਿਪਟਾਰਾ ਕਰ ਦਿਆਂਗੇ। ਕੋਈ ਕੇਸ ਵਿਜੀਲੈਂਸ ਨੂੰ ਭੇਜ ਦਿੱਤਾ ਜਾਂਦਾ ਹੈ ਅਤੇ ਕੋਈ ਡਾਇਰੈਕਟਰ ਨੂੰ ਭੇਜ ਦਿੱਤਾ ਜਾਂਦਾ ਹੈ...................

**ਮਾਨਯੋਗ ਸਪੀਕਰ** : ਬ੍ਰਹਮਪੁਰਾ ਜੀ, ਤੁਸੀਂ ਇਨ੍ਹਾਂ ਨੂੰ ਆਪਣੇ ਕੋਲ ਸੱਦ ਕੇ ਡਿਸਕਸ ਕਰ ਲਵੋ।

**ਮੰਤਰੀ** : ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਨਹੀਂ ਸੱਦਾਂਗਾ ਬਲਕਿ ਮੈਂ ਆਪ ਇਨ੍ਹਾਂ ਕੋਲ ਚਲਾ ਜਾਵਾਂਗਾ ਅਤੇ ਜਿਸ ਤਰ੍ਹਾਂ ਇਹ ਕਹਿਣਗੇ, ਉਸੇ ਤਰ੍ਹਾਂ ਕਰ ਦਿਆਂਗੇ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਠੀਕ ਹੈ, ਤੁਸੀਂ ਸ਼ਾਮ ਨੂੰ 7.00 ਵਜੇ ਆ ਜਾਣਾ। (ਹਾਸਾ)

---

## ਜੰਗਲੀ ਜਾਨਵਰਾਂ ਦੁਆਰਾ ਫ਼ਸਲਾਂ ਦੀ ਤਬਾਹੀ

*280. **ਸਰਦਾਰ ਰਣਦੀਪ ਸਿੰਘ ਨਾਭਾ** : ਕੀ ਜੰਗਲਾਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਤਹਿਸੀਲ ਨਾਭਾ ਵਿਚ ਪੈਂਦੇ 'ਬੀੜ' ਖੇਤਰ ਵਿਚ ਕਿਸਾਨਾਂ ਦੀਆਂ ਫ਼ਸਲਾਂ ਜੰਗਲੀ ਜਾਨਵਰਾਂ ਦੁਆਰਾ ਤਬਾਹ ਕੀਤੀਆਂ ਜਾ ਰਹੀਆਂ ਹਨ; ਜੇਕਰ ਅਜਿਹਾ ਹੋਵੇ, ਤਾਂ ਫਸਲਾਂ ਨੂੰ ਅਜਿਹੇ ਜਾਨਵਰਾਂ ਤੋਂ ਬਚਾਉਣ ਲਈ ਸਰਕਾਰ ਦੁਆਰਾ ਕੀ ਕਦਮ ਚੁੱਕੇ ਜਾ ਰਹੇ ਹਨ ?

**ਸ਼੍ਰੀ ਤਿਕਸ਼ਨ ਸੂਦ** : ਜੀ ਹਾਂ, ਸ਼੍ਰੀਮਾਨ । ਸਰਕਾਰ ਇਸ ਤੱਥ ਤੋਂ ਜਾਣੂੰ ਹੈ ਕਿ ਤਹਿਸੀਲ ਨਾਭਾ ਵਿਚ ਪੈਂਦੀਆਂ ਬੀੜਾਂ ਦੇ ਨਾਲ ਲੱਗਦੇ ਰਕਬੇ ਵਿਚ ਜੰਗਲੀ ਜਾਨਵਰ ਫਸਲਾਂ ਨੂੰ ਕੁਝ ਨੁਕਸਾਨ ਪਹੁੰਚਾ ਰਹੇ ਹਨ। ਜੰਗਲੀ ਜਾਨਵਰਾਂ ਦੁਆਰਾ ਫ਼ਸਲਾਂ ਨੂੰ ਨੁਕਸਾਨ ਤੋਂ ਬਚਾਉਣ ਲਈ ਨਾਭਾ ਤਹਿਸੀਲ ਦੀਆਂ ਸੈਂਕਚੂਰੀਆਂ ਦੀ ਵਾੜ ਕਰਨ ਦੀ ਤਜਵੀਜ਼ ਸਰਕਾਰ ਦੇ ਪ੍ਰਭਾਵੀ ਵਿਚਾਰ ਅਧੀਨ ਹੈ।

ਜਿਨ੍ਹਾਂ ਰਕਬਿਆਂ ਵਿਚ ਜਾਨਵਰਾਂ ਦੁਆਰਾ ਫ਼ਸਲਾਂ ਨੂੰ ਨੁਕਸਾਨ ਪਹੁੰਚਾਇਆ ਜਾ ਰਿਹਾ ਹੈ ਉਹਨਾਂ ਰਕਬਿਆਂ ਨਾਲ ਸਬੰਧਤ ਪਿੰਡ ਪੰਚਾਇਤ ਦੀ ਬੇਨਤੀ ਤੇ ਉਪ-ਮੰਡਲ ਮੈਜਿਸਟਰੇਟ, ਨਾਭਾ ਕੋਲ ਨੀਲ ਗਾਂ ਦੇ ਸ਼ਿਕਾਰ ਲਈ ਪਰਮਿਟ ਜਾਰੀ ਕਰਨ ਦਾ ਅਧਿਕਾਰ ਹੈ।

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਵੈਸੇ ਤਾਂ ਵਜ਼ੀਰ ਸਾਹਿਬ ਬੜੇ ਸਿਆਣੇ ਹਨ ਅਤੇ ਮੈਂ ਸਰਕਾਰ ਤੇ ਕੋਈ ਟਿੱਪਣੀ ਵੀ ਨਹੀਂ ਕਰਨੀ ਚਾਹੁੰਦਾ ਲੇਕਿਨ ਇਨ੍ਹਾਂ ਤੋਂ ਕੁਝ ਜਾਣਕਾਰੀ ਜ਼ਰੂਰ ਲੈਣੀ ਚਾਹੁੰਦਾ ਹਾਂ। ਇਹ ਸਰਕਾਰ ਵਾਰ-ਵਾਰ ਅਖਬਾਰਾਂ ਵਿਚ ਵੀ ਅਤੇ ਚੋਣਾਂ ਤੋਂ ਪਹਿਲਾਂ ਵੀ ਕਲੇਮ ਕਰਦੀ ਰਹੀ ਹੈ ਕਿ ਇਹ ਕਿਸਾਨਾਂ ਦੀ ਬੜੀ ਹਮਦਰਦ ਹੈ। ਜਿਹੜਾ ਜਵਾਬ ਇਨ੍ਹਾਂ ਨੇ ਦਿੱਤਾ ਹੈ, ਉਸ ਅਨੁਸਾਰ ਤਹਿਸੀਲ ਨਾਭਾ ਵਿਚ ਜਿਹੜੀ ਤਾਰ ਲਾਈ ਜਾਣੀ ਹੈ, ਉਹ ਸਰਕਾਰ ਦੇ ਐਕਟਿਵ ਕਨਸਿਡਰੇਸ਼ਨ ਵਿਚ ਹੈ। ਸਪੀਕਰ ਸਾਹਿਬ, ਉਥੇ ਦੁਸਾਂਝ, ਭਾਦਸੋਂ ਅਤੇ ਬੋਹਦਾਂ ਵਗੈਰਾ 5 ਬੀੜਾਂ ਹਨ ਜਿਨ੍ਹਾਂ ਵਿਚ ਹਜ਼ਾਰਾਂ ਏਕੜ ਜ਼ਮੀਨ ਆਉਂਦੀ ਹੈ। ਉਥੇ ਰੋਜ਼ ਕਿਸਾਨ ਆਪਣੀਆਂ ਜ਼ਮੀਨਾਂ ਵਿਚ ਮਚਾਨਾਂ ਲਾ ਕੇ ਬੈਠਦੇ ਹਨ। ਇਨ੍ਹਾਂ ਨੇ ਕਿਹਾ ਹੈ ਕਿ ਤਜਵੀਜ਼ ਹੈ। ਮੈਂ ਇਨ੍ਹਾਂ ਤੋਂ ਜਾਣਕਾਰੀ ਲੈਣੀ ਚਾਹੁੰਦਾ ਹਾਂ ਕਿ ਇਸ

[ਸਰਦਾਰ ਰਣਦੀਪ ਸਿੰਘ ਨਾਭਾ]

ਤਜਵੀਜ਼ ਤੇ ਕਦੋਂ ਤੱਕ ਅਮਲ ਕੀਤਾ ਜਾਵੇਗਾ ? ਇਸ ਨੂੰ ਸ਼ੁਰੂ ਵੀ ਕੀਤਾ ਜਾਵੇਗਾ ਜਾਂ ਕਿ ਸ਼ੁਰੂਆਤ ਕਰਨ ਦੀ ਕੋਸ਼ਿਸ਼ ਹੀ ਕੀਤੀ ਜਾਣੀ ਹੈ। ਦੂਜੀ ਗੱਲ ਕਹੀ ਗਈ ਹੈ ਕਿ ਐਸ.ਡੀ.ਐਮ. ਨਾਭਾ ਨੂੰ ਨੀਲ ਗਾਂਵਾਂ ਮਾਰਨ ਵਾਸਤੇ ਪਰਮਿਟ ਇਸ਼ੂ ਕਰਨ ਦੀ ਹਦਾਇਤ ਕੀਤੀ ਗਈ ਹੈ। ਇਹ ਲਾਇਸੰਸ ਪਿਛਲੀ ਸਰਕਾਰ ਨੇ ਵੀ ਦਿੱਤੇ ਸੀ ਲੇਕਿਨ ਇਸ ਦਾ ਕੋਈ ਲਾਭ ਨਹੀਂ ਪਹੁੰਚਿਆ। ਮੈਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਵਾਈਲਡ ਲਾਈਫ ਐਕਟ ਵਿਚ ਕੋਈ ਨਵੀਂ ਡਾਇਰੈਕਸ਼ਨ ਇਨ੍ਹਾਂ ਨੇ ਦਿੱਤੀ ਹੈ?

**ਮੰਤਰੀ** : ਸਪੀਕਰ ਸਾਹਿਬ, ਇਹ ਜਿਹੜੀ ਸਮੱਸਿਆ ਹੈ, ਇਹ ਬੜੀ ਪੁਰਾਣੀ ਚੱਲ ਰਹੀ ਹੈ। ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਅਗਵਾਈ ਹੇਠ ਇਹ ਸਰਕਾਰ ਚੱਲ ਰਹੀ ਹੈ। ਇਹ ਲੋਕਾਂ ਦੀ ਹਮਦਰਦ ਸਰਕਾਰ ਹੈ। ਇਸ ਲਈ ਬੜੀ ਸੰਜੀਦਗੀ ਨਾਲ ਇਸ ਤੇ ਕੰਮ ਸ਼ੁਰੂ ਕੀਤਾ ਗਿਆ ਹੈ। ਤਿੰਨ ਵਾਰੀ ਇਹ ਸਵਾਲ ਪੁੱਛ ਚੁੱਕੇ ਹਨ ਪਰ ਇਨ੍ਹਾਂ ਦੇ ਪੱਲੇ ਕੁਝ ਨਹੀਂ ਪਿਆ। ਰਾਜ ਵਿੱਚ 12 ਜੰਗਲੀ ਜੀਵ ਸੈਂਕਚੂਰੀਆਂ ਹਨ। ਰਾਜ ਸਰਕਾਰ ਵੱਲੋਂ ਜੰਗਲੀ ਜੀਵ ਸੈਂਕਚੂਰੀਆਂ ਦੁਆਲੇ ਵਾੜ ਕਰਨ ਦੀ ਯੋਜਨਾ ਤਿਆਰ ਕੀਤੀ ਗਈ ਹੈ ਤਾਂ ਜੋ ਜੰਗਲੀ ਜਾਨਵਰਾਂ ਨੂੰ ਖੇਤਾਂ ਵਿੱਚ ਜਾਣ ਤੋਂ ਰੋਕਿਆ ਜਾ ਸਕੇ। ਸਾਲ 2007-08 ਦੌਰਾਨ ਸੈਕਚੂਰੀਆਂ ਦੀ ਵਾੜ ਲਈ ਬਜਟ ਵਿਚ 100 ਲੱਖ ਰੁਪਏ ਦੀ ਤਜਵੀਜ਼ ਰੱਖੀ ਗਈ ਹੈ। 11ਵੀਂ ਪੰਜ ਸਾਲਾ ਯੋਜਨਾ ਦੌਰਾਨ ਇਸ ਮੰਤਵ ਲਈ 500 ਲੱਖ ਰੁਪਏ ਤਜਵੀਜ਼ ਕੀਤੇ ਗਏ ਹਨ। ਇਸ ਰਾਸ਼ੀ ਨਾਲ ਲਗਭਗ 60 ਕਿ.ਮੀ: ਲੰਬਾਈ (ਜੋ ਕਿ ਰਾਜ ਵਿਚ ਸੈਂਕਚੂਰੀਆਂ ਦੇ ਘੇਰੇ ਦਾ ਅੰਦਾਜਨ ਅੱਧਾ ਹਿੱਸਾ ਹੈ) ਤੇ ਵਾੜ ਕੀਤੀ ਜਾ ਸਕਦੀ ਹੈ। ਮਾਨਯੋਗ ਪੰਜਾਬ ਅਤੇ ਹਰਿਆਣਾ ਉੱਚ ਅਦਾਲਤ ਦੇ ਹੁਕਮਾਂ ਅਨੁਸਾਰ ਸੰਗਰੂਰ ਜ਼ਿਲ੍ਹੇ ਵਿੱਚ ਪੈਂਦੀ ਬੀੜ ਐਸ਼ਵਣ ਦੀ ਪਿਛਲੇ ਸਾਲ ਹੀ 60 ਲੱਖ ਰੁਪਏ ਦੀ ਲਾਗਤ ਨਾਲ ਵਾੜ ਕੀਤੀ ਗਈ ਹੈ। ਮਾਨਯੋਗ ਪੰਜਾਬ ਅਤੇ ਹਰਿਆਣਾ ਉੱਚ ਅਦਾਲਤ ਦੇ ਮਿਤੀ 24 ਅਪ੍ਰੈਲ, 2007 ਦੇ ਹੁਕਮ ਅਨੁਸਾਰ ਮਿਤੀ 31 ਮਾਰਚ, 2010 ਤੱਕ ਭੁਨਰਹੇੜੀ ਜੰਗਲੀ ਜੀਵ ਸੈਂਕਚੂਰੀ ਦੇ ਸਾਰੇ ਰਕਬੇ ਦੇ ਇਰਦ-ਗਿਰਦ ਵਾੜ ਕੀਤੀ ਜਾਣੀ ਹੈ। ਇਸ ਜੰਗਲੀ ਜੀਵ ਸੈਂਕਚੂਰੀ ਦੀ ਵਾੜ ਕਰਨ ਲਈ ਵਣ ਮੰਡਲ ਜੰਗਲੀ ਜੀਵ, ਪਟਿਆਲਾ ਵਲੋਂ 128 ਲੱਖ ਰੁਪਏ ਦਾ ਅਨੁਮਾਨ ਪ੍ਰਾਪਤ ਹੋਇਆ ਹੈ। ਇਹ ਫੰਡ ਜਾਰੀ ਹੋਣ ਉਪਰੰਤ ਬੀੜ ਭੁਨਰਹੇੜੀ ਜੰਗਲੀ ਜੀਵ ਸੈਂਕਚੂਰੀ ਨੂੰ ਮਾਨਯੋਗ ਪੰਜਾਬ ਅਤੇ ਹਰਿਆਣਾ ਉੱਚ ਅਦਾਲਤ ਦੇ ਹੁਕਮਾਂ ਦੀ ਪਾਲਣਾ ਹਿਤ ਵਾੜ ਕਰਨ ਦਾ ਕੰਮ ਸ਼ੁਰੂ ਕੀਤਾ ਜਾਵੇਗਾ। ਇਸ ਉਪਰੰਤ ਨਾਭਾ ਤਹਿਸੀਲ ਵਿੱਚ ਪੈਂਦੀਆਂ ਬੀੜਾਂ ਨੂੰ ਵਾੜ ਕਰਨ ਦਾ ਕੰਮ ਵਿਚਾਰਿਆ ਜਾ ਸਕੇਗਾ ਬਸ਼ਰਤੇ ਕਿ ਫੰਡਜ਼ ਉਪਲਭਧ ਹੋਣ। ਸਪੀਕਰ ਸਾਹਿਬ, ਹਾਲੇ ਇਸ ਸਰਕਾਰ ਬਣੀ ਨੂੰ ਥੋੜ੍ਹਾ ਹੀ ਸਮਾਂ ਹੋਇਆ ਹੈ। ਅਸੀਂ ਨਵੀਂ ਵਣ ਨੀਤੀ ਵਿੱਚ ਸਭ ਕੁਝ ਪਾਇਆ ਹੈ। ਇਸ ਪੰਜ ਸਾਲਾ ਯੋਜਨਾ ਵਿੱਚ 5 ਕਰੋੜ ਰੁਪਿਆ ਰੱਖਿਆ ਜਾਵੇਗਾ। ਜਿਸ ਤਰ੍ਹਾਂ ਰਾਸ਼ੀ ਜਾਰੀ ਹੋਵੇਗੀ ਉਸੇ ਤਰ੍ਹਾਂ ਬੀੜਾਂ ਨੂੰ ਤਾਰ ਲਾਈ ਜਾਵੇਗੀ।

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਮੈਂ ਪੰਜਾਬ ਦੀਆਂ ਸਾਰੀਆਂ ਬੀੜਾਂ ਬਾਰੇ ਤਾਂ ਜਾਣਕਾਰੀ ਨਹੀਂ ਲਈ ਸੀ। ਮੈਂ ਤਾਂ ਕੇਵਲ ਨਾਭੇ ਦੇ ਬਾਰੇ ਜਾਣਕਾਰੀ ਮੰਗੀ ਸੀ ਲੇਕਿਨ ਇਨ੍ਹਾਂ ਨੇ ਸਾਰੀਆਂ ਬੀੜਾਂ ਬਾਰੇ ਦੱਸਣਾ ਸ਼ੁਰੂ ਕਰ ਦਿੱਤਾ। ਮੈਂ ਤਾਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਸਪੈਸੀਫਿਕਲੀ ਨਾਭੇ ਦੇ ਬਾਰੇ ਪੁੱਛਣਾ ਚਾਹੁੰਦਾ ਹਾਂ। ਮੰਤਰੀ ਜੀ ਇਸ ਬਾਰੇ ਦੱਸਣ।

**ਮਾਨਯੋਗ ਸਪੀਕਰ** : ਇਹ ਜਿਹੜੀਆਂ ਬੀੜਾਂ ਹਨ, ਚਾਹੇ ਨਾਭੇ ਦੇ ਲਾਗੇ ਹਨ ਜਾਂ ਕਿਤੇ ਹੋਰ, ਆਪ ਸਾਰਿਆਂ ਨੂੰ ਪਤਾ ਹੈ। ਸੂਦ ਸਾਹਿਬ, ਤੁਹਾਡੇ ਕੋਲ ਜੇਕਰ ਨਾਭੇ ਬਾਰੇ ਪਰਟੀਕੁਲਰਲੀ ਕੋਈ ਪਰਪੋਜ਼ਲ ਹੈ ਤਾਂ ਦੱਸੋ।

**ਮੰਤਰੀ** : ਸਪੀਕਰ ਸਾਹਿਬ, ਨਾਭੇ ਬਾਰੇ ਕੇਸ ਸਬਜੁਡਿਸ ਹੈ। ਨਾਭਾ ਤਹਿਸੀਲ ਵਿਚ ਪੈਂਦੀਆਂ ਬੀੜਾਂ ਦੀ ਵਾੜ ਕਰਨ ਲਈ ਇਕ ਸਿਵਲ ਰਿਟ ਪਟੀਸ਼ਨ ਨੰ: 18067 ਆਫ਼ 2006 ਦਰਸ਼ਨ ਸਿੰਘ ਬਨਾਮ ਪੰਜਾਬ ਸਰਕਾਰ ਵੀ ਮਾਨਯੋਗ ਪੰਜਾਬ ਅਤੇ ਹਰਿਆਣਾ ਉੱਚ ਅਦਾਲਤ ਵਿਚ ਲੰਬਿਤ ਹੈ। ਇਹ ਕੇਸ ਮਿਤੀ 26 ਮਾਰਚ, 2008 ਤੱਕ ਮੁਲਤਵੀ ਹੈ।

**ਮਾਨਯੋਗ ਸਪੀਕਰ** : ਕੀ ਇਹ ਸਬਜੁਡਿਸ ਹੈ ?

**ਮੰਤਰੀ** : ਹਾਂ ਜੀ।

**ਮਾਨਯੋਗ ਸਪੀਕਰ** : ਕੀ ਇਹ ਪਹਿਲਾਂ ਨੋਟਿਸ ਵਿੱਚ ਨਹੀਂ ਆਇਆ।

**ਮੰਤਰੀ** : ਸਪੀਕਰ ਸਾਹਿਬ, ਹਰ ਸੈਸ਼ਨ ਵਿੱਚ ਇਨ੍ਹਾਂ ਦਾ ਇਹ ਇਕ ਹੀ ਸਵਾਲ ਉੱਠਦਾ ਹੈ।........

**ਮਾਨਯੋਗ ਸਪੀਕਰ** : ਨਾਭਾ ਜੀ, ਇਹ ਸਬਜੁਡਿਸ ਹੈ।

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਇਹ ਗਲਤ ਗੱਲ ਕਹਿ ਰਹੇ ਹਨ। ਮੈਂ ਤਾਂ ਪ੍ਰਸ਼ਨ ਫੈਨਸਿੰਗ ਬਾਰੇ ਪੁੱਛ ਰਿਹਾ ਹਾਂ। ਆਪ ਇਨ੍ਹਾਂ ਨੇ ਕਿਹਾ ਹੈ ਕਿ ਇਹ ਸਰਕਾਰ ਜ਼ਿੰਮੇਵਾਰ ਹੈ, ਲੋਕਾਂ ਦੀ ਹਮਦਰਦ ਸਰਕਾਰ ਹੈ। ਜੰਗਲੀ ਜਾਨਵਰਾਂ ਰਾਹੀਂ ਕਿਸਾਨਾਂ ਦੇ ਖੇਤ ਉਜਾੜੇ ਜਾ ਰਹੇ ਹਨ। ਇਸ ਸਬੰਧੀ ਸਦਨ ਸਾਹਮਣੇ ਰਿਕਾਰਡ ਪੇਸ਼ ਕੀਤਾ ਜਾਵੇ ਕਿ ਇਹ ਸਬਜੁਡਿਸ ਹੈ। ਇਹ ਸਬਜੁਡਿਸ ਮੈਟਰ ਨਹੀਂ ਹੈ।

**ਮੰਤਰੀ** : ਸਪੀਕਰ ਸਾਹਿਬ, ਮੈਂ ਨੰਬਰ ਦੱਸ ਰਿਹਾ ਹਾਂ ਜੀ।

**ਮਾਨਯੋਗ ਸਪੀਕਰ** : ਮੇਰੇ ਨੋਟਿਸ ਵਿੱਚ ਇਹ ਲਿਆਂਦਾ ਗਿਆ ਹੈ ਕਿ ਇਹ ਸਬਜੁਡਿਸ ਹੈ। ਹੁਣ ਇਸ ਤੇ ਕੋਈ ਅਗਲੀ ਸਪਲੀਮੈਂਟਰੀ ਨਹੀਂ ਹੋਏਗੀ।

**ਸਹਿਕਾਰਤਾ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ (ਕੈਪਟਨ ਕੰਵਲਜੀਤ ਸਿੰਘ)** : ਸਪੀਕਰ ਸਾਹਿਬ, ਇਸ ਇਸ਼ੂ ਤੇ ਕੋਈ ਸ਼ੰਕਾ ਨਹੀਂ ਕਿ ਮੈਂਬਰ ਸਾਹਿਬ ਦਾ ਜੋ ਵਿਚਾਰ ਹੈ ਇਹ ਸਾਰੇ ਪੰਜਾਬ ਦਾ ਇਸ਼ੂ ਬਣ ਚੁੱਕਾ ਹੈ ਔਰ ਇਸਦੇ ਲਈ ਸਾਡੀ ਸਰਕਾਰ, ਮੰਤਰੀ ਸਾਹਿਬ ਨੇ ਵੀ ਜਵਾਬ ਦਿੱਤਾ ਹੈ ਔਰ ਅਸੀਂ ਵੀ ਭਰੋਸਾ ਦਿੰਦੇ ਹਾਂ ਕਿ ਇਸ ਦਾ ਕੋਈ ਨਾ ਕੋਈ ਸੋਲਿਊਸ਼ਨ ਛੇਤੀ ਕੱਢਾਂਗੇ।

**ਮਾਨਯੋਗ ਸਪੀਕਰ** : ਕਿਉਂਕਿ ਨਾਭੇ ਦਾ ਮਾਮਲਾ ਸਬਜੁਡਿਸ ਹੈ, ਇਸ ਲਈ ਹੁਣ ਇਸ ਤੇ ਕੋਈ ਕੁਐਸਚਨ ਪੁੱਟ ਨਹੀਂ ਹੋ ਸਕਦਾ।

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਹਿਬ, ਮੈਂ ਨਾਭੇ ਦੀ ਗੱਲ ਕਰ ਰਿਹਾ ਹਾਂ।

ਮਾਨਯੋਗ ਸਪੀਕਰ : ਠੀਕ ਹੈ ਜੀ। ਚੰਗੀ ਗੱਲ ਹੈ ਜੇ ਵਿਚਾਰ ਕਰ ਲੈਣ।

ਸਰਦਾਰ ਅਜੀਤ ਇੰਦਰ ਸਿੰਘ ਮੋਫਰ : ਸਪੀਕਰ ਸਾਹਿਬ, ਇਹ ਬੜਾ ਅਹਿਮ ਮਸਲਾ ਹੈ। ਇਹ ਇੱਕਲਾ ਨਾਭੇ ਦਾ ਹੀ ਮਸਲਾ ਨਹੀਂ, ਵਾਈਲਡ ਲਾਈਫ ਇਸ ਵੇਲੇ ਸਾਰੇ ਪੰਜਾਬ ਨਾਲ ਸਬੰਧਤ ਮਾਮਲਾ ਹੈ। ਪਰਸੋਂ ਮੇਰਾ ਵੀ ਐਕਸੀਡੈਂਟ ਹੋ ਗਿਆ ਸੀ, ਬੜੀ ਮੁਸ਼ਕਲ ਨਾਲ ਬਚੇ। ਸਾਰੇ ਪੰਜਾਬ ਦੇ ਵਿੱਚ ਜ਼ਿਲ੍ਹਾ ਵਾਰ ਵਾਈਲਡ ਲਾਈਫ ਦੇ ਇਨ੍ਹਾਂ ਨੇ ਮਾਨਯੋਗ ਮੈਂਬਰ ਲਗਾਏ ਸੀ, ਕੀ ਇਹ ਉਸ ਨੂੰ ਦੁਬਾਰਾ ਰੀਵਾਈਵ ਕਰ ਦੇਣਗੇ ? ਕਿਉਂਕਿ ਐਸ.ਡੀ.ਐਮ. ਹਰ ਇਕ ਜਗ੍ਹਾ ਤੇ ਪਰਮਿਟ ਨਹੀਂ ਦੇ ਸਕਦਾ। ਪਿਛਲੀ ਸਰਕਾਰ ਵੇਲੇ ਜਿਹੜੇ ਜ਼ਿਲ੍ਹਾਵਾਰ ਵਾਰਡਨ ਸੀ ਉਨ੍ਹਾਂ ਨੂੰ ਇਹ ਦੇ ਦਿੱਤਾ ਸੀ ਕਿ ਜਿਹੜੇ ਜਾਨਵਰ ਹਨ ਉਨ੍ਹਾਂ ਨੂੰ ਰੋਕਣ ਵਾਸਤੇ ਵਾਈਲਡ ਲਾਈਫ ਵਾਰਡਨ ਪਰਮਿਟ ਦੇ ਸਕਦਾ ਸੀ ਕਿ ਜਿਹੜੇ ਜ਼ਿੰਮੀਦਾਰ ਦੇ ਖੇਤ ਵਿੱਚ ਜਾਨਵਰ ਵੜ ਜਾਂਦਾ ਹੈ ਉਸ ਨੂੰ ਬਾਹਰ ਕੱਢਣ ਵਾਸਤੇ ਜਾਂ ਉਸ ਨੂੰ ਸ਼ੂਟ ਕਰਨ ਵਾਸਤੇ ਪਰਮਿਟ ਦੇ ਦਿੰਦਾ ਹਾਂ। ਕੀ ਉਸ ਨੂੰ ਰੀਵਾਈਵ ਕਰਾ ਦੇਣਗੇ ਜਾਂ ਕਿ ਇਹ ਆਲਰੇਡੀ ਚੱਲ ਰਹੀ ਹੈ?

ਮਾਨਯੋਗ ਸਪੀਕਰ : ਵੈਸੇ ਤਾਂ ਕੈਪਟਨ ਸਾਹਿਬ ਨੇ ਸਾਰੀ ਗੱਲ ਕਰ ਦਿੱਤੀ ਸੀ।

---

## ਅਧਿਆਪਕਾਂ ਦੀਆਂ ਸੇਵਾਵਾਂ ਵਿਚ ਵਾਧਾ

*303. (1) ਸਰਦਾਰ ਮੱਖਣ ਸਿੰਘ
(2) ਸ਼੍ਰੀ ਮੰਗਤ ਰਾਏ ਬਾਂਸਲ } : ਕੀ ਸਿੱਖਿਆ ਮੰਤਰੀ ਕਿਰਪਾ

ਕਰਕੇ ਦੱਸਣਗੇ ਕਿ—

(ੳ) ਉਨ੍ਹਾਂ ਪ੍ਰਾਈਵੇਟ ਸਹਾਇਤਾ ਪ੍ਰਾਪਤ ਸਕੂਲ (ਬੀ.ਐਡ.) ਅਧਿਆਪਕਾਂ ਦੀ ਕੁੱਲ ਗਿਣਤੀ ਕਿੰਨੀ ਅਤੇ ਵੇਰਵੇ ਕੀ ਹਨ ਜੋ 1 ਅਪ੍ਰੈਲ, 2007 ਤੋਂ ਮਿਤੀ ਅੰਤ ਤੱਕ ਸੇਵਾ ਨਵਿਰਤ ਹੋਏ ਹਨ ;

(ਅ) ਕੀ ਉਕਤ ਸਾਰੇ ਅਧਿਆਪਕਾਂ ਦੀ ਸੇਵਾ ਵਿਚ ਸਰਕਾਰੀ ਨੀਤੀ ਅਨੁਸਾਰ 31 ਮਾਰਚ, 2008 ਤੱਕ ਵਾਧਾ ਕੀਤਾ ਗਿਆ ਹੈ ; ਜੇਕਰ ਨਹੀਂ, ਤਾਂ ਇਸਦੇ ਕਾਰਨ ਕੀ ਹਨ ;

(ੲ) ਉਨ੍ਹਾਂ ਅਧਿਆਪਕਾਂ ਦੇ ਨਾਂ ਕੀ-ਕੀ ਹਨ ਜਿਨ੍ਹਾਂ ਦੀ ਸੇਵਾ ਵਿਚ ਵਾਧਾ ਕਰਨ ਲਈ ਸਰਕਾਰ ਪਾਸ ਕੇਸ ਪੈਂਡਿੰਗ ਪਏ ਹਨ ਅਤੇ ਇਸ ਸਬੰਧੀ ਫੈਸਲਾ ਕਦੋਂ ਤੱਕ ਲਏ ਜਾਣ ਦੀ ਸੰਭਾਵਨਾ ਹੈ ?

ਡਾਕਟਰ ਉਪਿੰਦਰਜੀਤ ਕੌਰ : (ੳ) ਪਹਿਲੀ ਅਪ੍ਰੈਲ, 2007 ਤੋਂ ਹੁਣ ਤੱਕ ਪ੍ਰਾਈਵੇਟ ਏਡਿਡ ਸਕੂਲਾਂ ਵਿਚੋਂ ਰਿਟਾਇਰ ਹੋਏ ਬੀ.ਐਡ. ਅਧਿਆਪਕਾਂ ਦੀ ਕੁੱਲ ਗਿਣਤੀ 54 ਹੈ। ਇਹਨਾਂ ਦੇ ਜ਼ਿਲ੍ਹਾ ਵਾਰ ਵੇਰਵੇ ਅਨੁਲੱਗ-ੳ ਵਿਚ ਦਰਜ ਹਨ।

(ਅ) ਨਹੀਂ, ਸ਼੍ਰੀਮਾਨ ਜੀ। ਉਪਰੋਕਤ 54 ਬੀ.ਐਡ. ਅਧਿਆਪਕਾਂ ਵਿਚੋਂ 39 ਦੀ ਸੇਵਾ ਵਿੱਚ ਵਾਧਾ (ਪੁਨਰ-ਨਿਯੁਕਤ) ਨਹੀਂ ਕੀਤਾ ਗਿਆ ਕਿਉਂਕਿ ਉਹਨਾਂ ਨੇ ਇਹ ਪੁਨਰ ਨਿਯੁਕਤੀ ਲੈਣ ਦੀ ਇੱਛਾ ਜ਼ਾਹਰ ਨਹੀਂ ਕੀਤੀ, ਇਸ ਲਈ ਉਹਨਾਂ ਦੇ ਸਕੂਲਾਂ ਦੀਆਂ ਸਬੰਧਤ ਪ੍ਰਬੰਧਕੀ ਕਮੇਟੀਆਂ ਨੇ ਇਸ ਲਈ ਮਤੇ ਪਾ ਕੇ ਪੁਨਰ-ਨਿਯੁਕਤੀ ਦੀ ਪ੍ਰਵਾਨਗੀ ਨਹੀਂ ਮੰਗੀ। ਬਾਕੀ ਦੇ 15 ਅਧਿਆਪਕਾਂ ਨੂੰ ਸੇਵਾ ਵਿੱਚ ਵਾਧਾ (ਪੁਨਰ-ਨਿਯੁਕਤੀ) ਦਿੱਤਾ ਜਾ ਚੁੱਕਾ ਹੈ। ਇਸ ਦੇ ਵੇਰਵੇ ਅਨੁਲੱਗ "ਅ" ਵਿੱਚ ਦਰਜ ਹਨ।

(ੲ) ਨਹੀਂ, ਸ਼੍ਰੀਮਾਨ ਜੀ। ਸਰਕਾਰ ਪਾਸ ਪੁਨਰ-ਨਿਯੁਕਤੀ ਕਰਨ ਦਾ ਕੋਈ ਵੀ ਕੇਸ ਲਮਕ ਅਵਸਥਾ ਵਿੱਚ ਨਹੀਂ ਹੈ ਜੀ।

## ਅਨੁਲੱਗ "ੳ"

ਮਿਤੀ 1-4-2007 ਤੋਂ ਹੁਣ ਤੱਕ ਪੰਜਾਬ ਦੇ ਵੱਖ-ਵੱਖ ਪ੍ਰਾਈਵੇਟ ਏਡਿਡ ਸਕੂਲਾਂ ਵਿੱਚ ਰਿਟਾਇਰ ਹੋਏ ਮਾਸਟਰ/ਮਿਸਟ੍ਰੈੱਸਾਂ (ਬੀ.ਐਡ.) ਦੀ ਸੂਚੀ

| ਲੜੀ ਨੰ: | ਨਾਮ ਅਤੇ ਅਹੁਦਾ ਸ਼੍ਰੀਮਾਨ/ਸ਼੍ਰੀਮਤੀ | ਸਕੂਲ ਦਾ ਨਾਂ | ਰਿਟਾਇਰਮੈਂਟ ਦੀ ਮਿਤੀ |
|---|---|---|---|
| | **ਜ਼ਿਲ੍ਹਾ ਅੰਮ੍ਰਿਤਸਰ** | | |
| 1 | ਮੋਹਨ ਲਾਲ, ਸ.ਸ. ਮਾਸਟਰ, | ਡੀ.ਏ.ਵੀ. ਹਾਈ ਸਕੂਲ, ਅੰਮ੍ਰਿਤਸਰ। | 31-05-2007 |
| 2 | ਕ੍ਰਿਸ਼ਨਾ ਦੇਵੀ, ਸ.ਸ. ਮਿਸਟ੍ਰੈਸ | ਜਨਤਾ ਗਰਲਜ ਹਾਈ ਸਕੂਲ, ਅੰਮ੍ਰਿਤਸਰ। | 31-05-2007 |
| 3 | ਜਸਬੀਰ ਕੌਰ, ਸ.ਸ. ਮਿਸਟ੍ਰੈਸ | ਰਾਮਗੜ੍ਹੀਆ ਹਾਈ ਸਕੂਲ, ਅੰਮ੍ਰਿਤਸਰ। | 31-10-2007 |
| | **ਜ਼ਿਲ੍ਹਾ ਬਰਨਾਲਾ** | ਨਿਲ | |
| | **ਜ਼ਿਲ੍ਹਾ ਬਠਿੰਡਾ** | | |
| 4 | ਅਵਿਨਾਸ਼ ਕਾਂਤਾ, ਸਾਇੰਸ ਮਿਸਟ੍ਰੈਸ | ਐਸ.ਡੀ.ਕੇ.ਐਮ.ਵੀ. ਬਠਿੰਡਾ। | 30-04-2007 |
| | **ਜ਼ਿਲ੍ਹਾ ਫਰੀਦਕੋਟ** | | |
| 5 | ਗੁਰਮੀਤ ਕੌਰ, ਸ.ਸ. ਮਿਸਟ੍ਰੈਸ | ਨਿਊ ਮਿਡਲ ਸਕੂਲ, ਫਰੀਦਕੋਟ। | 30-06-2007 |
| | **ਜ਼ਿਲ੍ਹਾ ਫਤਿਹਗੜ੍ਹ ਸਾਹਿਬ** | | |
| 6 | ਸੁਨੀਤਾ ਸ਼ਰਮਾ, ਸਾਇੰਸ ਮਿਸਟ੍ਰੈਸ | ਐਮ.ਜੀ.ਅਸ਼ੋਕਾ ਕੰਨਿਆ ਹ.ਸ. ਸਰਹਿੰਦ ਮੰਡੀ। | 31-07-2007 |
| 7 | ਉਰਮਿਲ ਪੁਰੀ, ਹਿੰਦੀ ਮਿਸਟ੍ਰੈਸ | -ਉਕਤ- | 31-08-2007 |
| | **ਜ਼ਿਲ੍ਹਾ ਫਿਰੋਜਪੁਰ** | | |
| 8 | ਪੁਸ਼ਪਾ ਅਗਰਵਾਲ, ਸ.ਸ. ਮਿਸਟ੍ਰੈਸ | ਐਚ.ਐਮ. ਹਾਇਰ ਸੈਕੰਡਰੀ ਸਕੂਲ, ਫਿਰੋਜ਼ਪੁਰ ਸਿਟੀ। | 31-10-2007 |

[ਸਿੱਖਿਆ ਮੰਤਰੀ]

| ਲੜੀ ਨੰ: | ਨਾਮ ਅਤੇ ਅਹੁਦਾ ਸ਼੍ਰੀਮਾਨ/ਸ਼੍ਰੀਮਤੀ | ਸਕੂਲ ਦਾ ਨਾਂ | ਰਿਟਾਇਰਮੈਂਟ ਦੀ ਮਿਤੀ |
|---|---|---|---|
| 9 | ਮਨਜੀਤ ਕੌਰ, ਮਿਸਟ੍ਰੈਸ | ਦੇਵ ਸਮਾਜ (ਗ) ਹਾਇਰ ਸੈਕੰਡਰੀ ਸਕੂਲ, ਫਿਰੋਜ਼ਪੁਰ ਸਿਟੀ। | 31-10-2007 |
| 10 | ਗੁਰਦੀਪ ਸਿੰਘ, ਮਾਸਟਰ | ਡੀ.ਏ.ਵੀ. ਹਾਈ ਸਕੂਲ, ਫਾਜ਼ਿਲਕਾ। | 30-11-2007 |
| 11 | ਸੁਭਾਸ਼ ਚੰਦਰ, ਮਾਸਟਰ | ਡੀ.ਏ.ਵੀ. ਹਾਈ ਸਕੂਲ, ਫਾਜ਼ਿਲਕਾ। | 30-09-2007 |
| 12 | ਲਾਜਵੰਤੀ, ਮਿਸਟ੍ਰੈਸ | ਡੀ.ਏ.ਵੀ. ਗਰਲਜ਼ ਹਾਇਰ ਸੈਕੰਡਰੀ ਸਕੂਲ, ਫਿਰੋਜ਼ਪੁਰ ਕੈਂਟ। | 31-10-2007 |
| | ਜ਼ਿਲ੍ਹਾ ਗੁਰਦਾਸਪੁਰ | | |
| 13 | ਦਵਿੰਦਰ ਸ਼ਰਮਾ, ਸ.ਸ. ਮਾਸਟਰ | ਡੀ.ਏ.ਵੀ. ਹਾਈ ਸਕੂਲ, ਧਾਰੀਵਾਲ। | 30-04-2007 |
| 14 | ਕੇਵਲ ਕ੍ਰਿਸ਼ਨ, ਸ.ਸ. ਮਾਸਟਰ | ਐਸ.ਐਸ.ਡੀ. ਗੀਤਾ ਭਵਨ ਹਾਈ ਸਕੂਲ, ਗੁਰਦਾਸਪੁਰ। | 31-05-2007 |
| | ਜ਼ਿਲ੍ਹਾ ਹੁਸ਼ਿਆਰਪੁਰ | | |
| 15 | ਬੰਸੀ ਲਾਲ, ਮਾਸਟਰ | ਡੀ.ਏ.ਵੀ. ਹਾਇਰ ਸੈਕੰਡਰੀ ਸਕੂਲ, ਹੁਸ਼ਿਆਰਪੁਰ। | 30-04-2007 |
| 16 | ਸਲਾਰਾ, ਮਿਸਟ੍ਰੈਸ | ਏ.ਪੀ. ਮਿਸ਼ਨ ਗੌਰਮਿੰਟ ਮਿਡਲ ਸਕੂਲ, ਹੁਸ਼ਿਆਰਪੁਰ। | 30-06-2007 |
| 17 | ਪੁਸ਼ਪਾ ਦੇਵੀ, ਮਿਸਟ੍ਰੈਸ | ਐਸ.ਜੀ.ਏ.ਸੀ.ਐਚ.ਐਸ. ਬਜਵਾੜਾ, ਹੁਸ਼ਿਆਰਪੁਰ। | 31-05-2007 |
| 18 | ਸਰੋਜ ਬਾਲਾ, ਮਿਸਟ੍ਰੈਸ | ਡਾ. ਐਚ.ਆਰ.ਕੇ. ਐਜੂਕੇਸ਼ਨ ਐਚ.ਐਸ.ਐਸ., ਦਾਤਾਰਪੁਰ। | 31-08-2007 |
| 19 | ਸੁਰਿੰਦਰ ਕੌਰ, ਮਿਸਟ੍ਰੈਸ | ਐਲ.ਐਸ.ਜੀ.ਐਮ.ਐਸ. ਲਖਿੰਦਰ। | 30-04-2007 |
| | ਜ਼ਿਲ੍ਹਾ ਜਲੰਧਰ | | |
| 20 | ਸ਼ਸ਼ੀ ਕਾਂਤਾ, ਸ.ਸ. ਮਿਸਟ੍ਰੈਸ | ਡੀ.ਏ.ਵੀ. ਹਾਈ ਸਕੂਲ, ਅੱਪਰਾ। | 30-04-2007 |
| 21 | ਅਮਲਾ ਅਗਨੀਹੋਤਰੀ, ਹਿੰਦੀ ਮਿਸਟ੍ਰੈਸ | ਡੀ.ਐਲ.ਐਸ.ਡੀ. ਗਰਲਜ਼ ਹਾਈ ਸਕੂਲ, ਜਲੰਧਰ। | 31-05-2007 |
| 22 | ਸੁਭਾਸ਼ ਚੰਦਰ, ਸ.ਸ. ਮਾਸਟਰ | ਐਨ.ਡੀ.ਏ.ਡੀ.ਏ.ਵੀ. ਹਾਈ ਸਕੂਲ, ਜਲੰਧਰ ਕੈਂਟ। | 30-06-2007 |
| 23 | ਹਰਜੀਤ ਕੌਰ, ਸ.ਸ. ਮਿਸਟ੍ਰੈਸ | ਐਮ.ਜੀ.ਐਨ ਗਰਲਜ਼ ਹਾਈ ਸਕੂਲ, ਹੁਸ਼ਿਆਰਪੁਰ ਅੱਡਾ, ਜਲੰਧਰ। | 31-08-2007 |
| 24 | ਰੇਵਾ ਲੂੰਬਾ, ਐਸ.ਐਸ. ਮਿਸਟ੍ਰੈਸ | ਆਰੀਆ ਹਾਈ ਸਕੂਲ, ਬਸਤੀਗੁਜਾਂ, ਜਲੰਧਰ। | 30-09-2007 |

| ਲੜੀ ਨੰ: | ਨਾਮ ਅਤੇ ਅਹੁਦਾ ਸ਼੍ਰੀਮਾਨ/ਸ਼੍ਰੀਮਤੀ | ਸਕੂਲ ਦਾ ਨਾਂ | ਰਿਟਾਇਰਮੈਂਟ ਦੀ ਮਿਤੀ |
|---|---|---|---|
| | ਜ਼ਿਲ੍ਹਾ ਕਪੂਰਥਲਾ | | |
| 25 | ਸੁਰਿੰਦਰ ਕੁਮਾਰ, ਮਾਸਟਰ | ਖਾਲਸਾ ਅਮਰਜੀਤ ਸਿੰਘ ਸੀ.ਸੈਕੰਡਰੀ ਸਕੂਲ, ਡੁਮੇਲੀ, ਕਪੂਰਥਲਾ। | 30-04-2007 |
| 26 | ਜਸਵਿੰਦਰ ਕੌਰ, ਸ.ਸ. ਮਿਸਟ੍ਰੈਸ | ਕਮਾਲੀਆ ਖਾਲਸਾ ਹਾਈ ਸਕੂਲ, ਕਪੂਰਥਲਾ। | 30-06-2007 |
| 27 | ਅਮਰਜੀਤ ਕੌਰ, ਸ.ਸ. ਮਿਸਟ੍ਰੈਸ | ਪਬਲਿਕ ਹਾਈ ਸਕੂਲ, ਪਾਂਛਟ ਨਰੂੜ। | 31-07-2007 |
| | ਜ਼ਿਲ੍ਹਾ ਲੁਧਿਆਣਾ | | |
| 28 | ਜਨਕ ਦੁਲਾਰੀ, ਮਿਸਟ੍ਰੈਸ | ਲਾਜਪਤ ਰਾਏ ਕੰਨਿਆ ਵਿਦਿਆਲਿਆ, ਜਗਰਾਉਂ। | 31-05-2007 |
| 29 | ਮੋਹਨ ਸਿੰਘ, ਸਾਇੰਸ ਮਾਸਟਰ | ਰਾਮਗੜ੍ਹੀਆ ਹਾਈ ਸਕੂਲ, ਲੁਧਿਆਣਾ। | 30-06-2007 |
| 30 | ਹਰਬੰਸ ਸਿੰਘ, ਸ.ਸ. ਮਾਸਟਰ | ਰਾਮਗੜ੍ਹੀਆ ਹਾਇਰ ਸੈਕੰਡਰੀ ਸਕੂਲ, ਲੁਧਿਆਣਾ। | 30-04-2007 |
| 31 | ਵਰਿੰਦਰ ਕੌਰ, ਸ.ਸ. ਮਿਸਟ੍ਰੈਸ | ਕਲਗੀਧਰ ਖਾਲਸਾ ਗਰਲਜ਼ ਹਾਈ ਸਕੂਲ, ਲੁਧਿਆਣਾ। | 31-08-2007 |
| 32 | ਹਰਜੀਤ ਕੌਰ, ਸ.ਸ. ਮਿਸਟ੍ਰੈਸ | —ਉਕਤ— | 30-04-2007 |
| 33 | ਹਰਬੰਸ ਲਾਲ, ਮਾਸਟਰ | ਖਾਲਸਾ ਨੈਸ਼ਨਲ ਹਾਇਰ ਸੈਕੰਡਰੀ ਸਕੂਲ, ਲੁਧਿਆਣਾ। | 31-10-2007 |
| 34 | ਜਸਵੰਤ ਸਿੰਘ, ਮਾਸਟਰ | ਏ.ਐਸ. ਹਾਇਰ ਸੈਕੰਡਰੀ ਸਕੂਲ, ਖੰਨਾ। | 31-10-2007 |
| 35 | ਰਜਿੰਦਰ ਕੌਰ, ਸਸ ਮਿਸਟ੍ਰੈਸ | ਰਾਮਗੜ੍ਹੀਆ ਹਾਈ ਸਕੂਲ, ਲੁਧਿਆਣਾ। | 31-11-2007 |
| 36 | ਉਮ ਪ੍ਰਕਾਸ਼ ਬਾਵਾ, ਸ.ਸ. ਮਿਸਟ੍ਰੈਸ | ਐਨ.ਐਮ.ਜੈਨ ਮਾਡਲ ਸਕੂਲ, ਲੁਧਿਆਣਾ। | 31-10-2007 |
| 37 | ਪ੍ਰੇਮ ਪ੍ਰਕਾਸ਼ ਕੌਰ, ਸ.ਸ. ਮਿਸਟ੍ਰੈਸ | ਜੀ.ਐਨ. ਖਾਲਸਾ ਹਾਈ ਸਕੂਲ, ਗੁੱਜਰਖਾਨ, ਲੁਧਿਆਣਾ। | 30-09-2007 |
| 38 | ਸੁਖਵਿੰਦਰ ਕੌਰ, ਸ.ਸ. ਮਿਸਟ੍ਰੈਸ | ਜੀ.ਐਚ.ਜੀ. ਖਾਲਸਾ ਹਾਈ ਸਕੂਲ, ਗੁਰੂਸਰ ਸੁਧਾਰ। | 30-11-2007 |
| 39 | ਸੰਤੋਸ਼ ਕੁਮਾਰੀ, ਸ.ਸ. ਮਿਸਟ੍ਰੈਸ | ਸਰਗੋਧਾ ਖਾਲਸਾ ਗਰਲਜ਼ ਹਾਇਰ ਸੈਕੰਡਰੀ ਸਕੂਲ, ਲੁਧਿਆਣਾ। | 30-04-2007 |
| 40 | ਸੁਸ਼ਮਾ ਜੋਸ਼ੀ, ਸ.ਸ. ਮਿਸਟ੍ਰੈਸ | ਆਰੀਆ ਗਰਲਜ਼ ਸੀਨੀਅਰ ਸੈਕੰਡਰੀ ਸਕੂਲ, ਲੁਧਿਆਣਾ। | 30-11-2007 |
| 41 | ਸੁਰੇਸ਼ ਕੁਮਾਰੀ, ਸ.ਸ. ਮਿਸਟ੍ਰੈਸ | —ਉਕਤ— | 31-08-2007 |

[ਸਿੱਖਿਆ ਮੰਤਰੀ]

| ਲੜੀ ਨੰ: | ਨਾਮ ਅਤੇ ਅਹੁਦਾ ਸ਼੍ਰੀਮਾਨ/ਸ਼੍ਰੀਮਤੀ | ਸਕੂਲ ਦਾ ਨਾਂ | ਰਿਟਾਇਰਮੈਂਟ ਦੀ ਮਿਤੀ |
|---|---|---|---|
| | ਜ਼ਿਲ੍ਹਾ ਮਾਨਸਾ | | |
| 42 | ਹਰਬੰਸ ਲਾਲ, ਸ.ਸ. ਮਾਸਟਰ | ਗਾਂਧੀ ਸੀਨੀਅਰ ਸੈਕੰਡਰੀ ਸਕੂਲ, ਮਾਨਸਾ। | 30-04-2007 |
| | ਜ਼ਿਲ੍ਹਾ ਮੋਗਾ | | |
| | ਨਿਲ | | |
| | ਜ਼ਿਲ੍ਹਾ ਮੁਕਤਸਰ | | |
| | ਨਿਲ | | |
| | ਜ਼ਿਲ੍ਹਾ ਮੁਹਾਲੀ | | |
| 43 | ਸੁਸ਼ਮਾ ਉਰਫ ਰਾਮ ਮੂਰਤੀ, ਸ.ਸ. ਮਿਸਟ੍ਰੈੱਸ | ਚੱਕਵਾਲ ਸੀਨੀਅਰ ਸੈਕੰਡਰੀ ਸਕੂਲ, ਕੁਰਾਲੀ। | 30-11-2007 |
| | ਜ਼ਿਲ੍ਹਾ ਨਵਾਂ ਸ਼ਹਿਰ | | |
| 44 | ਸੁਮਨ ਕਸ਼ਯਪ, ਸ.ਸ. ਮਿਸਟ੍ਰੈੱਸ | ਡਬਲਿਊ.ਐਲ.ਆਰੀਆ ਸੀਨੀਅਰ ਸੈਕੰਡਰੀ ਸਕੂਲ, ਨਵਾਂ ਸ਼ਹਿਰ। | 31-05-2007 |
| 45 | ਜੋਗਿੰਦਰ ਪਾਲ, ਸ.ਸ. ਮਾਸਟਰ | ਡੀ.ਏ.ਵੀ. ਹਾਈ ਸਕੂਲ, ਕਾਠਗੜ੍ਹ। | 31-05-2007 |
| | ਜ਼ਿਲ੍ਹਾ ਪਟਿਆਲਾ | | |
| 46 | ਦਵਿੰਦਰ ਕੁਮਾਰ ਗੁਪਤਾ, ਸਾਇੰਸ ਮਾਸਟਰ | ਐਸ. ਐਂਡ ਐਸ.ਈ. ਹਾਇਰ ਸੈਕੰਡਰੀ ਸਕੂਲ, ਪਟਿਆਲਾ। | 30-09-2007 |
| 47 | ਜਗਮੋਹਨ ਪ੍ਰਤਾਪ, ਮੈਥ ਮਾਸਟਰ | ਆਤਮਾਰਾਮ ਕੁਮਾਰ ਸਭਾ ਹਾਇਰ ਸੈਕੰਡਰੀ ਸਕੂਲ, ਪਟਿਆਲਾ। | 31-10-2007 |
| | ਜ਼ਿਲ੍ਹਾ ਰੋਪੜ | | |
| 48 | ਗੁਰਨਾਮ ਸਿੰਘ, ਸ.ਸ. ਮਾਸਟਰ | ਬੀ.ਏ.ਐਸ.ਐਸ. ਖਾਲਸਾ ਸੀ.ਸੈਕੰਡਰੀ ਸਕੂਲ, ਚਮਕੌਰ ਸਾਹਿਬ। | 30-06-2007 |
| | ਜ਼ਿਲ੍ਹਾ ਸੰਗਰੂਰ | | |
| 49 | ਦਰਸ਼ਨਾ ਸ਼ਰਮਾ, ਸ.ਸ. ਮਿਸਟ੍ਰੈੱਸ | ਐਸ.ਐਸ.ਜੈਨ ਗਰਲਜ਼ ਹਾਈ ਸਕੂਲ, ਮਾਲੇਰਕੋਟਲਾ। | 30-06-2007 |
| 50 | ਹਰੀ ਸਿੰਘ, ਮਾਸਟਰ ਪੰਜਾਬੀ | ਐਮ.ਜੀ.ਐਨ. ਸੀਨੀਅਰ ਸੈਕੰਡਰੀ ਸਕੂਲ, ਅਹਿਮਦਗੜ੍ਹ। | 30-09-2007 |
| 51 | ਕ੍ਰਿਸ਼ਨਾ ਦੇਵੀ, ਸ.ਸ. ਮਿਸਟ੍ਰੈੱਸ | ਜੈਨ ਮੁਨੀ ਕੰਦਨ ਕੰਨਿਆਂ ਮਹਾਂ ਵਿਦਿਆਲਿਆ, ਅਹਿਮਦਗੜ੍ਹ। | 31-10-2007 |
| 52 | ਉਰਮਿਲਾ ਦੇਵੀ, ਸ.ਸ. ਮਿਸਟ੍ਰੈੱਸ | —ਉਕਤ— | 30-04-2007 |
| | ਜ਼ਿਲ੍ਹਾ ਤਰਨ ਤਾਰਨ | | |
| 53 | ਮਨਜੀਤ ਕੌਰ, ਸ.ਸ. ਮਿਸਟ੍ਰੈੱਸ | ਸ੍ਰੀ ਗੁਰੂ ਅਰਜਨ ਦੇਵ ਖਾਲਸਾ ਹਾਇਰ ਸੈਕੰਡਰੀ ਸਕੂਲ, ਤਰਨ ਤਾਰਨ। | 30-09-2007 |
| 54 | ਸੁਰਜੀਤ ਸਿੰਘ, ਸ.ਸ. ਮਾਸਟਰ | ਮਾਡਰਨ ਹਾਈ ਸਕੂਲ, ਅਲਗੋਂ। | 31-10-2007 |

## ਅਨੁਲੱਗ "ਅ"

ਮਾਸਟਰ/ਮਿਸਟ੍ਰੈੱਸਾਂ ਦੀ ਸੂਚੀ ਜਿਨ੍ਹਾਂ ਦੀ 31 ਮਾਰਚ, 2008 ਤੱਕ ਪੁਨਰ ਨਿਯੁਕਤੀ ਦੀ ਪ੍ਰਵਾਨਗੀ ਦਿੱਤੀ ਜਾ ਚੁੱਕੀ ਹੈ।

| ਲੜੀ ਨੰ: | ਨਾਮ ਅਤੇ ਅਹੁਦਾ ਸ਼੍ਰੀਮਾਨ/ਸ਼੍ਰੀਮਤੀ | ਸਕੂਲ ਦਾ ਨਾਂ | ਰਿਟਾਇਰਮੈਂਟ ਦੀ ਮਿਤੀ |
|---|---|---|---|
| 1 | ਗੁਰਮੀਤ ਕੌਰ, ਸ.ਸ. ਮਿਸਟ੍ਰੈੱਸ | ਨਿਊ ਮਿਡਲ ਸਕੂਲ, ਫਰੀਦਕੋਟ। | 30-06-2007 |
| 2 | ਦਰਸ਼ਨਾ ਸ਼ਰਮਾ, ਸ.ਸ. ਮਿਸਟ੍ਰੈੱਸ | ਐਸ.ਐਸ.ਜੈਨ ਹਾਈ ਸਕੂਲ, ਮਾਲੇਰਕੋਟਲਾ, ਸੰਗਰੂਰ। | 30-06-2007 |
| 3 | ਸ਼ਸ਼ੀ ਕਾਂਤਾ, ਸ.ਸ. ਮਿਸਟ੍ਰੈੱਸ | ਡੀ.ਏ.ਵੀ. ਹਾਈ ਸਕੂਲ, ਅੱਪਰਾ, ਜਲੰਧਰ। | 30-04-2007 |
| 4 | ਅਮਲਾ ਅਗਨੀਹੋਤਰੀ, ਹਿੰਦੀ | ਡੀ.ਐਲ.ਐਸ.ਡੀ. ਗਰਲਜ਼ ਹਾਈ ਸਕੂਲ, ਜਲੰਧਰ। | 31-05-2007 |
| 5 | ਹਰਜੀਤ ਕੌਰ, ਸ.ਸ. ਮਿਸਟ੍ਰੈੱਸ | ਐਮ.ਜੀ.ਐਨ. ਗਰਲਜ਼ ਹਾਈ ਸਕੂਲ, ਹੁਸ਼ਿਆਰਪੁਰ ਅੱਡਾ, ਜਲੰਧਰ। | 31-08-2007 |
| 6 | ਰੇਵਾ ਲੂੰਬਾ, ਐਸ.ਐਸ. ਮਿਸਟ੍ਰੈੱਸ | ਆਰੀਆ ਹਾਈ ਸਕੂਲ, ਬਸਤੀ ਗੁੱਜਾਂ, ਜਲੰਧਰ। | 30-09-2007 |
| 7 | ਜਨਕ ਦੁਲਾਰੀ, ਮਿਸਟ੍ਰੈੱਸ | ਲਾਜਪਤ ਰਾਏ ਕੰਨਿਆ ਵਿਦਿਆਲਿਆ, ਜਗਰਾਉਂ, ਲੁਧਿਆਣਾ। | 31-05-2007 |
| 8 | ਗੁਰਨਾਮ ਸਿੰਘ, ਸ.ਸ. ਮਾਸਟਰ | ਬੀ.ਏ.ਐਸ.ਐਸ. ਹਾਇਰ ਸੈਕੰਡਰੀ ਸਕੂਲ, ਚਮਕੌਰ ਸਾਹਿਬ, ਰੋਪੜ। | 30-06-2007 |
| 9 | ਹਰਬੰਸ ਸਿੰਘ, ਸ.ਸ. ਮਾਸਟਰ | ਰਾਮਗੜ੍ਹੀਆ ਹਾਇਰ ਸੈਕੰਡਰੀ ਸਕੂਲ, ਲੁਧਿਆਣਾ। | 30-04-2007 |
| 10 | ਵਰਿੰਦਰ ਕੌਰ, ਸ.ਸ. ਮਿਸਟ੍ਰੈੱਸ | ਕਲਗੀਧਰ ਖਾਲਸਾ ਗਰਲਜ਼ ਹਾਇਰ ਸੈਕੰਡਰੀ ਸਕੂਲ, ਲੁਧਿਆਣਾ। | 31-08-2007 |
| 11 | ਹਰਜੀਤ ਕੌਰ, ਐਸ.ਐਸ. ਮਿਸਟ੍ਰੈੱਸ | ਕਲਗੀਧਰ ਖਾਲਸਾ ਗਰਲਜ਼ ਹਾਇਰ ਸੈਕੰਡਰੀ ਸਕੂਲ, ਲੁਧਿਆਣਾ। | 30-04-2007 |
| 12 | ਜਸਵੰਤ ਸਿੰਘ, ਮਾਸਟਰ। | ਏ.ਐਸ.ਹਾਇਰ ਸੈਕੰਡਰੀ ਸਕੂਲ, ਲੁਧਿਆਣਾ। | 31-10-2007 |
| 13 | ਜਗਮਿੰਦਰ ਕੌਰ, ਸ.ਸ. ਮਿਸਟ੍ਰੈੱਸ | ਕਮਾਲੀਆ ਖਾਲਸਾ ਹਾਈ ਸਕੂਲ, ਕਪੂਰਥਲਾ। | 30-06-2007 |
| 14 | ਸੁਰਿੰਦਰ ਕੁਮਾਰ, ਸ.ਸ. ਮਾਸਟਰ, | ਖਾਲਸਾ ਅਮਰਜੀਤ ਸੀਨੀਅਰ ਸੈਕੰਡਰੀ ਸਕੂਲ, ਡੋਮੇਲੀ ਕਪੂਰਥਲਾ। | 30-04-2007 |
| 15 | ਜੋਗਿੰਦਰਪਾਲ, ਸ.ਸ. ਮਾਸਟਰ, | ਡੀ.ਏ.ਵੀ. ਹਾਈ ਸਕੂਲ, ਕਾਠਗੜ੍ਹ (ਨਵਾਂਸ਼ਹਿਰ)। | 31-05-2007 |

**Sardar Makhan Singh :** Thank you very much.

**ਸਰਦਾਰ ਸੁਖਪਾਲ ਸਿੰਘ ਖਹਿਰਾ :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਐਜੂਕਸ਼ਨ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਪੰਜਾਬ ਵਿਚ 18397 ਸਕੂਲ ਹਨ ਅਤੇ ਇਨ੍ਹਾਂ ਸਕੂਲਾਂ ਵਿਚ 34 ਲੱਖ ਗਰੀਬਾਂ ਦੇ ਬੱਚੇ ਪੜ੍ਹਦੇ ਹਨ। ਇਸ ਸਾਰੀ ਪ੍ਰਣਾਲੀ ਨੂੰ ਛੱਡ ਕੇ ਮੌਜੂਦਾ ਸਰਕਾਰ ਨੇ ਇਕ ਆਦਰਸ਼ ਸਕੂਲ ਬਲਾਕ ਪੱਧਰ ਤੇ ਖੋਲ੍ਹਣ ਦੀ ਸਕੀਮ ਬਣਾਈ ਹੈ ਜਿਸ ਵਿਚ 141 ਸਕੂਲ ਖੋਲ੍ਹੇ ਜਾਣੇ ਹਨ ਅਤੇ ਇਨ੍ਹਾਂ ਡੇਢ ਲੱਖ ਬੱਚਿਆਂ ਨੂੰ ਵਿੱਦਿਆ ਦਿੱਤੀ ਜਾਵੇਗੀ। ਇਨ੍ਹਾਂ ਦੀ ਕਾਸਟ ਆਫ਼ ਇਨਫਰਾਸਟਰੱਕਚਰ, ਜ਼ਮੀਨ ਆਦਿ ਦੀ ਲਾਗਤ ਅੰਦਾਜ਼ਨ 1000 ਕਰੋੜ ਰੁਪਏ ਹੋਵੇਗੀ ਅਤੇ ਕੇਵਲ ਉਥੇ ਡੇਢ ਲੱਖ ਬੱਚੇ ਹੀ ਪੜ੍ਹਨਗੇ। ਜਿਨ੍ਹਾਂ ਸਕੂਲਾਂ ਵਿਚ 34 ਲੱਖ ਬੱਚੇ ਪੜ੍ਹਦੇ ਹਨ, ਉਥੇ ਸਕੂਲਾਂ ਵਿਚ ਕੋਈ ਚਾਰ-ਦੀਵਾਰੀ ਨਹੀਂ ਹੈ, ਟਾਇਲਟਸ ਨਹੀਂ ਹਨ, ਫਰਨੀਚਰ ਆਦਿ ਨਹੀਂ ਹੈ। ਕੀ ਮਨਿਸਟਰ ਸਾਹਿਬਾ ਹਾਊਸ ਵਿਚ ਇਸ ਗੱਲ ਨੂੰ ਕਲੈਰੀਫਾਈ ਕਰਨਗੇ ਕਿ ਕੀ ਆਦਰਸ਼ ਸਕੂਲਾਂ ਵਾਲੀ ਪਾਲਿਸੀ ਇਕ ਵਾਈਜ਼ ਪਾਲਿਸੀ ਹੈ? Can you please give a specific reply on this matter ? ਕੀ ਨਵੇਂ ਸਕੂਲਾਂ ਦੀ ਥਾਂ ਤੇ ਪਹਿਲਾਂ ਚੱਲ ਰਹੇ ਸਕੂਲਾਂ ਵਿਚ ਇਨਫਰਾਸਟਰੱਕਚਰ ਪ੍ਰੋਵਾਈਡ ਨਹੀਂ ਕੀਤਾ ਜਾਣਾ ਚਾਹੀਦਾ ਜਿਥੇ ਕਿ ਗਰੀਬਾਂ ਅਤੇ ਅੰਡਰ-ਪ੍ਰਿਵਿਲੇਜ਼ਡ ਕਲਾਸ ਦੇ ਬੱਚੇ ਪੜ੍ਹਦੇ ਹਨ ?

**ਮੰਤਰੀ :** ਜੋ ਵੀ ਮੇਰੇ ਸਤਿਕਾਰਯੋਗ ਮੈਂਬਰ ਨੇ ਮੁੱਦਾ ਰੇਜ਼ ਕੀਤਾ ਹੈ, ਉਸ ਦਾ ਇਸ ਪ੍ਰਸ਼ਨ ਦੇ ਨਾਲ ਕੋਈ ਸਬੰਧ ਨਹੀਂ ਹੈ। ਇਹ ਵੱਖਰੇ ਤੌਰ ਤੇ ਸਵਾਲ ਪੁੱਛ ਲੈਣ, ਮੈਂ ਉੱਤਰ ਦੇ ਦੇਵਾਂਗੀ। ਵੈਸੇ ਜਦੋਂ ਇਹ ਡਿਸਕਸ਼ਨ ਵਿਚ ਇਹ ਮੁੱਦਾ ਉਠਾਉਣਗੇ ਤਾਂ ਮੈਂ ਉਸ ਦਾ ਉੱਤਰ ਦੇ ਦੇਵਾਂਗੀ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਮੈਂ ਸੈਟੀਸਫਾਈ ਹਾਂ। ਸਪੀਕਰ ਸਾਹਿਬ, ਆਦਰਸ਼ ਸਕੂਲਾਂ ਦੇ ਇਨਫਰਾਸਟਰੱਕਚਰ ਆਦਿ ਦੀ ਬਹਿਸ ਵਾਸਤੇ ਥੋੜ੍ਹਾ ਜਿਹਾ ਸਮਾਂ ਜ਼ਰੂਰ ਮਿਥ ਲੈਣਾ ਤਾਂ ਜੋ ਪਤਾ ਲੱਗ ਸਕੇ ਕਿ ਇਸ ਸਕੀਮ ਦਾ ਫਾਇਦਾ ਹੈ ਜਾਂ ਨਹੀਂ।

---

## ਗਰੀਬੀ ਰੇਖਾ ਹੇਠ ਪਰਿਵਾਰਾਂ ਦੀ ਗਿਣਤੀ

***298. ਸਰਦਾਰ ਇਕਬਾਲ ਸਿੰਘ ਝੂੰਦਾਂ :** ਕੀ ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਮਾਰਚ, 2005 ਦੇ ਦੌਰਾਨ ਕੀਤੇ ਗਏ ਸਰਵੇ ਅਨੁਸਾਰ ਹੋਰ ਬਲਾਕਾਂ ਦੇ ਮੁਕਾਬਲੇ ਵਿਚ ਜ਼ਿਲ੍ਹਾ ਸੰਗਰੂਰ ਵਿਚ ਮਲੇਰਕੋਟਲਾ-1 ਅਤੇ ਧੂਰੀ ਬਲਾਕਾਂ ਵਿਚ ਗਰੀਬੀ ਰੇਖਾ ਤੋਂ ਹੇਠ ਰਹਿ ਰਹੇ ਲਾਭਪਾਤਰਾਂ ਦੀ ਗਿਣਤੀ ਕੇਵਲ 30% ਦੀ ਹੈ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਕਾਰਨ ਕੀ ਹਨ ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ :** ਬੀ.ਪੀ.ਐਲ. ਸਰਵੇ ਸਾਲ 2005 ਵਿਚ ਨਹੀਂ ਹੋਇਆ, ਸਗੋਂ ਇਹ ਸਰਵੇ ਸਾਲ 2002—2003 ਵਿਚ ਹੋਇਆ ਸੀ। ਸਰਵੇ ਸਬੰਧੀ ਦਾਅਵੇ ਅਤੇ ਇਤਰਾਜ਼ ਸਾਲ 2006 ਵਿਚ ਲੈ ਕੇ ਇਹ ਸਰਵੇ ਮੁਕੰਮਲ ਕੀਤਾ ਗਿਆ ਹੈ।

ਇਸ ਸਰਵੇ ਅਨੁਸਾਰ ਮਲੇਰਕੋਟਲਾ-1 (ਪੇਂਡੂ ਖੇਤਰ) ਵ੍ਰਿਚ 6.55% ਅਤੇ ਧੂਰੀ ਬਲਾਕ (ਪੇਂਡੂ ਖੇਤਰ) ਵਿਚ 19.03% ਲਾਭਪਾਤਰ ਹੀ ਬੀ.ਪੀ.ਐਲ. ਸਰਵੇ ਵਿਚ ਆਉਂਦੇ ਹਨ।

ਇਨ੍ਹਾਂ ਬਲਾਕਾਂ ਵਿਚ ਬੀ.ਪੀ.ਐਲ. ਪਰਿਵਾਰਾਂ ਦੇ ਘਟਣ ਦਾ ਕਾਰਨ, ਇਨ੍ਹਾਂ ਬਲਾਕਾਂ ਦੇ ਆਸ-ਪਾਸ ਦੇ ਪਿੰਡਾਂ ਵਿੱਚ ਸਮਾਲ ਸਕੇਲ ਇੰਡਸਟ੍ਰੀ ਦੇ ਯੂਨਿਟ ਲੱਗੇ ਹੋਣ ਕਾਰਨ ਆਮ ਲੋਕਾਂ ਨੂੰ ਰੁਜ਼ਗਾਰ ਮੁਹੱਈਆ ਹੈ। ਭਾਰਤ ਸਰਕਾਰ ਦੀਆਂ ਹਦਾਇਤਾਂ (ਇੰਡੀਕੇਟਰਾਂ) ਅਨੁਸਾਰ ਇਹ ਪਰਿਵਾਰ ਯੋਗਤਾ ਪੂਰੀ ਨਹੀਂ ਕਰਦੇ ਸਨ ਜਿਸ ਕਰਕੇ ਗਰੀਬ ਪਰਿਵਾਰਾਂ ਦੀ ਗਿਣਤੀ ਇਹਨਾਂ ਦੋ ਬਲਾਕਾਂ ਵਿਚ ਘੱਟ ਪਹਿਚਾਣ ਕੀਤੀ ਗਈ ਹੈ।

**ਸਰਦਾਰ ਇਕਬਾਲ ਸਿੰਘ ਝੂੰਦਾਂ** : ਸਪੀਕਰ ਸਾਹਿਬ, ਮੰਤਰੀ ਜੀ ਨੇ ਜਵਾਬ ਦਿੱਤਾ ਹੈ ਕਿ ਮਲੇਰਕੋਟਲਾ ਬਲਾਕ-1 ਅਤੇ ਧੂਰੀ ਦੇ ਆਸੇ ਪਾਸੇ ਯੂਨਿਟ ਲੱਗੇ ਹੋਣ ਕਾਰਨ ਉਥੇ ਲੋਕ ਗਰੀਬੀ ਰੇਖਾ ਹੇਠ ਨਹੀਂ ਆਉਂਦੇ ਅਤੇ ਉਨ੍ਹਾਂ ਦੀ ਆਮਦਨ ਵੱਧ ਆਉਂਦੀ ਹੈ। ਮੈਂ ਹਾਊਸ ਅੰਦਰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਧੂਰੀ ਹਲਕੇ ਦੇ 80 ਪਿੰਡ ਮਲੇਰਕੋਟਲਾ ਬਲਾਕ-1 ਵਿੱਚ ਆਉਂਦੇ ਹਨ ਜਿਨ੍ਹਾਂ ਵਿੱਚੋਂ ਸਿਰਫ਼ 1195 ਪਰਿਵਾਰਾਂ ਨੂੰ ਬੀ.ਪੀ.ਐਲ. ਵਿੱਚ ਸ਼ਾਮਲ ਕੀਤਾ ਗਿਆ ਹੈ ਜਦ ਕਿ ਜੇ ਗੁਆਂਢੀ ਹਲਕਿਆਂ ਦੀ ਗੱਲ ਕੀਤੀ ਜਾਵੇ ਤਾਂ ਜਿਵੇਂ ਸੰਗਰੂਰ ਹੈ, ਸੰਗਰੂਰ ਵਿੱਚ ਦੋ ਬਲਾਕ ਪੈਂਦੇ ਹਨ : ਭਵਾਨੀਗੜ੍ਹ ਅਤੇ ਸੰਗਰੂਰ। ਇਨ੍ਹਾਂ ਬਲਾਕਾਂ ਵਿਚ 8000 ਪਰਿਵਾਰਾਂ ਨੂੰ ਬੀ.ਪੀ.ਐਲ. ਵਿੱਚ ਸ਼ਾਮਲ ਕੀਤਾ ਗਿਆ ਹੈ। ਲਹਿਰੇ ਵਿੱਚ 12000 ਪਰਿਵਾਰਾਂ ਨੂੰ ਬੀ.ਪੀ.ਐਲ. ਵਿੱਚ ਸ਼ਾਮਲ ਕੀਤਾ ਗਿਆ ਹੈ। ਇਸ ਤਰ੍ਹਾਂ ਧੂਰੀ ਨਾਲ ਬਹੁਤ ਵੱਡੇ ਪੱਧਰ ਤੇ ਵਿਤਕਰਾ ਹੋਇਆ ਹੈ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਸ ਦੀ ਪੂਰੀ ਤਰ੍ਹਾਂ ਇਨਕੁਆਇਰੀ ਹੋਣੀ ਚਾਹੀਦੀ ਹੈ ਅਤੇ ਜਿਹੜੇ ਜ਼ਿੰਮੇਵਾਰ ਅਧਿਕਾਰੀ ਹਨ ਜਿਨ੍ਹਾਂ ਨੇ ਸਰਵੇ ਕੀਤਾ ਹੈ, ਉਨ੍ਹਾਂ ਖਿਲਾਫ਼ ਐਕਸ਼ਨ ਲੈਣਾ ਚਾਹੀਦਾ ਹੈ। ਉਥੇ 80 ਪਿੰਡਾਂ ਵਿੱਚ ਕੋਈ ਵੱਡੀ ਇੰਡਸਟਰੀ ਨਹੀਂ ਹੈ ਜਿਸ ਨਾਲ ਉਨ੍ਹਾਂ ਪਿੰਡਾਂ ਦੇ ਲੋਕਾਂ ਦੀ ਆਮਦਨ ਵਿੱਚ ਵਾਧਾ ਹੋਇਆ ਹੋਵੇ। ਮੇਰੀ ਬੇਨਤੀ ਹੈ ਕਿ ਮੰਤਰੀ ਜੀ ਇਮੀਜੀਏਟ ਇਨਕੁਆਇਰੀ ਅਨਾਊਂਸ ਕਰਨ ਅਤੇ ਜ਼ਿੰਮੇਵਾਰ ਅਧਿਕਾਰੀਆਂ ਦੇ ਖਿਲਾਫ ਐਕਸ਼ਨ ਲਿਆ ਜਾਵੇ। ਨਾਲ ਦੇ ਹਲਕੇ ਦੇ 100 ਪਿੰਡਾਂ ਨੂੰ ਇਹ ਸਹੂਲਤ ਮਿਲ ਰਹੀ ਹੈ ਜਦ ਕਿ ਮੇਰੇ ਜ਼ਿਲ੍ਹੇ ਵਿੱਚ ਅਜਿਹਾ ਕੁਝ ਨਹੀਂ ਜਿਸ ਨਾਲ ਆਮਦਨ ਵਿੱਚ ਵਾਧਾ ਹੋਇਆ ਹੋਵੇ ਤਾਂ ਫਿਰ ਇਹ ਆਰਥਿਕਤਾ ਵਿੱਚ ਇੰਨਾ ਅੰਤਰ ਕਿਉਂ ਹੈ? ਇਹੀ ਮੇਰੀ ਬੇਨਤੀ ਹੈ।

**ਮਾਨਯੋਗ ਸਪੀਕਰ** : ਵੈਸੇ ਤਾਂ ਇਹ ਸੀਰੀਅਸ ਗੱਲ ਹੈ।

**ਮੰਤਰੀ** : ਸਪੀਕਰ ਸਾਹਿਬ, ਇਸ ਬਾਰੇ ਭਾਰਤ ਸਰਕਾਰ ਦਾ ਪਲਾਨਿੰਗ ਕਮਿਸ਼ਨ ਸਰਵੇ ਕਰਦਾ ਹੈ। ਅਗਰ ਇਨ੍ਹਾਂ ਨੂੰ ਕੋਈ ਖਾਸ ਸ਼ਿਕਾਇਤ ਹੈ ਤਾਂ ਇਹ ਦੱਸ ਦੇਣ, ਅਸੀਂ ਇਨਕੁਆਇਰੀ ਕਰਵਾ ਲਵਾਂਗੇ।

**ਸਰਦਾਰ ਇਕਬਾਲ ਸਿੰਘ ਝੂੰਦਾਂ** : ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਇਹ ਇੱਕ ਤਰ੍ਹਾਂ ਨਾਲ ਬਹੁਤ ਵੱਡਾ ਫਰਾਡ ਹੈ, ਗਰੀਬ ਲੋਕਾਂ ਨਾਲ ਧੱਕਾ ਹੋਇਆ ਹੈ। ਇਸ ਲਈ ਮੰਤਰੀ ਜੀ ਧੂਰੀ ਹਲਕੇ ਬਾਰੇ ਇਮੀਜੀਏਟਲੀ ਇਨਕੁਆਇਰੀ ਕਰਵਾਉਣ ਦਾ ਭਰੋਸਾ ਦਿਵਾਉਣ ਔਰ ਦੂਸਰੀ ਗੱਲ ਜਿਨ੍ਹਾਂ ਅਫਸਰਾਂ ਨੇ ਸਰਵੇ ਕੀਤਾ ਹੈ, ਕੀ ਉਨ੍ਹਾਂ ਖਿਲਾਫ ਐਕਸ਼ਨ ਲਿਆ ਜਾਵੇਗਾ ?

ਮੰਤਰੀ : ਸਪੀਕਰ ਸਾਹਿਬ, ਮੈਂ ਤਾਂ ਪਹਿਲਾਂ ਹੀ ਕਿਹਾ ਹੈ ਕਿ ਮੈਂਬਰ ਸਾਹਿਬ ਲਿਖ ਕੇ ਦੇ ਦੇਣ, ਅਸੀਂ ਪੜਤਾਲ ਕਰਵਾ ਕੇ ਦੱਸ ਦਿਆਂਗੇ। ਵੈਸੇ ਇਸ ਬਾਰੇ ਭਾਰਤ ਸਰਕਾਰ ਦਾ ਪਲਾਨਿੰਗ ਕਮਿਸ਼ਨ ਸਰਵੇ ਕਰਦਾ ਹੈ। ਇਹ ਇਨਕੁਆਇਰੀ ਅਸੀਂ ਕਰਵਾ ਲਵਾਂਗੇ।

ਸਰਦਾਰ ਇਕਬਾਲ ਸਿੰਘ ਝੂੰਦਾਂ : ਸਪੀਕਰ ਸਾਹਿਬ, ਸਾਰੇ ਜ਼ਿਲ੍ਹਿਆਂ ਦਾ ਸਰਵੇ ਭਾਰਤ ਸਰਕਾਰ ਦੇ ਪਲਾਨਿੰਗ ਕਮਿਸ਼ਨ ਨੇ ਕੀਤਾ ਹੈ। ਫਿਰ ਇਕੱਲੇ ਧੂਰੀ ਹਲਕੇ ਨਾਲ ਇਸ ਤਰ੍ਹਾਂ ਕਿਉਂ ਕੀਤਾ ਗਿਆ ਹੈ। ਇਹ ਜਿਹੜਾ ਡਿਫਰੈਂਸ ਹੈ, ਕੀ ਇਸ ਬਾਰੇ ਮੰਤਰੀ ਜੀ ਇਨਕੁਆਇਰੀ ਕਰਵਾਉਣਗੇ ?

ਮਾਨਯੋਗ ਸਪੀਕਰ : ਮੰਤਰੀ ਜੀ ਨੇ ਕਿਹਾ ਹੈ ਕਿ ਜੋ ਤੁਹਾਨੂੰ ਆਬਜੈਕਸ਼ਨ ਹੈ, ਉਹ ਲਿਖ ਕੇ ਦੇ ਦਿਓ, ਇਨਕੁਆਇਰੀ ਕਰਵਾ ਲੈਣਗੇ।

ਸਰਦਾਰ ਇਕਬਾਲ ਸਿੰਘ ਝੂੰਦਾਂ : ਧੰਨਵਾਦ।

ਸਰਦਾਰ ਲਾਲ ਸਿੰਘ : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜੋ ਇਨ੍ਹਾਂ ਨੇ ਇਨਕੁਆਇਰੀ ਕਰਵਾ ਲੈਣ ਦੀ ਗੱਲ ਕੀਤੀ ਹੈ, ਕੀ ਇਹ ਇਨ੍ਹਾਂ ਦੇ ਅਧਿਕਾਰ ਖੇਤਰ ਵਿੱਚ ਹੈ? ਮੇਰੀ ਇਹ ਬੇਨਤੀ ਹੈ ਕਿ ਜੋ ਸਰਵੇ ਹੋਇਆ ਹੈ, ਉਹ ਭਾਵੇਂ ਗਾਈਡਲਾਈਨਜ਼ ਦੇ ਮੁਤਾਬਕ ਹੋਇਆ ਹੈ ਪਰ ਇਹ ਗਾਈਡਲਾਈਨਜ਼ ਜੋ ਕੇਂਦਰ ਸਰਕਾਰ ਦੀਆਂ ਹਨ, ਉਹ ਪੰਜਾਬ ਨੂੰ ਮਾਫਕ ਨਹੀਂ ਹਨ। ਇਸ ਲਈ ਕੀ ਇਹ ਭਾਰਤ ਸਰਕਾਰ ਨੂੰ ਦੁਬਾਰਾ ਬੇਨਤੀ ਕਰਨਗੇ ਕਿ ਬੀ.ਪੀ.ਐਲ. ਦੀ ਸਕੀਮ ਨੂੰ ਦੁਬਾਰਾ ਰਿਵਿਊ ਕੀਤਾ ਜਾਵੇਗਾ ਔਰ ਕੀ ਪੰਜਾਬ ਸਰਕਾਰ ਇਹ ਸਿਫ਼ਾਰਸ਼ ਕਰੇਗੀ ਕਿ ਕੇਂਦਰ ਸਰਕਾਰ ਨਵੀਆਂ ਗਾਈਡ ਲਾਈਨਜ਼ ਬਣਾਵੇ ਜੋ ਕਿ ਪੰਜਾਬ ਨੂੰ ਢੁੱਕਦੀਆਂ ਹੋਣ ?

ਮਾਨਯੋਗ ਸਪੀਕਰ : ਅਗਰ ਕੋਈ ਸ਼ਿਕਾਇਤ ਹੋਵੇਗੀ ਤਾਂ ਇਹ ਦੁਬਾਰਾ ਰਿਵਿਊ ਕਰ ਲੈਣਗੇ। ਵੈਸੇ ਇਨ੍ਹਾਂ ਨੂੰ ਇਨ੍ਹਾਂ ਗੱਲਾਂ ਦਾ ਪਤਾ ਹੋਵੇਗਾ।

ਸਰਦਾਰ ਲਾਲ ਸਿੰਘ : ਸਪੀਕਰ ਸਾਹਿਬ, ਮੇਰੀ ਸਪਲੀਮੈਂਟਰੀ ਸ਼ਿਕਾਇਤ ਨਾਲ ਤਾਅਲੁੱਕ ਨਹੀਂ ਰੱਖਦੀ। ਮੈਂ ਤਾਂ ਇਹ ਕਿਹਾ ਹੈ ਕਿ ਬੀ.ਪੀ.ਐਲ. ਸਕੀਮ ਜਿਹੜੀ ਹੈ, ਉਹ ਡਿਫੈਕਟਿਵ ਹੈ ਔਰ ਪੰਜਾਬ ਨਾਲ ਨਹੀਂ ਢੁੱਕਦੀ, ਪੰਜਾਬ ਨੂੰ ਸੂਟ ਨਹੀਂ ਕਰਦੀ। ਇਸ ਲਈ ਕੀ ਪੰਜਾਬ ਸਰਕਾਰ ਭਾਰਤ ਸਰਕਾਰ ਨੂੰ ਅਪੀਲ ਕਰੇਗੀ, ਬੇਨਤੀ ਕਰੇਗੀ ਕਿ ਨਵੇਂ ਸਿਰੇ ਤੋਂ ਗਾਈਡਲਾਈਨਜ਼ ਬਣਾਈਆਂ ਜਾਣ। ਜਿਵੇਂ ਇਸ ਬਾਰੇ ਹਰਿਆਣੇ ਵਿੱਚ ਵੀ ਰੌਲਾ ਪਿਆ ਹੈ। ਕੀ ਇਹ ਇਸ ਬਾਰੇ ਐਫਰਟਸ ਕਰਨ ਨੂੰ ਤਿਆਰ ਹਨ ਜਾਂ ਨਹੀਂ ?

ਮੰਤਰੀ : ਸਪੀਕਰ ਸਾਹਿਬ, ਮੈਂ ਤਾਂ ਇਹ ਦੱਸਿਆ ਹੈ ਕਿ ਇਹ ਲਿਖ ਕੇ ਦੇ ਦੇਣ, ਅਸੀਂ ਇਨਕੁਆਇਰੀ ਕਰਵਾ ਲਵਾਂਗੇ।

ਮਾਨਯੋਗ ਸਪੀਕਰ : ਉਨ੍ਹਾਂ ਦਾ ਇਹ ਸਵਾਲ ਨਹੀਂ......।

**ਮੰਤਰੀ** : ਸਪੀਕਰ ਸਾਹਿਬ, ਮੈਂ ਕਿਹਾ ਹੈ ਕਿ ਅਸੀਂ ਇਨਕੁਆਇਰੀ ਕਰਵਾ ਕੇ ਕੇਂਦਰ ਸਰਕਾਰ ਨੂੰ ਭੇਜ ਦਿਆਂਗੇ।

**ਮਾਨਯੋਗ ਸਪੀਕਰ** : ਉਨ੍ਹਾਂ ਦੀ ਆਮ ਸ਼ਿਕਾਇਤ ਹੈ ਕਿ ਬੀ.ਪੀ.ਐਲ. ਦਾ ਸਰਵੇ ਨੁਕਸਦਾਰ ਹੈ। ਇਹ ਡਿਫੈਕਟਿਵ ਹੈ। ਇਸ ਲਈ ਕੀ ਤੁਸੀਂ ਗੌਰਮਿੰਟ ਆਫ ਇੰਡੀਆ ਨੂੰ ਨਵੀਆਂ ਪਰਪੋਜ਼ਲਾਂ ਨਵੀਆਂ ਗਾਈਡਲਾਈਨਾਂ ਬਣਾਉਣ ਵਾਸਤੇ ਸੁਜੈਸਟ ਕਰੋਗੇ? ਕੀ ਤੁਸੀਂ ਇਹ ਰਿਕੁਐਸਟ ਕਰ ਸਕਦੇ ਹੋ ?

**ਮੰਤਰੀ** : ਸਪੀਕਰ ਸਾਹਿਬ, ਮੈਂ ਕਿਹਾ ਹੈ ਕਿ ਜੋ ਸ਼ਿਕਾਇਤ ਹੈ, ਉਸ ਦੀ ਇਨਕੁਆਇਰੀ ਕਰਵਾ ਕੇ ਗੌਰਮਿੰਟ ਆਫ ਇੰਡੀਆ ਨੂੰ ਭੇਜ ਦਿਆਂਗੇ।

**ਸਰਦਾਰ ਲਾਲ ਸਿੰਘ** : ਸਪੀਕਰ ਸਾਹਿਬ, ਮੈਂ ਪੰਜਾਬ ਦੇ ਹਿਤ ਦੀ ਜਨਰਲ ਗੱਲ ਕਰ ਰਿਹਾ ਹਾਂ।

ਜਿਹੜਾ ਬੀ.ਪੀ.ਐਲ. ਦਾ ਸਰਵੇ ਹੋਇਆ ਹੈ, ਉਹ ਪੰਜਾਬ ਨੂੰ ਸੂਟ ਨਹੀਂ ਕਰਦਾ। ਮੈਂ ਇੱਕਲੀ ਇਸ ਇਨਕੁਆਇਰੀ ਨਾਲ ਤਾਅਲੁੱਕ ਨਹੀਂ ਰੱਖਦਾ, ਮੈਂ ਸਾਰੇ ਪੰਜਾਬ ਦੀ ਗੱਲ ਕਰਨ ਲੱਗਿਆ ਹਾਂ, ਗਰੀਬਾਂ ਦੀ ਗੱਲ ਕਰਨ ਲੱਗਿਆ ਹਾਂ। ਇਹ ਬੀ.ਪੀ.ਐਲ. ਦਾ ਸਰਵੇ ਹੋਇਆ ਹੈ, ਇਸ ਬਾਰੇ ਨਵੀਆਂ ਗਾਈਡ-ਲਾਈਨਜ਼ ਬਣਨ। ਇਸ ਤਰ੍ਹਾਂ ਹਰਿਆਣੇ ਵਿੱਚ ਮੁੱਦਾ ਉਠਿਆ ਹੈ, ਕੀ ਪੰਜਾਬ ਸਰਕਾਰ ਵੀ ਇਸ ਵੱਲ ਧਿਆਨ ਦੇਣ ਲਈ ਤਿਆਰ ਹੈ?

**ਮੰਤਰੀ** : ਸੈਂਟਰ ਵਿੱਚ ਤੁਹਾਡੀ ਸਰਕਾਰ ਹੈ। ਤੁਸੀਂ ਤਾਂ ਮੁੱਦਾ ਉਠਾਇਆ ਨਹੀਂ। ਜੇਕਰ ਤੁਸੀਂ ਉਠਾਓਗੇ ਤਾਂ ਲਿਖ ਕੇ ਭੇਜ ਦਿਆਂਗੇ।

**ਮਾਨਯੋਗ ਸਪੀਕਰ** : ਗੱਲ ਇਹ ਹੈ ਕਿ..........(ਵਿਘਨ) ਸਰਦਾਰ ਲਾਲ ਸਿੰਘ ਜੀ, ਗੱਲ ਸੁਣੋ। ਹੁਣ ਤੁਸੀਂ ਸਰਕਾਰ ਵਿੱਚ ਨਹੀਂ ਹੋ। ਬੀ.ਪੀ.ਐਲ. ਦੇ ਮੁਤੱਲਕ ਆਮ ਲੋਕਾਂ ਵਿੱਚ ਆਬਜੈਕਸ਼ਨ ਹਨ। ਜਿਸ ਤਰ੍ਹਾਂ ਦੀ ਗੱਲ ਇਨ੍ਹਾਂ ਨੇ (ਆਪੋਜ਼ੀਸ਼ਨ ਵਾਲਿਆਂ ਨੇ) ਅਤੇ ਉਨ੍ਹਾਂ ਨੇ (ਰੂਲਿੰਗ ਵਾਲਿਆਂ ਨੇ) ਕੀਤੀ ਹੈ, ਉਸ ਦੇ ਮੁਤੱਲਕ ਆਪਾਂ ਲਿਖ ਕੇ ਭੇਜੀਏ ਤਾਂ ਕੋਈ ਹਰਜ਼ ਨਹੀਂ ਹੈ।

**ਮੰਤਰੀ** : ਭੇਜ ਦਿਆਂਗੇ ਜੀ। ਮੁਆਫ ਕਰਨਾ, ਸਾਡੀ ਬੀ.ਪੀ.ਐਲ. ਵਾਲਿਆਂ ਨਾਲ, ਗਰੀਬ ਲੋਕਾਂ ਨਾਲ ਬੜੀ ਹਮਦਰਦੀ ਹੈ। ਬਾਦਲ ਸਾਹਿਬ ਦਿੱਲੀ ਵਿੱਚ ਗਏ ਸੀ, ਇਹ ਅਖਬਾਰਾਂ ਵਿੱਚ ਵੀ ਆਇਆ ਹੈ, ਤੁਸੀਂ ਪੜ੍ਹਿਆ ਹੋਣਾ ਹੈ, ਉਨ੍ਹਾਂ ਨੇ ਕਿਹਾ ਹੈ ਕਿ ਪੰਜਾਬ ਵਿੱਚ ਗਰੀਬ ਪਰਿਵਾਰਾਂ ਦੀ ਗਿਣਤੀ ਸਾਰੇ ਹਿੰਦੁਸਤਾਨ ਨਾਲੋਂ ਘੱਟ ਹੈ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਜੋ ਬ੍ਰਹਮਪੁਰਾ ਜੀ ਨੇ ਕਿਹਾ ਹੈ ਜਾਂ ਸਾਡੇ ਵੱਲੋਂ ਗੱਲ ਆਈ ਹੈ ਉਹ ਬੜੀ ਜੈਨੁਅਨ ਹੈ। ਤੁਸੀਂ ਵੀ ਕਿਹਾ ਹੈ ਕਿ ਇਹ ਜੈਨੁਅਨ ਦਿੱਕਤ ਹੈ। ਤਕਲੀਫ ਹੈ। ਜੋ ਇਨ੍ਹਾਂ ਨੇ ਕਿਹਾ ਹੈ, ਉਹ ਸਾਡੇ ਵੇਲੇ ਕਿਸੇ ਸਟੇਟ ਨੇ ਕੋਰਟ ਵਿੱਚ ਕੇਸ ਪਾ ਦਿੱਤਾ ਸੀ, ਇਸ ਕਰਕੇ ਉਸ ਵਕਤ ਅਸੀਂ ਕੁਝ ਨਹੀਂ ਕਰ ਸਕੇ ਸੀ ਔਰ ਇਹ ਕੇਸ ਉਸੇ ਤਰ੍ਹਾਂ ਪੈਂਡਿੰਗ ਪਿਆ ਰਿਹਾ। ਹੁਣ ਸਰਦਾਰ ਲਾਲ ਸਿੰਘ ਜੀ ਨੇ ਗੱਲ ਕੀਤੀ ਹੈ..........(ਵਿਘਨ) ਪਹਿਲਾਂ ਇਨ੍ਹਾਂ ਨੂੰ ਬੋਲ ਲੈਣ ਦਿਓ, ਇਹ ਬੜੇ ਕਾਹਲੇ ਹਨ।

**ਸਹਿਕਾਰਤਾ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ (ਕੈਪਟਨ ਕੰਵਲਜੀਤ ਸਿੰਘ) :** ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ।

**ਮਾਨਯੋਗ ਸਪੀਕਰ :** ਪਹਿਲਾਂ ਕੁਐਸਚਨ ਕਰ ਲੈਣ ਦੇਈਏ ਉਨ੍ਹਾਂ ਨੂੰ।

**ਸਹਿਕਾਰਤਾ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ :** ਤੁਸੀਂ ਕੁਐਸਚਨ ਕਰੋ, (ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ਵੱਲ ਇਸ਼ਾਰਾ) ਤੁਸੀਂ ਤਾਂ ਸਟੇਟਮੈਂਟ ਦੇਣ ਲੱਗ ਗਏ ਹੋ। ਕੀ ਇਹ ਪ੍ਰਸ਼ਨ ਹੋ ਰਿਹਾ ਹੈ?

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਇਹ ਕੀ ਕਰ ਰਹੇ ਹਨ ਜੀ ?

**ਸਹਿਕਾਰਤਾ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ :** ਇਹ ਫਾਰਮੇਟ ਸਵਾਲ ਕਰਨ ਤਾਂ ਉਸ ਦਾ ਮੰਤਰੀ ਜੀ ਜਵਾਬ ਦੇਣਗੇ......(ਵਿਘਨ)... ਸਾਡੇ ਵੱਲੋਂ ਜਵਾਬ ਆਏਗਾ। ਇਹ ਡਿਸਕਸ਼ਨ,ਡਿਬੇਟ ਸ਼ੁਰੂ ਕਰ ਰਹੇ ਹਨ।.........(ਵਿਘਨ)......

**ਮਾਨਯੋਗ ਸਪੀਕਰ :** ਬੀਬੀ ਜੀ, ਤੁਸੀਂ ਗੱਲ ਸੁਣੋ।

**ਸਹਿਕਾਰਤਾ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ :** ਤੁਸੀਂ ਸਵਾਲ ਪੁੱਛੋ, ਅਸੀਂ ਜਵਾਬ ਦਿਆਂਗੇ ......(ਵਿਘਨ)

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਬੜਾ ਅਫਸੋਸ ਹੈ ਕਿ ਸਾਬਕਾ ਖਜ਼ਾਨਾ ਮੰਤਰੀ ਆਪਣੇ ਅਫਸੋਸ ਤੋਂ ਬਾਹਰ ਨਹੀਂ ਆਏ। ਇਹ ਆਪੇ ਹੀ ਸਪੀਚ ਕਰਨ ਲੱਗ ਜਾਂਦੇ ਹਨ।....(ਵਿਘਨ) ਸਪੀਕਰ ਸਾਹਿਬ, ਇਹ ਮਾਨਯੋਗ ਮੰਤਰੀ ਨੂੰ ਕੋਈ ਰਾਈਟ ਨਹੀਂ। He has no right to ask me. Hon'ble Speaker can order. Why is he standing ?

**Cooperation, Defence Services Welfare, Removal of Grievances and Pensions and Welfare of Pensioners Minister :** You cannot make a statement here.

**ਮਾਨਯੋਗ ਸਪੀਕਰ :** ਬੈਠੋ ਜੀ।.........(ਵਿਘਨ)

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਤੁਹਾਨੂੰ ਖਜ਼ਾਨਾ ਨਹੀਂ ਦਿੱਤਾ ਹੈ.......(ਵਿਘਨ)

**ਮਾਨਯੋਗ ਸਪੀਕਰ :** ਕੈਪਟਨ ਸਾਹਿਬ, ਤੁਸੀਂ ਬੈਠੋ ਪਲੀਜ਼।.....(ਵਿਘਨ) ਸਾਰੇ ਬੈਠੋ।

**ਸਹਿਕਾਰਤਾ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ :** ਤੁਸੀਂ ਸਵਾਲ ਕਰੋ, ਤੁਸੀਂ ਤਾਂ ਸਟੇਟਮੈਂਟ ਦੇ ਰਹੇ ਹੋ....(ਵਿਘਨ)

**ਮਾਨਯੋਗ ਸਪੀਕਰ :** ਬੈਠੋ ਜੀ,........(ਵਿਘਨ) ਬੈਠੋ, ਬੈਠੋ, ਬੈਠੋ.....(ਵਿਘਨ) ਤੁਸੀਂ ਬੈਠੋ ਪਲੀਜ਼......(ਵਿਘਨ) ਬੈਠੋ ਜੀ, ਬੈਠੋ ਸਾਰੇ। ਬੀਬੀ ਜੀ, ਸਪਲੀਮੈਂਟਰੀ ਕੋਈ ਕਰਨ ਵਾਲੀ ਹੈ ਤਾਂ ਕਰੋ, ਅਦਰਵਾਈਜ਼ ਨਹੀਂ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਪਹਿਲਾਂ ਇਨ੍ਹਾਂ ਨੂੰ ਸੁਣ ਲਓ ਕਿ ਇਹ ਕੀ ਕਰਨਾ ਚਾਹੁੰਦੇ ਹਨ। ਇਹ ਰੌਲਾ ਬਹੁਤ ਪਾਉਂਦੇ ਹਨ।

**ਮਾਨਯੋਗ ਸਪੀਕਰ :** ਬੀਬੀ ਜੀ, ਹੁਣ ਸਵਾਲ ਕਰੋ। ਟਾਈਮ ਜ਼ਾਇਆ ਨਾ ਕਰੋ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਇਹ ਸਾਰੇ ਪੰਜਾਬ ਦੇ ਨਾਲ ਸਬੰਧਤ ਗੱਲ ਹੈ, ਇਸ਼ ਲਈ ਇਸ ਤੇ ਮੈਂ ਆਪਣੀ ਉਪੀਨੀਅਨ ਦੇਣਾ ਚਾਹੁੰਦੀ ਹਾਂ। ਇਸ ਵਿੱਚ ਮੇਰੀ ਰਿਕੁਐਸਟ ਹੈ ਕਿ ਸਾਡੀ ਹਰਿਆਣੇ ਵਿੱਚ ਕਾਂਗਰਸ ਦੀ ਸਰਕਾਰ ਨੇ ਜਿਸ ਤਰ੍ਹਾਂ ਇਸ ਨੂੰ ਲਿਆ ਹੈ, ਕਿਉਂਕਿ ਆਪਾਂ ਸਾਰੇ ਕਨਸਰਨਡ ਹਾਂ ਔਰ ਸਵਾਲ ਕੀਤਾ ਸੀ ਕਿ ਇਸ ਵਾਸਤੇ ਕੋਈ ਤਰੀਕਾ ਕੱਢੀਏ........

**ਮਾਨਯੋਗ ਸਪੀਕਰ :** ਕੋਈ ਸਵਾਲ ਕਰੋ। ਇਹ ਤਾਂ ਗੱਲ ਹੋ ਗਈ ਕਿ ਇਹ ਆਉਣ ਵਾਲੇ ਸਮੇਂ ਵਿੱਚ ਕੁਝ ਕਰਨਗੇ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਦੂਜਾ ਜੋ ਆਟੇ ਦਾਲ ਦਾ ਸਰਵੇ ਹੈ.......

**ਮਾਨਯੋਗ ਸਪੀਕਰ :** ਇਸ ਵਿੱਚ ਆਟੇ ਦਾਲ ਦੇ ਸਰਵੇ ਨੂੰ ਕਾਹਨੂੰ ਛੇੜਦੇ ਹੋ ? (ਵਿਘਨ)

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਤੁਸੀਂ ਗੱਲ ਨਹੀਂ ਕਰਨ ਦਿੰਦੇ।

**ਸਹਿਕਾਰਤਾ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ :** ਤੁਸੀਂ ਕੋਈ ਕੁਐਸਚਨ ਥੋੜ੍ਹਾ ਕੀਤਾ ਹੈ।

**ਮਾਨਯੋਗ ਸਪੀਕਰ :** ਕੈਪਟਨ ਸਾਹਿਬ, ਬੈਠੋ।....(ਵਿਘਨ) ਬੀਬੀ ਜੀ, ਆਟੇ ਦਾਲ ਦਾ ਇਸ ਸਵਾਲ ਨਾਲ ਤਾਅਲੁੱਕ ਨਹੀਂ ਹੈ। (ਵਿਘਨ)

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਕੁਐਸਚਨ ਹੈ ਕਿ ਨਹੀਂ, ਇਸ ਦਾ ਫੈਸਲਾ ਸਪੀਕਰ ਸਾਹਿਬ ਨੇ ਕਰਨਾ ਹੈ ਔਰ ਜਵਾਬ ਮੰਤਰੀ ਜੀ ਨੇ ਦੇਣਾ ਹੈ। ਤੁਸੀਂ ਤਿੰਨ ਤੇਰ੍ਹਾਂ ਵਿੱਚ ਕਿਵੇਂ ਖੜ੍ਹੇ ਹੁੰਦੇ ਹੋ !

**ਮਾਨਯੋਗ ਸਪੀਕਰ :** ਬੀਬੀ ਜੀ, ਸਪਲੀਮੈਂਟਰੀ ਕਰੋ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਮੇਰੀ ਸਪਲੀਮੈਂਟਰੀ ਹੈ ਜੀ।

**ਮਾਨਯੋਗ ਸਪੀਕਰ :** ਹਾਂ ਜੀ, ਕਰੋ ਗੱਲ।

ਸ਼੍ਰੀਮਤੀ ਰਾਜਿੰਦਰ ਕੌਰ ਭੱਠਲ : ਮੈਂ ਸਪਲੀਮੈਂਟਰੀ ਕਰਦੀ ਹਾਂ ਜੀ। ਪੰਜਾਬ ਸਰਕਾਰ ਦੇ ਰੂਰਲ ਡਿਵੈਲਪਮੈਂਟ ਮੰਤਰੀ ਜੀ ਨੇ ਕਿਹਾ ਹੈ ਕਿ ਸਾਨੂੰ ਹਮਦਰਦੀ ਹੈ ਔਰ ਕਿਹਾ ਹੈ ਕਿ ਬਾਦਲ ਸਾਹਿਬ ਨੇ ਗੱਲ ਕੀਤੀ ਹੈ। ਕੀ ਤੁਸੀਂ ਇਸ ਬਾਰੇ ਆਪਣਾ ਸਰਵੇ ਕਰਵਾਉਗੇ, ਜਿਸ ਤਰ੍ਹਾਂ ਆਟਾ-ਦਾਲ ਦਾ ਸਰਵੇ ਤੁਸੀਂ ਕਰਵਾਇਆ ਸੀ ? ਕੀ ਇਹ ਵਿਚਾਰ ਕਰਨ ਨੂੰ ਤਿਆਰ ਹੋ ਕਿ ਸੈਂਟਰ ਦੀ ਸਰਕਾਰ ਨੂੰ ਲਿਖ ਕੇ ਭੇਜੋਗੇ ?

ਮਾਨਯੋਗ ਸਪੀਕਰ : ਦੱਸੋ ਜੀ, ਬ੍ਰਹਮਪੁਰਾ ਸਾਹਿਬ।

ਮੰਤਰੀ : ਸਪੀਕਰ ਸਾਹਿਬ, ਗਲਤੀ ਤਾਂ ਇਨ੍ਹਾਂ ਦੀ ਸਰਕਾਰ ਵੇਲੇ ਹੋਈ ਹੈ। ਜੋ ਸਰਵੇ ਕੀਤਾ ਗਿਆ ਸੀ, ਉਸ ਦੌਰਾਨ ਗਲਤ ਹੋਇਆ। ਲੇਕਿਨ ਜਦੋਂ ਸਾਡੀ ਸਰਕਾਰ ਆਈ ਤਾਂ ਅਸੀਂ ਸੈਂਟਰ ਸਰਕਾਰ ਨੂੰ ਲਿਖ ਕੇ ਭੇਜ ਦਿੱਤਾ ਸੀ ਕਿ ਪੰਜਾਬ ਦੇ ਵਿੱਚ ਬੀ.ਪੀ.ਐਲ. ਵਾਲਿਆਂ ਦੀ ਗਿਣਤੀ ਵੱਧ ਹੋਣੀ ਚਾਹੀਦੀ ਹੈ ਅਤੇ ਫਿਰ ਲਿਖ ਕੇ ਭੇਜ ਦਿਆਂਗੇ। ਫਿਰ ਇਸ ਦੇ ਵਿਚ ਸਾਡਾ ਕੀ ਕਸੂਰ ਹੈ? ਕਸੂਰ ਤਾਂ ਇਨ੍ਹਾਂ ਦਾ ਹੈ ਕਿਉਂਕਿ ਇਹ ਇਥੇ ਵੀ ਸਨ ਅਤੇ ਸੈਂਟਰ ਦੀ ਸਰਕਾਰ ਵੀ ਇਨ੍ਹਾਂ ਦੀ ਹੀ ਸੀ। ਇਹ ਉਦੋਂ ਬੋਲੇ ਨਹੀਂ, ਇਸ ਲਈ ਕਸੂਰ ਤਾਂ ਇਨ੍ਹਾਂ ਦਾ ਹੀ ਹੈ।

ਮਾਨਯੋਗ ਸਪੀਕਰ : ਇਸ ਸਵਾਲ ਤੇ ਕਾਫੀ ਸਪਲੀਮੈਂਟਰੀਜ਼ ਹੋ ਗਈਆਂ ਹਨ। ਨੈਕਸਟ ਕੁਐਸਚਨ। ਸਰਦਾਰ ਦਰਸ਼ਨ ਸਿੰਘ ਬਰਾੜ।

---

## ਪੀ.ਆਰ.ਟੀ.ਸੀ. ਦੇ ਅਧਿਕਾਰੀਆਂ/ਕਰਮਚਾਰੀਆਂ ਵਿਰੁੱਧ ਸ਼ਿਕਾਇਤਾਂ

*309. ਸਰਦਾਰ ਦਰਸ਼ਨ ਸਿੰਘ ਬਰਾੜ : ਕੀ ਟ੍ਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲ 2007 ਦੇ ਦੌਰਾਨ ਬਰਨਾਲਾ ਵਿਖੇ ਪੀ.ਆਰ.ਟੀ.ਸੀ. ਦੇ ਡੀਪੂ ਦੇ ਅਧਿਕਾਰੀਆਂ/ਕਰਮਚਾਰੀਆਂ ਵਿਰੁੱਧ ਪ੍ਰਾਪਤ ਹੋਈਆਂ ਸ਼ਿਕਾਇਤਾਂ ਦੇ ਵੇਰਵੇ ਕੀ ਹਨ ਅਤੇ ਇਨ੍ਹਾਂ ਸ਼ਿਕਾਇਤਾਂ ਤੇ ਕੀ ਕਾਰਵਾਈ ਕੀਤੀ ਗਈ ?

ਮਾਸਟਰ ਮੋਹਨ ਲਾਲ : ਹਾਂ ਜੀ।

ਸਾਲ 2007 ਦੌਰਾਨ ਪੀ.ਆਰ.ਟੀ.ਸੀ. ਦੇ ਬਰਨਾਲਾ ਡਿਪੂ ਦੇ ਅਫਸਰਾਂ/ ਕਰਮਚਾਰੀਆਂ ਵਿਰੁੱਧ ਹੇਠ ਲਿਖੀਆਂ 11 ਸ਼ਿਕਾਇਤਾਂ ਪ੍ਰਾਪਤ ਹੋਈਆਂ ਹਨ :—

| ਲੜੀ ਨੰ: | ਅਫਸਰ/ਕਰਮਚਾਰੀ ਦਾ ਨਾਂ ਜਿਸ ਵਿਰੁੱਧ ਸ਼ਿਕਾਇਤ ਕੀਤੀ ਗਈ। ਸਰਵ ਸ਼੍ਰੀ/ਸ਼੍ਰੀਮਤੀ | ਸ਼ਿਕਾਇਤ-ਕਰਤਾ ਦਾ ਨਾਂ ਸਰਵ ਸ਼੍ਰੀ/ਸ਼੍ਰੀਮਤੀ | ਸ਼ਿਕਾਇਤ ਦੀ ਮਿਤੀ | ਸ਼ਿਕਾਇਤ ਦੀ ਕਿਸਮ | ਕੀਤੀ ਗਈ ਕਾਰਵਾਈ |
|---|---|---|---|---|---|
| 1 | ਐਚ.ਐਸ. ਭੱਟੀ, ਜਨਰਲ ਮੈਨੇਜਰ, ਬਰਨਾਲਾ। | ਰਣਜਿੰਦਰ ਕੌਰ, ਕੰਡਕਟਰ ਨੰਬਰ ਬੀ.ਐਲ.-69 | 19-2-2007 | ਦੁਰਾਚਾਰ | ਸ਼੍ਰੀ ਐਚ.ਐਸ. ਭੱਟੀ, ਜੀ.ਐਮ. ਬਰਨਾਲਾ ਡਿਪੂ ਅਤੇ ਸ਼੍ਰੀਮਤੀ ਰਣਜਿੰਦਰ ਕੌਰ, ਕੰਡਕਟਰ ਨੰਬਰ ਬੀ.ਐਲ.-69 ਵਲੋਂ ਇਕ ਦੂਜੇ ਵਿਰੁੱਧ ਕੀਤੀਆਂ ਸ਼ਿਕਾਇਤਾਂ ਬਾਰੇ ਸ਼੍ਰੀ ਐਮ.ਐਸ. ਸਭਰਵਾਲ ਸੇਵਾ ਮੁਕਤ ਪੀ.ਸੀ.ਐਸ. ਅਫਸਰ ਵਲੋਂ ਮੁੱਢਲੀ ਪੜਤਾਲ ਕਰਵਾਈ ਗਈ ਹੈ। ਪੜਤਾਲ ਅਫਸਰ ਨੇ ਮੁੱਢਲੀ ਪੜਤਾਲ ਰਿਪੋਰਟ ਵਿਚ ਸ਼੍ਰੀ ਐਚ.ਐਸ. ਭੱਟੀ ਨੂੰ ਦੋਸ਼ੀ ਪਾਇਆ ਹੈ। ਇਸ ਕਰਕੇ ਸਮਰਥ ਅਧਿਕਾਰੀ ਵਲੋਂ ਰੈਗੂਲਰ ਵਿਭਾਗੀ ਪੜਤਾਲ ਕਰਵਾਉਣ ਹਿੱਤ ਉਸਨੂੰ ਦੋਸ਼ ਪੱਤਰ ਜਾਰੀ ਕੀਤਾ ਗਿਆ ਹੈ। |

[ਟ੍ਰਾਂਸਪੋਰਟ ਮੰਤਰੀ]

| ਲੜੀ ਨੰ: | ਅਫ਼ਸਰ/ਕਰਮਚਾਰੀ ਦਾ ਨਾਂ ਜਿਸ ਵਿਰੁੱਧ ਸ਼ਿਕਾਇਤ ਕੀਤੀ ਗਈ। ਸਰਵ ਸ਼੍ਰੀ/ਸ਼੍ਰੀਮਤੀ | ਸ਼ਿਕਾਇਤ-ਕਰਤਾ ਦਾ ਨਾਂ ਸਰਵ ਸ਼੍ਰੀ/ਸ਼੍ਰੀਮਤੀ | ਸ਼ਿਕਾਇਤ ਦੀ ਮਿਤੀ | ਸ਼ਿਕਾਇਤ ਦੀ ਕਿਸਮ | ਕੀਤੀ ਗਈ ਕਾਰਵਾਈ |
|---|---|---|---|---|---|
| 2 | ਸ਼੍ਰੀ ਐਚ.ਐਸ. ਭੱਟੀ, ਜਨਰਲ ਮੈਨੇਜਰ, ਬਰਨਾਲਾ। | ਜਨਕ ਰਾਜ, ਕੰਡਕਟਰ ਨੰਬਰ ਐਸ.-320, ਖ਼ਿਕਰ ਸਿੰਘ ਕੰਡਕਟਰ ਨੰਬਰ ਸੀ-45, ਜਸਪਾਲ ਸਿੰਘ ਡਰਾਈਵਰ ਨੰਬਰ ਸੀ-47, ਮੇਜਰ ਸਿੰਘ ਏ.ਐਸ.ਕੇ., ਬਲਦੇਵ ਕ੍ਰਿਸ਼ਨ ਇਲੈਕਟਰੀਸ਼ੀਅਨ ਅਤੇ ਨਰੇਸ਼ ਸਰਮਾ ਕੰਡਕਟਰ ਨੰਬਰ ਐਫ-46 | 27-7-2007 | ਦੁਰਾਚਾਰ | ਸ਼੍ਰੀ ਐਮ.ਐਸ. ਸਭਰਵਾਲ ਸੇਵਾ ਮੁਕਤ ਪੀ.ਸੀ.ਐਸ. ਅਫਸਰ ਵਲੋਂ ਸ਼੍ਰੀ ਐਚ.ਐਸ. ਭੱਟੀ, ਜੀ.ਐਮ. ਵਿਰੁੱਧ ਮੁਢਲੀ ਪੜਤਾਲ ਕੀਤੀ ਜਾਂ ਰਹੀ ਹੈ। |
| 3 | ਰਣਜਿੰਦਰ ਕੌਰ, ਕੰਡਕਟਰ ਨੰਬਰ, ਬੀ.ਐਲ.-69 | ਸ਼੍ਰੀ ਐਸ.ਕੇ. ਗੋਇਲ, ਸਹਾਇਕ ਕੰਟਰੋਲਰ, ਬਰਨਾਲਾ। | 1-2-2007 | ਦੁਰਾਚਾਰ | ਪੜਤਾਲ ਅਫਸਰ ਨੂੰ ਆਪਣੀ ਪੜਤਾਲ ਰਿਪੋਰਟ ਸਮਰਥ ਅਧਿਕਾਰੀ ਨੂੰ ਫੈਸਲੇ ਹਿੱਤ ਦੇ ਦਿੱਤੀ ਹੈ। |
| 4 | ਰਣਜਿੰਦਰ ਕੌਰ, ਕੰਡਕਟਰ ਨੰਬਰ, ਬੀ.ਐਲ.-69 | ਐਚ.ਐਸ. ਭੱਟੀ, ਜੀ.ਐਮ. ਬਰਨਾਲਾ। | 6-2-2007 | ਦੁਰਾਚਾਰ | ਸ਼੍ਰੀ ਐਚ.ਐਸ. ਭੱਟੀ, ਜੀ.ਐਮ. ਬਰਨਾਲਾ ਡਿਪੂ ਅਤੇ ਸ਼੍ਰੀਮਤੀ ਰਣਜਿੰਦਰ ਕੌਰ, ਕੰਡਕਟਰ ਨੰਬਰ ਬੀ.ਐਲ.-69 ਵਲੋਂ ਇਕ |

| | | | | | |
|---|---|---|---|---|---|
| | | | | | ਦੂਜੇ ਵਿਰੁੱਧ ਕੀਤੀਆਂ ਸ਼ਿਕਾਇਤਾਂ ਬਾਰੇ ਸ਼੍ਰੀ ਐਮ.ਐਸ. ਸਭਰਵਾਲ ਸੇਵਾ ਮੁਕਤ ਪੀ.ਸੀ.ਐਸ. ਅਫਸਰ ਵਲੋਂ ਮੁੱਢਲੀ ਪੜਤਾਲ ਕਰਵਾਈ ਗਈ ਹੈ। ਪੜਤਾਲ ਅਫਸਰ ਨੇ ਮੁੱਢਲੀ ਪੜਤਾਲ ਰਿਪੋਰਟ ਵਿਚ ਸ਼੍ਰੀ ਐਚ.ਐਸ. ਭੱਟੀ ਨੂੰ ਦੋਸ਼ੀ ਪਾਇਆ ਹੈ। ਇਸ ਕਰਕੇ ਸਮਰਥ ਅਧਿਕਾਰੀ ਵਲੋਂ ਰੈਗੂਲਰ ਵਿਭਾਗੀ ਪੜਤਾਲ ਕਰਵਾਉਣ ਹਿੱਤ ਉਸਨੂੰ ਦੋਸ਼ ਪੱਤਰ ਜਾਰੀ ਕੀਤਾ ਗਿਆ ਹੈ। |
| 5 | ਜਰਨੈਲ ਸਿੰਘ ਡਰਾਈਵਰ ਨੰਬਰ ਕੇ.ਐਮ.ਐਸ.-39 | ਡਾ. ਰਜਨੀ ਬਾਲਾ ਮਕਾਨ ਨੰਬਰ 509, ਸੈਕਟਰ 20-ਏ, ਚੰਡੀਗੜ੍ਹ। | 3-4-2007 | ਬਦਸਲੂਕੀ | ਰਾਜੀਨਾਮਾ ਹੋਣ ਉਪਰੰਤ ਸਮਰਥ ਅਧਿਕਾਰੀ ਵਧੀਕ ਐਮ.ਡੀ., ਪੀ.ਆਰ.ਟੀ.ਸੀ. ਵਲੋਂ ਸ਼੍ਰੀ ਜਰਨੈਲ ਸਿੰਘ ਡਰਾਈਵਰ ਨੰਬਰ ਕੇ.ਐਮ.ਐਸ-39, ਬਰਨਾਲਾ ਡਿਪੂ ਵਿਰੁੱਧ ਕੀਤੀ ਗਈ ਸ਼ਿਕਾਇਤ ਦਾਖਲ ਦਫਤਰ ਕਰ ਦਿੱਤੀ ਗਈ ਹੈ। |

[ਟ੍ਰਾਂਸਪੋਰਟ ਮੰਤਰੀ]

| ਲੜੀ ਨੰ: | ਅਫ਼ਸਰ/ਕਰਮਚਾਰੀ ਦਾ ਨਾਂ ਜਿਸ ਵਿਰੁੱਧ ਸ਼ਿਕਾਇਤ ਕੀਤੀ ਗਈ। ਸਰਵ ਸ਼੍ਰੀ/ਸ਼੍ਰੀਮਤੀ | ਸ਼ਿਕਾਇਤ-ਕਰਤਾ ਦਾ ਨਾਂ ਸਰਵ ਸ਼੍ਰੀ/ਸ਼੍ਰੀਮਤੀ | ਸ਼ਿਕਾਇਤ ਦੀ ਮਿਤੀ | ਸ਼ਿਕਾਇਤ ਦੀ ਕਿਸਮ | ਕੀਤੀ ਗਈ ਕਾਰਵਾਈ |
|---|---|---|---|---|---|
| 6 | ਬਲਬੀਰ ਸਿੰਘ, ਕੰਡਕਟਰ ਨੰਬਰ ਐਫ-118 | ਨਛੱਤਰ ਕੌਰ, ਪਤਨੀ ਬੰਤ ਸਿੰਘ, ਕੋਟਕਪੂਰਾ | 28-5-2007 | ਸ਼ਿਕਾਇਤਕਰਤਾ ਸ਼੍ਰੀਮਤੀ ਨੱਛਤਰ ਕੌਰ ਨੂੰ 79 ਰੁਪਏ ਦਾ ਬਕਾਇਆ ਨਾ ਮੋੜਨ ਬਾਰੇ। | ਸ਼ਿਕਾਇਤਕਰਤਾ ਸ਼੍ਰੀਮਤੀ ਨਛੱਤਰ ਕੌਰ ਨੂੰ 79 ਰੁਪਏ ਬਕਾਏ ਦੀ ਰਕਮ ਵਜੋਂ ਵਾਪਿਸ ਦੇ ਦਿੱਤੇ ਗਏ ਹਨ। ਕੰਡਕਟਰ ਨੂੰ ਦੋਸ਼ ਪੱਤਰ ਜਾਰੀ ਕੀਤਾ ਗਿਆ ਹੈ। |
| 7 | ਸੁਖਦੇਵ ਸਿੰਘ, ਕੰਡਕਟਰ ਨੰਬਰ ਕੇ.ਐਮ.-7 | ਰਾਕੇਸ਼ ਕੁਮਾਰ ਅਤੇ ਹੋਰ ਰਾਜਪੁਰਾ | 22-6-2007 | ਬਦਸਲੂਕੀ | ਸਮਰਥ ਅਧਿਕਾਰੀ ਵਧੀਕ ਐਮ.ਡੀ. ਪੀ.ਆਰ.ਟੀ.ਸੀ. ਵਲੋਂ ਸ਼੍ਰੀ ਸੁਖਦੇਵ ਸਿੰਘ ਕੰਡਕਟਰ ਨੰਬਰ ਕੇ.ਐਮ.-7 ਨੂੰ ਤਾੜਨਾ ਕੀਤੀ ਗਈ ਹੈ। |
| 8 | ਬਲਦੇਵ ਕ੍ਰਿਸ਼ਨ ਇਲੈਕਟਰੀਸ਼ਨ | ਰਾਜਿੰਦਰ ਸਿੰਘ ਹੈਡ ਮਕੈਨਿਕ | 5-7-2007 | ਦੁਰਾਚਾਰ | ਸ਼੍ਰੀ ਬਲਦੇਵ ਕ੍ਰਿਸ਼ਨ, ਇਲੈਕਟਰੀਸ਼ਨ ਵਿਰੁੱਧ ਵਿਭਾਗੀ ਪੜਤਾਲ ਪ੍ਰਗਤੀ ਅਧੀਨ ਹੈ। |

| | | | | | |
|---|---|---|---|---|---|
| 9 | ਜਸਬੀਰ ਸਿੰਘ, ਕੰਡਕਟਰ ਨੰਬਰ ਕੇ.ਐਮ.ਬੀ.ਐਲ.-35 | ਇੰਦਰਪਾਲ ਸਿੰਘ | 10-10-2007 | ਸਵਾਰੀ (ਸ਼੍ਰੀ ਇੰਦਰਪਾਲ ਸਿੰਘ) ਨਾਲ ਬਦਸਲੂਕੀ ਕਰਨਾ। | ਸਮਰਥ ਅਧਿਕਾਰੀ ਜੀ.ਐਮ., ਪੀ.ਆਰ.ਟੀ.ਸੀ. ਬਰਨਾਲਾ ਵਲੋਂ ਸ਼੍ਰੀ ਜਸਬੀਰ ਸਿੰਘ ਕੰਡਕਟਰ ਨੰਬਰ ਕੇ.ਐਮ.ਬੀ.ਐਲ.-35 ਦਾ ਕੰਟ੍ਰੈਕਟ ਖ਼ਤਮ ਕਰ ਦਿੱਤਾ ਗਿਆ ਹੈ। |
| 10 | ਦਰਸ਼ਨ ਸਿੰਘ, ਕੰਡਕਟਰ ਨੰਬਰ ਬੀ.ਐਲ.-19 | ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਰੋਅਕੇ ਕਲਾਂ, ਜ਼ਿਲ੍ਹਾ ਮੋਗਾ ਦੇ ਅਧਿਆਪਕਾਂ | 28-11-2007 | ਬਦਸਲੂਕੀ | ਡਿਪੂ ਦੇ ਟਰੈਫਿਕ ਮੈਨੇਜਰ ਸ਼੍ਰੀ ਜਸਵਿੰਦਰ ਸਿੰਘ ਚਾਹਲ ਵੱਲੋਂ ਸ਼੍ਰੀ ਦਰਸ਼ਨ ਸਿੰਘ, ਕੰਡਕਟਰ ਨੰਬਰ ਬੀ.ਐਲ.-19 ਵਿਰੁੱਧ ਮੁੱਢਲੀ ਪੜਤਾਲ ਕੀਤੀ ਜਾ ਰਹੀ ਹੈ। |
| 11 | ਸਤਿੰਦਰ ਕੁਮਾਰ, ਕੰਡਕਟਰ ਨੰਬਰ ਬੀ.ਐਲ.-73 | ਬਚਨੀ ਦੇਵੀ, ਪਤਨੀ ਦਿਵਾਨ ਚੰਦ ਮਾਨਸਾ। | 5-12-2007 | ਬੁਢਾਪਾ ਸ਼ਨਾਖਤੀ ਕਾਰਡ ਨੂੰ ਅਣਗੌਲਿਆ ਕਰਕੇ ਟਿਕਟ ਜਾਰੀ ਕਰਨਾ। | ਸ਼੍ਰੀ ਸਤਿੰਦਰ ਕੁਮਾਰ, ਕੰਡਕਟਰ ਨੰਬਰ ਬੀ.ਐਲ.-73 ਨੂੰ ਰੂਟ ਤੋਂ ਲਾਹ ਲਿਆ ਗਿਆ ਹੈ ਅਤੇ ਉਸ ਵਿਰੁੱਧ ਮੁੱਢਲੀ ਪੜਤਾਲ ਪ੍ਰਗਤੀ ਅਧੀਨ ਹੈ। |

[ਟ੍ਰਾਂਸਪੋਰਟ ਮੰਤਰੀ]

ਮਾਨਯੋਗ ਸਪੀਕਰ ਸਾਹਿਬ, ਮੈਂ ਮਾਨਯੋਗ ਐਮ.ਐਲ.ਏ. ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਸਾਲ 2007 ਵਿੱਚ ਬਰਨਾਲਾ ਡਿਪੂ ਦੇ ਅੰਦਰ 11 ਸ਼ਿਕਾਇਤਾਂ ਪ੍ਰਾਪਤ ਹੋਈਆਂ ਸਨ। ਪਹਿਲੀ ਸ਼ਿਕਾਇਤ ਸ਼੍ਰੀ ਐਚ.ਐਸ.ਭੱਟੀ ਜਨਰਲ ਮੈਨੇਜਰ, ਬਰਨਾਲਾ ਦੇ ਖਿਲਾਫ਼ ਰਣਜਿੰਦਰ ਕੌਰ, ਕੰਡਕਟਰ, ਨੰਬਰ ਬੀ.ਐਲ. 691 ਇਸ ਸ਼ਿਕਾਇਤ ਦੇ ਲਈ ਇੱਕ ਰਿਟਾਇਰਡ ਪੀ.ਸੀ.ਐਸ. ਅਫਸਰ ਨੂੰ ਬਿਠਾਇਆ ਗਿਆ ਸੀ ਅਤੇ ਜਨਰਲ ਮੈਨੇਜਰ ਨੂੰ ਚਾਰਜਸ਼ੀਟ ਕੀਤਾ ਗਿਆ ਸੀ। ਦੂਜੀ ਸ਼ਿਕਾਇਤ ਵੀ ਜਨਰਲ ਮੈਨੇਜਰ, ਬਰਨਾਲਾ ਦੇ ਖਿਲਾਫ ਸੀ ਜਿਸ ਵਿਚ ਕੰਡਕਟਰ ਤੇ ਡਰਾਈਵਰ ਨੇ ਕੁਝ ਸ਼ਿਕਾਇਤਾਂ ਕੀਤੀਆਂ ਸਨ..........

ਮਾਨਯੋਗ ਸਪੀਕਰ : ਇਹ ਤਾਂ ਤੁਹਾਡੀ ਲੰਮੀ ਗਿਣਤੀ ਹੈ। ਇਹ ਲਿਸਟ ਉਨ੍ਹਾਂ ਨੇ ਵੇਖ ਲਈ ਹੈ।

ਸਰਦਾਰ ਦਰਸ਼ਨ ਸਿੰਘ ਬਰਾੜ : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜੇਕਰ ਪੀ.ਸੀ.ਐਸ. ਅਧਿਕਾਰੀ ਨੇ ਜਨਰਲ ਮੈਨੇਜਰ ਦੇ ਖਿਲਾਫ਼ ਲਿਖ ਦਿੱਤਾ ਕਿ ਇਹ ਵਿਧਵਾ ਲੜਕੀ ਠੀਕ ਹੈ ਤਾਂ ਫਿਰ ਉਸੇ ਜਨਰਲ ਮੈਨੇਜਰ ਨੇ ਉਸ ਦੇ ਖਿਲਾਫ਼ ਨੋਟਿਸ ਕੱਢ ਦਿੱਤਾ ਅਤੇ ਕਿਹਾ ਕਿ ਉਸ ਨੂੰ ਉਥੋਂ ਬਦਲ ਦਿਉ।

ਮਾਨਯੋਗ ਸਪੀਕਰ : ਤੁਸੀਂ ਸਪਲੀਮੈਂਟਰੀ ਕਰੋ।

ਸਰਦਾਰ ਦਰਸ਼ਨ ਸਿੰਘ ਬਰਾੜ : ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਉਹ ਲੜਕੀ ਰਣਜਿੰਦਰ ਕੌਰ ਦਾ ਕੀ ਕਸੂਰ ਹੈ ਕਿਉਂਕਿ ਪੀ.ਸੀ.ਐਸ. ਅਧਿਕਾਰੀ ਵੱਲੋਂ ਉਸ ਨੂੰ ਮੁਆਫ਼ ਕਰ ਦਿੱਤਾ, ਬਰੀ ਕਰ ਦਿੱਤਾ ਪਰ ਫਿਰ ਜੀ.ਐਮ. ਨੇ ਉਸ ਨੂੰ ਸਸਪੈਂਡ ਕਰ ਦਿੱਤਾ ਅਤੇ ਡਿਸਮਿਸ ਕਰਨ ਦਾ ਨੋਟਿਸ ਕੱਢ ਦਿੱਤਾ।

ਮਾਨਯੋਗ ਸਪੀਕਰ : ਤੁਸੀਂ ਸਵਾਲ ਪੁੱਛੋ।

ਸਰਦਾਰ ਦਰਸ਼ਨ ਸਿੰਘ ਬਰਾੜ : ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਇਕ ਲੜਕੀ ਰਣਜਿੰਦਰ ਕੌਰ, ਪੀ.ਆਰ.ਟੀ.ਸੀ. ਬਰਨਾਲਾ ਵਿਖੇ ਕੰਡਕਟਰ ਲੱਗੀ ਹੋਈ ਹੈ, ਉਸ ਦੇ ਖਿਲਾਫ ਸ਼ਿਕਾਇਤ ਕਰ ਦਿੱਤੀ ਕਿ ਉਸ ਨੇ ਇੱਕ ਅਫ਼ਸਰ ਦੇ ਮੂੰਹ ਤੇ ਕਾਗਜ਼ ਮਾਰਿਆ ਹੈ। ਉਸ ਦੇ ਲਈ ਪੀ.ਸੀ.ਐਸ. ਅਧਿਕਾਰੀ ਨੂੰ ਇਨਕੁਆਇਰੀ ਦਿੱਤੀ ਗਈ, ਉਸ ਅਧਿਕਾਰੀ ਵੱਲੋਂ ਉਸ ਲੜਕੀ ਨੂੰ ਬਰੀ ਕਰ ਦਿੱਤਾ ਗਿਆ ਕਿ ਲੜਕੀ ਨੇ ਕੋਈ ਬਦਸਲੂਕੀ ਨਹੀਂ ਕੀਤੀ ਅਤੇ ਨਾ ਹੀ ਕਾਗਜ਼ਾਤ ਮਾਰੇ ਹਨ ਤੇ ਨਾ ਹੀ ਉਚੀ ਬੋਲੀ ਹੈ, ਫਿਰ ਉਸ ਨੂੰ ਸਸਪੈਂਡ ਕਰ ਦਿੱਤਾ ਗਿਆ ਹੈ......

ਮਾਨਯੋਗ ਸਪੀਕਰ : ਤੁਹਾਡਾ ਮਤਲਬ ਹੈ ਕਿ ਉਹ ਲੜਕੀ ਇਨਕੁਆਇਰੀ ਵਿੱਚ ਦੋਸ਼ੀ ਨਹੀਂ ਤਾਂ ਉਸ ਨੂੰ ਸਸਪੈਂਡ ਕਰ ਦਿੱਤਾ ਤਾਂ ਕਿਉਂ ਕਰ ਦਿੱਤਾ ਗਿਆ ਹੈ ?

**ਮੰਤਰੀ :** ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਐਮ.ਐਲ.ਏ. ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਜੀ.ਐਮ. ਤੇ ਇਹ ਕੰਡਕਟਰ ਇੱਕ ਦੂਜੇ ਤੇ ਸ਼ਿਕਾਇਤਾਂ ਦਰ ਸ਼ਿਕਾਇਤਾਂ ਕਰੀ ਜਾਂਦੇ ਹਨ। ਅਸੀਂ ਪੜਤਾਲ ਕਰੀ ਜਾਂਦੇ ਹਾਂ ਅਤੇ ਪੜਤਾਲ ਦੇ ਮੁਤਾਬਿਕ ਨਾ ਹੀ ਅਸੀਂ ਕੰਡਕਟਰ ਨੂੰ ਸਸਪੈਂਡ ਕੀਤਾ ਹੈ ਸਗੋਂ ਉਸ ਜੀ.ਐਮ. ਨੂੰ ਚਾਰਜਸ਼ੀਟ ਕਰ ਦਿੱਤਾ ਗਿਆ ਹੈ।

**ਮਾਨਯੋਗ ਸਪੀਕਰ :** ਚਲੋ ਗੱਲ ਆ ਗਈ ਹੈ।

**ਸਰਦਾਰ ਦਰਸ਼ਨ ਸਿੰਘ ਬਰਾੜ :** ਸਪੀਕਰ ਸਾਹਿਬ, ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਉਸ ਨੂੰ ਚਾਰਜਸ਼ੀਟ ਕਿਉਂ ਕਰ ਦਿੱਤਾ ਹੈ, ਉਸ ਨੂੰ ਡਿਸਮਿਸ ਕਰਨ ਦਾ ਨੋਟਿਸ ਕੱਢ ਦਿੱਤਾ ਗਿਆ। ਉਸ ਦੇ ਚਾਰ ਬੱਚੇ ਹਨ ਅਤੇ ਉਸ ਦਾ ਘਰ ਵਾਲਾ ਗੁਜ਼ਰ ਚੁੱਕਾ ਹੈ ਤੇ ਉਸ ਦੀ ਜਗ੍ਹਾ ਉਸ ਨੂੰ ਨੌਕਰੀ ਮਿਲੀ ਹੈ। ਮੰਤਰੀ ਜੀ ਦੱਸ ਦੇਣ ਕਿ ਉਸ ਲੜਕੀ ਦਾ ਕੀ ਕਸੂਰ ਹੈ ?

**ਮਾਨਯੋਗ ਸਪੀਕਰ :** ਉਨ੍ਹਾਂ ਨੇ ਤਾਂ ਗੱਲ ਕਰ ਦਿੱਤੀ ਹੈ ਤੇ ਤੁਹਾਡੇ ਕੋਲ ਜਵਾਬ ਆ ਗਿਆ, ਫਿਰ ਕੀ ਗੱਲ ਰਹਿ ਗਈ ਹੈ। ਅਗਲਾ ਸਵਾਲ।

**ਸਰਦਾਰ ਦਰਸ਼ਨ ਸਿੰਘ ਬਰਾੜ :** ਮੈਂ ਮੰਤਰੀ ਜੀ ਤੋਂ ਪੁੱਛਦਾ ਹਾਂ ਕਿ ਉਸ ਨੂੰ ਬਹਾਲ ਕਰੋਗੇ ਜਾਂ ਨਹੀਂ।

**ਮਾਨਯੋਗ ਸਪੀਕਰ :** ਉਥੇ ਤੱਕ ਤਾਂ ਤੁਸੀਂ ਗੱਲ ਕਰਦੇ ਨਹੀਂ, ਹੋਰ ਪਾਸੇ ਤੁਰੀ ਫਿਰਦੇ ਹੋ।

**ਮੰਤਰੀ :** ਮੈਂ ਐਮ.ਐਲ.ਏ. ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਹ ਕੀ ਕਹਿਣਾ ਚਾਹੁੰਦੇ ਹਨ। ਕੀ ਇਹ ਸ਼ਿਕਾਇਤ ਕਰ ਰਹੇ ਨੇ ਜਾਂ ਫਿਰ ਜਵਾਬ ਮੰਗ ਰਹੇ ਹਨ ?

**ਸਰਦਾਰ ਲਾਲ ਸਿੰਘ :** ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੰਤਰੀ ਜੀ ਨੂੰ ਬੇਨਤੀ ਹੈ ਕਿ ਜੇਕਰ ਉਸ ਲੜਕੀ ਦਾ ਇਨਕੁਆਇਰੀ ਵਿੱਚ ਕੋਈ ਕਸੂਰ ਨਹੀਂ ਸੀ ਤਾਂ ਉਸ ਨੂੰ ਡਿਸਮਿਸ ਕਿਉਂ ਕੀਤਾ ਗਿਆ ? ਜੇਕਰ ਕਰ ਦਿੱਤਾ ਗਿਆ ਤਾਂ ਉਸ ਨੂੰ ਬਹਾਲ ਕਰੋਗੇ ਜਾਂ ਨਹੀਂ ਕਰੋਗੇ। ਗੱਲ ਤਾਂ ਦੋ ਲਫ਼ਜ਼ੀ ਇਹ ਹੈ।

**ਮੰਤਰੀ :** ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਨਾ ਹੀ ਉਸ ਨੂੰ ਸਸਪੈਂਡ ਕੀਤਾ ਹੈ ਅਤੇ ਨਾ ਹੀ ਡਿਸਮਿਸ ਕੀਤਾ ਹੈ। ਉਹ ਉਥੇ ਹੀ ਕੰਮ ਕਰ ਰਹੀ ਹੈ। ਉਹ ਕੰਡਕਟਰ ਹੈ, ਉਸ ਨੂੰ ਬੱਸ ਤੇ ਜਾਣਾ ਚਾਹੀਦਾ ਸੀ ਪਰ ਉਸ ਦੀ ਪਰਿਵਾਰਕ ਹਾਲਤ ਨੂੰ ਮੱਦੇ-ਨਜ਼ਰ ਰੱਖਦੇ ਹੋਏ ਉਸ ਤੋਂ ਦਫ਼ਤਰ ਵਿਚ ਹੀ ਕੰਮ ਲਿਆ ਜਾ ਰਿਹਾ ਹੈ। ਨਾ ਹੀ ਉਸ ਨੂੰ ਸਸਪੈਂਡ ਕਰ ਰਹੇ ਹਾਂ ਅਤੇ ਨਾ ਹੀ ਡਿਸਮਿਸ ਕੀਤਾ ਗਿਆ ਹੈ। ਮੇਰਾ ਸਿਰਫ ਇੰਨਾ ਕਹਿਣਾ ਹੈ।

**ਮਾਨਯੋਗ ਸਪੀਕਰ :** ਕੀਤਾ ਕੁਝ ਨਹੀਂ। ਫੇਰ ਕੀ ਗੱਲ ਕਰੀ ਜਾਂਦੇ ਹੋ ?

**ਸਰਦਾਰ ਦਰਸ਼ਨ ਸਿੰਘ ਬਰਾੜ :** ਮੈਂ ਧੰਨਵਾਦ ਕਰਦਾ ਹਾਂ ਜੀ।

**ਮਾਨਯੋਗ ਸਪੀਕਰ :** ਧੰਨਵਾਦ ਕੀਤਾ, ਚੰਗਾ ਕੀਤਾ।

---

**ਅਨੁਸੂਚਿਤ ਜਾਤੀਆਂ ਲਈ ਫਲੱਸ਼ਾਂ ਦੀ ਉਸਾਰੀ ਲਈ ਗ੍ਰਾਂਟਾਂ**

***307. ਸਰਦਾਰ ਦਰਸ਼ਨ ਸਿੰਘ ਬਰਾੜ :** ਕੀ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਾਲ 2006-07 ਦੇ ਦੌਰਾਨ ਜ਼ਿਲ੍ਹਾ ਮੋਗਾ ਵਿਚ ਨਿਮਨਲਿਖਤ ਪਿੰਡਾਂ ਦੀਆਂ ਅਨੁਸੂਚਿਤ ਜਾਤੀਆਂ ਲਈ ਫਲੱਸ਼ਾਂ ਬਣਾਉਣ ਲਈ ਕੋਈ ਫੰਡ ਮੁਹੱਈਆ ਕੀਤੇ ਗਏ ਸਨ—

**ਬਲਾਕ ਬਾਘਾਪੁਰਾਣਾ :** (1) ਘੋਲੀਆ ਕਲਾਂ (2) ਕਾਲੇ-ਕੇ (3) ਮਹਿਲਾ ਖੁਰਦ (4) ਮਹਿਲਾ ਕਲਾਂ (5) ਫੂਲੇ-ਵਾਲਾ (6) ਭਲੌਰ (7) ਨਾਥੇ-ਵਾਲਾ ;

**ਬਲਾਕ ਮੋਗਾ-I :** ਝੰਡੇਵਾਲਾ :

**ਬਲਾਕ ਮੋਗਾ-II :** (1) ਦੁਨੇਕੇ (2) ਸਾਲੀਨਾ (3) ਦੌਲਤਪੁਰਾ ਉੱਚਾ (4) ਦਾਰਾ-ਪੁਰ (5) ਖੱਖਰਾਣਾ (6) ਭੇਖਾ (7) ਸਿੰਘਾਵਾਲਾ ;

ਜੇਕਰ ਅਜਿਹਾ ਹੋਵੇ; ਤਾਂ ਕੀ ਉਕਤ ਪਿੰਡਾਂ ਦੁਆਰਾ ਫਲੱਸ਼ਾਂ ਦੀ ਉਸਾਰੀ ਦਾ ਕੰਮ ਸ਼ੁਰੂ ਕਰ ਦਿੱਤਾ ਗਿਆ ਹੈ ; ਜੇਕਰ ਨਹੀਂ, ਤਾਂ ਇਸਦੇ ਕਾਰਣ ਕੀ ਹਨ ?

**ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ (ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ) :** ਸ਼੍ਰੀਮਾਨ ਜੀ,

ਸਾਲ 2006-07 ਦੌਰਾਨ ਮੋਗਾ ਜ਼ਿਲ੍ਹੇ ਵਿੱਚ ਪੁੱਛੇ ਗਏ ਪਿੰਡਾਂ ਨੂੰ ਅਨੁਸੂਚਿਤ ਜਾਤੀਆਂ ਲਈ ਪਖਾਨੇ ਬਨਾਉਣ ਲਈ ਜਾਰੀ ਕੀਤੀ ਗਈ ਗਰਾਂਟ ਦਾ ਵੇਰਵਾ ਹੇਠ ਲਿਖੇ ਅਨੁਸਾਰ ਦਿੱਤਾ ਜਾਂਦਾ ਹੈ ਜੀ :—

| ਲੜੀ ਨੰ: | ਬਲਾਕ ਦਾ ਨਾਮ | ਪਿੰਡ ਦਾ ਨਾਂ | ਜਾਰੀ ਕੀਤੀ ਗਈ ਰਾਸ਼ੀ (ਲੱਖਾਂ ਵਿੱਚ) |
|---|---|---|---|
| 1 | ਬਾਘਾ ਪੁਰਾਣਾ | 1. ਘੋਲੀਆਂ ਕਲਾਂ | 4.97 |
| | | 2. ਕਾਲੇਕੇ | 2.94 |
| | | 3. ਮਾਹਲਾ ਖੁਰਦ | 4.47 |
| | | 4. ਮਾਹਲਾ ਕਲਾਂ | 1.89 |
| | | 5. ਫੂਲੇਵਾਲਾ | 0.00 |
| | | 6. ਭਲੂਰ | 1.41 |
| | | 7. ਨਾਥੇਵਾਲਾ | 2.01 |
| 2 | ਮੋਗਾ-1 | 1. ਝੰਡੇਵਾਲਾ | 0.00 |
| 3 | ਮੋਗਾ-2 | 1. ਦੁਨੀਕੇ | 5.65 |
| | | 2. ਸਲੀਣਾ | 2.38 |
| | | 3. ਦੌਲਤਪੁਰਾ ਉੱਚਾ | 0.00 |
| | | 4. ਦਾਰਾ ਪੁਰ | 0.00 |
| | | 5. ਖੁਖਰਾਣਾ | 2.90 |
| | | 6. ਭੇਖਾ | 0.00 |
| | | 7. ਸਿੰਘਾਂਵਾਲਾ | 0.00 |

ਇਨ੍ਹਾਂ ਪਿੰਡਾਂ ਵਿੱਚ ਜਿਆਦਾਤਰ ਪਖਾਨਿਆਂ ਦੀ ਉਸਾਰੀ ਹੋ ਚੁੱਕੀ ਹੈ ਅਤੇ ਬਾਕੀ ਰਹਿੰਦੇ ਪਖਾਨੇ ਪੰਚਾਇਤਾਂ ਵਲੋਂ ਉਸਾਰੇ ਜਾ ਰਹੇ ਹਨ। ਸਪੀਕਰ ਸਾਹਿਬ, ਇਹ 15 ਪਿੰਡ ਹਨ ਜਿਨ੍ਹਾਂ ਵਿਚੋਂ 9 ਪਿੰਡਾਂ ਵਿਚ ਕੰਮ ਮੁਕੰਮਲ ਹੋ ਰਿਹਾ ਹੈ। ਇਕ ਪਿੰਡ ਫੁਲੇਵਾਲਾ ਹੈ ਉਸ ਦਾ ਕੰਮ ਮੁਕੰਮਲ ਹੋ ਗਿਆ ਹੈ। 5 ਪਿੰਡ ਬਾਕੀ ਰਹਿੰਦੇ ਹਨ। ਜਦੋਂ ਪੈਸੇ ਆ ਜਾਣਗੇ ਇਥੋਂ ਬਣਵਾ ਦਿਆਂਗੇ।

**ਸਰਦਾਰ ਦਰਸ਼ਨ ਸਿੰਘ ਬਰਾੜ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਗਰੀਬਾਂ ਦੇ ਪਖਾਨੇ ਬਣਾਉਣ ਵਾਸਤੇ ਪੈਸਾ ਦਿੱਤਾ ਸੀ ਲੇਕਿਨ ਸਰਪੰਚਾਂ ਨੇ ਪਖਾਨੇ ਬਣਾਏ ਨਹੀਂ। ਸਿਰਫ਼ 3-3 ਫੁੱਟ ਡੂੰਘੇ ਟੋਏ ਪੁੱਟ ਕੇ ਪੱਥਰ ਰੱਖ ਦਿੱਤੇ। ਸਰਟੀਫਿਕੇਟ ਲੈ ਲਿਆ ਕਿ ਅਸੀਂ ਕੰਪਲੀਟ ਪਖਾਨੇ ਬਣਾ ਦਿਤੇ ਹਨ। ਮੈਂ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਦੱਸਣਗੇ ਕਿ ਕਦੋਂ ਤੱਕ ਇਨ੍ਹਾਂ ਪਖਾਨਿਆਂ ਨੂੰ ਠੀਕ ਕਰਾਉਣਗੇ ? ਇਹ ਚੈੱਕ ਕਰਕੇ ਦੇਖ ਲੈਣ ਅਤੇ ਦੱਸਣ ਕਿ ਇਨ੍ਹਾਂ ਨੂੰ ਕਦੋਂ ਤੱਕ ਠੀਕ ਕਰਵਾ ਦੇਣਗੇ ?

**ਮਾਨਯੋਗ ਸਪੀਕਰ :** ਇਹ ਜਿਹੜੀਆਂ ਫਲੱਸ਼ਾਂ ਹਨ ਇਹ ਮੁਕੰਮਲ ਨਹੀਂ ਹਨ, ਇਨ੍ਹਾਂ ਨੂੰ ਮੰਤਰੀ ਜੀ ਕਦੋਂ ਮੁਕੰਮਲ ਕਰਵਾ ਦਿਓਗੇ ? ਗੱਲ ਇੰਨੀ ਹੈ।

**ਮੰਤਰੀ :** ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਸਕੀਮ ਹੈ ਇਹ ਸਾਲ 2003 ਵਿਚ ਸ਼ੁਰੂ ਹੋਈ ਸੀ। ਉਦੋਂ ਜਿਹੜੀਆਂ ਟਾਇਲਟਸ ਬਣਦੀਆਂ ਸਨ ਉਹ ਇਨਕੰਪਲੀਟ ਬਣਦੀਆਂ ਸਨ। ਪਹਿਲਾਂ 5,200 ਰੁਪਿਆ ਦਿੰਦੇ ਸੀ ਫੇਰ ਇਹ ਵੱਧ ਕੇ 6,300 ਰੁਪਿਆ ਹੋ ਗਿਆ। ਮੈਂ ਆਪ ਗਰੀਬਾਂ ਦੇ ਘਰਾਂ ਵਿਚ ਜਾ ਕੇ ਦੇਖਿਆ ਕਿ ਇਹ ਬਿਲਕੁਲ ਨਹੀਂ ਬਣੀਆਂ ਹੋਈਆਂ ਸਨ। ਮੈਂ ਹੁਕਮ ਕੀਤਾ ਕਿ ਇਹ ਪੈਸਾ ਵਧਾਇਆ ਜਾਵੇ। ਜੋ ਕਿ ਵਧਾ ਕੇ 7,800 ਰੁਪਿਆ ਕਰ ਦਿਤਾ ਗਿਆ। (ਥੰਪਿੰਗ) ਪਖਾਨੇ ਬਣਨਗੇ, ਛੱਤਾਂ, ਫਰਸ਼ ਪੈਣਗੇ। ਫਲੱਸ਼ਾਂ ਅੰਦਰ ਪਲੱਸਤਰ ਹੋਣਗੇ ਅਤੇ ਬੜੇ ਵਧੀਆ ਪਖਾਨੇ ਬਣਨਗੇ। ਪਰ ਮੈਂ ਸਪੀਕਰ ਸਾਹਿਬ, ਗੱਲ ਕਹਿਣਾ ਚਾਹੁੰਦਾ ਹਾਂ ਕਿ 20 ਕਰੋੜ ਰੁਪਿਆ ਇਨ੍ਹਾਂ ਨੇ ਪਖਾਨੇ ਬਣਾਉਣ ਵਾਸਤੇ ਪੰਜ ਸਾਲ ਪਹਿਲਾਂ ਗੱਲ ਕੀਤੀ ਸੀ ਉਹ ਤੁਸੀਂ ਵਰਤਿਆ ਨਹੀਂ। ਸਾਡੀ ਸਰਕਾਰ ਨੇ ਹੁਣ ਉਹ ਰਿਲੀਜ਼ ਕੀਤਾ ਹੈ। (ਥੰਪਿੰਗ) ਉਹ ਤੁਸੀਂ ਪੰਜ ਸਾਲ ਨਹੀਂ ਵਰਤਿਆ।

**ਮਾਨਯੋਗ ਸਪੀਕਰ :** ਉਨ੍ਹਾਂ ਦਾ ਜੋ ਸਵਾਲ ਹੈ ਉਸ ਦਾ ਜਵਾਬ ਦਿਓ। ਪੈਸਾ ਕਿਸ ਨੇ ਪਹਿਲਾਂ ਦਿਤਾ ਕਿਸ ਨੇ ਟੋਏ ਪੁਟਾਏ? ਇਹ ਪੁੱਛਦੇ ਹਨ ਕਿ ਇਹ ਪਖਾਨੇ ਮੁਕੰਮਲ ਨਹੀਂ ਹਨ। ਇਨ੍ਹਾਂ ਨੂੰ ਮੁਕੰਮਲ ਕਰਨ ਦੀ ਗੱਲ ਕਰੋਗੇ?

**ਮੰਤਰੀ :** ਮੈਂ ਦੱਸਿਆ ਹੈ ਕਿ 20 ਕਰੋੜ ਰੁਪਿਆ ਇਸ ਕੰਮ ਲਈ ਰਿਲੀਜ਼ ਕੀਤਾ ਹੈ। ਉਸ ਵਿਚ ਜਿਹੜਾ ਇਨ੍ਹਾਂ ਦਾ ਜ਼ਿਲ੍ਹਾ ਮੋਗਾ ਹੈ ਉਸ ਵਾਸਤੇ ਇਕ ਕਰੋੜ ਰੁਪਿਆ ਵੱਖ ਦਿਤਾ ਹੈ। ਪਲਾਨਿੰਗ ਬੋਰਡ ਨੂੰ ਇਹ ਪੈਸੇ ਦੇ ਦਿਤੇ ਗਏ ਹਨ, ਉਨ੍ਹਾਂ ਨੇ ਅੱਗੇ ਦੇਣੇ ਹਨ।

**ਸਰਦਾਰ ਦਰਸ਼ਨ ਸਿੰਘ ਬਰਾੜ :** ਸਪਲੀਮੈਂਟਰੀ, ਸਪੀਕਰ ਸਾਹਿਬ। ਤੁਹਾਡੇ ਰਾਹੀਂ ਮੈਂ ਬੇਨਤੀ ਕਰਦਾ ਹਾਂ ਕਿ ਜਿਹੜੀ ਗੱਲ ਮੈਂ ਪੁੱਛਦਾ ਹਾਂ ਉਸ ਦਾ ਜਵਾਬ ਦੇਣ। ਮੈਂ ਇਕ ਕਰੋੜ, ਵੀਹ ਕਰੋੜ ਨਹੀਂ ਪੁੱਛਦਾ ਮੈਂ ਪੁੱਛਦਾ ਹਾਂ ਕਿ ਅਧੂਰੇ ਪਏ ਕੰਮ ਨੂੰ ਪੂਰਾ ਕਰਵਾਉਣਗੇ?

**ਮਾਨਯੋਗ ਸਪੀਕਰ :** ਮੈਂ ਤੁਹਾਡੇ ਵਲੋਂ ਗੱਲ ਕਰ ਦਿਤੀ ਹੈ।

**ਸਰਦਾਰ ਦਰਸ਼ਨ ਸਿੰਘ ਬਰਾੜ :** ਸਪੀਕਰ ਸਾਹਿਬ, ਪੈਸਾ ਕਦੋਂ ਆਵੇਗਾ, ਇਹ ਕਦੋਂ ਕੰਪਲੀਟ ਹੋਣਗੀਆਂ ਇਸ ਸਬੰਧੀ ਟਾਈਮ ਬਾਊਂਡ ਕਰਨ।

ਮੰਤਰੀ : ਸਪੀਕਰ ਸਾਹਿਬ, ਪੈਸੇ ਰਿਲੀਜ਼ ਕਰ ਦਿਤੇ ਹਨ। ਪਲਾਨਿੰਗ ਬੋਰਡ ਕੋਲ ਚਲੇ ਗਏ ਹਨ। ਹੁਣ ਉਨ੍ਹਾਂ ਨੇ ਜ਼ਿਲ੍ਹਿਆਂ ਨੂੰ ਪੈਸੇ ਦੇਣੇ ਹਨ। ਬਾਕੀ ਇਹ ਮੈਨੂੰ ਮਿਲ ਲੈਣ। ਜੋ ਆਖੋਗੇ ਕਰਵਾ ਦਿਆਂਗੇ।

ਸਰਦਾਰ ਹਰਮੀਤ ਸਿੰਘ ਸੰਧੂ : ਸਪੀਕਰ ਸਾਹਿਬ, ਫਲੱਸ਼ਾਂ ਦੇ ਮੁੱਤਲਕ ਇਹ ਕਹਿੰਦੇ ਹਨ ਕਿ 20 ਕਰੋੜ ਰੁਪਏ ਜਾਰੀ ਕਰ ਦਿੱਤੇ ਹਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਤਰਨਤਾਰਨ ਬਲਾਕ, ਜ਼ਿਲ੍ਹਾ ਤਰਨਤਾਰਨ ਦੇ ਵਿਚ ਸਾਲ 2006-07 ਦੇ ਵਿਚ ਕੋਈ ਪੈਸਾ ਇਹ ਸਕੀਮ ਦੇ ਤਹਿਤ ਆਇਆ ਹੈ? ਜੇ ਆਇਆ ਹੈ ਤਾਂ ਕਿੰਨਾ ਆਇਆ ਹੈ?

ਮੰਤਰੀ : ਸਪੀਕਰ ਸਾਹਿਬ, ਇਹ ਇਸ ਬਾਰੇ ਸੈਪਰੇਟ ਕੁਐਸਚਨ ਦੇ ਦੇਣ। ਮੈਂ ਇਨ੍ਹਾਂ ਦਾ ਵੀ ਜਵਾਬ ਦੇ ਦੇਵਾਂਗਾ।

ਸਰਦਾਰ ਹਰਮੀਤ ਸਿੰਘ ਸੰਧੂ : ਸਪੀਕਰ ਸਾਹਿਬ, ਸੈਪਰੇਟ ਕੁਐਸਚਨ ਵਾਲੀ ਕਿਹੜੀ ਗੱਲ ਹੈ ਜੀ। ਇਹ ਇਨ੍ਹਾਂ ਮੰਤਰੀ ਸਾਹਿਬ ਦਾ ਆਪਣਾ ਬਲਾਕ ਹੈ। ਜੇ ਇਹ ਆਪਣੇ ਬਲਾਕ ਬਾਰੇ ਨਹੀਂ ਦੱਸ ਸਕਦੇ ਤਾਂ ਫਿਰ ਪੂਰੇ ਪੰਜਾਬ ਬਾਰੇ ਕਿੱਥੋਂ ਦੱਸਣਗੇ? (ਹਾਸਾ) ਇਹ ਬੜਾ ਸਿੰਪਲ ਜਿਹਾ ਕੁਐਸਚਨ ਹੈ। ਇਹ ਆਪ ਪਲਾਨਿੰਗ ਬੋਰਡ ਦੀ ਮੀਟਿੰਗ ਦੇ ਵਿਚ ਵੀ ਆਏ ਹਨ। ਪਲਾਨਿੰਗ ਬੋਰਡ ਦੀ ਮੀਟਿੰਗ ਦੇ ਵਿਚ ਇਹ ਸਾਰੀਆਂ ਗੱਲਾਂ ਡਿਸਕਸ ਹੁੰਦੀਆਂ ਹੀ ਹਨ। ਕਿਰਪਾ ਕਰਕੇ ਇਹ ਸਦਨ ਦੇ ਵਿਚ ਦੱਸ ਦੇਣ, ਇਹ ਕਿੰਨਾ ਕੁ ਵੱਡਾ ਭਾਰ ਹੈ ਜੀ?

ਸਰਦਾਰ ਸੋਹਣ ਸਿੰਘ ਠੰਡਲ : ਸਪੀਕਰ ਸਾਹਿਬ, ਮੈਂ ਜਾਣਨਾ ਚਾਹੁੰਦਾ ਹਾਂ...

ਮਾਨਯੋਗ ਸਪੀਕਰ : ਠੰਡਲ ਸਾਹਿਬ, ਗੱਲ ਰੈਲੇਵੈਂਟ ਕਰਿਓ।

ਸਰਦਾਰ ਸੋਹਣ ਸਿੰਘ ਠੰਡਲ : ਸਪੀਕਰ ਸਾਹਿਬ, ਇਹ ਤਰਨਤਾਰਨ ਬਲਾਕ ਦੇ ਬਾਰੇ ਸਾਲ 2006-07 ਦੌਰਾਨ ਜੋ ਕੰਮ ਹੋਇਆ ਹੈ, ਉਹ ਦੱਸ ਦੇਣ। ਇਹ ਪਲਾਨਿੰਗ ਬੋਰਡ ਦੇ ਮੈਂਬਰ ਹਨ, ਇਹ ਪਲਾਨਿੰਗ ਬੋਰਡ ਦੀਆਂ ਮੀਟਿੰਗਾਂ ਵਿਚ ਬੈਠਦੇ ਰਹੇ ਹਨ।

ਮਾਨਯੋਗ ਸਪੀਕਰ : ਹਾਂ ਜੀ, ਮੰਤਰੀ ਜੀ, ਜਵਾਬ ਦੇ ਸਕਦੇ ਹੋ?

ਮੰਤਰੀ : (ਬੈਠੇ-ਬੈਠੇ) ਸਪੀਕਰ ਸਾਹਿਬ, ਅਜੇ ਨਹੀਂ ਜੀ।

ਮਾਨਯੋਗ ਸਪੀਕਰ : ਮੰਤਰੀ ਸਾਹਿਬ, ਜਵਾਬ ਉੱਠ ਕੇ ਦੇਈਦਾ ਹੈ।

ਮੰਤਰੀ : ਸਪੀਕਰ ਸਾਹਿਬ, ਇਹ ਸੈਪਰੇਟ ਸਵਾਲ ਕਰ ਦੇਣ ਜੀ। ਫਿਰ ਮੈਂ ਦੱਸ ਸਕਦਾ ਹਾਂ ਜਾਂ ਇਹ ਮੈਨੂੰ ਮਿਲ ਲੈਣ, ਫਿਰ ਵੀ ਮੈਂ ਇਨ੍ਹਾਂ ਨੂੰ ਦੱਸ ਦੇਵਾਂਗਾ।

ਸਰਦਾਰ ਸੋਹਣ ਸਿੰਘ ਠੰਡਲ : ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਮੰਤਰੀ ਜੀ ਨੇ ਪੂਰਾ ਸਵਾਲ ਧਿਆਨ ਨਾਲ ਨਹੀਂ ਪੜ੍ਹਿਆ। ਸਵਾਲ ਸੀ ਕਿ ਜਿਹੜਾ ਫਲੱਸ਼ਾਂ ਬਣਾਉਣ ਵਾਸਤੇ ਪੈਸਾ ਜਾਰੀ ਹੋ ਗਿਆ ਹੈ, ਉਸ ਤੋਂ ਸਰਪੰਚਾਂ/ਪੰਚਾਇਤਾਂ ਨੇ ਫਲੱਸ਼ਾਂ ਨਹੀਂ ਬਣਾਈਆਂ....

ਮਾਨਯੋਗ ਸਪੀਕਰ : ਇਹ ਰੈਪੀਟੀਸ਼ਨ ਹੋ ਰਹੀ ਹੈ।

ਸਰਦਾਰ ਸੋਹਣ ਸਿੰਘ ਠੰਡਲ : ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਪੈਸਾ ਪੰਚਾਇਤਾਂ/ਸਰਪੰਚਾਂ ਕੋਲ ਪਿਆ ਹੈ। ਉਸ ਨੂੰ ਕਿਉਂ ਇਸਤੇਮਾਲ ਨਹੀਂ ਕੀਤਾ ਗਿਆ?

ਮਾਨਯੋਗ ਸਪੀਕਰ : ਗੱਲ ਇਹ ਨਹੀਂ ਹੈ। ਗੱਲ ਇਹ ਹੈ, ਜਿਹੜੀ ਦਰਸ਼ਨ ਬਰਾੜ ਨੇ ਕੀਤੀ ਸੀ, ਪੈਸਾ ਪਿਆ ਹੈ ਜਾਂ ਨਹੀਂ, ਕੰਮ ਅਧੂਰੇ ਪਏ ਹਨ।

ਸਰਦਾਰ ਸੋਹਣ ਸਿੰਘ ਠੰਡਲ : ਸਪੀਕਰ ਸਾਹਿਬ, ਕੰਮ ਅਧੂਰਾ ਵਿਚੋਂ ਹੀ ਰਹਿਣ ਦਿੱਤਾ ਹੈ। ਪਰ ਪੈਸਾ ਪਤਾ ਨਹੀਂ ਕਿੱਥੇ ਗਿਆ? ਇਸ ਦੇ ਬਾਰੇ ਗੱਲ ਸੀ। ਸਰਪੰਚਾਂ ਨੂੰ ਆਦੇਸ਼ ਕੀਤੇ ਜਾਣ। ਇਸ ਸਬੰਧੀ ਆਰਡਰ ਕੀਤੇ ਜਾਣ।

ਮਾਨਯੋਗ ਸਪੀਕਰ : ਇਸ ਦਾ ਜਵਾਬ ਆ ਚੁੱਕਾ ਹੈ। ਇਸ ਤੇ ਕਾਫ਼ੀ ਸਪਲੀਮੈਂਟਰੀਜ਼ ਹੋ ਗਈਆਂ ਹਨ। ਹੁਣ ਅਗਲਾ ਸਵਾਲ।

---

## ਖੇਡ ਮੈਦਾਨਾਂ ਦਾ ਉਪਬੰਧ ਕਰਨਾ

***286. ਸ਼੍ਰੀ ਅਨਿਲ ਜੋਸ਼ੀ :** ਕੀ ਖੇਡ ਅਤੇ ਯੁਵਕ ਸੇਵਾਵਾਂ ਦੇ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਅੰਮ੍ਰਿਤਸਰ ਸ਼ਹਿਰ ਵਿਚ ਸਾਂਝੇ ਖੇਡ ਮੈਦਾਨਾਂ ਦਾ ਉਪਬੰਧ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਵੇਰਵੇ ਕੀ ਹਨ?

**ਸਰਦਾਰ ਗੁਲਜ਼ਾਰ ਸਿੰਘ ਰਣੀਕੇ :** ਨਹੀਂ ਜੀ।

**ਸ਼੍ਰੀ ਅਨਿਲ ਜੋਸ਼ੀ :** ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਦੋਂ ਬੱਚਿਆਂ ਨੂੰ ਛੁੱਟੀਆਂ ਹੁੰਦੀਆਂ ਹਨ, ਕਿਉਂਕਿ ਅੰਮ੍ਰਿਤਸਰ ਸ਼ਹਿਰ ਦੇ ਵਿਚ ਗਰਾਉਂਡਾਂ ਸਾਰੀਆਂ ਮੱਲੀਆਂ ਹੋਈਆਂ ਹਨ। ਜਦੋਂ ਛੋਟੇ ਬੱਚਿਆਂ ਨੂੰ ਐਤਵਾਰ ਦੀ ਛੁੱਟੀ ਹੁੰਦੀ ਹੈ ਜਾਂ ਹੋਰ ਛੁੱਟੀਆਂ ਹੁੰਦੀਆਂ ਹਨ ਤਾਂ ਛੋਟੇ ਛੋਟੇ ਬੱਚੇ ਪਾਰਕਾਂ ਦੇ ਵਿਚ ਵੜ ਜਾਂਦੇ ਹਨ। ਇਸ ਤਰ੍ਹਾਂ ਪਾਰਕਾਂ ਦੀ ਡਿਵੈਲਪਮੈਂਟ ਖਰਾਬ ਹੁੰਦੀ ਹੈ। ਪਾਰਕਾਂ ਦੇ ਬੂਟੇ ਖਰਾਬ ਹੁੰਦੇ ਹਨ। ਮੇਰਾ ਕੁਐਸਚਨ ਹੈ ਕਿ ਇਨ੍ਹਾਂ ਬੱਚਿਆਂ ਵਾਸਤੇ ਕੋਈ ਕਾਮਨ ਖੇਡ ਮੈਦਾਨ ਬਣਾਉਣੇ ਚਾਹੀਦੇ ਹਨ। ਇਹ ਬਹੁਤ ਜ਼ਰੂਰੀ ਹੈ ਤਾਂ ਕਿ ਬੱਚਿਆਂ ਦੇ ਮੌਲਿਕ ਅਧਿਕਾਰ ਅਸੀਂ ਉਨ੍ਹਾਂ ਨੂੰ ਦੇ ਸਕੀਏ। ਅਸੀਂ ਉਨ੍ਹਾਂ ਨੂੰ ਵੀ ਸਹੂਲਤਾਂ ਦੇਈਏ। ਕੀ ਮੰਤਰੀ ਜੀ ਇਸ ਸਬੰਧੀ ਕੋਈ ਕਦਮ ਚੁੱਕਣਗੇ? ਕਿੰਨੇ ਚਿਰ ਵਿਚ ਇਹ ਕੰਮ ਹੋ ਜਾਵੇਗਾ?

**ਮੰਤਰੀ :** ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਦੇ ਧਿਆਨ ਵਿਚ ਇਹ ਗੱਲ ਲਿਆਉਣੀ ਚਾਹੁੰਦਾ ਹਾਂ ਕਿ ਇਸ ਸਮੇਂ ਖੇਡ ਵਿਭਾਗ ਦਾ ਗੁਰੂ ਨਾਨਕ ਸਟੇਡੀਅਮ ਅੰਮ੍ਰਿਤਸਰ ਵਿਖੇ ਜੋ ਹੈ, ਉਸ ਦਾ ਸੁਧਾਰ ਕਰਨ ਦੀ ਤਜਵੀਜ਼ ਹੈ। ਬਹੁਤ ਸਾਰੇ ਐਥਲੀਟ ਵਾਲੀਵਾਲ, ਹਾਕੀ, ਬੈਡਮਿੰਟਨ, ਫੁਟਬਾਲ ਅਤੇ ਵੇਟ ਲਿਫਟਿੰਗ ਦੀਆਂ ਖੇਡਾਂ ਚਲ ਰਹੀਆਂ ਹਨ। ਇਸ ਦੀ ਖ਼ੂਬਸੂਰਤੀ ਵਾਸਤੇ ਅਤੇ ਬਿਹਤਰੀ ਵਾਸਤੇ ਅਤੇ ਖਿਡਾਰੀਆਂ ਨੂੰ ਬੇਹਤਰ ਖੇਡ ਸਹੂਲਤਾਂ ਮੁਹੱਈਆ ਕਰਵਾਉਣ ਵਾਸਤੇ ਸਾਲ 2007-08 ਲਈ 28 ਲੱਖ 60 ਹਜ਼ਾਰ ਰੁਪਿਆ ਖਰਚ ਕਰਨ ਦੀ ਤਜਵੀਜ਼ ਬਣੀ ਹੈ। ਪੈਸਾ ਰਿਲੀਜ਼ ਹੋ ਗਿਆ ਹੈ। ਇਸ ਨੂੰ ਥੋੜੇ ਸਮੇਂ ਵਿਚ ਬਹੁਤ ਵਧੀਆ ਬਣਾਇਆ ਜਾਵੇਗਾ। ਸਾਰੇ ਸ਼ਹਿਰ ਦੇ ਬੱਚੇ ਇਸ ਵਿਚ ਖੇਡਣਗੇ। ਮੈਂਬਰ ਸਾਹਿਬ ਨੇ ਬਹੁਤ ਵਧੀਆ ਸਵਾਲ ਕੀਤਾ ਹੈ। ਇਸ ਦੀ ਚਾਰ ਦੀਵਾਰੀ ਅਤੇ ਹੋਰ ਲੋੜੀਂਦਾ ਸਮਾਨ ਉਥੇ ਬਣਾਉਣ ਲਈ ਮੇਰਾ ਪੂਰਾ ਧਿਆਨ ਹੈ। ਇਸ ਦੀ ਖ਼ੂਬਸੂਰਤੀ ਵੱਲ ਪੂਰਾ ਧਿਆਨ ਹੈ। ਸਾਰੇ ਬੱਚੇ ਉਥੇ ਆ ਸਕਣਗੇ।

**ਸ਼੍ਰੀ ਅਨਿਲ ਜੋਸ਼ੀ :** ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਤਾਂ ਪਲੇਅਰ ਹਨ, ਉਹ ਤਾਂ ਗਰਾਊਂਡਾਂ ਦੇ ਵਿਚ ਚਲੇ ਜਾਂਦੇ ਹਨ। ਪਰ ਬੱਚਿਆਂ ਨੂੰ ਉਥੇ ਵੜਨ ਨਹੀਂ ਦਿੱਤਾ ਜਾਂਦਾ। ਉਥੇ ਛੋਟੇ ਬੱਚੇ ਐਤਵਾਰ ਵਾਲੇ ਦਿਨ ਹੀ ਖੇਡਣ ਲਈ ਜਾਂਦੇ ਹਨ। ਇਨ੍ਹਾਂ ਬੱਚਿਆਂ ਦੇ ਖੇਡਣ ਵਾਸਤੇ ਵੀ ਉਥੇ ਕੋਈ ਸਹੂਲਤ ਚਾਹੀਦੀ ਹੈ।

**ਮੰਤਰੀ :** ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਕਹਿ ਦਿੱਤਾ ਹੈ ਕਿ ਬੱਚੇ ਉਥੇ ਖੇਡ ਸਕਦੇ ਹਨ। ਗੁਰੂ ਨਾਨਕ ਸਟੇਡੀਅਮ ਸ਼ਹਿਰ ਦੇ ਸੈਂਟਰ ਵਿਚ ਮੌਜੂਦ ਹੈ। ਇਸ ਦੀ ਖ਼ੂਬਸੂਰਤੀ ਵਾਸਤੇ 28 ਲੱਖ 60 ਹਜਾਰ ਰੁਪਿਆ ਹੋਰ ਭੇਜ ਰਹੇ ਹਾਂ। ਇਹ ਵਧੀਆ ਬਣੇਗਾ ਅਤੇ ਉਥੇ ਪਹਿਲਾਂ ਵੀ ਵਧੀਆ ਇੰਤਜਾਮ ਹੈ, ਹੋਰ ਵਧੀਆ ਹੋ ਜਾਵੇਗਾ।

**ਸ਼੍ਰੀ ਅਨਿਲ ਜੋਸ਼ੀ :** ਸਪੀਕਰ ਸਾਹਿਬ, ਮੇਰੇ ਕਹਿਣ ਦਾ ਮਤਲਬ ਹੈ ਕਿ ਠੀਕ ਹੈ ਉਥੇ 2-3 ਸਟੇਡੀਅਮ ਹਨ ਪਰ ਏਰੀਆ ਵਾਈਜ਼ ਮੁਹੱਲਾ ਵਾਈਜ਼ ਕਈ ਸਥਾਨਾਂ ਤੇ ਜਿਵੇਂ ਕਿ ਰਣਜੀਤ ਐਵੇਨਿਊ, ਜੋੜਬਾਗ, ਚਾਲੀ ਖੂਹ। ਇਥੇ 7-8 ਏਕੜ ਜਗ੍ਹਾ ਪਈ ਹੈ ਅਤੇ ਜਿਹੜੇ ਬੱਚੇ ਪਲੇਅਰ ਨਹੀਂ ਹਨ, ਉਹ ਉਥੇ ਖੇਡ ਸਕਣ।

**ਮਾਨਯੋਗ ਸਪੀਕਰ :** ਉਸ ਦਾ ਜਵਾਬ ਆ ਗਿਆ ਹੈ।

---

## ਚੌਧਰੀ-ਮਾਜਰਾ ਪੁਲੀ ਤੋਂ ਲੋਪੇਪੁਲ ਤੱਕ ਸੜਕ ਨੂੰ ਚੌੜਾ ਕਰਨਾ

***281. ਸਰਦਾਰ ਰਣਦੀਪ ਸਿੰਘ ਨਾਭਾ :** ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਚੌਧਰੀ-ਮਾਜਰਾ ਪੁਲੀ ਤੋਂ ਲੋਪੇਪੁਲ (ਨਾਭਾ) ਬੀਰ ਦੋਸਾਂਝ ਤੱਕ ਸੜਕ ਨੂੰ ਚੌੜਾ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਵੇਰਵੇ ਕੀ ਹਨ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :** ਨਹੀਂ, ਸ਼੍ਰੀਮਾਨ ਜੀ।

**ਸਰਦਾਰ ਰਣਦੀਪ ਸਿੰਘ ਨਾਭਾ :** ਸਪੀਕਰ ਸਾਹਿਬ, ਇੱਥੇ ਗੱਲਾਂ ਕਰ ਰਹੇ ਸੀ ਕਿ ਅਸੀਂ ਕਿਸਾਨਾਂ ਦੇ ਹਮਦਰਦ ਹਾਂ। ਇੱਥੇ 8-10 ਪਿੰਡ ਪੈਂਦੇ ਹੋਣਗੇ। ਪਿੰਡ ਲੋਪੇ, ਥੋੜ, ਬਿਸ਼ਨਪੁਰਾ ਘੋਟ, ਰਾਜਗੜ, ਸਾਲੋਵਾਲ ਅਤੇ ਚੌਧਰੀ ਮਾਜਰਾ। ਇਹ ਪਿੰਡ ਕਿਸਾਨੀ ਖੇਤਰ ਵਿੱਚ ਮਾਹਰ ਹਨ। ਮਿਰਚਾਂ ਪੈਦਾ ਕਰਦੇ ਹਨ, ਹਾਈਬਰਿਡ ਟਮਾਟਰ ਪੈਦਾ ਕਰਦੇ ਹਨ ਅਤੇ ਇਹ ਸੜਕ ਇੰਟਰ ਸਟੇਟ ਨਾਲ ਵੀ ਲਿੰਕਡ ਹੈ, ਇੰਟਰ ਡਿਸਟਿਕਰਟ ਨਾਲ ਵੀ ਲਿੰਕਡ ਹੈ ਅਤੇ ਲਿੰਕ ਰੋਡ ਨਾਲ ਵੀ ਅਤੇ ਤੁਸੀਂ ਇਸ ਦਾ ਜਵਾਬ "ਨੋ ਸਰ" ਦੇ ਦਿੱਤਾ ਹੈ, ਮੈਂ ਵਜ਼ੀਰ ਸਾਹਿਬ ਨੂੰ ਰਿਕੁਐਸਟ ਕਰਨਾ ਚਾਹੁੰਦਾ ਕਿ ਇਸ ਨੂੰ ਨਾਬਾਰਡ ਵਿੱਚ ਜਾਂ ਘੱਟੋ ਘੱਟ ਪੀ.ਐਮ.ਜੀ.ਐਸ. ਦੀ ਸਕੀਮ ਵਿੱਚ ਤਬਦੀਲ ਕੀਤਾ ਜਾਵੇ ਕਿਉਂਕਿ ਇਹ ਕਰੀਬ 7 ਕਿਲੋਮੀਟਰ ਸੜਕ ਹੈ। ਇਸ ਬਾਰੇ ਇਹ ਸਦਨ ਵਿਚ ਵਿਸ਼ਵਾਸ ਦਿਵਾਉਣ।

**ਮੰਤਰੀ :** ਸਪੀਕਰ ਸਾਹਿਬ, ਇਹ ਪੀ.ਐਮ.ਜੀ.ਐਸ. ਵਿੱਚ ਇਸ ਨੂੰ ਨਹੀਂ ਲਿਆ ਜਾ ਸਕਦਾ ਪਰ ਇਸ ਦੀ ਪਰਪੋਜ਼ਲ ਅਸੀਂ ਨਾਬਾਰਡ 13 ਵਿਚ ਭੇਜੀ ਸੀ। ਪਰ ਐਲੋਕੇਸ਼ਨ ਘੱਟ ਹੋਣ ਕਰਕੇ ਇਹ ਸੜਕ ਰਹਿ ਗਈ। ਇਸ ਤੇ ਡਿਸਟਰੀਬਿਊਟਰੀ ਨਾਲ ਹੋਣ ਕਰਕੇ ਕਾਫੀ ਖਰਚ ਆਣਾ ਹੈ। ਆਮ ਤੌਰ ਤੇ 40 ਲੱਖ ਖਰਚਾ ਪਰ ਕਿਲੋਮੀਟਰ ਸੜਕ ਬਣਾਉਣ ਵਾਸਤੇ ਆਉਂਦਾ ਹੈ, ਪਰ ਇਸ ਤੇ ਕਰੀਬ 1.50 ਕਰੋੜ ਪਰ ਕਿਲੋਮੀਟਰ ਖਰਚ ਆਵੇਗਾ। ਇਸ ਪਰਪੋਜ਼ਲ ਨੂੰ ਰੀ-ਐਲੋਕੇਸ਼ਨ ਵਿੱਚ ਵਿਚਾਰ ਲਿਆ ਜਾਵੇਗਾ। ਪਰ ਮੈਂ ਕੋਈ ਕਮਿਟਮੈਂਟ ਹਾਊਸ ਵਿੱਚ ਨਹੀਂ ਦੇਣੀ ਚਾਹੁੰਦਾ।

**ਸ਼੍ਰੀ ਅਨਿਲ ਜੋਸ਼ੀ :** ਸਪੀਕਰ ਸਾਹਿਬ, ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ...

**ਮਾਨਯੋਗ ਸਪੀਕਰ :** ਜਵਾਬ ਆ ਗਿਆ ਹੈ।

**ਸ਼੍ਰੀ ਅਨਿਲ ਜੋਸ਼ੀ :** ਸਪੀਕਰ ਸਾਹਿਬ, ਮੈਂ ਐਨੀ ਗੁਜ਼ਾਰਿਸ਼ ਕਰਨਾ ਚਾਹੁੰਦਾ ਹਾਂ ਕਿ ਇਸ ਡਿਸਟ੍ਰੀਬਿਊਟਰੀ ਨੂੰ ਰੀ-ਐਲੋਕੇਟ ਕਰਕੇ ਸੜਕ ਚੌੜੀ ਕੀਤੀ ਜਾਵੇ ਤਾਂਕਿ ਇਹ ਲਿੰਕ ਰੋਡ ਬਣ ਸਕੇ।

**ਮੰਤਰੀ :** ਮੈਂ ਤਾਂ ਹੀ ਇਹ ਗੱਲ ਕੀਤੀ ਹੈ ਕਿ ਇਸ ਦਾ ਬੜਾ ਲੰਮਾ ਪ੍ਰੋਸੈਸ ਹੈ। ਡਿਸਟ੍ਰੀਬਿਊਟਰੀ ਸ਼ਿਫਟ ਕਰਨੀ ਪੈਣੀ ਹੈ ਹੋਰ ਵੀ ਮਸਲੇ ਹਨ ਇਸ ਨੂੰ ਅਗਲੇ ਸਾਲ ਫਿਰ ਵਿਚਾਰ ਲਵਾਂਗੇ।

---

## ਟੋਲ ਬੈਰੀਅਰਜ਼ ਤੇ ਵੀ.ਵੀ.ਆਈ.ਪੀ. ਗੱਡੀਆਂ ਦਾ ਲੰਘਣਾ

***287. ਸ਼੍ਰੀ ਅਨਿਲ ਜੋਸ਼ੀ :** ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਫਗਵਾੜਾ ਤੋਂ ਚੰਡੀਗੜ੍ਹ ਤੱਕ ਨੈਸ਼ਨਲ ਹਾਈਵੇ ਤੇ ਪੈਂਦੇ ਤਿੰਨ ਟੋਲ ਬੈਰੀਅਰਜ਼ ਤੇ ਵੀ.ਵੀ.ਆਈ.ਪੀ./ਵੀ.ਆਈ.ਪੀ./ਐਂਬੂਲੈਂਸ ਗੱਡੀਆਂ ਦੇ ਜਾਣ ਲਈ ਕੋਈ ਉਪਬੰਧ ਨਹੀਂ ਹੈ; ਜੇਕਰ ਅਜਿਹਾ ਹੋਵੇ, ਤਾਂ ਕੀ ਸਰਕਾਰ ਅਜਿਹਾ ਕਰਨ ਲਈ ਉਪਬੰਧ ਕਰਨ ਦਾ ਵਿਚਾਰ ਰੱਖਦੀ ਹੈ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :** ਸ਼੍ਰੀਮਾਨ ਜੀ, ਤਿੰਨੇ ਟੋਲ ਬੈਰੀਅਰਾਂ ਤੇ ਵੀ.ਵੀ.ਆਈ.ਪੀ./ਵੀ.ਆਈ.ਪੀ./ਐਬੂਲੈਂਸ ਗੱਡੀਆਂ ਦੇ ਲਈ ਰਸਤੇ ਦਾ ਵੱਖਰਾ ਉਪਬੰਧ

ਨਹੀਂ ਹੈ; ਦੋ ਫਗਵਾੜਾ ਤੋਂ ਰੋਪੜ ਦੀ ਐਮ.ਡੀ.ਆਰ. ਤੇ ਅਤੇ ਇੱਕ ਰੋਪੜ ਤੋਂ ਚੰਡੀਗੜ੍ਹ ਕੌਮੀ ਮਾਰਗ ਤੇ ਹੈ। ਹਾਲ ਦੀ ਘੜੀ ਇਨ੍ਹਾਂ ਟੋਲ ਬੈਰੀਅਰਾਂ ਤੇ ਅਜਿਹਾ ਉਪਬੰਧ ਕਰਨ ਦੀ ਕੋਈ ਤਜਵੀਜ਼ ਨਹੀਂ ਹੈ।

**ਸ਼੍ਰੀ ਅਨਿਲ ਜੋਸ਼ੀ :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਮੈਂ ਆਪ ਅੱਖੀਂ ਵੇਖਿਆ ਹੈ ਕਿ ਇੱਕ ਦਿਨ ਉੱਥੇ ਐਂਬੂਲੈਂਸ 10 ਮਿੰਟ ਖੜ੍ਹੀ ਰਹੀ ਇੰਨੇ ਸਮੇਂ ਵਿਚ ਵੈਸੇ ਹੀ ਮਰੀਜ਼ ਪੂਰਾ ਹੋ ਜਾਂਦਾ ਹੈ.......

**ਮਾਨਯੋਗ ਸਪੀਕਰ :** ਪ੍ਰਸ਼ਨ ਕਾਲ ਖਤਮ ਹੁੰਦਾ ਹੈ। ਬਾਕੀ ਰਹਿੰਦੇ ਪ੍ਰਸ਼ਨ ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮ 38 ਅਧੀਨ ਉੱਤਰ ਦਿੱਤੇ ਗਏ ਸਮਝੇ ਜਾਣ।

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਪਿੰਡ ਜਲਾਲਪੁਰ ਵਿਖੇ ਸੀਵਰੇਜ਼ ਦਾ ਨਿਕਾਸ

***267. ਸ਼੍ਰੀ ਮਦਨ ਲਾਲ ਠੇਕੇਦਾਰ :** ਕੀ ਵਾਟਰ ਸਪਲਾਈ ਅਤੇ ਸੈਨੀਟੇਸ਼ਨ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਪਿੰਡ ਜਲਾਲਪੁਰ ਜ਼ਿਲ੍ਹਾ ਪਟਿਆਲਾ ਵਿਚ ਸੀਵਰੇਜ਼ ਦੇ ਨਿਕਾਸ ਲਈ ਕੋਈ ਪ੍ਰਬੰਧ ਨਹੀਂ ਹੈ; ਜੇਕਰ ਅਜਿਹਾ ਹੋਵੇ ਤਾਂ ਉਥੇ ਸੀਵਰੇਜ਼ ਕਦੋਂ ਤੱਕ ਪਾਏ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਬਿਕਰਮ ਸਿੰਘ ਮਜੀਠੀਆ :** ਸ਼੍ਰੀਮਾਨ ਜੀ, ਜ਼ਿਲ੍ਹਾ ਪਟਿਆਲਾ ਦੇ ਪਿੰਡ ਜਲਾਲਪੁਰ ਦੀਆਂ ਗਲੀਆਂ ਵਿਚ ਸੀਵਰੇਜ਼ ਲਾਈਨਾਂ ਪਾਉਣ ਦਾ ਕੰਮ ਜ਼ਿਲ੍ਹਾ ਪ੍ਰੀਸ਼ਦ ਤੋਂ ਪ੍ਰਾਪਤ ਫੰਡਾਂ ਨਾਲ ਮੁਕੰਮਲ ਕੀਤਾ ਜਾ ਚੁੱਕਾ ਹੈ। ਫਿਰ ਵੀ, ਡਿਸਪੋਜਲ ਅਤੇ ਟਰੀਟਮੈਂਟ ਪਲਾਂਟ ਦੀ ਉਸਾਰੀ ਲਈ 18.31 ਲੱਖ ਰੁ: ਦਾ ਇਕ ਤਖਮੀਨਾ ਆਈ.ਆਰ.ਡੀ.ਪੀ. ਤਹਿਤ ਤਿਆਰ ਕੀਤਾ ਗਿਆ ਸੀ ਅਤੇ ਪੇਂਡੂ ਵਿਕਾਸ ਤੇ ਪੰਚਾਇਤ ਵਿਭਾਗ ਨੂੰ ਪ੍ਰਵਾਨਗੀ ਅਤੇ ਫੰਡਾਂ ਦੇ ਪ੍ਰਬੰਧ ਲਈ ਭੇਜਿਆ ਗਿਆ ਸੀ। ਭਾਵੇਂ ਇਹ ਤਜਵੀਜ ਪ੍ਰਵਾਨ ਕਰ ਦਿੱਤੀ ਗਈ ਹੈ, ਪ੍ਰੰਤੂ ਜਲ ਸਪਲਾਈ ਅਤੇ ਸੈਨੀਟੇਸ਼ਨ ਵਿਭਾਗ ਨੂੰ ਫੰਡ ਹਾਲੇ ਉਪਲੱਬਧ ਕਰਵਾਏ ਜਾਣੇ ਹਨ।

ਲੋੜੀਂਦੇ ਫੰਡ ਪ੍ਰਾਪਤ ਹੋਣ ਉਪਰੰਤ ਇਹ ਕੰਮ 8 ਮਹੀਨਿਆਂ ਦੇ ਅੰਦਰ ਅੰਦਰ ਮੁਕੰਮਲ ਕਰ ਦਿੱਤਾ ਜਾਵੇਗਾ।

---

### ਵਾਟਰ ਸਪਲਾਈ ਪਾਈਪਾਂ ਦੀ ਸਪਲਾਈ ਨਾ ਕਰਨਾ

***310. ਸਰਦਾਰ ਸੋਹਣ ਸਿੰਘ ਠੰਡਲ :** ਕੀ ਜਲ ਸਪਲਾਈ ਅਤੇ ਸੈਨੀਟੇਸ਼ਨ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਰਾਜ ਵਿਚ ਜਲ ਸਪਲਾਈ ਲਈ ਲੋੜੀਂਦੀਆਂ 3 ਇੰਚ ਡਾਇਆਮੀਟਰ ਦੀਆਂ ਪਾਈਪਾਂ ਸਪਲਾਈ ਨਹੀਂ ਕੀਤੀਆਂ ਜਾ ਰਹੀਆਂ ਹਨ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਕੀ ਕਾਰਨ ਹਨ ਅਤੇ ਉਕਤ ਪਾਈਪਾਂ ਦੀ ਸਪਲਾਈ ਲਈ ਕੀ ਕਦਮ ਚੁੱਕੇ ਜਾ ਰਹੇ ਹਨ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਹਾਂ ਸ਼੍ਰੀਮਾਨ ਜੀ, ਇਹ ਠੀਕ ਹੈ ਕਿ ਵਿਭਾਗ ਲਈ ਲੋੜੀਂਦੀਆਂ 3 ਇੰਚ ਵਿਆਸ ਦੀ ਪਾਈਪ ਦੀ ਲਗਭਗ 7 ਮਹੀਨਿਆਂ ਲਈ ਸਪਲਾਈ ਨਹੀਂ ਹੋਈ ਹੈ, ਕਿਉਂਕਿ ਵਾਰ-ਵਾਰ ਚਿਤਾਵਨੀ ਪੱਤਰਾਂ ਦੇ ਬਾਵਜੂਦ ਕੁਝ ਫਰਮਾਂ ਵਿਭਾਗ ਦੁਆਰਾ ਕੰਟਰੋਲਰ ਆਫ ਸਟੋਰੇਜ, ਪੰਜਾਬ ਵੱਲੋਂ ਪ੍ਰਵਾਨਤ ਰੇਟ ਕੰਟਰੈਕਟ ਤਹਿਤ ਉਨ੍ਹਾਂ ਨੂੰ ਜਾਰੀ ਕੀਤੇ ਸਪਲਾਈ ਆਰਡਰਾਂ ਵਿਰੁੱਧ ਮਟੀਰੀਅਲ ਦੀ ਸਪਲਾਈ ਦੇਣ ਵਿਚ ਅਸਮਰੱਥ ਰਹੀਆਂ ਹਨ।

3 ਇੰਚ ਵਿਆਸ ਦੀ ਪਾਈਪ ਦਾ ਰੇਟ ਕੰਟਰੈਕਟ 26 ਅਪ੍ਰੈਲ, 2007 ਨੂੰ ਖਤਮ ਹੋ ਗਿਆ ਸੀ, ਹੁਣ ਕੰਟਰੋਲਰ ਆਫ ਸਟੋਰੇਜ, ਪੰਜਾਬ ਵਲੋਂ ਹਾਲ ਹੀ 27 ਨਵੰਬਰ, 2007 ਨੂੰ ਤਾਜਾ ਰੇਟ ਕੰਟਰੈਕਟ ਜਾਰੀ ਕੀਤਾ ਗਿਆ ਹੈ। ਇਸ ਤਰ੍ਹਾਂ, ਅਗਲੇ ਕੁਝ ਮਹੀਨਿਆਂ ਵਿਚ ਵਿਭਾਗ ਨੂੰ ਸਕੀਮਾਂ ਚਾਲੂ ਕਰਨ ਵਿਚ ਕੋਈ ਸਮੱਸਿਆ ਨਜਰ ਨਹੀਂ ਆਉਂਦੀ।

---

## ਸਹਿਕਾਰੀ ਖੰਡ ਮਿੱਲਾਂ ਦੁਆਰਾ ਸ਼ਰਾਬ ਤਿਆਰ ਕਰਨੀ

*296. ਸਰਦਾਰ ਜਤਿੰਦਰ ਸਿੰਘ ਕਰੀਹਾ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ ਅਜਿਹੀਆਂ ਸਹਿਕਾਰੀ ਖੰਡ ਮਿੱਲਾਂ ਦੀ ਗਿਣਤੀ ਕਿੰਨੀ ਹੈ ਜਿਥੇ ਅਲਕੋਹਲ ਪਲਾਂਟ ਲਗਾਏ ਗਏ ਹਨ ਅਤੇ ਅਜਿਹੀਆਂ ਮਿੱਲਾਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਨੂੰ ਮੈਡੀਕੇਟਿਡ ਅਲਕੋਹਲ ਤਿਆਰ ਕਰਨ ਲਈ ਲਾਈਸੈਂਸ ਜਾਰੀ ਕੀਤੇ ਗਏ ਹਨ;

(ਅ) ਕੀ ਅਜਿਹੀਆਂ ਸਹਿਕਾਰੀ ਖੰਡ ਮਿੱਲਾਂ ਜਿਨ੍ਹਾਂ ਨੂੰ ਮੈਡੀਕੇਟਿਡ ਅਲਕੋਹਲ ਤਿਆਰ ਕਰਨ ਲਈ ਲਾਇਸੈਂਸ ਜਾਰੀ ਕੀਤੇ ਗਏ ਹਨ, ਨੂੰ ਸ਼ਰਾਬ ਤਿਆਰ ਕਰਨ ਲਈ ਵੀ ਲਾਇਸੈਂਸ ਜਾਰੀ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਵੇਰਵੇ ਕੀ ਹਨ ?

ਸਰਦਾਰ ਪ੍ਰਕਾਸ਼ ਸਿੰਘ ਬਾਦਲ : (ੳ) ਪੰਜਾਬ ਰਾਜ ਵਿੱਚ ਦੋ ਕੋਆਪਰੇਟਿਵ ਸ਼ੂਗਰ ਮਿੱਲਾਂ ਹਨ। ਜਿਨ੍ਹਾਂ ਵਿੱਚ ਐਲਕੋਹਲ ਪਲਾਂਟ ਲਗਾਏ ਹੋਏ ਹਨ। ਪੰਜਾਬ ਰਾਜ ਵਿੱਚ ਕਿਸੇ ਵੀ ਸ਼ੂਗਰ ਮਿੱਲ ਨੂੰ ਮੈਡੀਕੇਟਿਡ ਐਲਕੋਹਲ ਬਣਾਉਣ ਦਾ ਲਸੰਸ ਜਾਰੀ ਨਹੀਂ ਹੋਇਆ।

(ਅ) ਅਜਿਹੀ ਕੋਈ ਵੀ ਤਜਵੀਜ਼ ਆਬਕਾਰੀ ਤੇ ਕਰ ਵਿਭਾਗ/ਪੰਜਾਬ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ ਜਿਸ ਰਾਹੀਂ ਕੋਆਪਰੇਟਿਵ ਸ਼ੂਗਰ ਮਿੱਲਾਂ ਜਿਨ੍ਹਾਂ ਨੂੰ ਮੈਡੀਕੇਟਿਡ ਐਲਕੋਹਲ ਬਣਾਉਣ ਦਾ ਲਾਇਸੰਸ ਹੈ, ਨੂੰ ਲਿਕਰ ਬਣਾਉਣ ਦਾ ਲਾਈਸੰਸ ਵੀ ਦਿੱਤਾ ਜਾਵੇ।

---

## ਮੋਹਾਲੀ ਵਿਖੇ ਵਰਕਿੰਗ ਵੂਮੈਨ ਹੋਸਟਲ ਲਈ ਥਾਂ

*304. (1) ਸਰਦਾਰ ਮੱਖਣ ਸਿੰਘ
(2) ਸ਼੍ਰੀ ਮੰਗਤ ਰਾਏ ਬਾਂਸਲ } : ਕੀ ਮੁੱਖ ਮੰਤਰੀ ਕਿਰਪਾ ਕਰਕੇ

ਦੱਸਣਗੇ ਕਿ ਕੀ ਇਹ ਠੀਕ ਹੈ ਕਿ ਕੇਂਦਰੀ ਸਰਕਾਰ ਦੁਆਰਾ ਸਹਾਇਤਾ ਪ੍ਰਾਪਤ ਸਕੀਮ ਅਧੀਨ ਮੋਹਾਲੀ ਵਿਖੇ ਵਰਕਿੰਗ ਵੂਮੈਨ ਹੋਸਟਲ ਬਣਾਉਣ ਲਈ ਅਲਾਟ ਕੀਤੀ ਗਈ ਥਾਂ ਕੈਂਸਲ ਕਰ ਦਿੱਤੀ ਗਈ ਹੈ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਕਾਰਣ ਕੀ ਹਨ ?

ਸਰਦਾਰ ਪ੍ਰਕਾਸ਼ ਸਿੰਘ ਬਾਦਲ : ਨਹੀਂ ਜੀ, ਮੋਹਾਲੀ ਵਿਖੇ ਵਰਕਿੰਗ ਵੂਮੈਨ ਹੋਸਟਲ ਲਈ ਕੇਂਦਰ ਸਰਕਾਰ ਵੱਲੋਂ ਸਪੋਂਸਰਡ ਸਕੀਮ ਅਧੀਨ ਕੋਈ ਵੀ ਥਾਂ ਅਲਾਟ ਨਹੀਂ ਕੀਤੀ ਗਈ ਹੈ।

---

## ਅੰਮ੍ਰਿਤਸਰ-ਵੇਰਕਾ ਸੜਕ ਨੂੰ ਚੌੜਾ ਕਰਨਾ

*299. ਡਾਕਟਰ ਦਲਬੀਰ ਸਿੰਘ : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਅੰਮ੍ਰਿਤਸਰ ਤੋਂ ਪਠਾਨਕੋਟ ਸੜਕ ਦਾ ਹਿੱਸਾ ਜੋ ਅੰਮ੍ਰਿਤਸਰ ਤੋਂ ਵੇਰਕਾ ਤੱਕ ਜਾਂਦਾ ਹੈ ਅਤੇ ਮਿਉਂਸਪਲ ਕਾਰਪੋਰੇਸ਼ਨ, ਅੰਮ੍ਰਿਤਸਰ ਦੀ ਹੱਦ ਅੰਦਰ ਆਉਂਦਾ ਹੈ, ਨੂੰ ਚੌੜਾ ਅਤੇ ਮਜ਼ਬੂਤ ਬਣਾਇਆ ਜਾ ਰਿਹਾ ਹੈ;

(ਅ) ਕੀ ਉਪਰੋਕਤ ਸੜਕ ਦੇ ਦੋਵੇਂ ਪਾਸਿਆਂ ਦੇ ਨਾਲ-ਨਾਲ ਸਟੌਰਮ ਵਾਟਰ ਸੀਵਰ ਚੈਨਲ ਦੀ ਉਸਾਰੀ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਹਾਂ ਸ਼੍ਰੀਮਾਨ ਜੀ।

(ੳ) ਅੰਮ੍ਰਿਤਸਰ-ਪਠਾਨਕੋਟ ਸੜਕ ਕੌਮੀ ਮਾਰਗ-15 ਦਾ ਹਿੱਸਾ (6.42 ਕਿ:ਮੀ:) ਮਿਊਂਸਪਲ ਕਾਰਪੋਰੇਸ਼ਨ, ਅੰਮ੍ਰਿਤਸਰ ਦੀ ਹੱਦ ਵਿੱਚ ਪੈਂਦਾ ਹੈ। ਕੌਮੀ ਮਾਰਗ ਹੋਣ ਕਾਰਨ ਇਸ ਨੂੰ ਚੌੜਾ ਕਰਨਾ ਅਤੇ ਮਜਬੂਤ ਕਰਨਾ ਭਾਰਤ ਸਰਕਾਰ ਦੇ ਰੋਡ ਟਰਾਂਸਪੋਰਟ ਅਤੇ ਹਾਈਵੇ ਮੰਤਰਾਲਿਆ ਦੇ ਵਿਚਾਰ ਅਧੀਨ ਹੈ।

(ਅ) ਅੰਮ੍ਰਿਤਸਰ ਸ਼ਹਿਰ ਵਿੱਚ 2.13 ਕਿ:ਮੀ: ਵਿੱਚ ਸਟੌਰਮ ਵਾਟਰ ਸੀਵਰ ਪਹਿਲਾਂ ਹੀ ਕੰਮ ਕਰ ਰਿਹਾ ਹੈ ਅਤੇ ਵੇਰਕਾ ਸ਼ਹਿਰ ਵਿੱਚ 2.64 ਕਿ:ਮੀ: ਤੇ ਸਾਈਡ ਡਰੇਨਜ਼ ਦੀ ਉਸਾਰੀ ਕਰਨ ਦੀ ਤਜਵੀਜ਼ ਹੈ।

---

## ਮੋਰਾਂਵਾਲੀ-ਸੈਲਾ ਖ਼ੁਰਦ ਸੜਕ ਦੀ ਮੁਰੰਮਤ

***311. ਸਰਦਾਰ ਸੋਹਣ ਸਿੰਘ ਠੰਡਲ** : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਜ਼ਿਲ੍ਹਾ ਹੁਸ਼ਿਆਰਪੁਰ ਵਿਚ ਪਿੰਡ ਮੋਰਾਂਵਾਲੀ ਪੋਸੀ ਤੋਂ ਸੈਲਾ ਖ਼ੁਰਦ ਤੱਕ ਸੜਕ ਦੀ ਸਥਿਤੀ ਖਸਤਾ ਹਾਲਤ ਵਿਚ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੀ ਮੁਰੰਮਤ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਜੀ ਹਾਂ ਸ਼੍ਰੀਮਾਨ ਜੀ। ਜ਼ਿਲ੍ਹਾ ਹੁਸ਼ਿਆਰਪੁਰ ਵਿੱਚ ਪਿੰਡ ਮੋਰਾਂਵਾਲੀ ਪੋਸੀ ਤੋਂ ਸੈਲਾ ਖ਼ੁਰਦ ਸੜਕ ਖਸਤਾ ਹਾਲਤ ਵਿੱਚ ਹੈ। ਇਹ ਸੜਕ ਅਗਲੇ ਸਾਲ ਮੇਨਟੀਨੈਂਸ ਲਈ ਡਿਊ ਹੈ ਪਰ ਇਹ ਸੜਕ ਲਿੰਕ ਸੜਕਾਂ ਦੇ ਇਸ ਸਾਲ ਦੇ ਮੇਨਟੀਨੈਂਸ ਪ੍ਰੋਗਰਾਮ ਵਿੱਚ ਸ਼ਾਮਲ ਕਰ ਲਈ ਗਈ ਹੈ, ਜਿਸ ਨੂੰ ਪੰਜਾਬ ਮੰਡੀ ਬੋਰਡ ਨੂੰ ਭੇਜਿਆ ਹੋਇਆ ਹੈ।

ਜੇਕਰ ਪੰਜਾਬ ਮੰਡੀ ਬੋਰਡ ਪਾਸੋਂ ਇਸ ਦੀ ਵਿੱਤੀ ਮਨਜ਼ੂਰੀ ਪ੍ਰਾਪਤ ਹੋ ਜਾਂਦੀ ਹੈ ਤਾਂ ਉਸ ਉਪਰੰਤ ਇਸ ਦੀ 6 ਮਹੀਨੇ ਵਿੱਚ ਮੁਰੰਮਤ ਕੀਤੇ ਜਾਣ ਦੀ ਸੰਭਾਵਨਾ ਹੈ।

---

# UNSTARRED QUESTION AND ANSWER

## ਜ਼ਮੀਨ ਪ੍ਰਾਪਤ ਕਰਨੀ

72. **ਕੈਪਟਨ ਬਲਬੀਰ ਸਿੰਘ ਬਾਠ** : ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਕੀ ਸਰਕਾਰ ਦੁਆਰਾ ਪਿਛਲੇ ਪੰਜ ਸਾਲਾਂ ਦੇ ਦੌਰਾਨ ਰਾਜ ਵਿਚ ਵਿਸ਼ੇਸ਼ ਆਰਥਿਕ ਜੋਨ ਜਾਂ ਮਾਲਜ਼ ਜਾਂ ਉਦਯੋਗ ਲਗਾਉਣ ਲਈ ਕੋਈ ਜ਼ਮੀਨ ਪ੍ਰਾਪਤ ਕੀਤੀ ਗਈ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ ਅਤੇ ਉਕਤ ਜ਼ਮੀਨ ਪ੍ਰਾਪਤ ਕਰਨ ਲਈ ਪ੍ਰਤੀ ਏਕੜ ਕਿੰਨੀ ਰਕਮ ਅਦਾ ਕੀਤੀ ਗਈ;

(ਅ) ਅਜਿਹੀਆਂ ਥਾਵਾਂ ਤੇ ਪ੍ਰਾਈਵੇਟ ਵਿਅਕਤੀਆਂ ਦੁਆਰਾ ਜ਼ਮੀਨ ਕਿਸ ਕੀਮਤ ਤੇ ਖਰੀਦੀ ਗਈ ?

ਸਰਦਾਰ ਅਜੀਤ ਸਿੰਘ ਕੋਹਾੜ : (ਏ) ਪਿਛਲੇ ਪੰਜ ਸਾਲਾਂ ਦੌਰਾਨ ਵਿਸ਼ੇਸ਼ ਆਰਥਿਕ ਜ਼ੋਨ ਸਥਾਪਿਤ ਕਰਨ ਜਾਂ ਮਾਲਜ਼ ਦੀ ਸਥਾਪਨਾ ਲਈ ਕੋਈ ਜ਼ਮੀਨ ਐਕਵਾਇਰ ਨਹੀਂ ਕੀਤੀ ਗਈ। ਜਦੋਂ ਕਿ ਪਿਛਲੇ ਪੰਜ ਸਾਲਾਂ ਦੌਰਾਨ ਉਦਯੋਗਾਂ ਦੀ ਸਥਾਪਨਾ ਲਈ ਜ਼ਮੀਨ ਐਕਵਾਇਰ ਕੀਤੀ ਗਈ ਹੈ ਜਿਸ ਦਾ ਵੇਰਵਾ ਨਿਮਨ ਅਨੁਸਾਰ ਹੈ :—

| ਲੜੀ ਨੰ: | ਸਕੀਮ ਦਾ ਨਾਂ | ਅਵਾਰਡ ਦੀ ਮਿਤੀ | ਰਕਬਾ | ਐਕਵਾਇਰ ਕੀਤੀ ਜ਼ਮੀਨ ਦੀ ਕੀਮਤ | ਪ੍ਰਾਈਵੇਟ ਖਰੀਦਦਾਰਾਂ ਵਲੋਂ ਖਰੀਦ ਦੀ ਔਸਤ ਕੀਮਤ ਪ੍ਰਤੀ ਏਕੜ |
|---|---|---|---|---|---|
| 1 | 2 | 3 | 4 | 5 | 6 |
| 1 | ਪਿੰਡ ਚੱਕ ਗੁੱਜਰਾਂ, ਜ਼ਿਲ੍ਹਾ ਹੁਸ਼ਿਆਰਪੁਰ ਵਿਖੇ ਮੈਸ: ਇੰਟਰਨੈਸ਼ਨਲ ਟ੍ਰੈਕਟਰਜ ਲਿਮ: ਵੱਲੋਂ ਗਨੇਸ਼ਾ ਪ੍ਰੋਜੈਕਟ ਦੀ ਸਥਪਨਾ। | 18-2-2005 | 241 ਕਨਾਲ 10 ਮਰਲਾ (ਜਾਂ 30.18 ਏਕੜ) | (i) 71 ਕਨਾਲ 10 ਮਰਲਾ ਰੇਟ ਪ੍ਰਤੀ ਏਕੜ ਰੁਪਏ 8 ਲੱਖ ਸਮੇਤ ਭੌਂ ਪ੍ਰਾਪਤੀ ਐਕਟ, 1894 ਅਨੁਸਾਰ ਦਿੱਤੇ ਜਾਣ ਵਾਲੇ ਹੋਰ ਲਾਭ<br>(ii) 76 ਕਨਾਲ 4 ਮਰਲਾ ਰੁਪਏ 7 ਲੱਖ ਪ੍ਰਤੀ ਏਕੜ ਸਮੇਤ ਭੌਂ ਪ੍ਰਾਪਤੀ ਐਕਟ, 1894 ਅਨੁਸਾਰ ਦਿੱਤੇ ਜਾਣ ਵਾਲੇ ਹੋਰ ਲਾਭ<br>(iii) 93 ਕਨਾਲ 16 ਮਰਲਾ ਰੁਪਏ 6 ਲੱਖ ਪ੍ਰਤੀ ਏਕੜ ਸਮੇਤ ਭੌਂ ਪ੍ਰਾਪਤੀ ਐਕਟ, 1894 ਅਨੁਸਾਰ ਦਿੱਤੇ ਜਾਣ ਵਾਲੇ ਹੋਰ ਲਾਭ। | (1) ਰੁਪਏ 3.80 ਲੱਖ ਚਾਹੀ ਕਿਸਮ<br>(2) ਰੁਪਏ 4.19 ਲੱਖ ਬੰਜਰ ਕਦੀਮ |

| | | | | | |
|---|---|---|---|---|---|
| 2 | ਮੈਸ: ਅਭਿਸ਼ੇਕ ਇੰਡਸਟਰੀਜ ਲਿਮ: ਬਰਨਾਲਾ ਦੇ ਮੈਗਾ ਪ੍ਰੋਜੈਕਟ ਜਿਵੇਂ ਕਿ ਯਾਰਨ ਮਿੱਲ ਦਾ ਵਿਸਥਾਰ ਗਾਰਮੈਂਟ ਪ੍ਰੋਜੈਕਟ, ਨਵੀਂ ਖੰਡ ਮਿੱਲ ਸਮੇਤ ਡਿਸਟਿਲਰੀ, ਪੇਪਰ ਮਿੱਲ ਦਾ ਵਿਸਥਾਰ, ਕੋ-ਜਨਰੇਸ਼ਨ ਆਫ ਪਾਵਰ ਅਤੇ ਹਾਊਸਿੰਗ ਕਲੋਨੀ ਆਦਿ ਦੀ ਸਥਾਪਨਾ। | 17-2-2006 | (i) 54 ਏਕੜ 6 ਕਨਾਲ 6 ਮਰਲਾ, ਪਿੰਡ ਸੰਘੇੜਾ | (i) ਰੁਪਏ 6.50 ਲੱਖ ਪ੍ਰਤੀ ਏਕੜ ਪਿੰਡ ਸੰਘੇੜਾ, ਸਮੇਤ ਭੌਂ ਪ੍ਰਾਪਤੀ ਐਕਟ, 1894 ਅਨੁਸਾਰ ਦਿੱਤੇ ਜਾਣ ਵਾਲੇ ਹੋਰ ਲਾਭ। | (1) ਰੁਪਏ 4.55 ਲੱਖ ਪਿੰਡ ਸੰਘੇੜਾਂ 'ਏ'<br>(2) ਰੁਪਏ 4.43 ਲੱਖ ਸੰਘੇੜਾ 'ਸੀ' |
| | | | (ii) 82 ਏਕੜ 7 ਕਨਾਲ 2 ਮਰਲਾ, ਪਿੰਡ ਧੋਲਾ | (ii) ਰੁਪਏ 8 ਲੱਖ ਪ੍ਰਤੀ ਏਕੜ ਪਿੰਡ ਧੋਲਾ (ਬਰਨਾਲਾ, ਮਾਨਸਾ ਸੜਕ ਤੋਂ 2 ਏਕੜ ਦੀ ਡੂੰਘਾਈ ਤੱਕ) ਅਤੇ ਰੁਪਏ 6 ਲੱਖ ਪ੍ਰਤੀ ਏਕੜ ਬਾਕੀ ਐਕਵਾਇਰ ਕੀਤੀ ਜ਼ਮੀਨ ਦਾ ਸਮੇਤ ਭੌਂ ਪ੍ਰਾਪਤੀ ਐਕਟ, 1894 ਅਨੁਸਾਰ ਦਿੱਤੇ ਜਾਣ ਵਾਲੇ ਹੋਰ ਲਾਭ। | ਰੁਪਏ 2.61 ਲੱਖ |
| | | | (iii) 187 ਏਕੜ 14.8 ਮਰਲਾ, ਪਿੰਡ ਫਤਿਹਗੜ੍ਹ ਛੰਨਾ | (iii) ਰੁਪਏ 6.10 ਲੱਖ ਪ੍ਰਤੀ ਏਕੜ ਪਿੰਡ ਫਤਿਹਗੜ੍ਹ ਛੰਨਾ ਸਮੇਤ ਭੌਂ ਪ੍ਰਾਪਤੀ ਐਕਟ, 1894 ਅਨੁਸਾਰ ਦਿੱਤੇ ਜਾਣ ਵਾਲੇ ਹੋਰ ਲਾਭ। | ਰੁਪਏ 3.26 ਲੱਖ |
| 3 | ਜਲੰਧਰ ਵਿਖੇ ਉਦਯੋਗਿਕ ਫੋਕਲ ਪੁਆਇੰਟ ਦੀ ਸਥਾਪਨਾ। | 17-2-2005 | 29 ਕਨਾਲ 7 ਮਰਲਾ (ਜਾਂ 2.78 ਏਕੜ) ਪਿੰਡ ਜਲੰਧਰ | ਰੁਪਏ 5.79 ਲੱਖ ਪ੍ਰਤੀ ਏਕੜ ਸਮੇਤ ਭੌਂ ਪ੍ਰਾਪਤੀ ਐਕਟ, 1894 ਅਨੁਸਾਰ ਦਿੱਤੇ ਜਾਣ ਵਾਲੇ ਹੋਰ ਲਾਭ। | ਰੁਪਏ 83.01 ਲੱਖ |
| 4 | ਮੋਹਾਲੀ ਵਿਖੇ ਉਦਯੋਗਿਕ ਫੋਕਲ ਪੁਆਇੰਟ ਦੀ ਸਥਾਪਨਾ। | 8-7-2004 | 14 ਕਨਾਲ 4 ਮਰਲਾ (ਜਾਂ 1.77 ਏਕੜ) | ਰੁਪਏ 3.60 ਲੱਖ ਪ੍ਰਤੀ ਏਕੜ ਸਮੇਤ ਭੌਂ ਪ੍ਰਾਪਤੀ ਐਕਟ, 1894 ਅਨੁਸਾਰ ਦਿੱਤੇ ਜਾਣ ਵਾਲੇ ਹੋਰ ਲਾਭ। | ਰੁਪਏ 10.00 ਲੱਖ ਚਾਹੀ ਕਿਸਮ<br>ਰੁਪਏ 6.15 ਲੱਖ ਬਰਾਨੀ |

(ਬੀ) ਜ਼ਿਲ੍ਹਾ ਭੌਂ ਮੁੱਲ ਨਿਰਧਾਰਨ ਕਮੇਟੀ ਦੀ ਪ੍ਰੋਸੀਡੀਗਿੰਜ ਅਨੁਸਾਰ ਉਸੇ ਹੀ ਇਲਾਕੇ ਵਿਚ ਵਿਅਕਤੀਗਤ ਤੌਰ ਤੇ ਖਰੀਦੀ ਗਈ ਜ਼ਮੀਨ ਦੀ ਕੀਮਤ ਸਬੰਧੀ ਸੂਚਨਾ ਉਕਤ ਸਾਰਣੀ ਦੇ ਕਾਲਮ ਨੰਬਰ 6 ਵਿਚ ਦਰਸਾਈ ਜਾਂਦੀ ਹੈ।

## CALL ATTENTION NOTICES UNDER RULE 66

**ਮਾਨਯੋਗ ਸਪੀਕਰ** : ਹੁਣ ਏਜੰਡੇ ਦੀ ਅਗਲੀ ਆਈਟਮ। ਧਿਆਨ ਦਿਵਾਊ ਨੋਟਿਸ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਦਨ ਦਾ ਧਿਆਨ ਇਕ ਅਖਬਾਰ ਦੀ ਇਕ ਰਿਪੋਰਟ ਵੱਲ ਦਿਵਾਉਣਾ ਚਾਹੁੰਦਾ ਹਾਂ..........

**ਮਾਨਯੋਗ ਸਪੀਕਰ** : ਜਿਹੜੀਆਂ ਆਈਟਮਾਂ ਲੈ ਰਹੇ ਹਾਂ, ਪਹਿਲਾਂ ਉਨ੍ਹਾਂ ਦਾ ਨਿਪਟਾਰਾ ਕਰ ਲਈਏ।

**ਸ਼੍ਰੀ ਸੁਨੀਲ ਕੁਮਾਰ ਜਾਖੜ** : 76 ਕਿਸਾਨਾਂ ਨੇ ਸੁਸਾਈਡ ਕੀਤਾ ਹੈ ਜਦੋਂ ਤੋਂ ਮੌਜੂਦਾ ਸਰਕਾਰ ਨੇ ਸੱਤਾ ਦੀ ਵਾਗਡੋਰ ਸੰਭਾਲੀ ਹੈ। ਮੈਂ ਰਿਕੁਐਸਟ ਕਰਨੀ ਚਾਹੁੰਦਾ ਹਾਂ ਕਿ ਇਸ ਮੁੱਦੇ ਤੇ ਸਪੈਸ਼ਲ ਡਿਸਕਸ਼ਨ ਵਾਸਤੇ ਟਾਈਮ ਦਿੱਤਾ ਜਾਵੇ ਤਾਂ ਕਿ ਕਿਸਾਨਾਂ ਦੀ ਹਮਦਰਦ ਕਹਿਕੇ ਜਿਹੜੀ ਸਰਕਾਰ ਕੰਮ ਕਰਦੀ ਹੈ, ਉਸ ਦੀ ਕਾਰਗੁਜ਼ਾਰੀ ਤੇ ਰੋਸ਼ਨੀ ਪਾਈ ਜਾ ਸਕੇ।

**ਮਾਨਯੋਗ ਸਪੀਕਰ** : ਧਿਆਨ ਦਿਵਾਊ ਨੋਟਿਸ ਆ ਚੁੱਕਾ ਹੈ, ਪਹਿਲਾਂ ਉਹ ਲੈ ਲਈਏ।

**ਸਰਦਾਰ ਲਾਲ ਸਿੰਘ** : ਸਪੀਕਰ ਸਾਹਿਬ, ਪਹਿਲਾਂ ਡਿਸਕਸ਼ਨ ਵਾਸਤੇ ਟਾਈਮ ਤਾਂ ਦਿਓ।

**ਮਾਨਯੋਗ ਸਪੀਕਰ** : ਧਿਆਨ ਦਿਵਾਊ ਨੋਟਿਸ ਆ ਚੁੱਕਾ ਹੈ। ਬਾਅਦ ਵਿਚ ਤੁਹਾਡੀ ਗੱਲ ਵੀ ਕਰ ਲਵਾਂਗੇ।

**ਸਰਦਾਰ ਲਾਲ ਸਿੰਘ** : ਸਪੀਕਰ ਸਾਹਿਬ, ਫਿਰ ਤਾਂ ਜ਼ੀਰੋ ਆਵਰ ਹੀ ਖਤਮ ਹੋ ਜਾਣਾ ਹੈ।

(ਇਸ ਵਕਤ ਕਾਂਗਰਸ ਪਾਰਟੀ ਦੇ ਬਹੁਤ ਸਾਰੇ ਮੈਂਬਰ ਸਾਹਿਬਾਨ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਸਨ ਅਤੇ ਸਪੈਸ਼ਲ ਡਿਸਕਸ਼ਨ ਵਾਸਤੇ ਟਾਈਮ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ** : ਇਸ ਦੇ ਵਿਚ ਹੀ ਹੈ ਸਾਰਾ ਕੁਝ। ........(ਵਿਘਨ) ਮੈਂ ਕਹਿੰਦਾ ਹਾਂ ਕਿ ਮੈਂ ਤੁਹਾਨੂੰ ਟਾਈਮ ਦਿਆਂਗਾ। ਤੁਸੀਂ ਬੈਠੋ........(ਵਿਘਨ) ਮੈਂ ਉਧਰ ਹੀ ਆ ਰਿਹਾ ਹਾਂ। ਮੈਂ ਕਹਿ ਦਿੱਤਾ ਹੈ ਕਿ ਤੁਹਾਡੀ ਗੱਲ ਆ ਜਾਵੇਗੀ। ਧਿਆਨ ਦਿਵਾਊ ਨੋਟਿਸ ਪਹਿਲਾਂ ਤੁਹਾਡੇ ਸਾਹਮਣੇ ਆ ਜਾਣੇ ਹਨ। ਕੁਝ ਤੁਹਾਡੇ ਵੀ ਹਨ ਅਤੇ ਕੁਝ ਇਨ੍ਹਾਂ ਦੇ ਵੀ ਹਨ। ਇਨ੍ਹਾਂ ਤੋਂ ਬਾਅਦ ਤੁਹਾਡੀ ਗੱਲ ਵੀ ਲੈ ਲਵਾਂਗੇ।

**ਸਰਦਾਰ ਲਾਲ ਸਿੰਘ** : ਸਪੀਕਰ ਸਾਹਿਬ, ਸਾਡੀ ਗੱਲ ਦਾ ਧਿਆਨ ਦਿਵਾਊ ਮਤੇ ਨਾਲ ਕੀ ਤਾਅਲੁੱਕ ਹੈ। ਇਸ ਤਰ੍ਹਾਂ ਕਰਕੇ ਤੁਸੀਂ ਜ਼ੀਰੋ ਆਵਰ ਤਾਂ ਰਹਿਣ ਹੀ ਨਹੀਂ ਦਿੱਤਾ.......

**ਮਾਨਯੋਗ ਸਪੀਕਰ** : ਮੈਂ ਕਿਹਾ ਹੈ ਕਿ ਤੁਹਾਡੀ ਗੱਲ ਆ ਜਾਵੇਗੀ। ਜੇ ਤੁਹਾਨੂੰ ਮੇਰੀ ਗੱਲ ਤੇ ਇਤਬਾਰ ਨਹੀਂ ਤਾਂ ਫਿਰ ਤੁਹਾਡੀ ਮਰਜ਼ੀ ਹੈ। (ਵਿਘਨ)

(ਇਸ ਸਮੇਂ ਵੀ ਕਾਂਗਰਸ ਪਾਰਟੀ ਦੇ ਹਾਜ਼ਰ ਮੈਂਬਰ ਸਾਹਿਬਾਨ ਖੜ੍ਹੇ ਹੋ ਕੇ ਸਪੈਸ਼ਲ ਡਿਸਕਸ਼ਨ ਦੀ ਮੰਗ ਕਰ ਰਹੇ ਸਨ।)

ਮੈਂ ਤੁਹਾਡੀ ਗੱਲ ਸੁਣ ਲਈ ਹੈ। ਮੈਂ ਤੁਹਾਨੂੰ ਕਹਿ ਦਿੱਤਾ ਹੈ ਕਿ ਮੈਂ ਤੁਹਾਡੀ ਗੱਲ ਨੂੰ ਲੈ ਆਵਾਂਗਾ । ਮੈਂ ਐਸ਼ਿਓਰੈਂਸ ਦੇ ਦਿੱਤੀ ਹੈ ਕਿ ਤੁਹਾਡੀ ਗੱਲ ਆ ਜਾਵੇਗੀ। ਹੋਰ ਦੱਸੋ....(ਵਿਘਨ) ਜੇ ਤੁਹਾਨੂੰ ਇਤਬਾਰ ਨਹੀਂ ਤਾਂ ਫਿਰ ਤੁਹਾਡੀ ਮਰਜ਼ੀ। ਹਾਂ ਜੀ, ਭੰਡਾਰੀ ਜੀ।

(SERIAL NO. 1)

**Shri K. D. Bhandari :** Sir, I beg to draw the attention of the Government towards a matter of urgent public importance, namely, the Corruption/Embezzlement done during the Congress regime for allocating BOT works of the Municipal Corporation, Jalandhar to different Companies. The issue has come to lime- light in the daily Newspaper namely "Dainik Jagran" and other daily Newspapers.

Keeping in view the obvious and urgent importance of the matter, the Minister concerned may please be asked to make a statement on the Floor of the House.

ਮਾਨਯੋਗ ਸਪੀਕਰ : ਹਾਂ ਜੀ, ਕਾਲੀਆ ਜੀ.....(ਵਿਘਨ) ਮੈਂ ਕਹਿ ਰਿਹਾ ਹਾਂ ਕਿ ਤੁਹਾਡੀ ਗੱਲ ਆ ਜਾਵੇਗੀ। ਜੇ ਤੁਹਾਨੂੰ ਮੇਰੀ ਗੱਲ ਤੇ ਇਤਬਾਰ ਨਹੀਂ ਤਾਂ ਮੈਂ ਕੀ ਕਰ ਸਕਦਾ ਹਾਂ। .......(ਵਿਘਨ) ਮੈਂ ਤੁਹਾਨੂੰ ਟਾਈਮ ਦਿਆਂਗਾ। ਸਿਰਫ 2-4 ਮਿੰਟਾਂ ਦੀ ਹੀ ਗੱਲ ਹੈ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ) :** ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਜਦੋਂ ਤੁਸੀਂ ਇਨ੍ਹਾਂ ਨੂੰ ਐਸ਼ਿਓਰੈਂਸ ਦੇ ਦਿੱਤੀ ਹੈ ਕਿ ਇਨ੍ਹਾਂ ਨੂੰ ਸਮਾਂ ਦਿੱਤਾ ਜਾਵੇਗਾ ਤਾਂ ਫਿਰ ਇਸ ਦੇ ਬਾਵਜੂਦ ਪ੍ਰੋਟੈਸਟ ਕਰਨ ਵਾਲੀ ਕਿਹੜੀ ਗੱਲ ਹੈ? ਆਪਾਂ ਸਾਰਿਆਂ ਨੂੰ ਚਾਹੀਦਾ ਹੈ ਕਿ ਆਪਾਂ ਹਾਊਸ ਦੀ ਗਰਿਮਾ ਨੂੰ ਬਰਕਰਾਰ ਰੱਖੀਏ। ਸਪੀਕਰ ਸਾਹਿਬ ਜਦੋਂ ਤੁਸੀਂ ਕਹਿ ਦਿੱਤਾ ਹੈ ਅਤੇ ਐਸ਼ਿਓਰੈਂਸ ਦੇ ਦਿੱਤੀ ਹੈ ਫਿਰ ਇਹ ਇਸ ਨੂੰ ਮੰਨਣ ਨੂੰ ਤਿਆਰ ਕਿਉਂ ਨਹੀਂ। ਤੁਸੀਂ ਇਨਾਂ ਨੂੰ ਐਸ਼ਿਓਰੈਂਸ ਦੇ ਦਿੱਤੀ ਹੈ ਕਿ ਤੁਸੀਂ ਇਨ੍ਹਾਂ ਨੂੰ ਸਮਾਂ ਦਿਓਗੇ। (ਸ਼ੋਰ) ਸਪੀਕਰ ਸਾਹਿਬ ਤੁਸੀਂ ਇਨ੍ਹਾਂ ਨੂੰ ਸਮਾਂ ਦੇ ਦੇਣਾ ਹੈ ਇਹ ਹਾਊਸ ਦੀ ਗਰਿਮਾ ਤਾਂ ਬਰਕਰਾਰ ਰੱਖਣ। ਤੁਸੀਂ ਇਨ੍ਹਾਂ ਨੂੰ ਐਸ਼ਿਓਰੈਂਸ ਦੇ ਦਿੱਤੀ ਹੈ, ਇਨ੍ਹਾਂ ਨੂੰ ਸਪੀਕਰ ਦੀ ਚੇਅਰ ਦੀ ਤਾਂ ਰਿਸਪੈਕਟ ਕਰਨੀ ਚਾਹੀਦੀ ਹੈ।....(ਵਿਰੋਧੀ ਧਿਰ ਵੱਲੋਂ ਵਿਘਨ)।

ਮਾਨਯੋਗ ਸਪੀਕਰ : ਤੁਸੀਂ ਸੁਣਨ ਦਾ ਯਤਨ ਕਰੋ ਜੀ। ਤੁਸੀਂ ਗੱਲ ਸੁਣਨ ਦਾ ਯਤਨ ਕਰੋ। ਤੁਸੀਂ ਇਕ ਪੁਆਇੰਟ ਉਠਾਇਆ ਹੈ, ਮੈਂ ਤੁਹਾਨੂੰ ਐਸ਼ਿਓਰੈਂਸ ਦੇ ਦਿੱਤੀ ਕਿ ਮੈਂ ਤੁਹਾਨੂੰ ਇਸ ਵਾਸਤੇ ਟਾਈਮ ਦੇ ਦਿੰਦਾ ਹਾਂ। ਇਸ ਧਿਆਨ ਦਿਵਾਊ ਮਤੇ ਤੋਂ ਬਾਅਦ ਮੈਂ ਤੁਹਾਨੂੰ ਟਾਈਮ ਦੇ ਦਿਆਂਗਾ, ਹੋਰ ਤੁਹਾਨੂੰ ਕੀ ਐਸ਼ਿਓਰੈਂਸ ਦੇਣੀ ਰਹਿ ਗਈ। ਇਸ ਤੋਂ ਵੱਡੀ

[ਮਾਨਯੋਗ ਸਪੀਕਰ]

ਗੱਲ ਮੈਂ ਕੁਝ ਨਹੀਂ ਕਰ ਸਕਦਾ। ਇਸ ਤੋਂ ਵੱਡੀ ਐਸ਼ਿਓਰੈਂਸ ਮੈਂ ਨਹੀਂ ਦੇ ਸਕਦਾ।.....(ਵਿਘਨ) ਮੈਂ ਹਾਊਸ ਦੇ ਕਸਟੋਡੀਅਨ ਦੇ ਤੌਰ ਤੇ ਹੀ ਤੁਹਾਨੂੰ ਕਿਹਾ ਹੈ ਕਿ ਮੈਂ ਤੁਹਾਨੂੰ ਐਸ਼ਿਓਰੈਂਸ ਦਿੰਦਾ ਹਾਂ ਕਿ ਮੈਂ ਤੁਹਾਡੀ ਇਹ ਗੱਲ ਕਹਿਣ ਦਾ ਟਾਈਮ ਦਿਆਂਗਾ....(ਵਿਘਨ) ਮੈਂ ਤਹਾਨੂੰ ਆਪਣੀ ਗੱਲ ਸੁਣਾਉਣ ਵਾਸਤੇ ਟਾਈਮ ਦੇ ਦਿਆਂਗਾ.....(ਵਿਘਨ) ਤੁਸੀਂ ਆਪਣੀ ਗੱਲ ਸੁਣਾਉਣੀ ਹੈ, ਉਦੋਂ ਤੁਸੀਂ ਆਪਣੀ ਉਹ ਗੱਲ ਸੁਣਾ ਦਿਓ। ਇਸ ਤੋਂ ਵੱਡੀ ਐਸ਼ਿਓਰੈਂਸ ਹੋਰ ਕੀ ਹੋ ਸਕਦੀ ਹੈ। ਮੈਂ ਵਾਰ-ਵਾਰ ਕਿਹਾ ਹੈ ਕਿ ਤੁਹਾਨੂੰ ਟਾਈਮ ਦੇ ਦਿਆਂਗਾ। ਜ਼ੀਰੋ ਆਵਰ ਹੋ ਗਿਆ ਹੈ। ਇਸ ਧਿਆਨ ਦਿਵਾਊ ਮਤੇ ਤੋਂ ਬਾਅਦ ਮੈਂ ਤੁਹਾਨੂੰ ਟਾਈਮ ਦੇ ਦਿਆਂਗਾ.....(ਵਿਘਨ) ਇਹ ਰੌਲਾ ਗੌਲਾ ਰਿਕਾਰਡ ਨਾ ਕਰਨਾ.....(ਵਿਘਨ) ਹੁਣ ਤੁਸੀਂ ਪਲੀਜ਼ ਬੈਠੋ। ਰੌਲਾ ਪਾਉਣ ਤੋਂ ਬਾਅਦ ਵੀ ਉਹੀ ਗੱਲ ਹੋਣੀ ਹੈ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ) :** ਮਾਨਯੋਗ ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਜਿਹੜਾ ਧਿਆਨ ਦਿਵਾਉ ਮਤਾ ਲਿਆਂਦਾ ਹੈ, ਉਸ ਦੇ ਜਵਾਬ ਵਿੱਚ ਮੈਂ ਕਹਿਣਾ ਚਾਹੁੰਦਾ ਹਾਂ ਕਿ ਪਿਛਲੇ ਸਮੇਂ ਵਿੱਚ ਕਾਂਗਰਸ ਦੇ ਸ਼ਾਸਨ ਦੌਰਾਨ ਨਗਰ ਨਿਗਮ, ਜਲੰਧਰ ਵੱਲੋਂ ਬੀ.ਓ.ਟੀ. ਦੇ ਆਧਾਰ ਤੇ ਵੱਖ-ਵੱਖ ਕੰਪਨੀਆਂ ਨੂੰ ਹੇਠ ਲਿਖੇ 9 ਪ੍ਰਾਜੈਕਟਸ ਅਲਾਟ ਕੀਤੇ ਗਏ :—

1. ਡੀ.ਏ.ਵੀ. ਕਾਲਜ ਦੇ ਨਜ਼ਦੀਕ ਆਰ.ਓ.ਬੀ. ਦੀ ਉਸਾਰੀ ਬਾਰੇ।
2. 2 ਫੁੱਟ-ਓਵਰ-ਬ੍ਰਿਜਾਂ ਦੀ ਉਸਾਰੀ ਬਾਰੇ।
3. 24 ਯੂਰੀਨਲ ਸੈਟ ਦੀ ਉਸਾਰੀ ਬਾਰੇ।
4. ਬੀ.ਓ.ਟੀ. ਦੇ ਆਧਾਰ ਤੇ ਗਰੀਨ ਬੈਲਟਸ ਦੀ ਦੇਖ ਰੇਖ ਬਾਰੇ।
5. ਬੀ.ਓ.ਟੀ. ਦੇ ਆਧਾਰ ਤੇ ਸਟਰੀਟ ਲਾਈਟਸ ਦੀ ਦੇਖ ਰੇਖ ਬਾਰੇ।
6. ਬੀ.ਓ.ਟੀ. ਦੇ ਆਧਾਰ ਤੇ ਹੋਟਲ ਰੈਡੀਸਨ ਤੋਂ ਬੀ.ਐਮ.ਸੀ. ਚੌਂਕ ਤੱਕ ਡਬਲ ਬੇਸਮੈਂਟ ਪਾਰਕਿੰਗ ਦੀ ਉਸਾਰੀ ਬਾਰੇ।
7. ਨਹਿਰੂ ਗਾਰਡਨ ਦੇ ਨਜ਼ਦੀਕ ਬੇਸਮੈਂਟ ਪਾਰਕਿੰਗ ਦੀ ਉਸਾਰੀ ਬਾਰੇ।
8. ਨਰਿੰਦਰ ਸਿਨੇਮਾ ਦੇ ਨਜ਼ਦੀਕ ਡਬਲ ਸਟੋਰੀ ਬੇਸਮੈਂਟ ਦੀ ਪਾਰਕਿੰਗ ਦੀ ਉਸਾਰੀ ਬਾਰੇ।
9. ਜੋਤੀ ਚੌਂਕ ਦੇ ਨੇੜੇ ਬੇਸਮੈਂਟ ਪਾਰਕਿੰਗ ਦੀ ਉਸਾਰੀ ਬਾਰੇ।

ਉਕਤ ਲੜੀ ਨੰ: 2 ਤੇ ਦਰਸਾਇਆ ਗਿਆ ਪ੍ਰੋਜੈਕਟ ਪਹਿਲਾਂ ਹੀ ਮੁਕੰਮਲ ਹੋ ਚੁੱਕਾ ਹੈ। ਪਰ ਲੜੀ ਨੰ: 4, 5 ਅਤੇ 6 ਤੇ ਦਰਸਾਏ ਪ੍ਰਾਜੈਕਟਾਂ ਤੇ ਅਜੇ ਤੱਕ ਕੋਈ ਕੰਮ ਨਹੀਂ ਹੋਇਆ। ਬਾਕੀ ਦੇ ਪੰਜ ਪ੍ਰੋਜੈਕਟ ਹਾਲੇ ਪ੍ਰਗਤੀ ਅਧੀਨ ਹਨ।

ਇਨ੍ਹਾਂ ਪ੍ਰੋਜੈਕਟਾਂ ਨੂੰ ਘੋਖਣ ਲਈ ਨਗਰ ਨਿਗਮ ਦੇ ਤਿੰਨ ਅਫਸਰਾਂ (ਸੰਯੁਕਤ ਕਮਿਸ਼ਨਰ, ਨਗਰ ਨਿਗਮ, ਨਿਗਰਾਨ ਇੰਜੀਨੀਅਰ (ਡਿਜਾਈਨ) ਅਤੇ ਨਿਗਰਾਨ ਇੰਜੀਨੀਅਰ (ਓ ਐਂਡ ਐਮ) ਦੀ ਕਮੇਟੀ ਬਣਾਈ ਗਈ ਹੈ। ਕਮੇਟੀ ਵੱਲੋਂ ਉਕਤ ਲੜੀ ਨੰ: 1, 2, 3, 4, 5 ਅਤੇ 6 ਤੇ ਦਰਸਾਏ ਗਏ ਪ੍ਰੋਜੈਕਟਾਂ ਬਾਰੇ ਆਪਣੀਆਂ ਸਿਫਾਰਸ਼ਾਂ ਪੇਸ਼ ਕਰ ਦਿੱਤੀਆਂ ਗਈਆਂ ਹਨ। ਲੜੀ ਨੰ: 7 ਅਤੇ 8 ਤੇ ਦਰਸਾਏ ਪ੍ਰੋਜੈਕਟ ਅਜੇ ਪੜਤਾਲ ਅਧੀਨ ਹਨ। ਜਿੱਥੋਂ ਤੱਕ ਲੜੀ ਨੰ: 9 ਤੇ ਦਰਸਾਏ ਪ੍ਰੋਜੈਕਟ ਦਾ ਸਬੰਧ ਹੈ, ਕਾਰਪੋਰੇਸ਼ਨ ਵਲੋਂ ਸਬੰਧਤ ਕੰਪਨੀ ਨੂੰ ਨੋਟਿਸ ਜਾਰੀ ਕੀਤੇ ਗਏ ਸਨ ਕਿਉਂਕਿ ਕਾਰਪੋਰੇਸ਼ਨ ਦੇ ਹਾਊਸ ਵਲੋਂ ਇਹ ਫੈਸਲਾ ਕੀਤਾ ਗਿਆ ਸੀ ਕਿ ਉਸਾਰੀ ਦਾ ਕੰਮ ਕੰਪਨੀ ਕੋਲੋਂ ਵਾਪਸ ਲੈ ਕੇ ਕਾਰਪੋਰੇਸ਼ਨ ਵਲੋਂ ਖੁਦ ਕਰਵਾਇਆ ਜਾਵੇ। ਪਰ ਮਾਨਯੋਗ ਹਾਈਕੋਰਟ ਵਲੋਂ ਕਾਰਪੋਰੇਸ਼ਨ ਦੀ ਤਜਵੀਜ਼ਤ ਕਾਰਵਾਈ ਤੇ ਰੋਕ ਲਗਾਈ ਗਈ ਹੈ। ਇਸ ਕੇਸ ਦੀ ਅਗਲੀ ਸੁਣਵਾਈ ਦੀ ਮਿਤੀ 25 ਜਨਵਰੀ, 2008 ਹੈ।

ਜੋ ਪ੍ਰੋਜੈਕਟ ਪੜਤਾਲ ਅਧੀਨ ਹਨ, ਉਨ੍ਹਾਂ ਸਬੰਧੀ ਕਮੇਟੀ ਦੀਆਂ ਸਿਫਾਰਸ਼ਾਂ ਪ੍ਰਾਪਤ ਹੋਣ ਉਪਰੰਤ ਸਮੁੱਚੇ ਮਾਮਲੇ ਨੂੰ ਵਿਚਾਰਿਆ ਜਾਵੇਗਾ ਅਤੇ ਯੋਗ ਫੈਸਲਾ ਲੈ ਲਿਆ ਜਾਵੇਗਾ।

**ਸ਼੍ਰੀ ਕੇ.ਡੀ. ਭੰਡਾਰੀ** : ਸਪੀਕਰ ਸਾਹਿਬ, ਮੇਰੇ ਸਵਾਲ ਦਾ ਜਵਾਬ ਤਰੀਕੇ ਨਾਲ ਨਹੀਂ ਮਿਲਿਆ। ਇਹ ਬਹੁਤ ਵੱਡਾ ਘਪਲਾ ਹੋਇਆ ਹੈ। ਇਸ ਵਿਚ ਬੜਾ ਵੱਡਾ ਭ੍ਰਿਸ਼ਟਾਚਾਰ ਹੋਇਆ ਹੈ..

**ਮਾਨਯੋਗ ਸਪੀਕਰ** : ਮੰਤਰੀ ਜੀ ਨੇ ਕਹਿ ਦਿੱਤਾ ਹੈ ਕਿ ਜਿਸ ਦੀ ਵੀ ਇਸ ਵਿਚ ਇਨਵਾਲਵਮੈਂਟ ਹੋਵੇਗੀ, ਐਕਸ਼ਨ ਲਿਆ ਜਾਵੇਗਾ।

**ਸ਼੍ਰੀ ਕੇ.ਡੀ. ਭੰਡਾਰੀ** : ਐਗਰੀਮੈਂਟ ਵਿਚ ਵੀ ਬੜੀ ਕੱਟ-ਵੱਢ ਹੋਈ ਹੈ। ਕੀ ਮੰਤਰੀ ਜੀ ਆਸ਼ਵਾਸਨ ਦੇਣਗੇ ਕਿ ਕੋਈ ਉਚ ਪੱਧਰੀ ਕਮੇਟੀ ਬਣਾ ਕੇ ਹਾਊਸ ਦੇ ਵਿਚ ਇਹ ਸਾਰਾ ਸਵਾਲ ਰੱਖਿਆ ਜਾਵੇਗਾ।

**ਮੰਤਰੀ** : ਸਰ, ਮੈਂ ਪਹਿਲਾਂ ਹੀ ਕਹਿ ਚੁੱਕਾ ਹਾਂ ਕਿ ਇਸ ਦੀ ਇਨਕੁਆਇਰੀ ਕਮੇਟੀ ਪਹਿਲਾਂ ਹੀ ਬਣੀ ਹੋਈ ਹੈ। ਉਸ ਦੀ ਰਿਪੋਰਟ ਆਉਣ ਤੇ ਜਿਹੜੀਆਂ ਵੀ ਅਨਿਯਮਤਾਵਾਂ ਜਾਂ ਇਰਰੈਗੁਲਰਟੀਜ਼ ਪਾਈਆਂ ਜਾਣਗੀਆਂ ਜਾਂ ਜੋ ਵੀ ਘਪਲੇਬਾਜ਼ੀ ਪਾਈ ਜਾਵੇਗੀ, ਪੂਰੀ ਕਾਰਵਾਈ ਕੀਤੀ ਜਾਵੇਗੀ ਅਤੇ ਕਿਸੇ ਨੂੰ ਵੀ ਬਖਸ਼ਿਆ ਨਹੀਂ ਜਾਵੇਗਾ। (ਟਰੇਜ਼ਰੀ ਬੈਂਚਾਂ ਵੱਲੋਂ ਥੰਪਿੰਗ)

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ। ਸਾਡੇ ਇਕ ਮਾਨਯੋਗ ਮੈਂਬਰ ਸਾਹਿਬ ਨੇ ਕਿਸਾਨਾਂ ਦੀਆਂ ਖੁਦਕਸ਼ੀਆਂ ਬਾਰੇ ਮਸਲਾ ਉਠਾਇਆ ਸੀ। ਹਾਊਸ ਦੀ ਪਰੰਪਰਾ ਰਹੀ ਹੈ ਕਿ ਇਹੋ ਜਿਹੇ ਮਸਲੇ ਜ਼ੀਰੋ-ਆਵਰ ਵਿਚ ਉਠਾਏ ਜਾਂਦੇ ਹਨ। ਤੁਸੀਂ ਕਹਿ ਦਿੱਤਾ ਕਿ ਮੈਂ ਟਾਈਮ ਦੇਵਾਂਗਾ।

**ਮਾਨਯੋਗ ਸਪੀਕਰ** : ਮੈਂ ਟਾਈਮ ਦੇਵਾਂਗਾ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਇਹੋ ਜਿਹੇ ਮਸਲੇ ਜ਼ੀਰੋ-ਅਵਰ ਵਿਚ ਹੀ ਉਠਾਏ ਜਾ ਸਕਦੇ ਹਨ। ਇਸੇ ਤਰ੍ਹਾਂ ਹੀ ਅਸੀਂ ਐਡਜਰਨਮੈਂਟ ਮੋਸ਼ਨ ਦਿੱਤੀ ਸੀ, ਉਸ ਬਾਰੇ ਕੀ ਡਿਸੀਜ਼ਨ ਲਿਆ ਹੈ ਉਹ ਵੀ ਜ਼ੀਰੋ ਅਵਰ ਵਿਚ ਹੀ ਅਨਾਉਂਸ ਕਰਨਾ ਸੀ ਜਿਹੜਾ ਕਿ ਨਹੀਂ ਹੋਇਆ। ਮੇਰੀ ਹੰਬਲ ਰਿਕੁਐਸਟ ਹੈ ਕਿ ਪਰੰਪਰਾ ਦੇ ਮੁਤਾਬਿਕ ਹੀ ਅਸੀਂ ਜ਼ੀਰੋ-ਅਵਰ ਮੰਗਿਆ ਹੈ ਅਤੇ ਮਸਲੇ ਉਠਾਏ ਹਨ ਅਤੇ ਜ਼ੀਰੋ-ਅਵਰ ਵਿਚ ਹੀ ਇਨ੍ਹਾਂ ਦਾ ਫੈਸਲਾ ਕਾਲ-ਅਟੈਂਸ਼ਨ ਤੋਂ ਪਹਿਲਾਂ ਆਉਣਾ ਚਾਹੀਦਾ ਹੈ।

**ਮਾਨਯੋਗ ਸਪੀਕਰ** : ਮੈਂ ਸਾਰਾ ਕੁਝ ਦੱਸ ਦਿਆਂਗਾ ਅਤੇ ਤੁਹਾਡੇ ਕੋਲ ਜਵਾਬ ਆ ਜਾਵੇਗਾ। ਇਹੋ ਜਿਹੀ ਕੋਈ ਗੱਲ ਨਹੀਂ ਹੈ। ਅਗਲੀ ਕਾਲ ਅਟੈਨਸ਼ਨ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਮਾਨਯੋਗ ਸਪੀਕਰ ਸਾਹਿਬ, ਪੰਜਾਬ ਵਿਚ ਹਰ ਸਾਲ ਸੜਕ ਹਾਦਸਿਆਂ ਵਿਚ 3,000 ਮੌਤਾਂ ਹੋ ਜਾਂਦੀਆਂ ਹਨ ਅਤੇ ਕਈ ਹਜ਼ਾਰ ਪਰਮਾਨੈਂਟਲੀ ਡਿਸਏਬਲਡ ਹੋ ਜਾਂਦੇ ਹਨ। ਆਉਣ ਵਾਲੇ ਸਾਲਾਂ ਵਿਚ ਟਰੈਫਿਕ ਅਤੇ ਹਾਦਸਿਆਂ ਦੀ ਗਿਣਤੀ ਹੋਰ ਵੀ ਵਧਦੀ ਜਾਵੇਗੀ! ਚੂਹੜਚੱਕ ਦਾ ਹਾਦਸਾ ਵੀ indirectly connected to road safety and traffic management ਹੈ। ਪੰਜਾਬ ਦੀਆਂ ਸੜਕਾਂ ਤੇ ਟਰੈਫਿਕ ਕਿਓਸਕ ਵਧ ਗਿਆ ਹੈ। ਮੁਆਫ ਕਰਨਾ, ਕਹਿਣਾ ਪੈ ਰਿਹਾ ਹੈ ਕਿ ਸਾਹਮਣੇ ਹੀ ਲੋਕ ਯੂਰੀਨੇਟ ਕਰੀ ਜਾਂਦੇ ਹਨ ਅਤੇ ਪੁਲਿਸ ਵਾਲੇ ਮਿਊਟ ਸਪੈਕਟੇਟਰ ਬਣੇ ਰਹਿੰਦੇ ਹਨ ਅਤੇ ਟਰੈਫਿਕ ਨੂੰ ਕੰਟਰੋਲ ਕਰਨ ਦੇ ਕੋਈ ਉਪਰਾਲੇ ਨਹੀਂ ਕੀਤੇ ਜਾ ਰਹੇ। ਮੇਰਾ ਖਿਆਲ ਹੈ ਕਿ ਸਾਰੇ ਸਦਨ ਅਤੇ ਗੈਲਰੀਆਂ ਵਿਚ ਬੈਠੇ ਦਰਸ਼ਕਾਂ ਵਿਚੋਂ ਹਰੇਕ ਦਾ ਕੋਈ ਨੀਅਰ ਐਂਡ ਡੀਅਰ ਸੜਕੀ ਹਾਦਸਿਆਂ ਵਿਚ ਮਾਰਿਆ ਗਿਆ ਹੋਣਾ ਹੈ। ਮੇਰੀ ਸੁਜੈਸ਼ਨ ਹੈ ਕਿ ਜਿਥੇ ਸਰਕਾਰ ਹੈਲਥ ਸੈਕਟਰ, ਐਜੂਕੇਸ਼ਨ ਸੈਕਟਰ ਆਦਿ ਵਿਚ ਸੁਧਾਰ ਦੀਆਂ ਗੱਲਾਂ ਕਰ ਰਹੀ ਹੈ, ਉਥੇ ਇਹ ਵੀ ਬੜਾ ਹੀ ਇੰਪਾਰਟੈਂਟ ਮਸਲਾ ਹੈ। ਮੇਰਾ ਖਿਆਲ ਹੈ ਕਿ ਅੱਤਵਾਦ ਦੇ ਦਿਨਾਂ ਵਿਚ ਵੀ ਇਤਨੇ ਵਿਅਕਤੀ ਨਹੀਂ ਮਾਰੇ ਗਏ ਹੋਣੇ ਜਿੰਨੇ ਕਿ ਪਿਛਲੇ 5—7 ਸਾਲਾਂ ਵਿਚ ਸੜਕ ਹਾਦਸਿਆਂ ਵਿਚ ਮਾਰੇ ਗਏ ਹਨ। ਜੇਕਰ ਅਸੀਂ ਕੈਲਕੁਲੇਟ ਕਰ ਲਈਏ ਤਾਂ ਤਕਰੀਬਨ 15—20 ਹਜ਼ਾਰ ਵਿਅਕਤੀ ਆਪਣੀਆਂ ਜਾਨਾਂ ਗੁਵਾ ਚੁੱਕੇ ਹਨ। ਵੈਸੇ ਤਾਂ ਇਹ ਮਸਲਾ ਟਰਾਂਸਪੋਰਟ ਨਾਲ ਸਬੰਧਤ ਹੈ। ਮੈਂ ਚਾਹਾਂਗਾ ਇਸ ਨਾਲ ਹੋਰ ਮਹਿਕਮਿਆਂ ਨੂੰ ਵੀ ਇਕੱਠਾ ਕੀਤਾ ਜਾ ਸਕਦਾ ਹੈ। ਲੁਧਿਆਣਾ ਅਤੇ ਜਲੰਧਰ ਸ਼ਹਿਰਾਂ ਵਿਚ ਆਉਣਾ ਤੇ ਜਾਣਾ ਬਹੁਤ ਹੀ ਮੁਹਾਲ ਹੋ ਗਿਆ ਹੈ। ਅਥਾਰਟੀਜ਼ ਵੱਲੋਂ ਘਰੇ ਬੈਠਿਆਂ ਨੂੰ ਹੀ ਲਾਇਸੰਸ ਜਾਰੀ ਕੀਤੇ ਜਾ ਰਹੇ ਹਨ। ਕੋਈ ਟ੍ਰੇਨਿੰਗ ਆਦਿ ਜਾਂ ਟਰੈਫਿਕ ਗਾਈਡਲਾਈਨਜ਼ ਜਾਂ ਸਿੱਖਿਆ ਨਹੀਂ ਦਿੱਤੀ ਜਾਂਦੀ। ਮੇਰਾ ਸੁਝਾਓ ਹੈ ਕਿ ਇਸ ਤੋਂ ਪਹਿਲਾਂ ਕਿ ਅਸੀਂ ਡਿਵੈਲਪਡ ਯੂਰਪੀਨ ਦੇਸ਼ਾਂ ਦੀ ਰੀਸ ਕਰੀਏ। ਸਾਨੂੰ ਨਾਲ ਲਗਦੇ ਸਿੰਗਾਪੁਰ ਦੇ ਮੁਤਾਬਿਕ ਹੀ ਇਹ ਮਸਲਾ ਹੱਲ ਕਰ ਲੈਣਾ ਚਾਹੀਦਾ ਹੈ। ਮੇਰੀ ਸੁਜੈਸ਼ਨ ਹੈ ਕਿ ਕੋਈ ਇੰਪਾਰਟੈਂਟ ਕਮੇਟੀ ਬਣਾਉ ਜਿਹੜੀ ਕਿ ਡਿਫਰੈਂਟ ਕੰਟਰੀਜ਼ ਜਿਥੇ ਕਿ ਆਲਰੈਡੀ ਵਧੀਆ ਸਿਸਟਮ ਚਲ ਰਿਹਾ ਹੈ, ਉਸ ਵਿਚ ਬਹੁਤ ਕੁਝ ਕਰਨ ਦੀ ਲੋੜ ਵੀ ਨਹੀਂ ਪੈਣੀ। ਸਰਕਾਰ ਨੂੰ ਇਸ ਬਾਰੇ ਬੰਦੋਬਸਤ ਕਰਨਾ ਚਾਹੀਦਾ ਹੈ। ਰੋਡ ਸੇਫਟੀ ਆਮ ਸਧਾਰਨ ਦੀ ਜਿੰਦਗੀ ਦਾ ਮਸਲਾ ਹੈ। ਕੋਈ ਵੀ ਸੜਕਾਂ ਸੇਫ ਨਹੀਂ ਹਨ।.....(ਵਿਘਨ)...

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਸਪੀਕਰ ਸਾਹਿਬ, ਇਸ ਸਮੇਂ ਕਾਲ ਅਟੈਨਸ਼ਨ ਤੇ ਡਿਸਕਸ਼ਨ ਹੋ ਰਹੀ ਹੈ। ਇਸ ਵਿੱਚ ਮੈਂਬਰ ਸਾਹਿਬ ਨੇ ਕਾਲ ਅਟੈਨਸ਼ਨ ਪੜ੍ਹਨੀ ਹੁੰਦੀ ਹੈ ਤੇ ਸੰਬੰਧਿਤ ਮੰਤਰੀ ਜੀ ਨੇ ਜਵਾਬ ਦੇਣਾ ਹੁੰਦਾ ਹੈ। ਇਹ ਤਾਂ ਡਿਸਕਸ਼ਨ ਕਰ ਰਹੇ ਹਨ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਪੈਡਾਸਟਰੀਅਨਜ਼ ਵਾਸਤੇ ਜੈਬਰਾ ਕਰਾਸਿੰਗ ਬਣਾਈਆਂ ਹੋਈਆਂ ਹਨ ਪਰ ਉਨ੍ਹਾਂ ਨੂੰ ਲੰਘਣ ਦਾ ਮੌਕਾ ਹੀ ਨਹੀਂ ਦਿੱਤਾ ਜਾਂਦਾ। ਜਿਹੜੇ ਸੱਜਣ ਬਾਹਰ ਜਾ ਕੇ ਆਏ ਹਨ, ਉਹ ਉਥੋਂ ਦੇ ਟ੍ਰੈਫਿਕ ਰੂਲਜ਼ ਦੇਖਦੇ ਹਨ। ਸਾਡੇ ਮੁਲਕ ਵਿਚ ਤਕਰੀਬਨ ਵੀਹ ਲੱਖ ਵਹੀਕਲਜ਼ ਜਿਨ੍ਹਾਂ ਵਿੱਚ ਟੂ ਵੀਲ੍ਹਰ ਅਤੇ ਥਰੀ ਵੀਲ੍ਹਰ ਸ਼ਾਮਲ ਹਨ, ਹਰ ਸਾਲ ਇਜ਼ਾਫਾ ਹੋ ਰਿਹਾ ਹੈ। ਅਜਿਹੀ ਹਾਲਤ ਵਿਚ ਕਿਸੀ ਵੀ ਸ਼ਹਿਰ ਵਿੱਚੋ ਲੰਘਣਾ ਜਾਂ ਸੇਫਲੀ ਡਰਾਈਵਿੰਗ ਕਰਨੀ ਸੌਖੀ ਗੱਲ ਨਹੀਂ।

**ਮਾਨਯੋਗ ਸਪੀਕਰ** : ਇਹ ਕਾਲ ਅਟੈਨਸ਼ਨ ਹੈ, ਲੰਮਾ ਭਾਸ਼ਣ ਨਾ ਕਰੋ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਇੱਕ-ਇੱਕ ਪਰਵਾਰ ਦੇ ਅੱਠ-ਅੱਠ, ਦਸ-ਦਸ ਵਿਅਕਤੀ, ਪਰਿਵਾਰ ਦੇ ਪਰਿਵਾਰ ਐਕਸੀਡੈਂਟ ਵਿੱਚ ਖਤਮ ਹੋ ਰਹੇ ਹਨ। ਪਰ ਇਸ ਪਾਸੇ ਗੌਰਮਿੰਟ ਦੀ ਅਟੈਂਸ਼ਨ ਨਹੀਂ ਹੈ। ਇਹ ਐਨਟਾਇਰ ਗੌਰਮਿੰਟ ਦੀ ਡਿਊਟੀ ਹੈ ਪਰ ਸੀ.ਐਮ. ਸਾਹਿਬ ਦਾ ਸਬਜੈਕਟ ਹੈ ਕਿ ਉਹ ਇਸ ਬਾਰੇ ਕੋਈ ਕਮੇਟੀ ਬਣਾਉਣ। (ਵਿਘਨ) ਤੁਸੀਂ ਤਾਂ ਹਰ ਗੱਲ ਨੂੰ ਮਜ਼ਾਕ ਵਿੱਚ ਹੀ ਲੈ ਜਾਂਦੇ ਹੋ।

**ਮਾਨਯੋਗ ਸਪੀਕਰ** : ਤੁਸੀਂ ਸੁਜੈਸਟ ਕਰ ਦਿੱਤਾ ਹੈ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ** : ਸਪੀਕਰ ਸਾਹਿਬ, ਸਦਨ ਦੇ ਤੌਰ ਤਰੀਕੇ ਬਣੇ ਹੋਏ ਹਨ, ਰੂਲਜ਼ ਤੇ ਬਿਜ਼ਨਸ ਬਣੇ ਹੋਏ ਹਨ। ਇਹ ਕਾਲ ਅਟੈਨਸ਼ਨ ਹੈ। ਇਸ ਵਿੱਚ ਇਹ ਹੁੰਦਾ ਹੈ ਕਿ ਮੈਂਬਰ ਸਾਹਿਬ ਕਾਲ ਅਟੈਨਸ਼ਨ ਪੜ੍ਹਨਗੇ ਅਤੇ ਸੰਬੰਧਿਤ ਮੰਤਰੀ ਜੀ ਜਵਾਬ ਦੇਣਗੇ। ਫਿਰ ਮੈਂਬਰ ਸਾਹਿਬ ਇੱਕ ਸਪਲੀਮੈਂਟਰੀ ਕਰ ਸਕਦੇ ਹਨ ਪਰ ਇਹ ਤਾਂ ਇੱਥੇ ਭਾਸ਼ਣ ਕਰ ਰਹੇ ਹਨ। (ਵਿਘਨ)

**ਸਰਦਾਰ ਸੁਖਪਾਲ ਸਿੰਘ ਖਹਿਰਾ** : ਧੁੱਗਾ ਜੀ, ਤੁਸੀਂ ਦੱਸ ਦਿਓ। (ਵਿਘਨ)

**ਮਾਨਯੋਗ ਸਪੀਕਰ** : ਸੋਢੀ ਜੀ, ਤੁਸੀਂ ਬੈਠੋ। ਖਹਿਰਾ ਜੀ ਬੋਲ ਚੁੱਕੇ ਹਨ।

**(SERIAL NO. 3)**

**Sardar Sukhpal Singh Khaira :** Sir, I beg to draw the attention of the Government towards a matter of urgent public importance, namely, the day-to-day increase in the loss of precious human lives in road accidents in Punjab. Recently on 14th December, 2007 fourteen persons have been killed in a road accident on Railway Crossing near Village Chuhar Chak in District Moga. There is an immediate need to improve the traffic management and road infrastructure in the state to save the valuable human lives. There is a great resentment amongst the people of Punjab on this issue.

Keeping in view the obvious and urgent importance of the matter, the Minister concerned may please be asked to make a statement on the floor of the House.

**ਟਰਾਂਸਪੋਰਟ ਮੰਤਰੀ (ਮਾਸਟਰ ਮੋਹਨ ਲਾਲ)** : ਆਨਰੇਬਲ ਸਪੀਕਰ ਸਾਹਿਬ, ਮੈਂ ਇਸ ਗੱਲ ਤੇ ਪੂਰੀ ਤਰ੍ਹਾਂ ਸਹਿਮਤ ਹਾਂ। ਇਹ ਜੋ ਬਰਨਿੰਗ ਇਸ਼ੂ ਤੇ ਗੱਲ ਆਈ ਹੈ, I share his anxiety in totality. ਇਹ ਜੋ ਕਿਹਾ ਗਿਆ ਹੈ, ਇਸ ਬਾਰੇ ਸਰਕਾਰ ਪੂਰੀ ਤਰ੍ਹਾਂ ਚਿੰਤਤ ਹੈ। ਪਰ ਤੁਹਾਡੀ ਕਾਲ ਅਟੈਨਸ਼ਨ ਮੋਸ਼ਨ ਸਿਰਫ ਇੱਕ ਮੁੱਦੇ ਤੇ ਹੈ ਕਿ ਚੂਹੜ ਚੱਕ ਰੇਲਵੇ ਫਾਟਕ ਤੇ ਜੋ ਹਾਦਸਾ ਹੋਇਆ, ਉਸ ਦੇ ਬਾਰੇ ਮੈਂ ਜਵਾਬ ਦੇਣਾ ਚਾਹੁੰਦਾ ਹਾਂ। ਰੇਲਵੇ ਕਰਾਸਿੰਗ, ਪਿੰਡ ਚੂਹੜ ਚੱਕ, ਜ਼ਿਲ੍ਹਾ ਮੋਗਾ ਨਜ਼ਦੀਕ ਸੜਕ ਹਾਦਸਾ ਹੋਇਆ ਜਿਸ ਵਿੱਚ 16 ਵਿਅਕਤੀਆਂ ਦੀ ਮੌਤ ਹੋ ਗਈ। ਇਸ ਦੁਰਘਟਨਾ ਵਿੱਚ ਰੇਲਵੇ ਫਾਟਕ ਤੇ ਤਾਇਨਾਤ ਰੇਲਵੇ ਕਰਮਚਾਰੀ ਦੀ ਅਣਗਹਿਲੀ ਪਾਈ ਗਈ ਹੈ। ਇਸ ਦੁਰਘਟਨਾ ਦੇ ਕਾਰਣਾਂ ਦੀ ਪੜਤਾਲ ਕਰਵਾਈ ਗਈ ਹੈ। ਮਿੰਨੀ ਬੱਸ ਜਗਰਾਓਂ ਤੋਂ ਲੋਪੋਕੇ ਬਰਾਸਤਾ ਚੂਹੜ ਚੱਕ ਰੂਟ ਤੇ ਜਾ ਰਹੀ ਸੀ। ਇਸ ਮਿੰਨੀ ਬਸ ਕੋਲ ਪ੍ਰਮਾਣਿਕ ਰੂਟ ਪਰਮਿਟ ਸੀ ਅਤੇ ਉਸ ਦੇ ਚਾਲਕ ਕੋਲ ਮਨਜ਼ੂਰਸ਼ੁਦਾ ਡਰਾਈਵਿੰਗ ਲਾਇਸੰਸ ਵੀ ਸੀ। ਡਿਪਟੀ ਕਮਿਸ਼ਨਰ ਅਤੇ ਜ਼ਿਲ੍ਹਾ ਟਰਾਂਸਪੋਰਟ ਅਫਸਰ ਨੂੰ ਇਸ ਦੁਰਘਟਨਾ ਦੇ ਕਾਰਣਾਂ ਦੀ ਪੜਤਾਲ ਲਈ ਉਸੇ ਦਿਨ ਆਦੇਸ਼ ਦਿੱਤੇ ਗਏ ਸਨ ਔਰ ਵਿਸ਼ਵਾਸਯੋਗ ਰਿਪੋਰਟ ਦੇਣ ਲਈ ਕਿਹਾ ਗਿਆ ਸੀ। ਸਪੀਕਰ ਸਾਹਿਬ, ਇਸ ਦੁਰਘਟਨਾ ਵਿੱਚ ਇੱਕ ਚੰਗੀ ਗੱਲ ਦੇਖਣ ਨੂੰ ਮਿਲੀ ਹੈ, ਇਰ-ਰਿਸਪੈਕਟਿਵ ਆਫ ਪੁਲੀਟੀਕਲ ਐਫੀਲੀਏਸ਼ਨ। ਇਸ ਲਈ ਕਾਂਗਰਸ ਪਾਰਟੀ, ਬੀ.ਜੇ.ਪੀ. ਔਰ ਸਾਰੇ ਲੋਕਾਂ ਨੇ ਚਿੰਤਾ ਜ਼ਾਹਰ ਕੀਤੀ ਹੈ। ਮੈਂ ਹਸਪਤਾਲ ਵਿਚ ਦੇਖਿਆ ਕਿ ਪਾਰਟੀ ਐਫੀਲੀਏਸ਼ਨ ਤੋਂ ਉਪਰ ਉਠ ਕੇ ਨੌਜਵਾਨ ਖੂਨ ਦੇਣ ਵਾਸਤੇ ਹਸਪਤਾਲ ਵਿਚ ਲਾਈਨਾਂ ਲਗਾ ਕੇ ਖੜ੍ਹੇ ਸਨ। ਅਸੀਂ ਹਰ ਵੇਲੇ ਪੁਲੀਟੀਕਲ ਗੱਲ ਕਰਦੇ ਰਹਿੰਦੇ ਹਾਂ ਪਰ ਇਸ ਘਟਨਾ ਦੀ ਸਭ ਨੂੰ ਚਿੰਤਾ ਹੈ। ਮੈਂ ਲੀਡਰ ਆਫ ਦਿ ਆਪੋਜ਼ੀਸ਼ਨ ਦਾ ਵੀ ਮਸ਼ਕੂਰ ਹਾਂ ਕਿ ਉਹ ਵੀ ਉਸੇ ਦਿਨ ਘਟਨਾ ਵਾਲੀ ਜਗ੍ਹਾ ਤੇ ਪਹੁੰਚੇ ਔਰ ਅਸੀਂ ਦੇਖਿਆ ਕਿ ਇਸ ਤਰ੍ਹਾਂ ਦੀ ਘਟਨਾ ਤੇ ਅਸੀਂ ਸਾਰੇ ਇੱਕ ਹਾਂ। ਅਸੀਂ ਮਰਨ ਵਾਲੇ ਲੋਕਾਂ ਪ੍ਰਤੀ ਜਿੱਥੇ ਆਪਣਾ ਅਫਸੋਸ ਜ਼ਾਹਰ ਕਰਦੇ ਹਾਂ ਉਥੇ ਇਸ ਗੱਲ ਦੀ ਪ੍ਰਸੰਨਤਾ ਹੈ। ਇੱਕ ਆਦਮੀ ਦੀ ਗਲਤੀ ਕਾਰਨ ਇਹ ਹਾਦਸਾ ਹੋਇਆ ਪਰ ਇਹ ਸ਼ਲਾਘਾਜਨਕ ਕਦਮ ਹੈ ਕਿ ਪਾਰਟੀ ਐਫੀਲੀਏਸ਼ਨ ਤੋਂ ਉਪਰ ਉਠ ਕੇ ਸਾਰਿਆਂ ਨੇ ਇਸ ਘਟਨਾ ਤੇ ਕੰਮ ਕੀਤਾ ਹੈ। ਮੈਨੂੰ ਇਸ ਗੱਲ ਤੇ ਪ੍ਰਸੰਨਤਾ ਹੈ। ਸਰਕਾਰ ਵੱਲੋਂ ਬਾਦਲ ਸਾਹਿਬ ਨੇ 21 ਲੱਖ ਰੁਪਏ ਤਤਕਾਲ ਡਿਪਟੀ ਕਮਿਸ਼ਨਰ, ਮੋਗਾ ਨੂੰ ਦੇ ਦਿੱਤੇ ਗਏ। ਪੰਜ ਲੱਖ ਰੁਪਏ ਜਿਹੜੇ ਜ਼ਖਮੀ ਸਨ, ਉਨ੍ਹਾਂ ਦੀ ਇਮਦਾਦ ਲਈ ਔਰ ਇੱਕ-ਇੱਕ ਲੱਖ ਰੁਪਿਆ ਮ੍ਰਿਤਕਾਂ ਦੇ ਪਰਿਵਾਰਾਂ ਨੂੰ ਤਤਕਾਲ ਡਿਪਟੀ ਕਮਿਸ਼ਨਰ ਵੱਲੋਂ ਚੈੱਕ ਦੇ ਦਿੱਤੇ ਗਏ। ਇਸ ਤੋਂ ਇਲਾਵਾ ਪੰਜ ਲੱਖ ਰੁਪਏ ਕੇਂਦਰ ਸਰਕਾਰ ਦੇ ਰੇਲਵੇ ਮੰਤਰੀ ਵੱਲੋਂ ਦਿੱਤੇ ਗਏ। 50,000 ਰੁਪਏ ਸੀਰੀਅਸ ਤੌਰ ਤੇ ਜ਼ਖਮੀਆਂ ਨੂੰ ਔਰ 15,000 ਰੁਪਏ ਜਿਹੜੇ ਸਾਧਾਰਣ ਤੌਰ ਤੇ ਜ਼ਖਮੀ ਹੋਏ ਸਨ, ਉਨ੍ਹਾਂ ਨੂੰ ਦਿੱਤੇ ਗਏ ਹਨ। ਹੁਣ ਜੋ ਖਹਿਰਾ ਸਾਹਿਬ ਨੇ ਚਿੰਤਾ ਜਾਹਿਰ ਕੀਤੀ ਹੈ, ਮੌਜੂਦਾ ਸਾਲ ਵਿੱਚ ਅਕਤੂਬਰ, 2007 ਤੱਕ 4301 ਦੁਰਘਟਨਾਵਾਂ ਪੰਜਾਬ ਰਾਜ ਵਿੱਚ ਹੋਈਆਂ, ਜਿਨ੍ਹਾਂ ਵਿਚੋਂ 2736 ਵਿਅੱਕਤੀ ਮਰੇ ਅਤੇ 3509 ਵਿਅੱਕਤੀ ਜ਼ਖਮੀ ਹੋਏ। ਪੰਜਾਬ ਸਰਕਾਰ ਵੱਲੋਂ ਸੜਕਾਂ ਤੇ ਟਰੈਫਿਕ ਦੇ ਪ੍ਰਬੰਧਾਂ ਨੂੰ ਬਿਹਤਰ ਬਣਾਉਣ ਲਈ ਕੁਝ ਕਦਮ ਚੁੱਕੇ ਗਏ ਹਨ। ਪੰਜਾਬ ਸਰਕਾਰ ਦੇ ਟਰਾਂਸਪੋਰਟ ਵਿਭਾਗ ਵੱਲੋਂ ਰਾਜ ਅੰਦਰ ਸਾਰੀਆਂ ਕੌਮੀ ਅਤੇ ਰਾਜ ਮਾਰਗਾਂ ਅਤੇ ਨਗਰ ਪਾਲਿਕਾਵਾਂ ਦੀ ਹਦੂਦ ਅੰਦਰ ਸੜਕਾਂ ਤੇ ਮੋਟਰ ਗੱਡੀਆਂ ਦੀ ਸਪੀਡ ਲਿਮਿਟ ਬਾਰੇ ਅਧਿਸੂਚਨਾ 27 ਅਪ੍ਰੈਲ, 2007 ਰਾਹੀਂ ਨਿਸ਼ਚਿਤ ਕਰ ਦਿੱਤੀ ਗਈ ਹੈ ਅਤੇ ਇਹ ਅਧਿਸੂਚਨਾ ਪੰਜਾਬ ਰਾਜ ਦੇ ਸਾਰੇ ਡਿਪਟੀ ਕਮਿਸ਼ਨਰਾਂ, ਜ਼ਿਲ੍ਹਾ ਪੁਲਿਸ ਕਪਤਾਨਾਂ, ਟਰਾਂਸਪੋਰਟ ਵਿਭਾਗ ਦੇ ਸਾਰੇ ਇਨਫੋਰਸਮੈਂਟ ਅਧਿਕਾਰੀਆਂ ਨੂੰ ਪਾਲਣਾ ਅਤੇ ਲਾਗੂ ਕਰਨ ਲਈ ਭੇਜੀਆਂ ਜਾ ਚੁੱਕੀਆਂ

ਹਨ। ਸਪੀਡ ਲਿਮਟ ਬਾਰੇ ਸਾਈਨ ਬੋਰਡ ਸਾਰਿਆਂ ਅਹਿਮ ਮਾਰਗਾਂ ਤੇ ਲਗਾਏ ਜਾਣਗੇ ਅਤੇ ਇਸ ਸਬੰਧੀ ਪੰਜਾਬ ਰਾਜ ਦੇ ਸਾਰੇ ਡਿਪਟੀ ਕਮਿਸ਼ਨਰਾਂ, ਸੀਨੀਅਰ ਪੁਲਿਸ ਕਪਤਾਨਾਂ ਨੂੰ ਬੇਨਤੀ ਕੀਤੀ ਗਈ ਹੈ ਕਿ ਉਹ ਆਪਣੇ ਅਧਿਕਾਰ ਖੇਤਰ ਵਿੱਚ ਪੈਂਦੀਆਂ ਸੜਕਾਂ ਤੇ ਸਾਈਨ ਬੋਰਡ ਲਗਾਉਣ ਦੀ ਕਾਰਵਾਈ ਤੁਰੰਤ ਸ਼ੁਰੂ ਕਰਨ। ਪੰਜਾਬ ਸਰਕਾਰ ਵੱਲੋਂ ਸੜਕਾਂ ਉਤੇ ਸਪੀਡ ਲਿਮਿਟ ਸਬੰਧੀ ਮੋਟਰ ਗੱਡੀਆਂ ਦੀ ਚੈਕਿੰਗ ਕਰਨ ਲਈ ਇੰਸਪੈਕਟੋਰੇਟ ਦਾ ਭੀ ਪ੍ਰਬੰਧ ਕੀਤਾ ਗਿਆ ਹੈ ਜਿਹੜਾ ਕਿ ਵੱਖ-ਵੱਖ ਸੜਕਾਂ ਤੇ ਸਾਡੇ ਟਰਾਂਸਪੋਰਟ ਕਮਿਸ਼ਨਰ, ਪੰਜਾਬ ਦੀ ਰਹਿਨੁਮਾਈ ਹੇਠ ਵੇਖੇ ਜਾ ਰਹੇ ਹਨ। ਜਿਹੜਾ ਵੀ ਵਿਅੱਕਤੀ ਟਰੈਫਿਕ ਰੂਲਾਂ ਦੀ ਉਲੰਘਣਾ ਕਰੇਗਾ, ਉਸ ਵਿਰੁੱਧ ਮੋਟਰ ਵਹੀਕਲ ਐਕਟ, 1988 ਦੇ ਤਹਿਤ ਕਾਰਵਾਈ ਕੀਤੀ ਜਾਵੇਗੀ। ਜਿਥੇ ਸੜਕਾਂ ਉਤੇ ਜ਼ਿਆਦਾ ਦੁਰਘਟਨਾਵਾਂ ਹੋਣ ਬਾਰੇ ਕਿਹਾ ਗਿਆ ਹੈ, ਉਨ੍ਹਾਂ ਸੜਕਾਂ ਉਤੇ ਟਰੈਫਿਕ ਪੁਲਿਸ ਦੀ ਮੱਦਦ ਲਈ ਐਂਬੂਲੈਂਸਾਂ ਵੀ ਲਗਾਈਆਂ ਗਈਆਂ ਹਨ ਜੋ ਕਿ ਵੱਖ-ਵੱਖ ਗੈਰ-ਸਰਕਾਰੀ ਅਦਾਰਿਆਂ ਵੱਲੋਂ ਮੁਹਈਆ ਕਰਵਾਈਆ ਗਈਆਂ ਹਨ। ਟਰਾਂਸਪੋਰਟ ਵਿਭਾਗ ਦੀ ਤਜਵੀਜ਼ ਤੇ ਕੌਂਸਲ ਆਫ ਮਨਿਸਟਰਾਂ ਵੱਲੋਂ ਰੋਡ ਸੇਫਟੀ ਕੌਂਸਲ ਦਾ ਗਠਨ ਕੀਤਾ ਗਿਆ ਹੈ। ਸਪੀਕਰ ਸਾਹਿਬ, ਇਹ ਪਹਿਲੀ ਵਾਰ ਪੰਜਾਬ ਸਰਕਾਰ ਦੇ ਇਤਿਹਾਸ ਵਿੱਚ ਹੋਇਆ ਹੈ ਕਿ ਇੱਕ ਰੋਡ ਸੇਫਟੀ ਕੌਂਸਲ ਦਾ ਗਠਨ ਕੀਤਾ ਗਿਆ ਹੈ। ਜਦੋਂ ਦੁਰਘਟਨਾ ਹੋ ਜਾਂਦੀ ਸੀ ਤਾਂ, ਸਪੀਕਰ ਸਾਹਿਬ, ਪੰਜਾਬ ਦੇ ਅੰਦਰ ਮਰਨ ਵਾਲੇ ਵਿਅਕਤੀ ਨੂੰ ਕੋਈ ਪੈਸਾ ਨਹੀਂ ਸੀ ਦਿੱਤਾ ਜਾਂਦਾ। ਅਸੀਂ ਇੱਕ ਕੌਂਸਲ ਦਾ ਗਠਨ ਕੀਤਾ ਹੈ ਕਿ ਅਗਰ ਕੋਈ ਦੁਰਘਟਨਾ ਹੁੰਦੀ ਹੈ ਔਰ ਕਿਸੇ ਵਿਅਕਤੀ ਦੀ ਉਸ ਦੁਰਘਟਨਾ ਦੇ ਅੰਦਰ ਮੌਤ ਹੋ ਜਾਂਦੀ ਹੈ ਤਾਂ ਤੱਤਕਾਲ ਅਸੀਂ ਦੋ ਲੱਖ ਰੁਪਏ ਦੀ ਅਦਾਇਗੀ ਉਸੇ ਵੇਲੇ ਮਰਨ ਵਾਲੇ ਪਰਿਵਾਰ ਦੇ ਵਾਰਸਾਂ ਨੂੰ ਕਰਾਂਗੇ। ਇਸ ਵਾਸਤੇ ਇਹ ਰੋਡ ਸੇਫਟੀ ਕੌਂਸਲ ਬਣਾਈ ਗਈ ਹੈ। ਇਹ ਕੇਸ ਵਿੱਤ ਵਿਭਾਗ ਦੇ ਵਿਚਾਰ ਅਧੀਨ ਭੇਜ ਦਿੱਤਾ ਗਿਆ ਹੈ। ਜਦੋਂ ਉਹ ਇਸ ਮਸਲੇ ਦੀ ਪ੍ਰਵਾਨਗੀ ਦੇਣਗੇ ਤਾਂ ਪੰਜਾਬ ਅੰਦਰ ਰੋਡ ਸੇਫਟੀ ਕੌਂਸਲ ਦਾ ਗਠਨ ਕਰ ਦਿੱਤਾ ਜਾਵੇਗਾ ਅਤੇ ਪੈਸੇ ਦੀ ਅਦਾਇਗੀ ਤੱਤਕਾਲ ਕਰ ਦਿੱਤੀ ਜਾਵੇਗੀ। ਇਹ ਕੌਂਸਲ ਸੜਕ ਸੁਰੱਖਿਆ ਅਧੀਨ ਗਤੀਵਿਧੀਆਂ ਦੀ ਸਮੀਖਿਆ ਕਰੇਗੀ ਅਤੇ ਦੁਰਘਟਨਾਗ੍ਰਸਤ ਵਿਅਕਤੀ ਦੀ ਲੋੜੀਂਦੀ ਮੱਦਦ ਕਰੇਗੀ।

**ਮਾਨਯੋਗ ਸਪੀਕਰ :** ਕੌਂਸਲ ਬਣਾਉਣ ਵਾਲੀ ਗੱਲ ਤਾਂ ਠੀਕ ਹੈ ਜੀ ਕਿਉਂਕਿ ਸੁਧਾਰ ਦੀ ਗੱਲ ਸੀ। ਜੇ ਕਿਤੇ ਇਸ ਕੌਂਸਲ ਨੂੰ ਬਾਹਰ ਜਾਣ ਦਾ ਮੌਕਾ ਮਿਲ ਜਾਵੇ ਤਾਂ ਇਹ ਉਥੋਂ ਦੀਆਂ ਚੰਗੀਆਂ ਗੱਲਾਂ ਲੈ ਕੇ ਆਉਣਗੇ ਅਤੇ ਇਸ ਨਾਲ ਸੁਧਾਰ ਹੋ ਸਕੇਗਾ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਬੜੀਆਂ ਫਰਿਵਲਸ ਜਿਹੀਆਂ ਗੱਲਾਂ ਦਾ ਜ਼ਿਕਰ ਕੀਤਾ ਹੈ। ਇਨ੍ਹਾਂ ਨੇ ਕਿਹਾ ਹੈ ਕਿ ਸੱਤਵੇਂ ਮਹੀਨੇ ਡਿਸਟ੍ਰਿਕਟ ਮਜਿਸਟਰੇਟਸ ਨੂੰ ਹਦਾਇਤਾਂ ਭੇਜਿਆਂ ਹਨ........

**ਮਾਨਯੋਗ ਸਪੀਕਰ :** ਜੋ ਗੱਲ ਮੋਟੇ ਤੌਰ ਤੇ ਰੱਖੀ ਸੀ, ਉਸਤੇ ਉਨ੍ਹਾਂ ਨੇ ਕੌਂਸਲ ਦੀ ਗੱਲ ਕੀਤੀ ਹੈ। ਹੁਣ ਕੋਈ ਹੋਰ ਗੱਲ ਕਰੋ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਇਹ ਇਨ੍ਹਾਂ ਵੱਲੋਂ ਨਹੀਂ ਬਣਾਈ ਗਈ। ਇਹ ਪਿਛਲੀ ਸਰਕਾਰ ਨੇ ਮੇਰੀ ਤਜਵੀਜ਼ ਤੇ ਕੌਂਸਲ ਦੀ ਸਥਾਪਨਾ ਕੀਤੀ ਸੀ। ਸਪੀਕਰ ਸਾਹਿਬ, ਮਿਹਰਬਾਨੀ ਇਨ੍ਹਾਂ ਦੀ, ਲੇਕਿਨ ਜਿਹੜੀ ਤੁਸੀਂ ਵੀ ਰਾਏ ਦਿੱਤੀ ਕਿ ਇਹ ਹਾਊਸ ਦੀ ਇੱਕ ਸਬ ਕਮੇਟੀ ਕਿਉਂ ਨਹੀਂ ਬਣਾਉਂਦੇ ? ਕਿਉਂਕਿ ਸੀ.ਐਮ. ਸਾਹਿਬ ਕਹਿ ਰਹੇ ਸਨ ਕਿ ਇਸ ਤਰ੍ਹਾਂ

[ਸਰਦਾਰ ਸੁਖਪਾਲ ਸਿੰਘ ਖਹਿਰਾ]

ਦੇ ਐਕਸੀਡੈਂਟਾਂ ਦੇ ਵਿੱਚ ਹਜ਼ਾਰਾਂ ਲੋਕੀਂ ਆਪਣੀ ਜਾਨ ਗਵਾ ਦਿੰਦੇ ਹਨ। ਇਹ ਸਾਰੀ ਸਿਚੂਏਸ਼ਨ ਰੋਡ ਸੇਫਟੀ ਕੌਂਸਲ ਦੇ ਅਫ਼ਸਰਾਂ ਕੋਲ ਕੰਟਰੋਲ ਨਹੀਂ ਹੋ ਸਕਦੀ। ਤੁਸੀਂ ਹਾਊਸ ਦੀ ਇੱਕ ਸਬ ਕਮੇਟੀ ਬਣਾ ਕੇ ਡਿਵੈਲਪਡ ਕੰਟਰੀ ਦਾ ਇੱਕ ਪਲੈਨ ਲਿਆ ਕੇ ਉਸ ਨੂੰ ਇੱਥੇ ਇੰਨ-ਬਿੰਨ ਲਾਗੂ ਕਰਨ ਦਾ ਉਪਰਾਲਾ ਕਰੋ.....

ਮਾਨਯੋਗ ਸਪੀਕਰ : ਉਨ੍ਹਾਂ ਦੇ ਨੋਟਿਸ ਦੇ ਵਿੱਚ ਇਹ ਗੱਲ ਲਿਆਂਦੀ ਹੈ।

ਸਰਦਾਰ ਸੁਖਪਾਲ ਸਿੰਘ ਖਹਿਰਾ : ਸਪੀਕਰ ਸਾਹਿਬ, ਇਹ ਇੰਪਾਰਟੈਂਟ ਮਸਲਾ ਹੈ, ਇਸ ਲਈ ਤੁਸੀਂ ਆਪ ਇਸ ਵਿੱਚ ਇੰਟਰਸਟ ਲੈ ਕੇ ਅਤੇ ਟਰਾਂਸਪੋਰਟ ਮੰਤਰੀ ਜੀ ਵੱਲੋਂ ਮੇਰੀ ਇਸ ਗੱਲ ਦੇ ਉਤੇ ਗੌਰ ਕਰਕੇ ਇੱਕ ਹਾਊਸ ਦੀ ਸਬ ਕਮੇਟੀ ਬਣਾ ਦਿੱਤੀ ਜਾਵੇ ਅਤੇ ਫਿਰ ਇਸ ਦੇ ਉਤੇ ਪ੍ਰਾਪਰਲੀ ਸਟੱਡੀ ਕਰਵਾ ਕੇ ਸਟਰਿਕਟਲੀ ਲਾਗੂ ਕੀਤਾ ਜਾਵੇ ਤੇ ਕਿਸੇ ਵੀ ਨਾਲ ਲਿਹਾਜ਼ ਨਾ ਕੀਤਾ ਜਾਵੇ ਕਿ ਉਹ ਵੀ.ਆਈ.ਪੀ. ਹੈ ਜਾਂ ਲਾਲ ਬੱਤੀ ਲੱਗੀ ਹੋਈ ਹੈ। ਦੇਖੋ ਜੀ, ਇਸ ਤਰ੍ਹਾਂ ਦੀਆਂ ਗੱਲਾਂ ਜੇ ਮਜ਼ਬੂਤੀ ਨਾਲ ਲਾਗੂ ਹੋਣ ਤਾਂ ਇਹ ਸੁਧਾਰ ਹੋ ਸਕਦਾ ਹੈ ਜੀ।

ਮਾਨਯੋਗ ਸਪੀਕਰ : ਠੀਕ ਹੈ।

ਮੰਤਰੀ : ਸਪੀਕਰ ਸਾਹਿਬ, ਮੈਂ ਖਹਿਰਾ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਹੜੀ ਰੋਡ ਸੇਫਟੀ ਕੌਂਸਲ ਹੈ, ਇਹ ਗਲਤ ਹੈ ਕਿ ਤੁਸੀਂ ਬਣਾਈ ਹੈ, ਇਹ ਤਾਂ ਅਸੀਂ ਪਿਛਲੇ ਦੋ-ਤਿੰਨ ਮਹੀਨੇ ਬੜੀ ਘੋਖ ਕਰਕੇ ਬਣਾਈ ਹੈ ਅਤੇ ਇਸ ਕੌਂਸਲ ਦੇ ਵਿੱਚ ਸਰਕਾਰੀ ਤੇ ਗੈਰ-ਸਰਕਾਰੀ ਦੋਨਾਂ ਤਰ੍ਹਾਂ ਦੇ ਆਦਮੀ ਰੱਖੇ ਗਏ ਹਨ.....

ਮਾਨਯੋਗ ਸਪੀਕਰ : ਇਹ ਚੰਗਾ ਸੁਝਾਅ ਹੈ, ਗੌਰ ਕਰਨਾ ਚੰਗਾ ਹੈ, ਔਰ ਸਾਰਿਆਂ ਦੀ ਸੇਫਟੀ ਵਾਸਤੇ ਹੈ, ਨੈਕਸਟ ਧਿਆਨ ਦਿਵਾਊ ਮਤਾ ਸਰਦਾਰ ਹਰਮੀਤ ਸਿੰਘ ਸੰਧੂ।

ਸਰਦਾਰ ਹਰਮੀਤ ਸਿੰਘ ਸੰਧੂ : ਸਪੀਕਰ ਸਾਹਿਬ...

ਸਰਦਾਰ ਅਜੀਤ ਸਿੰਘ ਸ਼ਾਂਤ : ਸਪੀਕਰ ਸਾਹਿਬ...ਮਾਈਕ ਆਨ ਕਰਿਓ ਜੀ..

ਮਾਨਯੋਗ ਸਪੀਕਰ : ਇਹ ਜਿਹੜਾ ਧਿਆਨ ਦਿਵਾਊ ਮਤਾ ਹੁੰਦਾ ਹੈ, ਉਸ ਦੇ ਬਾਰੇ ਉਸੇ ਨੇ ਹੀ ਬੋਲਣਾ ਹੁੰਦਾ ਹੈ ਹੋਰ ਕਿਸੇ ਨੇ ਕੁਮੈਂਟਰੀ ਨਹੀਂ ਕਰਨੀ ਹੁੰਦੀ। ਇਸ ਲਈ ਤੁਸੀਂ ਬੈਠ ਜਾਓ। (ਵਿਘਨ) ਹਰਮੀਤ ਸਿੰਘ ਸੰਧੂ ਜੀ, ਅਗਲੀ ਕਾਲ ਅਟੈਨਸ਼ਨ ਪੜ੍ਹੋ।

(ਕ੍ਰਮ ਨੰ: 4)

ਸਰਦਾਰ ਹਰਮੀਤ ਸਿੰਘ ਸੰਧੂ : ਸ਼੍ਰੀ ਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਅਤਿ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ ਅਰਥਾਤ ਕਿ ਬਲਾਕ ਔੜ ਵਿੱਚ ਜਾਂ ਰਾਜ ਵਿੱਚ ਜਿੱਥੇ ਵੀ ਸ਼ਰਾਬ ਬਣਾਉਣ ਦੀਆਂ ਫੈਕਟਰੀਆਂ ਲਗਾਈਆਂ ਗਈਆਂ ਹਨ, ਉਥੋਂ ਦੇ ਆਲੇ-ਦੁਆਲੇ ਦੇ ਇਲਾਕਿਆਂ ਵਿੱਚ ਜ਼ਹਿਰੀਲੀਆਂ ਗੈਸਾਂ ਨਿਕਲਣ ਨਾਲ ਬੜੀ ਬਦਬੂ ਫੈਲੀ ਹੋਈ ਹੈ; ਜਿਵੇਂ ਕਿ ਪਿੰਡ ਲੋਹਕਾ, ਜ਼ਿਲ੍ਹਾ ਤਰਨ ਤਾਰਨ ਅਤੇ ਬਨੂੜ, ਜ਼ਿਲ੍ਹਾ ਮੋਹਾਲੀ ਵਿਖੇ ਸ਼ਰਾਬ ਦੇ ਕਾਰਖਾਨੇ ਲੱਗੇ ਹਨ। ਖਾਸ ਕਰਕੇ ਮੈਂ ਪਿੰਡ ਲੋਹਕਾ ਵਿੱਚ ਲੱਗੀ ਸ਼ਰਾਬ ਦੀ ਫੈਕਟਰੀ ਬਾਰੇ ਬੇਨਤੀ ਕਰਦਾ ਹਾਂ ਕਿ ਉਥੇ 5-5 ਕਿਲੋਮੀਟਰ ਦੇ ਆਲੇ -ਦੁਆਲੇ ਦੇ ਪਿੰਡਾਂ ਵਿੱਚ ਇਤਨੀ ਬਦਬੂ ਫੈਲੀ ਹੋਈ ਹੈ ਕਿ ਉਥੋਂ ਦੇ ਵਸਨੀਕਾਂ ਨੂੰ ਨੱਕ ਘੁੱਟ

ਕੇ ਮੂੰਹ ਰਾਹੀਂ ਸਾਹ ਲੈਣਾ ਪੈਂਦਾ ਹੈ। ਇਸ ਇਲਾਕੇ ਵਿੱਚ ਕਿਸੇ ਵੱਡੀ ਬੀਮਾਰੀ ਦੇ ਫੈਲਣ ਦਾ ਬਹੁਤ ਖਤਰਾ ਹੈ ਤੇ ਇਲਾਕੇ ਦੇ ਲੋਕਾਂ ਵਿੱਚ ਇੱਕ ਸਹਿਮ ਅਤੇ ਡਰ ਫੈਲਿਆ ਹੋਇਆ ਹੈ। ਲੋਕ ਘਬਰਾ ਰਹੇ ਹਨ ਕਿ ਉਥੇ ਕੋਈ ਮਹਾਂਮਾਰੀ ਨਾ ਫੈਲ ਜਾਵੇ। ਇਸ ਲਈ ਮੈਂ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਰਾਜ ਵਿੱਚ ਸ਼ਰਾਬ ਦੀਆਂ ਫੈਕਟਰੀਆਂ ਖਾਸ ਕਰਕੇ ਪਿੰਡ ਲੋਹਕਾ ਵਿੱਚ ਲੱਗੀ ਫੈਕਟਰੀ ਵਿੱਚੋਂ ਨਿਕਲ ਰਹੀ ਭਿਆਨਕ ਬਦਬੂਦਾਰ ਗੈਸ ਨੂੰ ਰੋਕਣ ਲਈ ਕਾਰਵਾਈ ਕੀਤੀ ਜਾਵੇ ਤਾਂ ਜੋ ਲੋਕਾਂ ਦੀ ਜਾਨ ਅਤੇ ਮਾਲ ਦਾ ਨੁਕਸਾਨ ਰੋਕਿਆ ਜਾ ਸਕੇ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਖੇਚਲ ਕਰਨ।

**ਜਲ ਸਪਲਾਈ ਅਤੇ ਸੈਨੀਟੇਸ਼ਨ, ਸੂਚਨਾ ਤੇ ਲੋਕ ਸੰਪਰਕ, ਸਾਇੰਸ ਤੇ ਤਕਨਾਲੋਜੀ, ਵਾਤਾਵਰਣ ਤੇ ਗੈਰ-ਰਵਾਇਤੀ ਊਰਜਾ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ)** : ਸਪੀਕਰ ਸਾਹਿਬ, ਚੰਡੀਗੜ੍ਹ ਡਿਸਟਿਲਰੀ ਅਤੇ ਬੋਟਲਰ, ਬਨੂੜ ਵਿਖੇ ਸਾਲ 1991 ਵਿਚ ਲਗਾਈ ਗਈ ਸੀ ਅਤੇ ਇਸ ਇੰਡਸਟਰੀ ਨੇ ਸਾਰੇ ਪ੍ਰਦੂਸ਼ਣ ਰੋਕਥਾਮ ਯੰਤਰ ਜਿਨ੍ਹਾਂ ਨਾਲ ਪਾਣੀ ਅਤੇ ਹਵਾ ਪ੍ਰਦੂਸ਼ਣ ਦੀ ਰੋਕਥਾਮ ਕੀਤੀ ਜਾਂਦੀ ਹੈ, ਲਗਾਏ ਹੋਏ ਹਨ।

ਪਿੰਡ ਲੋਹਕਾ, ਜ਼ਿਲ੍ਹਾ ਤਰਨ ਤਾਰਨ ਵਿੱਚ ਰਾਣਾ ਸ਼ੂਗਰ ਨਾਂ ਦੀ ਸ਼ਰਾਬ ਦੀ ਫੈਕਟਰੀ 60 ਕਿਲੋਲੀਟਰ ਪ੍ਰਤੀ ਦਿਨ ਦੀ ਸਮਰੱਥਾ ਨਾਲ ਸਾਲ 2005 ਵਿਚ ਲਗਾਉਣ ਲਈ ਐਨ.ਓ.ਸੀ. ਲਿਆ ਸੀ। ਇਹ ਫੈਕਟਰੀ ਅਪ੍ਰੈਲ, 2006 ਵਿਚ ਚੱਲਣੀ ਸ਼ੁਰੂ ਹੋਈ। ਬੋਰਡ ਦੇ ਅਧਿਕਾਰੀਆਂ ਵੱਲੋਂ ਮਿਤੀ 23 ਅਕਤੂਬਰ, 2006 ਨੂੰ ਵਿਜ਼ਿਟ ਕੀਤਾ ਗਿਆ ਅਤੇ ਪਾਇਆ ਕਿ ਇੰਡਸਟਰੀ ਵੱਲੋਂ ਆਪਣੇ ਅਣਸੋਧੇ..(ਵਿਘਨ) ਇਹ ਬੜਾ ਗੰਭੀਰ ਮਸਲਾ ਹੈ। ਹੁਣ ਤੁਹਾਡੀ ਗੱਲ ਆ ਗਈ ਹੈ ਅਤੇ ਤੁਸੀਂ ਐਵੇਂ ਹੀ ਸੀ-ਸੀ ਕਰਨ ਲੱਗੇ ਹੋ।

**ਮਾਨਯੋਗ ਸਪੀਕਰ** : ਹਾਂ, ਇਹ ਗੰਭੀਰ ਮਸਲਾ ਹੈ, ਇਹ ਪਲਿਊਸ਼ਨ ਦਾ ਜ਼ਿਕਰ ਹੈ। ਤੁਸੀਂ ਧਿਆਨ ਨਾਲ ਸੁਣੋ।

**ਮੰਤਰੀ** : ਗੰਦੇ ਪਾਣੀ ਨੂੰ ਨਦੀ ਵਿੱਚ ਪਾਉਣ ਲਈ ਪਾਈਪ ਲਾਈਨ ਪਾਈ ਹੈ। ਇਸ ਤਰ੍ਹਾਂ ਇਹ ਇੰਡਸਟਰੀ ਵਾਟਰ ਐਕਟ ਦੀਆਂ ਧਾਰਾਵਾਂ ਦੀ ਸਖਤ ਉਲੰਘਣਾ ਕਰਦੀ ਪਾਈ ਗਈ। ਇਸ ਕਾਰਨ ਫੈਕਟਰੀ ਨੂੰ ਕਾਰਨ ਦੱਸੋ ਨੋਟਿਸ ਜਾਰੀ ਕਰ ਦਿੱਤੇ ਗਏ। ਪੰਜਾਬ ਕਿਸਾਨ ਸਭਾ ਪੱਟੀ ਅਤੇ ਨਗਰ ਸੁਧਾਰ ਸਭਾ, ਪੱਟੀ ਵੱਲੋਂ ਵੀ ਮਿਤੀ 22 ਮਾਰਚ, 2007 ਨੂੰ ਡਿਪਟੀ ਕਮਿਸ਼ਨਰ, ਤਰਨ ਤਾਰਨ ਰਾਹੀਂ ਸ਼ਿਕਾਇਤਾਂ ਪ੍ਰਾਪਤ ਹੋਈਆਂ ਸਨ ਕਿ ਫੈਕਟਰੀ ਆਪਣਾ ਗੰਦਾ ਪਾਣੀ ਨਾਲ ਵਗਦੇ ਡਰੇਨ ਵਿੱਚ ਬਿਨਾਂ ਟਰੀਟ ਕੀਤੇ ਸੁੱਟ ਰਹੀ ਹੈ (ਰੂਲਿੰਗ ਪਾਰਟੀ ਵੱਲੋਂ ਸ਼ੇਮ-ਸ਼ੇਮ ਦੀਆਂ ਆਵਾਜ਼ਾਂ) ਫੈਕਟਰੀ ਦੀਆਂ ਕੰਨਸੈਂਟ ਪੰਜਾਬ ਪ੍ਰਦੂਸ਼ਣ ਰੋਕਥਾਮ ਬੋਰਡ ਵੱਲੋਂ ਮਿਤੀ 17 ਅਪ੍ਰੈਲ, 2007 ਵਿੱਚ ਰੱਦ ਕਰ ਦਿੱਤੀਆਂ ਗਈਆਂ ਅਤੇ ਇੰਡਸਟਰੀ ਵੱਲੋਂ, ਸਰਕਾਰ ਵੱਲੋਂ ਬਣਾਈ ਐਪਿਲੇਟ ਅਥਾਰਿਟੀ ਅੱਗੇ ਮਿਤੀ 30 ਅਪ੍ਰੈਲ, 2007 ਨੂੰ ਅਪੀਲ ਕੀਤੀ ਜਿਸ ਦਾ ਫੈਸਲਾ ਬੋਰਡ ਦੇ ਹੱਕ ਵਿਚ ਆਇਆ ਹੈ। ਫੈਕਟਰੀ ਨੂੰ ਬੰਦ ਕਰਨ ਦਾ ਨੋਟਿਸ ਦਿੱਤਾ ਗਿਆ ਅਤੇ ਇਹ ਪਾਇਆ ਗਿਆ ਕਿ ਫੈਕਟਰੀ ਜਾਣ ਬੁੱਝ ਕੇ ਕਾਨੂੰਨ ਦੀ ਉਲੰਘਣਾ ਕਰ ਰਹੀ ਹੈ ਜਿਸ ਕਾਰਨ ਮਿਤੀ 17 ਮਈ, 2007 ਨੂੰ ਫੈਕਟਰੀ ਬੰਦ ਕਰਨ ਦੇ ਹੁਕਮ ਜਾਰੀ ਕੀਤੇ ਗਏ। ਫੈਕਟਰੀ ਨੇ ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਵਿੱਚ ਰਿੱਟ ਨੰ: 8050 ਆਫ਼ 2007 ਦਾਇਰ ਕੀਤੀ ਹੈ ਅਤੇ ਮਾਨਯੋਗ ਹਾਈ ਕੋਰਟ ਵੱਲੋਂ ਐਕਸ-ਪਾਰਟੀ ਹੁਕਮ ਮਿਤੀ 24 ਮਈ, 2007 ਜਾਰੀ ਕਰਦੇ ਹੋਏ ਬੋਰਡ ਦੇ ਹੁਕਮਾਂ ਤੇ ਪਾਬੰਦੀ ਲਗਾ ਦਿੱਤੀ ਹੈ। ਇਹ ਕੇਸ ਮਾਨਯੋਗ ਹਾਈ ਕੋਰਟ ਵਿਚ ਹਾਲੇ ਪੈਂਡਿੰਗ ਹੈ।

**ਮਾਨਯੋਗ ਸਪੀਕਰ** : ਫਿਰ ਬ੍ਰਸ਼ ਕਰੋ ਜੀ।

**ਮੰਤਰੀ** : ਇਹ ਬੜੀ ਧਿਆਨ ਨਾਲ ਸੁਣਨ ਵਾਲੀ ਗੱਲ ਹੈ, ਫੈਕਟਰੀ ਦੀ ਮਿਤੀ 15 ਨਵੰਬਰ, 2007 ਨੂੰ ਵਿਜ਼ਿਟ ਕੀਤੀ ਗਈ....

**ਮਾਨਯੋਗ ਸਪੀਕਰ** : ਇਹ ਮਾਮਲਾ ਸਬਜੁਡਿਸ ਹੈ ਜੀ। (ਇਸ ਸਮੇਂ ਕਾਂਗਰਸ ਪਾਰਟੀ ਦੇ ਕਈ ਮੈਂਬਰ ਸਾਹਿਬਾਨ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਸਨ ਅਤੇ ਸਦਨ ਵਿਚ ਕਾਫੀ ਸ਼ੋਰ ਸੀ।) ਜਾਖੜ ਜੀ, ਤੁਸੀਂ ਬੈਠੋ। ਹਾਂ ਜੀ, ਸਰਦਾਰ ਲਾਲ ਸਿੰਘ ਜੀ, ਕਾਹਦਾ ਪੁਆਇੰਟ ਆਫ਼ ਆਰਡਰ ਹੈ?

**ਸਰਦਾਰ ਲਾਲ ਸਿੰਘ** : ਮਾਨਯੋਗ ਸਪੀਕਰ ਸਾਹਿਬ, ਜੇਕਰ ਕੋਈ ਮਾਮਲਾ ਕੋਰਟ ਦੇ ਵਿੱਚ ਹੈ ਤੇ ਉਹ ਸਬਜੁਡਿਸ ਹੈ ਤਾਂ ਉਹ ਇਸ ਹਾਊਸ ਦੇ ਵਿੱਚ ਆਉਣਾ ਹੀ ਨਹੀਂ ਸੀ ਚਾਹੀਦਾ। ਜਦੋਂ ਮਾਮਲਾ ਸਬਜੁਡਿਸ ਹੈ ਤਾਂ ਉਸ ਦੇ ਬਾਰੇ ਕਾਲ ਅਟੈਨਸ਼ਨ ਇਥੇ ਆਉਣੀ ਨਹੀਂ ਸੀ ਚਾਹੀਦੀ ਅਤੇ ਕਾਲ ਅਟੈਨਸ਼ਨ ਰਿਜੈਕਟ ਹੋਣੀ ਚਾਹੀਦੀ ਸੀ ਕਿਉਂਕਿ ਮਾਮਲਾ ਸਬਜੁਡਿਸ ਹੈ (ਵਿਘਨ) ਜਿਹੜਾ ਮਾਮਲਾ ਕੋਰਟ ਵਿੱਚ ਹੈ ਅਤੇ ਸਬ ਜੁਡਿਸ ਹੈ ਉਹ ਇਥੇ ਕਿਸ ਤਰ੍ਹਾਂ ਆਇਆ ਹੈ। ਉਸ ਨੂੰ ਅਲਾਓ ਕਿਸ ਤਰ੍ਹਾਂ ਕੀਤਾ ਗਿਆ। ਸਪੀਕਰ ਸਾਹਿਬ, ਇਹ ਹਾਈ ਕੋਰਟ ਦੀ ਤੌਹੀਨ ਹੈ। ਮਾਮਲਾ ਸਬਜੁਡਿਸ ਹੋਣ ਕਰਕੇ ਇਥੇ ਨਹੀਂ ਸੀ ਆਉਣਾ ਚਾਹੀਦਾ। (ਵਿਘਨ)

**ਮਾਨਯੋਗ ਸਪੀਕਰ** : ਤੁਸੀਂ ਇਥੋਂ ਵੀ ਕੋਈ ਗੱਲ ਸੁਣੋਂਗੇ ਕਿ ਨਹੀਂ। ਜੇਕਰ ਤੁਸੀਂ ਗੱਲ ਕਰੀ ਜਾਣੀ ਹੈ ਤਾਂ ਕਰੀ ਜਾਓ। ਜੇਕਰ ਤੁਸੀਂ ਮੇਰੇ ਨਾਲ ਗੱਲ ਕਰਦੇ ਹੋ ਤਾਂ ਮੈਂ ਜਵਾਬ ਦੇਣਾ ਹੈ। ਤੁਸੀਂ ਸੁਣੋ। ਕਾਲ ਅਟੈਂਸ਼ਨ ਆਈ, ਉਸ ਦਾ ਜਵਾਬ ਦਿੱਤਾ। ਜਿਸ ਵੇਲੇ ਹਾਈ ਕੋਰਟ ਦਾ ਜ਼ਿਕਰ ਆਇਆ ਮੈਂ ਉਸੇ ਵੇਲੇ ਬੰਦ ਕਰ ਦਿੱਤਾ। (ਵਿਘਨ) (ਸ਼ੋਰ) ਇਕ ਮਿੰਟ, ਮੈਨੂੰ ਨਹੀਂ ਪਤਾ, ਅਸੈਂਬਲੀ ਨੂੰ ਨਹੀਂ ਪਤਾ ਕਿ ਕੋਈ ਕੇਸ ਹਾਈ ਕੋਰਟ ਵਿਚ ਪੈਂਡਿੰਗ ਹੈ ਜਾਂ ਨਹੀਂ। (ਵਿਘਨ) (ਸ਼ੋਰ)

**ਸ਼੍ਰੀ ਬ੍ਰਹਮ ਮਹਿੰਦਰਾ** : ਪੁਆਇੰਟ ਆਫ਼ ਆਰਡਰ, ਸਪੀਕਰ ਸਾਹਿਬ...(ਵਿਘਨ) (ਸ਼ੋਰ)

**ਮਾਨਯੋਗ ਸਪੀਕਰ** : ਇਥੇ ਜੁਡੀਸ਼ੀਅਰੀ ਦਾ ਇਹਤਰਾਮ ਹੈ। (ਸ਼ੋਰ) (ਵਿਘਨ)

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ, ਬੀ.ਜੇ.ਪੀ. ਅਤੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਬਹੁਤ ਸਾਰੇ ਮੈਂਬਰ ਸਾਹਿਬਾਨ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਪੁਆਇੰਟ ਆਫ਼ ਆਰਡਰ ਦੀ ਮੰਗ ਕਰ ਰਹੇ ਸਨ ਅਤੇ ਸਦਨ ਵਿਚ ਸ਼ੋਰ ਸੀ।)

**ਮਾਨਯੋਗ ਸਪੀਕਰ** : ਪਲੀਜ਼, ਪਹਿਲਾਂ ਬੈਠਣ ਦੀ ਕੋਸ਼ਿਸ਼ ਕਰੋ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ.....

**ਮਾਨਯੋਗ ਸਪੀਕਰ** : ਵਲਟੋਹਾ ਸਾਹਿਬ, ਆਪਣੀ ਸੀਟ ਲਓ। (ਟਰੈਜ਼ਰੀ ਬੈਂਚਿਜ਼ ਨੂੰ ਇਸ਼ਾਰਾ) ਤੁਸੀਂ ਸਾਰੇ ਬੈਠੋ, ਪਲੀਜ਼। ਸਾਰੇ ਬੈਠੋ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਾਰੇ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ **ਨਾਹਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ ਅਤੇ ਸਦਨ ਵਿਚ ਕਾਫ਼ੀ ਸ਼ੋਰ ਸੀ।)

---

**Not recorded as ordered by the Chair.

**ਮਾਨਯੋਗ ਸਪੀਕਰ** : ਨਾਹਰੇ ਰਿਕਾਰਡ ਨਾ ਕੀਤੇ ਜਾਣ। (ਵਿਘਨ) (ਸ਼ੋਰ) ਸਾਰੇ ਬੈਠੋ। ਮੈਨੂੰ ਜ਼ਰਾ ਗੱਲ ਕਰ ਲੈਣ ਦਿਓ। (ਆਪੋਜ਼ੀਸ਼ਨ ਪਾਰਟੀ ਵੱਲ ਇਸ਼ਾਰਾ) ਤੁਸੀਂ ਵੀ ਬੈਠੋ। ਪਲੀਜ਼ ਬੈਠੋ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ, ਬੀ.ਜੇ.ਪੀ. ਅਤੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਬਹੁਤ ਸਾਰੇ ਮੈਂਬਰ ਸਾਹਿਬਾਨ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਪੁਆਇੰਟ ਆਫ਼ ਆਰਡਰ ਦੀ ਮੰਗ ਕਰ ਰਹੇ ਸਨ ਅਤੇ ਸਦਨ ਵਿਚ ਕਾਫੀ ਸ਼ੋਰ ਸੀ।)

**ਮਾਨਯੋਗ ਸਪੀਕਰ** : ਜਦੋਂ ਨੋਟਿਸ ਵਿਚ ਆ ਗਿਆ ਕਿ ਮਾਨਯੋਗ ਹਾਈ ਕੋਰਟ ਵਿੱਚ ਕੇਸ ਪੈਂਡਿੰਗ ਹੈ, ਉਸ ਵੇਲੇ ਸਾਰੀ ਕਾਰਵਾਈ ਰੋਕ ਦਿੱਤੀ ਗਈ ਹੈ। ਇਸ ਕਰਕੇ ਸਾਰੇ ਬੈਠੋ।

**ਸ਼੍ਰੀ ਬ੍ਰਹਮ ਮਹਿੰਦਰਾ** : ਸਪੀਕਰ ਸਾਹਿਬ, ਇਸ ਨੂੰ ਐਕਸਪੰਜ ਕੀਤਾ ਜਾਵੇ । (ਵਿਘਨ) (ਸ਼ੋਰ)

**ਦਿਹਾਤੀ ਵਿਕਾਸ ਤੇ ਪੰਚਾਇਤਾਂ ਮੰਤਰੀ (ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ** : ਪੁਆਇੰਟ ਆਫ਼ ਆਰਡਰ, ਸਪੀਕਰ ਸਾਹਿਬ। ਇਹ ਜਿਹੜੀ ਮਿੱਲ ਹੈ, ਇਹ ਮੇਰੇ ਹਲਕੇ ਦੇ ਇਕ ਪਿੰਡ ਵਿੱਚ ਹੈ। ਮੈਂ ਚੈਲੰਜ ਕਰਦਾ ਹਾਂ ਕਿ ਉਥੇ ਕੋਈ ਵਿਅਕਤੀ 6-7 ਮਿੰਟ ਤੋਂ ਵੱਧ ਨਹੀਂ ਖੜ੍ਹੋ ਸਕਦਾ। (ਵਿਘਨ) (ਸ਼ੋਰ) ਮੈਂ ਚੈਲੇਂਜ ਕਰਦਾ ਹਾਂ।

**ਮਾਨਯੋਗ ਸਪੀਕਰ** : ਬੀਬੀ ਜੀ ਗੱਲ ਕਰਨ ਲਈ ਖੜ੍ਹੇ ਹਨ। ਹਾਂ ਜੀ, ਲੀਡਰ ਆਫ਼ ਦਿ ਆਪੋਜ਼ੀਸ਼ਨ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਜਿਸ ਤਰ੍ਹਾਂ ਤੁਸੀਂ ਕਿਹਾ ਹੈ ਕਿ ਕੋਰਟ ਦਾ ਜ਼ਿਕਰ ਆਇਆ ਉਸੇ ਵਕਤ ਰੋਕ ਦਿੱਤਾ। ਸਵਾਲ ਉਸ ਵਕਤ ਤੁਹਾਡੇ ਕਹਿਣ ਦਾ ਨਹੀਂ, ਸਵਾਲ ਇਹ ਹੈ ਕਿ ਤੁਹਾਨੂੰ ਤਾਂ ਪਤਾ ਨਹੀਂ ਪਰ ਮਹਿਕਮੇ ਨੇ ਜਵਾਬ ਬਣਾ ਕੇ ਲਿਖ ਕੇ ਭੇਜਿਆ ਹੈ। ਜਿਸ ਵੇਲੇ ਸਵਾਲ ਮਹਿਕਮੇ ਕੋਲ ਗਿਆ ਉਨ੍ਹਾਂ ਨੂੰ ਲਿਖ ਕੇ ਭੇਜਣਾ ਚਾਹੀਦਾ ਸੀ ਕਿ ਇਹ ਮੈਟਰ ਸਬਜੁਡਿਸ ਹੈ। ਇਸ ਨੂੰ ਨਾ ਲਿਆਉਂਦੇ। ਮੈਂ ਸਮਝਦੀ ਹਾਂ ਕਿ ਜਿਸ ਤਰੀਕੇ ਨਾਲ ਕੱਲ੍ਹ ਸੁਪਰੀਮ ਕੋਰਟ ਵਿਚ ਪੈਂਡਿੰਗ ਮਾਮਲਾ ਉਠਾ ਕੇ ਅਣਗਹਿਲੀ ਦਿਖਾਈ ਗਈ ਹੈ, ਉਸੇ ਤਰੀਕੇ ਨਾਲ ਅੱਜ ਹਾਈ ਕੋਰਟ ਦੀ ਮਹਿਕਮੇ ਨੇ ਤੌਹੀਨ ਕੀਤੀ ਹੈ। (ਵਿਘਨ) (ਸ਼ੋਰ) ਇਹ ਵਾਪਸ ਲਿਆ ਜਾਵੇ ਅਤੇ ਐਕਸਪੰਜ ਕੀਤਾ ਜਾਵੇ। (ਸ਼ੋਰ)

**ਦਿਹਾਤੀ ਵਿਕਾਸ ਅਤੇ ਪੰਚਾਇਤਾਂ ਮੰਤਰੀ** : ਸਪੀਕਰ ਸਾਹਿਬ, ਤੁਸੀਂ ਵੇਖ ਲਓ ਜੇ ਉਥੇ ਕੋਈ ਬੰਦਾ ਪੰਜ ਮਿੰਟ ਵੀ ਖਲ੍ਹੋ ਜਾਵੇ। ਉਸ ਜਗ੍ਹਾ ਤੇ ਲੋਕ ਰਹਿੰਦੇ ਹਨ। (ਵਿਘਨ) (ਸ਼ੋਰ)

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ, ਬੀ.ਜੇ.ਪੀ. ਅਤੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਬਹੁਤ ਸਾਰੇ ਮੈਂਬਰ ਸਾਹਿਬਾਨ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਪੁਆਇੰਟ ਆਫ਼ ਆਰਡਰ ਦੀ ਮੰਗ ਕਰ ਰਹੇ ਸਨ ਅਤੇ ਸਦਨ ਵਿਚ ਕਾਫੀ ਸ਼ੋਰ ਸੀ।)

**ਮਾਨਯੋਗ ਸਪੀਕਰ** : ਹੁਣ ਅਗਲੀ ਕਾਰਵਾਈ। (ਵਿਘਨ) (ਸ਼ੋਰ) ਪਲੀਜ਼, ਸਾਰੇ ਬੈਠੋ। ਪਲੀਜ਼, ਬੈਠੋ। ਇਨ੍ਹਾਂ ਨੇ ਦੱਸਿਆ ਹੈ ਕਿ ਹਾਈ ਕੋਰਟ ਦੇ ਆਰਡਰ ਦੇ ਮੁਤਾਬਿਕ ਬੰਦ ਪਿਆ ਹੈ। ਪਲੀਜ਼, ਸਾਰੇ ਬੈਠੋ। (ਵਿਘਨ) (ਸ਼ੋਰ)

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ, ਬੀ.ਜੇ.ਪੀ. ਅਤੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਬਹੁਤ ਸਾਰੇ ਮੈਂਬਰ ਸਾਹਿਬਾਨ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ ਅਤੇ ਸਦਨ ਵਿਚ ਕਾਫ਼ੀ ਸ਼ੋਰ ਸੀ ਜਿਸ ਕਾਰਨ ਕੁਝ ਵੀ ਸਾਫ਼ ਸੁਣਾਈ ਨਹੀਂ ਦੇ ਰਿਹਾ ਸੀ।)

**ਮਾਨਯੋਗ ਸਪੀਕਰ** : ਹਾਂ ਜੀ, ਬਰਾੜ ਸਾਹਿਬ, ਤੁਸੀਂ ਦੱਸੋ। ਬਾਕੀ ਬਾਰੇ ਬੈਠੋ। ਇਨ੍ਹਾਂ ਨੂੰ ਗੱਲ ਕਰਨ ਦਿਓ। ਜ਼ਰਾ, ਬਰਾੜ ਸਾਹਿਬ ਜੀ, ਦੱਸੋ ਕਿ ਕੀ ਗੱਲ ਹੈ। ਗੱਲ ਕਰੋ, ਪਲੀਜ਼।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ.... (ਵਿਘਨ) (ਸ਼ੋਰ)

**ਮਾਨਯੋਗ ਸਪੀਕਰ** : ਮੈਂ ਆਖਿਆ ਹੈ ਕਿ ਇਨ੍ਹਾਂ ਨੂੰ ਗੱਲ ਕਰਨ ਦਿਓ, ਪਲੀਜ਼।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਬ੍ਰਹਮਪੁਰਾ ਜੀ ਵਾਰ ਵਾਰ ਕਹਿੰਦੇ ਹਨ ਕਿ ਉਥੇ ਕੋਈ ਖੜ੍ਹ ਨਹੀਂ ਸਕਦਾ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਦਾ ਤਾਅਲੁੱਕ ਇਸ ਗੱਲ ਦੇ ਨਾਲ ਨਹੀਂ ਹੈ। ਤਾਅਲੁੱਕ ਇਸ ਗੱਲ ਦਾ ਹੈ ਕਿ ਹਾਈ ਕੋਰਟ ਦੇ ਵਿਚੋਂ ਸਟੇਅ ਮਿਲੀ ਹੈ। ਹਾਈ ਕੋਰਟ ਦੇ ਵਿਚ ਕੇਸ ਚਲਾ ਗਿਆ ਹੈ। ਕੀ ਹਾਊਸ ਹਾਈ ਕੋਰਟ ਦੀ ਤੌਹੀਨ ਕਰ ਸਕਦਾ ਹੈ ਜਾਂ ਨਹੀਂ? ਗੱਲ ਇਹ ਨਹੀਂ ਹੈ ਕਿ ਪੰਜ ਮਿੰਟ ਵੀ ਉਥੇ ਖੜ੍ਹਿਆ ਨਹੀਂ ਜਾ ਸਕਦਾ। ਮੇਰਾ ਮਤਲਬ ਹੈ ਕਿ ਜਦੋਂ ਕੇਸ ਹਾਈ ਕੋਰਟ ਦੇ ਵਿੱਚ ਗਿਆ ਹੋਇਆ ਹੈ, ਤਾਂ ਕੀ ਇਸ ਦੀ ਡਿਸਕਸ਼ਨ ਇੱਥੇ ਹੋ ਸਕਦੀ ਹੈ ਜਾਂ ਨਹੀਂ?

**ਸਹਿਕਾਰਤਾ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ (ਕੈਪਟਨ ਕੰਵਲਜੀਤ ਸਿੰਘ)** : ਸਪੀਕਰ ਸਾਹਿਬ, ਦੇਖੋ, ਬੜੇ ਅਫਸੋਸ ਦੀ ਗੱਲ ਹੈ ਕਿ ਇਥੇ ਸਿਰਫ ਰੌਲਾ ਪਾਉਣ ਦੇ ਪਰਪਜ਼ ਨਾਲ ਹੀ ਰੌਲਾ ਪਾਇਆ ਜਾ ਰਿਹਾ ਹੈ। ਇਕ ਸਟੇਟਮੈਂਟ ਸਾਡੇ ਮਨਿਸਟਰ ਸਾਹਿਬ ਨੇ ਕਾਲ ਅਟੈਨਸ਼ਨ ਨੋਟਿਸ ਦੇ ਮੁਤੱਲਕ ਦਿੱਤੀ ਹੈ ਲੇਕਿਨ ਇਨ੍ਹਾਂ ਨੇ ਇਸ ਤੇ ਰੌਲਾ ਪਾ ਲਿਆ ਹੈ। ਹਾਈ ਕੋਰਟ ਨੇ ਸਟੇਅ ਕਰ ਦਿੱਤੀ, ਗੱਲ ਮੁੱਕ ਗਈ। ਜਿਹੜੀ ਇਥੇ ਡਿਬੇਟ ਹੋ ਰਹੀ ਹੈ, ਇਥੇ ਹਾਈ ਕੋਰਟ ਦਾ ਡਿਸੀਜ਼ਨ ਨਹੀਂ ਹੋ ਰਿਹਾ। ਇਥੇ ਡਿਬੇਟ ਵਿੱਚ ਪਲਿਊਸ਼ਨ ਦੇ ਇਸ਼ੂ ਤੇ ਗੱਲ ਹੋ ਰਹੀ ਹੈ। ਜੇ ਇਨ੍ਹਾਂ ਨੂੰ ਪਲਿਊਸ਼ਨ ਦੀ ਇੰਨੀ ਹੀ ਚਿੰਤਾ ਹੈ, ਪਲਿਊਸ਼ਨ ਖਤਮ ਕਰਨ ਬਾਰੇ ਜੇ ਇੰਨੀ ਚਿੰਤਾ ਹੈ, ਜੋ ਵਾਰ ਵਾਰ ਇੱਥੇ ਸੁਜੈਸ਼ਨ ਆਇਆ ਸੀ ਵਿਰੋਧੀ ਧਿਰ ਵੱਲੋਂ, ਇਸ ਇਸ਼ੂ ਤੇ ਕਮੇਟੀ ਬਣਾ ਦਿਓ। (ਵਿਘਨ) (ਸ਼ੋਰ)

---

## FORMATION OF A COMMITTEE OF THE HOUSE TO EXAMINE POLLUTION BY SUGAR MILLS AND DISTILLERIES

**ਮਾਨਯੋਗ ਸਪੀਕਰ** : ਗੱਲ ਸੁਣਨ ਦਾ ਯਤਨ ਕਿਉਂ ਨਹੀਂ ਕਰਦੇ।

**ਸਹਿਕਾਰਤਾ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ** : ਇਸ ਹਾਊਸ ਦੀ ਕਮੇਟੀ ਬਣਾ ਦਿਓ। (ਰੂਲਿੰਗ ਪਾਰਟੀ ਵਲੋਂ ਥੰਪਿੰਗ)। ਇਕ ਕਮੇਟੀ ਬਣਾਈਏ, ਉਹ ਜਾ ਕੇ ਸਾਰੀ ਗੱਲ ਦੀ ਪੜਤਾਲ ਕਰੇ।

**ਮਾਨਯੋਗ ਸਪੀਕਰ** : ਮੋਸ਼ਨ ਲੈ ਆਓ।

**ਸਹਿਕਾਰਤਾ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਸਰਕਾਰ ਵੱਲੋਂ ਇੱਕ ਆਫੀਸ਼ੀਅਲੀ ਮੋਸ਼ਨ ਮੂਵ ਕਰਦਾ ਹਾਂ ਕਿ ਸਪੀਕਰ ਸਾਹਿਬ ਨੂੰ ਇਹ ਅਧਿਕਾਰ ਦਿੱਤੇ ਜਾਣ ਕਿ ਇਸ ਹਾਊਸ ਦੀ ਇੱਕ ਜੁਆਇੰਟ ਕਮੇਟੀ ਬਣੇ, ਜਿਹੜੀ ਸਾਰੀਆਂ ਸ਼ੂਗਰ ਮਿੱਲਾਂ ਜਿਹੜੀਆਂ ਕਿ ਪਲਿਊਸ਼ਨ ਫੈਲਾਉਂਦੀਆਂ ਹਨ, ਉਨ੍ਹਾਂ ਬਾਰੇ ਇਨਕੁਆਇਰੀ ਕਰਕੇ ਹਾਊਸ ਨੂੰ ਰਿਪੋਰਟ ਦੇਵੇ।

**ਮਾਨਯੋਗ ਸਪੀਕਰ :** ਜੇ ਪ੍ਰਵਾਨ ਹੈ ਤਾਂ ਦੱਸਿਆ ਜਾਵੇ।

**ਸਹਿਕਾਰਤਾ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ :** ਇਸ ਦੀ ਵੋਟਿੰਗ ਕਰਵਾ ਲਓ ਜੀ। ਮੈਂ ਮੋਸ਼ਨ ਮੂਵ ਕੀਤੀ ਹੈ।

**ਮਾਨਯੋਗ ਸਪੀਕਰ :** ਕੀ ਸਾਰਿਆਂ ਨੂੰ ਕਮੇਟੀ ਬਣਾਉਣ ਦੀ ਮੋਸ਼ਨ ਪ੍ਰਵਾਨ ਹੈ ਜੀ? ਮੋਸ਼ਨ ਪ੍ਰਵਾਨ ਹੈ। (ਵਿਘਨ) (ਸ਼ੋਰ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਾਰੇ ਹਾਜ਼ਰ ਮੈਂਬਰ ਸਾਹਿਬਾਨ ਅਤੇ ਸ਼੍ਰੋਮਣੀ ਅਕਾਲੀ ਦਲ ਅਤੇ ਬੀ.ਜੇ.ਪੀ. ਦੇ ਕੁਝ ਮੈਂਬਰ ਸਾਹਿਬਾਨ ਆਪਣੀਆਂ ਆਪਣੀਆਂ ਸੀਟਾਂ ਤੇ ਬਿਨਾਂ ਆਗਿਆ ਤੋਂ ਖੜ੍ਹੇ ਹੋ ਕੇ ਬੋਲ ਰਹੇ ਸਨ ਅਤੇ ਕੁਝ ਵੀ ਸੁਣਾਈ ਨਹੀਂ ਦੇ ਰਿਹਾ ਸੀ।)

ਜ਼ਰਾ, ਮੇਰੀ ਗੱਲ ਸੁਣ ਲਓ।

**ਇੱਕ ਆਵਾਜ਼ :** ਬਣਾਓ ਕਮੇਟੀ, ਸਰ।

**ਮਾਨਯੋਗ ਸਪੀਕਰ :** ਕਮੇਟੀ ਬਣਾ ਦਿੱਤੀ ਜਾਵੇਗੀ। (ਰੂਲਿੰਗ ਪਾਰਟੀ ਵੱਲੋਂ ਥੰਪਿੰਗ) Motion accepted. ਕਮੇਟੀ ਬਣਾ ਦਿੱਤੀ ਜਾਵੇਗੀ।

**ਰਾਣਾ ਗੁਰਮੀਤ ਸਿੰਘ ਸੋਢੀ :** ਸਪੀਕਰ ਸਾਹਿਬ, ਜਿਹੜਾ ਕੇਸ ਹਾਈ ਕੋਰਟ ਦੇ ਵਿੱਚ ਹੋਇਆ ਹੋਇਆ ਹੈ। ਗੱਲ ਇਹ ਹੈ....

**ਮਾਨਯੋਗ ਸਪੀਕਰ :** ਥੋੜ੍ਹੀ ਜਿਹੀ ਗੱਲ ਸੁਣਨ ਦਾ ਯਤਨ ਕਰੋ। ਇਹ ਪਰਟੀਕੁਲਰ ਇਕ ਮਿੱਲ ਲਈ ਕਮੇਟੀ ਨਹੀਂ ਹੈ। ਜਿਹੜੀਆਂ ਸਾਰੀਆਂ ਪੰਜਾਬ 'ਚ ਡਿਸਟਿਲਰੀਆਂ ਹਨ, ਉਨ੍ਹਾਂ ਸਾਰੀਆਂ ਬਾਰੇ ਇਹ ਕਮੇਟੀ ਬਣੇਗੀ। ਕਮੇਟੀ ਸਾਰੀਆਂ ਸ਼ੂਗਰ ਮਿੱਲਾਂ ਦੀ ਸਟੱਡੀ ਕਰੇਗੀ। ਇਹ ਸਿਰਫ ਰਾਣਾ ਸ਼ੂਗਰ ਮਿੱਲ ਦੀ ਹੀ ਗੱਲ ਨਹੀਂ ਹੈ।

(ਇਸ ਵੇਲੇ ਸਦਨ ਵਿੱਚ ਬਹੁਤ ਸ਼ੋਰ ਸੀ ਅਤੇ ਆਪੋਜ਼ੀਸ਼ਨ ਦੇ ਸਾਰੇ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਮਾਨਯੋਗ ਸਪੀਕਰ ਸਾਹਿਬ ਕੋਲੋਂ ਸਮੇਂ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ :** ਤੁਸੀਂ ਕੋਈ ਗੱਲ ਹੀ ਨਹੀਂ ਸੁਣਨ ਦੇ ਰਹੇ। ਹਾਂ ਜੀ, ਕੈਪਟਨ ਸਾਹਿਬ। (ਵਿਘਨ) (ਸ਼ੋਰ) ਪਹਿਲਾਂ ਕੈਪਟਨ ਸਾਹਿਬ ਨੂੰ ਸੁਣ ਲਉ, ਉਸ ਤੋਂ ਬਾਅਦ ਗੱਲ ਕਰ ਲੈਣਾ।

**ਸਹਿਕਾਰਤਾ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ :** ਮੈਂ ਜਿਹੜੀ ਗੱਲ ਕਹਿਣਾ ਚਾਹੁੰਦਾ ਹਾਂ ਕਿ, ਸਪੀਕਰ ਸਾਹਿਬ, ਮੈਨੂੰ ਇਸ ਗੱਲ ਦਾ ਅਫਸੋਸ ਹੈ ਕਿ ਇਹ ਐਜੀਟੇਟ ਹੋ ਗਏ ਕਿ ਤੁਸੀਂ ਕਮੇਟੀ ਬਣਾਉਣੀ ਹੈ। ਉਸ ਵਿੱਚ ਸਾਡੇ ਹੀ ਨਹੀਂ ਸਗੋਂ ਇਨ੍ਹਾਂ ਦੇ ਮੈਂਬਰ ਵੀ ਹੋਣਗੇ ਅਤੇ ਕੀ ਇਨ੍ਹਾਂ ਨੂੰ ਆਪਣੇ ਮੈਂਬਰਾਂ ਤੇ ਹੀ ਵਿਸ਼ਵਾਸ ਨਹੀਂ ਹੈ? ਕੀ ਇਹ ਆਪਣੇ ਮੈਂਬਰਾਂ ਤੇ ਹੀ ਵਿਸ਼ਵਾਸ ਨਹੀਂ ਕਰਦੇ? ਇਹ ਇਕੱਲੀ ਇੱਕ ਸ਼ੂਗਰ ਮਿੱਲ ਵਾਸਤੇ ਨਹੀਂ ਬਣਨੀ, ਸਾਰੀਆਂ ਮਿੱਲਾਂ ਵਾਸਤੇ ਬਣਨੀ ਹੈ।

(ਇਸ ਸਮੇਂ ਵੀ ਹਾਊਸ ਵਿੱਚ ਬਹੁਤ ਸ਼ੋਰ ਸੀ ਅਤੇ ਆਪੋਜ਼ੀਸ਼ਨ ਦੇ ਸਾਰੇ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਮਾਨਯੋਗ ਸਪੀਕਰ ਸਾਹਿਬ ਕੋਲੋਂ ਸਮੇਂ ਦੀ ਮੰਗ ਕਰ ਰਹੇ ਸਨ।)

ਮਾਨਯੋਗ ਸਪੀਕਰ : ਹਾਂ ਜੀ, ਸੋਢੀ ਜੀ।

**ਰਾਣਾ ਗੁਰਮੀਤ ਸਿੰਘ ਸੋਢੀ** : ਮੈਂ ਸਾਰੇ ਹਾਊਸ ਦਾ, ਖਾਸ ਕਰ ਤੁਹਾਡਾ ਧਿਆਨ ਇਸ ਗੱਲ ਵੱਲ ਲਿਜਾਣਾ ਚਾਹੁੰਦਾ ਹਾਂ ਕਿ ਇਸ ਵੇਲੇ ਰਾਣਾ ਸ਼ੂਗਰ ਮਿੱਲ ਦੇ ਮਸਲੇ ਦਾ ਜ਼ਿਕਰ ਨਹੀਂ ਹੋ ਸਕਦਾ। (ਵਿਘਨ) (ਸ਼ੋਰ) ਇਸ ਵੇਲੇ ਇਹ ਹੈ ਕਿ ਇਸ ਤੇ ਹਾਈ ਕੋਰਟ ਤੋਂ ਸਟੇਅ ਹੋਇਆ ਹੈ ਅਤੇ ਇਸ ਤੇ ਅਸੀਂ ਕਮੇਟੀ ਨਹੀਂ ਬਣਾ ਸਕਦੇ। ਇਹ ਮਸਲਾ ਸਬ-ਜੁਡਿਸ ਹੈ।

**ਮਾਨਯੋਗ ਸਪੀਕਰ** : ਜਦੋਂ ਕਮੇਟੀ ਕੰਮ ਕਰੇਗੀ, ਉਸ ਵੇਲੇ ਇਹ ਮਸਲਾ ਆ ਜਾਵੇਗਾ। ਇਹ ਕਮੇਟੀ ਸਾਰੀਆਂ ਸ਼ੂਗਰ ਮਿੱਲਾਂ ਵਾਸਤੇ ਬਣਾਈ ਹੈ।

**ਰਾਣਾ ਗੁਰਮੀਤ ਸਿੰਘ ਸੋਢੀ** : ਪਰ ਇਸ ਦੇ ਨਾਲ ਹਾਊਸ ਵੱਲੋਂ ਕੰਟੈਂਪਟ ਆਫ ਕੋਰਟ ਹੋਵੇਗੀ।

ਮਾਨਯੋਗ ਸਪੀਕਰ : ਕਮੇਟੀ ਬਣ ਗਈ ਹੈ। ਇਸ ਦਾ ਕੰਮ ਸਾਰੀਆਂ ਸ਼ੂਗਰ ਮਿਲਜ਼ ਦੇ ਪਲਿਊਸ਼ਨ ਦੇ ਮੁੱਦੇ ਵੱਲ ਧਿਆਨ ਦੇਣਾ ਹੋਵੇਗਾ। ਇਹ ਉਸ ਇਸ਼ੂ ਨੂੰ ਦੇਖੇਗੀ। ਪਲਿਊਸ਼ਨ ਦਾ ਇਸ਼ੂ ਉਠਿਆ ਹੈ। ਇਹ ਪੰਜਾਬ ਦੀਆਂ ਸਾਰੀਆਂ ਮਿੱਲਾਂ ਦੇ ਪਲਿਊਸ਼ਨ ਦੇ ਇਸ਼ੂ ਤੇ ਵਿਚਾਰ ਕਰੇਗੀ ਨਾ ਕਿ ਕਿਸੇ ਇੱਕ ਤੇ।.......(ਵਿਘਨ) (ਸ਼ੋਰ)

(ਇਸ ਵੇਲੇ ਆਪੋਜ਼ੀਸ਼ਨ ਦੇ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ****ਨਾਅਰੇ ਮਾਰ ਰਹੇ ਸਨ ਜੋਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

ਮਾਨਯੋਗ ਸਪੀਕਰ : ਨਾਅਰੇ ਰਿਕਾਰਡ ਨਾ ਕੀਤੇ ਜਾਣ।

**ਜਲ ਸਪਲਾਈ ਅਤੇ ਸੈਨੀਟੇਸ਼ਨ, ਸੂਚਨਾ ਤੇ ਲੋਕ ਸੰਪਰਕ, ਸਾਇੰਸ ਤੇ ਤਕਨਾਲੋਜੀ, ਵਾਤਾਵਰਣ ਅਤੇ ਗੈਰ-ਰਵਾਇਤੀ ਊਰਜਾ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ)** : ਇਹ ਡਰਦੇ ਕਿਹੜੀ ਗੱਲ ਤੋਂ ਹਨ।

ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ) : ਜਿਹੜੀਆਂ ਸ਼ੂਗਰ ਮਿੱਲਾਂ ਪ੍ਰਦੂਸ਼ਣ ਫੈਲਾਉਣ ਵਾਲੀਆਂ ਹਨ, ਉਨ੍ਹਾਂ ਦੀ ਸਾਰੀਗੱਲ ਸਾਹਮਣੇ ਆ ਜਾਵੇਗੀ। ਇਸ ਵਿਚ ਹਾਈ ਕੋਰਟ ਦੀ ਤੌਹੀਨ ਵਾਲੀ ਕਿਹੜੀ ਗੱਲ ਹੈ।

ਮਾਨਯੋਗ ਸਪੀਕਰ : ਤੁਸੀਂ ਸਾਰੇ ਬੈਠੋ। ਤੁਸੀਂ ਵੀ ਬੈਠੋ। ਕਮੇਟੀ ਜਿਹੜੀ ਵੀ ਬਣਾਈ ਜਾਵੇਗੀ.......(ਵਿਘਨ) ਸਰਦਾਰ ਲਾਲ ਸਿੰਘ ਜੀ, ਤੁਸੀਂ ਮੇਰੀ ਗੱਲ ਸੁਣਨ ਦਾ ਯਤਨ ਕਿਉਂ ਨਹੀਂ ਕਰਦੇ। ਪਹਿਲਾਂ ਮੇਰੀ ਗੱਲ ਸੁਣ ਲਓ, ਫਿਰ ਜੇ ਲੋੜ ਹੋਈ ਤਾਂ ਤੁਸੀਂ ਆਪਣੀ ਗੱਲ ਕਰ ਲੈਣੀ। ਇਹ ਕਮੇਟੀ ਬਣੇਗੀ। ਇਸ ਦੇ ਵਿਚ ਤੁਹਾਡੇ ਮੈਂਬਰ ਵੀ ਹੋਣਗੇ ਅਤੇ ਦੂਸਰੇ ਪਾਸੇ ਦੇ ਮੈਂਬਰ ਵੀ ਹੋਣਗੇ। ਜਿਹੜੀਆਂ ਡਿਸਟਿਲਰੀਜ਼ ਪਾਲਿਊਸ਼ਨ ਫੈਲਾਉਂਦੀਆਂ ਹਨ, ਇਸ ਕਮੇਟੀ ਦੇ ਮੈਂਬਰ ਉਥੇ ਜਾਣਗੇ ਅਤੇ ਉਨ੍ਹਾਂ ਦਾ ਨਿਰੀਖਣ ਕਰ ਲੈਣਗੇ......(ਵਿਘਨ) ਬੀਬੀ ਜੀ, ਮੇਰੀ ਗੱਲ ਸੁਣਨ ਦਾ ਯਤਨ ਕਰੋ। ਤੁਸੀਂ ਮੇਰੀ ਗੱਲ ਸੁਣਨ ਦਾ ਯਤਨ ਕਿਉਂ ਨਹੀਂ ਕਰਦੇ।......(ਵਿਘਨ) ਬਰਾੜ ਜੀ (ਸਰਦਾਰ ਅਵਤਾਰ ਸਿੰਘ ਬਰਾੜ), ਜੇ ਮੇਰੀ ਗੱਲ ਤੁਹਾਡੀ ਤਸੱਲੀ ਨਹੀਂ ਕਰਾਉਂਦੀ, ਫਿਰ ਤੁਸੀਂ ਆਪਣੀ ਗੱਲ ਕਰਿਓ।

---

**Not recorded as ordered by the Chair.

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਇਹ ਹਾਈ ਕੋਰਟ ਦੀ ਤੌਹੀਨ ਹੋਵੇਗੀ।

**ਮਾਨਯੋਗ ਸਪੀਕਰ** : ਪਹਿਲਾਂ ਮੇਰੀ ਗੱਲ ਸੁਣ ਲਓ।

(ਹਾਲੇ ਵੀ ਦੋਹਾਂ ਧਿਰਾਂ ਦੇ ਬਹੁਤ ਸਾਰੇ ਮੈਂਬਰ ਸਾਹਿਬਾਨ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲੀ ਜਾ ਰਹੇ ਸਨ ਅਤੇ ਸਦਨ ਵਿਚ ਕਾਫੀ ਸ਼ੋਰ ਸੀ।)

ਤੁਸੀਂ ਸਾਰੇ ਆਨਰੇਬਲ ਮੈਂਬਰ ਹੋ। ਤੁਸੀਂ ਮੇਰੀ ਗੱਲ ਸੁਣਨ ਦਾ ਹੌਸਲਾ ਕਿਉਂ ਨਹੀਂ ਕਰਦੇ। ਤੁਸੀਂ ਸਾਰੇ ਬੈਠੋ। ਮੈਂ ਜਿਹੜੀ ਗੱਲ ਕਰ ਰਿਹਾ ਹਾਂ, ਉਸ ਵੱਲ ਧਿਆਨ ਦੇਣ ਦਾ ਯਤਨ ਕਰੋ। ਬ੍ਰਹਮਪੁਰਾ ਜੀ, ਬੈਠੋ। ਮੈਨੂੰ ਆਪਣੀ ਗੱਲ ਮੁਕੰਮਲ ਕਰ ਲੈਣ ਦਿਓ। ਸਾਰੇ ਬੈਠੋ ਜੀ।..... (ਵਿਘਨ) ਮੈਨੂੰ ਗੱਲ ਕਿਉਂ ਨਹੀਂ ਕਹਿਣ ਦਿੰਦੇ? ਮੈਂ ਕਮੇਟੀ ਬਣਾਉਣ ਦੀ ਗੱਲ ਕੀਤੀ ਹੈ। ਹੁਣ ਵਿਚ ਵਿਚਾਲੇ ਬੋਲਿਓ ਨਾ। ਜਦੋਂ ਮੇਰੀ ਗੱਲ ਮੁਕੰਮਲ ਹੋ ਜਾਵੇਗੀ, ਉਸ ਤੋਂ ਬਾਦ ਤੁਹਾਨੂੰ ਬੋਲਣ ਦਾ ਹੱਕ ਹੈ। ......(ਵਿਘਨ) ਕਿਹੋ ਜਿਹੀ ਗੱਲ ਕਰੀ ਜਾਂਦੇ ਹੋ। ਉਸ ਕਮੇਟੀ ਦੇ ਮੈਂਬਰ ਤੁਹਾਡੇ ਵੀ ਹੋਣਗੇ ਅਤੇ ਇਨ੍ਹਾਂ ਦੇ ਵੀ ਹੋਣਗੇ। ਉਹ ਮੈਂਬਰ ਡਿਸਟਿਲਰੀਜ਼ ਵਿਚ ਜਾਣਗੇ। ਜੇ ਕੋਈ ਇਲਲੀਗਲ ਗੱਲ ਹੋਵੇਗੀ ਤਾਂ ਉਸ ਵੇਲੇ ਉਥੇ ਉਨ੍ਹਾਂ ਨੂੰ ਵਿਖਾ ਦੇਣੀ। ਉਹ ਇਸ ਨੂੰ ਵੇਖ ਲੈਣਗੇ। ਪ੍ਰਦੂਸ਼ਣ ਨੂੰ ਰੋਕਣਾ ਚੰਗੀ ਗੱਲ ਹੈ। ਇਸ ਨੂੰ ਤੁਸੀਂ ਕਿਉਂ ਡੱਕਦੇ ਹੋ। ਇਹ ਤੁਹਾਡੇ ਸਾਰਿਆਂ ਦੇ ਹਿੱਤ ਦੀ ਗੱਲ ਹੈ ਅਤੇ ਸਾਰੇ ਲੋਕਾਂ ਦੇ ਹਿੱਤ ਦੀ ਗੱਲ ਹੈ। ਇਸ ਦੇ ਉਤੇ ਤੁਸੀਂ ਪੋਚਾ ਫੇਰਨ ਦੀ ਗੱਲ ਕਿਉਂ ਕਰ ਰਹੇ ਹੋ? ਜੇ ਕੋਈ ਇਲਲੀਗਲ ਗੱਲ ਹੋਵੇਗੀ ਤਾਂ ਉਸ ਦਾ ਪਤਾ ਲੱਗ ਜਾਵੇਗਾ।.....(ਵਿਘਨ) ਮੈਂ ਤਾਂ ਬਹਿਸ ਇਥੇ ਹੀ ਰੋਕ ਦਿੱਤੀ ਹੈ। ਹੁਣ ਕਮੇਟੀ ਜਾਵੇਗੀ ਅਤੇ ਜਨਰਲ ਪਲਿਊਸ਼ਨ ਦੀ ਗੱਲ ਕਰੇਗੀ। ਇਹ ਸਾਰਿਆਂ ਦੇ ਹਿੱਤ ਦੀ ਗੱਲ ਹੈ, ਸਾਰੇ ਪੰਜਾਬ ਦੇ ਹਿੱਤ ਦੀ ਗੱਲ ਹੈ। ਇਸ ਸੈਸ਼ਨ ਤੋਂ ਬਾਅਦ ਕਮੇਟੀ ਦੇ ਸਾਰੇ ਮੈਂਬਰਾਂ ਨੇ ਉਥੇ ਜਾਣਾ ਹੈ। ਹੁਣ ਇਸ ਤੋਂ ਅਗਲਾ ਪ੍ਰੋਗਰਾਮ ਸ਼ੁਰੂ ਕਰੋ। ਜਾਖੜ ਜੀ, ਹੁਣ ਤੁਸੀਂ ਆਪਣੀ ਗੱਲ ਕਰੋ। (ਵਿਘਨ) (ਸ਼ੋਰ)

**ਸਹਿਕਾਰਤਾ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ** : ਸਪੀਕਰ ਸਾਹਿਬ, ਇਕ ਦੁੱਖ ਦੀ ਗੱਲ ਹੈ ਕਿ ਅੱਜ ਇਕ ਐਸੀ ਘਟਨਾ ਵਾਪਰੀ ਹੈ ਜਿਸ ਦੇ ਨਾਲ ਸਾਡਾ ਸਾਰਿਆਂ ਦਾ ਸਿਰ ਝੁਕਦਾ ਹੈ। ਅੱਜ ਵਿਰਧੀ ਧਿਰ ਵੱਲੋਂ ਮਾਨਯੋਗ ਸਪੀਕਰ ਸਾਹਿਬ ਨੂੰ ਥ੍ਰੈਟਨ ਕੀਤਾ ਗਿਆ ਹੈ। ਇਹ ਹਾਊਸ ਫਿਰ ਕਿਸ ਤਰ੍ਹਾਂ ਚਲੇਗਾ? ਹਾਊਸ ਕਿਵੇਂ ਚਲੇਗਾ? ਵਿਰੋਧੀ ਧਿਰ ਵਾਲੇ ਤੁਹਾਨੂੰ ਇਥੇ ਇਹ ਵਾਰਨਿੰਗ ਦੇ ਰਹੇ ਹਨ। ਸਪੀਕਰ ਸਾਹਿਬ, ਤੁਹਾਨੂੰ ਵਾਰਨਿੰਗ ਦਿੱਤੀ ਗਈ ਹੈ। ਤੁਹਾਨੂੰ ਵਾਰਨਿੰਗ ਰਾਹੀਂ ਚੈਲਿੰਜ ਕਰ ਰਹੇ ਹਨ। ਧਮਕੀਆਂ ਦੇ ਰਹੇ ਹਨ। ਇਹ ਕੀ ਗੱਲ ਹੈ ਜੀ?

---

## OBSERVATION MADE BY THE HON'BLE SPEAKER

**ਮਾਨਯੋਗ ਸਪੀਕਰ** : ਵਾਰਨਿੰਗ ਦੀ ਜਿਹੜੀ ਗੱਲ ਹੈ, ਇਹ ਚੇਅਰ ਦੀ ਤੌਹੀਨ ਹੈ। ਉਸਦਾ ਮੈਂ ਤੁਹਾਨੂੰ (ਵਿਰੋਧੀ ਧਿਰ ਵੱਲ ਇਸ਼ਾਰਾ) ਨੋਟਿਸ ਦੇ ਰਿਹਾ ਹਾਂ। ਤੁਸੀਂ ਚੇਅਰ ਨੂੰ ਵਾਰਨਿੰਗ ਨਹੀਂ ਦੇ ਸਕਦੇ। ਕੋਸ਼ਿਸ਼ ਕਰੋ ਕਿ ਆਪਣੀ ਜ਼ੁਬਾਨ ਨੂੰ ਕੰਟਰੋਲ ਵਿੱਚ ਰੱਖੋ (ਵਿਘਨ)...... You cannot threaten the Chair. ਇਸਦਾ ਮੈਂ ਜ਼ਿੰਮੇਵਾਰ ਹੋਵਾਂਗਾ। ਹਾਈ ਕੋਰਟ ਦੀ ਇਸ ਵਿੱਚ ਕੋਈ ਤੌਹੀਨ ਨਹੀਂ ਹੈ। ਤੁਸੀਂ ਕਿਸ ਤਰ੍ਹਾਂ ਕਹਿ ਸਕਦੇ ਹੋ? You cannot give the warning to the Chair. ਚੇਅਰ ਦੀ ਤੌਹੀਨ ਤੁਸੀਂ ਕਰ ਰਹੇ ਹੋ। ਇਸ ਦੀ ਜ਼ਿੰਮੇਵਾਰੀ ਤੁਹਾਡੇ ਤੇ ਹੋਏਗੀ। ਮੈਂ ਨੋਟਿਸ ਦੇਵਾਂਗਾ। ਮੈਂ ਐਕਸ਼ਨ ਲਵਾਂਗਾ। ਜਿਹੜਾ ਮਰਜ਼ੀ ਇਥੇ ਉਠ ਕੇ ਚੇਅਰ ਨੂੰ ਵਾਰਨਿੰਗ ਦੇਣ ਲੱਗ ਜਾਵੇ, ਇਹ ਠੀਕ ਨਹੀਂ। ਆਪਾਂ ਇਥੇ ਚੰਗੀਆਂ ਗੱਲਾਂ ਕਰੀਏ। ਤੁਸੀਂ ਚੇਅਰ ਨੂੰ ਥ੍ਰੈਟਨ ਕਰੀ ਜਾਂਦੇ ਹੋ। (ਸਰਕਾਰੀ ਬੈਂਚਾਂ ਵੱਲੋਂ ਸ਼ੇਮ-ਸ਼ੇਮ ਦੀਆਂ ਆਵਾਜ਼ਾਂ) ਜਾਖੜ ਜੀ, ਤੁਸੀਂ ਬੋਲੋ। ......ਸਾਰੇ ਬੈਠੋ, ਮੈਂ ਜਾਖੜ ਸਾਹਿਬ ਨੂੰ ਬੋਲਣ ਲਈ ਕਿਹਾ ਹੈ।....(ਵਿਘਨ)......ਬੀਬੀ ਜੀ, ਤੁਸੀਂ ਬੈਠੋ, ਤੁਹਾਡਾ ਮਸਲਾ ਖਤਮ ਹੈ। ਬ੍ਰਹਮਪੁਰਾ ਜੀ, ਤੁਸੀਂ ਵੀ ਬੈਠੋ। ਜਾਖੜ ਜੀ, ਤੁਸੀਂ ਬੋਲੋ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਹੀ ਅਭਾਰੀ ਹੂੰ ਕਿ.......

**ਸਰਦਾਰ ਮੋਹਨ ਲਾਲ ਸਿੰਘ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ.... (ਵਿਘਨ).....

**ਮਾਨਯੋਗ ਸਪੀਕਰ** : ਮੈਂ ਸਾਰੇ ਮੈਂਬਰ ਸਾਹਿਬਾਨ ਨੂੰ ਬੋਲਣ ਲਈ ਟਾਈਮ ਦੇਵਾਂਗਾ। ਪਲਿਊਸ਼ਨ ਦੀ ਗੱਲ ਹੋ ਜਾਵੇਗੀ। ਤੁਸੀਂ ਫਿਕਰ ਨਾ ਕਰੋ। ਹਾਂ ਜੀ, ਜਾਖੜ ਜੀ, ਤੁਸੀਂ ਬੋਲੋ।

---

## DISCUSSION REG. CONDITION OF FARMERS IN THE STATE

**ਸ਼੍ਰੀ ਸੁਨੀਲ ਕੁਮਾਰ ਜਾਖੜ (ਅਬੋਹਰ)** : ਸਪੀਕਰ ਸਾਹਿਬ, ਮੈਂ ਆਪ ਜੀ ਦਾ ਅਭਾਰੀ ਹੂੰ ਕਿ ਤੁਸੀਂ ਮੈਨੂੰ ਅੱਜ ਇਕ ਬਹੁਤ ਹੀ ਜ਼ਰੂਰੀ ਇਸ਼ੂ ਤੇ ਬੋਲਣ ਲਈ ਸਮਾਂ ਦਿੱਤਾ ਹੈ। ਸਪੀਕਰ ਸਾਹਿਬ, ਸਾਰੇ ਅਖਬਾਰਾਂ ਨੂੰ ਪੜ੍ਹਨ ਦੀ ਜ਼ਰੂਰਤ ਨਹੀਂ। ਮੈਂ ਤੁਹਾਡੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਇਕ ਜਨਵਰੀ ਤੋਂ ਲੈ ਕੇ 30 ਨਵੰਬਰ ਤੱਕ ਸਾਡੇ ਸੂਬੇ ਵਿੱਚ 72 ਦੇ ਕਰੀਬ ਕਿਸਾਨ ਮੌਤ ਨੂੰ ਗਲੇ ਲਗਾ ਚੁੱਕੇ ਹਨ। (ਵਿਰੋਧੀ ਧਿਰਾਂ ਵੱਲੋਂ ਸ਼ੇਮ-ਸ਼ੇਮ ਦੀਆਂ ਆਵਾਜ਼ਾਂ) ਸਪੀਕਰ ਸਾਹਿਬ, ਇਹ ਮੁੱਦਾ ਕਿ ਅੱਜ ਸਿਰਫ ਮਹਾਂਰਾਸ਼ਟਰ ਵਿੱਚ ਹੀ ਕਿਸਾਨ ਖੁਦਕੁਸ਼ੀਆਂ ਕਰ ਰਹੇ ਹਨ, ਇਹ ਠੀਕ ਨਹੀਂ ਹੈ। ਅੱਜ ਕਿਸਾਨ ਇਥੇ ਵੀ ਖੁਦਕੁਸ਼ੀਆਂ ਕਰ ਰਹੇ ਹਨ, ਅੱਜ ਸਾਰੇ ਹਿੰਦੁਸਤਾਨ ਵਿੱਚ ਜੋ ਕਿਸਾਨ ਬਰਬਾਦ ਹੋ ਰਹੇ ਹਨ, ਇਹ ਕਿਸੇ ਤੋਂ ਛੁਪਿਆ ਨਹੀਂ ਹੈ। ਪਰ ਸਭ ਤੋਂ ਵੱਧ ਚੁਭਣ ਵਾਲੀ ਗੱਲ ਇਹ ਹੈ ਕਿ ਪੰਜਾਬ ਸਾਡਾ ਉਹ ਸੂਬਾ ਹੈ ਜੋ ਹਿੰਦੁਸਤਾਨ ਦੇ ਵੀਟ ਪੂਲ ਅੰਦਰ 60 ਤੋਂ ਲੈ ਕੇ 65 ਫੀਸਦੀ ਤੱਕ ਕੰਟ੍ਰੀਬਿਊਟ ਕਰਦਾ ਹੈ। 35 ਫੀਸਦੀ ਪੈਡੀ ਦੀ ਕੰਟ੍ਰੀਬਿਊਸ਼ਨ ਪੰਜਾਬ ਕਰਦਾ ਹੈ ** **ਅੱਜ ਬਾਦਲ ਸਾਹਿਬ ਇਸ ਹਾਊਸ ਵਿੱਚ ਹਾਜ਼ਰ ਨਹੀਂ ਹਨ।

---

**Expunged as ordered by the Chair.

**ਮੁੱਖ ਸੰਸਦੀ ਸਕੱਤਰ, ਕਰ ਤੇ ਆਬਕਾਰੀ (ਸ਼੍ਰੀ ਜਗਦੀਸ਼ ਸਾਹਨੀ)** : ਮਾਨਯੋਗ ਜਾਖੜ ਸਾਹਿਬ ਨੇ ਭਾਰਤੀ ਜਨਤਾ ਪਾਰਟੀ ਤੇ ਸਿੱਧਾ ਕਟਾਕਸ਼ ਕੀਤਾ ਹੈ....

**ਸ਼੍ਰੀ ਸੁਨੀਲ ਕੁਮਾਰ ਜਾਖੜ** : ** **

**ਮੁੱਖ ਸੰਸਦੀ ਸਕੱਤਰ, ਕਰ ਤੇ ਆਬਕਾਰੀ** : ਇਹ ਬਿਲਕੁਲ ਗਲਤ ਗੱਲ ਹੈ। ਅਸੀਂ ਕਿਸੇ ਵੀ ਸ਼ਹਿਰੀ ਨੂੰ ਅਤੇ ਕਿਸੇ ਵੀ ਕਿਸਾਨ ਨੂੰ ਨਹੀਂ ਛੱਡਿਆ। ਅਸੀਂ ਦੋਨਾਂ ਪਾਰਟੀਆਂ (ਭਾਜਪਾ ਤੇ ਅਕਾਲੀ ਦਲ) ਇਕੱਠੇ ਹੋ ਕੇ ਦੋਨਾਂ ਨੂੰ ਹੀ ਰੀਪਰਜ਼ੈਂਟ ਕੀਤਾ ਹੈ। ਕਿਸਾਨਾਂ ਦਾ ਅਤੇ ਸ਼ਹਿਰੀਆਂ ਦਾ ਬਰਾਬਰ ਅਤੇ ਪੂਰਾ ਧਿਆਨ ਰੱਖਿਆ ਹੈ। ਜਾਖੜ ਸਾਹਿਬ ਵਾਰ ਵਾਰ ਇਹ ਲਫਜ਼ ਵਰਤ ਰਹੇ ਹਨ ਅਤੇ ਇਹ ਲਫਜ਼ ਐਕਸਪੰਜ ਹੋਣੇ ਚਾਹੀਦੇ ਹਨ। ਅਸੀਂ ਪੰਜਾਬੀ ਹਾਂ ਅਤੇ ਅਸੀਂ ਸਾਰੇ ਪੰਜਾਬੀਆਂ ਦਾ ਧਿਆਨ ਰੱਖਣਾ ਹੈ ਨਾ ਕਿ ਸਿੱਖਾਂ, ਹਿੰਦੂਆਂ, ਮੁਸਲਮਾਨਾਂ ਆਦਿ ਦਾ। ਅਸੀਂ ਸਾਰੇ ਪੰਜਾਬੀਆਂ ਦਾ ਧਿਆਨ ਰੱਖਿਆ ਹੈ ਅਤੇ ਰੱਖਾਂਗੇ। ਇਹ ਸਾਡਾ ਭਾਰਤੀ ਜਨਤਾ ਪਾਰਟੀ ਦਾ ਫਰਜ਼ ਹੈ। ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਨੇ ਅੱਜ ਤੱਕ ਕੋਈ ਵੰਡੀਆਂ ਨਹੀਂ ਪਾਈਆਂ।

**ਮਾਨਯੋਗ ਸਪੀਕਰ** : ਠੀਕ ਹੈ, ਜਾਖੜ ਸਾਹਿਬ ਦੇ ਇਹ ਲਫਜ਼ ਐਕਸਪੰਜ ਕਰ ਦਿੱਤੇ ਜਾਣ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਮੇਰੀ ਗੁਜ਼ਾਰਿਸ਼ ਹੈ ਕਿ "ਜਿਤਨੀ ਜ਼ਮੀਨ ਵੰਡੀ ਜਾ ਸਕਦੀ ਸੀ ਉਹ ਤਾਂ ਵੰਡੀ ਗਈ ਹੈ, ਹੁਣ ਤਾਂ ਅਸਮਾਨ ਵੰਡਣਾ ਹੀ ਬਾਕੀ ਹੈ।"

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਸਪੀਕਰ ਸਾਹਿਬ, ਜ਼ੀਰੋ ਆਵਰ ਵਿਚ ਬਹੁਤ ਹੀ ਬਰੀਫਲੀ ਬੋਲਣਾ ਹੁੰਦਾ ਹੈ। ਇਨ੍ਹਾਂ ਦੀ ਗੱਲ ਆ ਗਈ ਹੈ। ਹੁਣ ਅਗਲਾ ਬਿਜ਼ਨੈਸ ਲੈਣਾ ਚਾਹੀਦਾ ਹੈ।

(**ਵਿਰੋਧੀ ਧਿਰ ਵੱਲੋਂ ਕਈ ਆਵਾਜ਼ਾਂ** : ਇਹ ਜ਼ੀਰੋ ਆਵਰ ਨਹੀਂ ਹੈ। ਸਪੀਕਰ ਸਾਹਿਬ ਨੇ ਸਪੈਸ਼ਲ ਟਾਈਮ ਦਿੱਤਾ ਹੈ।)

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਸੂਦ ਸਾਹਿਬ ਕਹਿ ਦੇਣ ਕਿ 70 ਕਿਸਾਨਾਂ ਦੀਆਂ ਖੁਦਕਸ਼ੀਆਂ ਵਾਸਤੇ 2 ਮਿੰਟ ਦਾ ਸਮਾਂ ਕਾਫੀ ਹੈ ਤਾਂ ਮੈਂ ਬੈਠ ਜਾਂਦਾ ਹਾਂ।

*12.02 ਵਜੇ ਬਾਅਦ ਦੁਪਹਿਰ

(ਇਸ ਸਮੇਂ* ਮਾਨਯੋਗ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

**ਸ਼੍ਰੀ ਸੁਨੀਲ ਕੁਮਾਰ ਜਾਖੜ** : ਅਗਲੀ ਗੱਲ ਮੈਂ, ਡਿਪਟੀ ਸਪੀਕਰ ਸਾਹਿਬ, ਬਾਦਲ ਸਾਹਿਬ ਨੂੰ ਵਧਾਈ ਦੇਣੀ ਚਾਹੁੰਦਾ ਹਾਂ ਜਿਨ੍ਹਾਂ ਨੇ ਪਿਛੇ ਜਿਹੇ ਆਪਣਾ 80ਵਾਂ ਜਨਮ ਦਿਵਸ ਮਨਾਇਆ ਹੈ। ਭਗਵਾਨ ਉਨ੍ਹਾਂ ਦੀ ਉਮਰ ਹੋਰ ਲੰਮੀ ਕਰੇ। ਲੇਕਿਨ ਮੈਨੂੰ ਇਸ ਗੱਲ ਦਾ ਅਫਸੋਸ ਹੈ ਕਿ 8 ਕੁ ਮਹੀਨੇ ਪਹਿਲਾਂ ਜਦੋਂ ਇਲੈਕਸ਼ਨ ਹੋਏ ਤਾਂ ਕੰਨਾਂ ਵਿਚ ਇਕੋ ਹੀ ਆਵਾਜ਼ ਪੈਂਦੀ ਸੀ, ਰੇਡੀਓ ਤੇ, ਟੈਲੀਵੀਜ਼ਨ ਤੇ ਇਕੋ ਹੀ ਲਾਈਨ ਸੁਣਨ ਨੂੰ ਮਿਲਦੀ ਸੀ ਕਿ "ਬਾਦਲ ਬਿਨਾਂ ਪੰਜਾਬ ਦੀਆਂ ਕੋਈ ਪੀੜਾਂ ਜਾਣੇ ਨਾ" ਆਹ 70 ਕਿਸਾਨਾਂ ਦੀਆਂ ਖੁਦਕਸ਼ੀਆਂ

**Expunged as ordered by the Chair.

**[ਸ਼੍ਰੀ ਸੁਨੀਲ ਕੁਮਾਰ ਜਾਖੜ]**

ਨਾਲ ਪੀੜਾਂ ਦਾ ਪਰਾਗਾ ਸੇਕਿਆ ਪਿਆ ਹੈ। (ਵਿਰੋਧੀ ਧਿਰ ਵੱਲੋਂ ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਉਨ੍ਹਾਂ ਦੇ ਪਰਿਵਾਰਾਂ ਨੂੰ ਕੋਈ ਮੁਆਵਜ਼ਾ ਨਹੀਂ ਦਿੱਤਾ, ਉਨ੍ਹਾਂ ਦੇ ਪਰਿਵਾਰਾਂ ਨੂੰ ਕੋਈ ਰੀਕੋਗਨੀਸ਼ਨ ਨਹੀਂ ਦਿੱਤੀ। ਸੂਦ ਸਾਹਿਬ ਕਹਿ ਰਹੇ ਹਨ ਕਿ ਤੁਹਾਡੀ ਗੱਲ ਆ ਗਈ ਹੈ, ਬੈਠ ਜਾਓ। ਮੈਂ ਤਾਂ, ਡਿਪਟੀ ਸਪੀਕਰ ਸਾਹਿਬ, ਬੈਠ ਜਾਵਾਂਗਾ ਪਰ ਜਿਸ ਦਿਨ ਕਿਸਾਨ ਖੜ੍ਹੇ ਹੋ ਗਏ ਤਾਂ ਨਾ ਤਾਂ ਬਾਦਲ ਸਾਹਿਬ ਨੇ ਖੜ੍ਹਨਾ ਹੈ ਅਤੇ ਨਾ ਹੀ ਸਾਡੇ ਸਾਰਿਆਂ ਵਿਚੋਂ ਇਥੇ ਅਸੈਂਬਲੀ ਵਿਚ ਕਿਸੇ ਨੇ ਬੈਠਣਾ ਹੈ। ਇਹ ਸਾਡੇ ਸਾਰਿਆਂ ਦੀ ਕੁਲੈਕਟਿਵ ਜ਼ਿੰਮੇਵਾਰੀ ਹੈ ਕਿ ਅਸੀਂ ਕਿਸਾਨਾਂ ਦੇ ਦੁੱਖਾਂ ਨਾਲ ਖੜੀਏ। ਇਹ ਸੋਚੀਏ ਕਿ ਕਿਸਾਨਾਂ ਦੀ ਇਹ ਦੁਰਦਸ਼ਾ ਕਿਉਂ ਹੋ ਰਹੀ ਹੈ।

ਬਜਟ ਪੇਸ਼ ਕਰਨ ਵੇਲੇ ਇਨ੍ਹਾਂ ਨੇ ਕਿਹਾ ਸੀ ਕਿ ਕਾਂਗਰਸ ਸਰਕਾਰ ਦੇ ਸਮੇਂ ਐਗਰੀਕਲਚਰ ਦਾ ਗਰੋਥ ਰੇਟ 3.6% ਹੈ ਅਤੇ ਅਸੀਂ ਇਸ ਨੂੰ ਵਧਾ ਕੇ 4.5% ਕਰਨ ਦਾ ਇਰਾਦਾ ਰੱਖਦੇ ਹਾਂ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਗਰੋਥ ਨੂੰ ਵਧਾਉਣ ਲਈ ਸਰਕਾਰ ਕੀ ਕਰ ਰਹੀ ਹੈ। ਕਿਹੜਾ ਐਸਾ ਤਰੀਕਾ ਅਪਣਾ ਕੇ ਇਹ ਕਿਸਾਨਾਂ ਦੀ ਮਦਦ ਕਰਨਾ ਚਾਹੁੰਦੇ ਹਨ। ਸਾਨੂੰ ਸਿਊਸਾਈਡ ਕਰਨ ਵਾਲੇ ਪਰਿਵਾਰਾਂ ਦੀ ਸੁੱਧ ਲੈਣੀ ਚਾਹੀਦੀ ਹੈ। ਦੂਸਰੀ ਗੱਲ ਇਹ ਵੀ ਹੈ ਕਿ ਸਾਡੇ ਸਾਰਿਆਂ ਦੀ ਸਾਂਝੀ ਜ਼ਿੰਮੇਵਾਰੀ ਹੈ ਕਿ ਅਸੀਂ ਸੋਚੀਏ ਕਿ ਕਿਸਾਨ ਖੁਦਕੁਸ਼ੀਆਂ ਲਈ ਕਿਉਂ ਮਜਬੂਰ ਹੋ ਰਿਹਾ ਹੈ। ਅੱਜ ਪੰਜਾਬ ਦੀ 80% ਜਨਤਾ ਕਿਸਾਨੀ ਤੇ ਹੀ ਨਿਰਭਰ ਹੈ। ਜੇਕਰ ਉਹ ਸਾਰੇ ਖੁਦ ਕਿਸਾਨ ਨਹੀਂ ਹਨ ਤਾਂ ਵੀ ਉਹ ਕਿਸੇ ਨਾ ਕਿਸੇ ਤਰ੍ਹਾਂ ਕਿਸਾਨੀ ਦੇ ਨਾਲ ਜੁੜੇ ਹੋਏ ਮਜ਼ਦੂਰ ਹਨ। ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਦੀ ਕਾਰਗੁਜ਼ਾਰੀ ਦੇਖ ਲਵੋ ਕਿ ਐਨ.ਡੀ.ਏ. ਦੇ ਰਾਜ ਦੇ ਦੌਰਾਨ.....

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ** : ਡਿਪਟੀ ਸਪੀਕਰ ਸਾਹਿਬ, ਜ਼ੀਰੋ ਆਵਰ ਰੂਲਾਂ ਦੇ ਮੁਤਾਬਿਕ ਹੀ ਹੁੰਦਾ ਹੈ। ਇਸ ਵਿਚ ਬੜੀ ਬਰੀਫਲੀ ਗੱਲ ਕਰਨੀ ਹੁੰਦੀ ਹੈ, ਨਾ ਕਿ ਡਿਬੇਟ ਬਣਾਉਣੀ ਹੁੰਦੀ ਹੈ।

(**ਵਿਰੋਧੀ ਧਿਰ ਵੱਲੋਂ ਆਵਾਜ਼ਾਂ** : ਜ਼ੀਰੋ ਆਵਰ ਤਾਂ ਮੁੱਕ ਗਿਆ ਹੈ। ਇਹ ਤਾਂ ਸਪੀਕਰ ਸਾਹਿਬ ਨੇ ਸਾਨੂੰ ਸਪੈਸ਼ਲ ਟਾਈਮ ਦਿੱਤਾ ਹੈ।)

**ਮਾਨਯੋਗ ਡਿਪਟੀ ਸਪੀਕਰ** : ਜਾਖੜ ਸਾਹਿਬ, ਤੁਸੀਂ ਕਾਫੀ ਟਾਈਮ ਲੈ ਲਿਆ ਹੈ। ਵਾਈਂਡ ਅੱਪ ਕਰੋ। (ਵਿਘਨ) (ਸ਼ੋਰ)

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ** : ਕੀ ਤੁਸੀਂ ਕੋਈ ਰੈਜ਼ੋਲਿਊਸ਼ਨ ਮੂਵ ਕੀਤਾ ਹੈ ? ਤੁਸੀਂ ਜ਼ੀਰੋ ਅਵਰ ਤੇ ਬਰੀਫਲੀ ਗੱਲ ਕਰੋ।

**ਮਾਨਯੋਗ ਡਿਪਟੀ ਸਪੀਕਰ** : ਵਾਈਂਡ ਅੱਪ ਕਰੋ।

**श्री सुनील कुमार जाखड़** : यह Zero Hour नहीं है । हम को स्पीकर साहिब ने स्पैशल परमिशन दी है । किसानों का ज़िक्र होना चाहिए । अगर यह किसानों की बात रख नहीं सकते, कम-से-कम सुन तो सकते हैं । अगर सुन भी नहीं सकते तो फिट लाहनत है ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ)** : ਡਿਪਟੀ ਸਪੀਕਰ ਸਾਹਿਬ, ਇਹ ਜੋ ਹੁਣੇ ਫਿਟ ਲਾਹਨਤ ਵਾਲੀ ਗੱਲ ਕੀਤੀ ਹੈ, ਇਹ ਅਨ ਪਾਰਲੀਮੈਂਟਰੀ ਲਫਜ਼ ਹੈ। ਇਹ ਐਕਸਪੰਜ ਹੋਣਾ ਚਾਹੀਦਾ ਹੈ। ਜਿੱਥੋਂ ਤੱਕ ਇਹ ਸਵਾਲ ਹੈ ਕਿ ਕਾਂਗਰਸ ਕਿਸਾਨਾਂ ਦੀ ਹਾਮੀ ਹੈ, ਸਪੀਕਰ ਸਾਹਿਬ, ਜਦੋਂ ਕੇਂਦਰ ਵਿੱਚ ਐਨ.ਡੀ.ਏ. ਦੀ ਸਰਕਾਰ ਸੀ, ਭਾਵ ਵਾਜਪਾਈ ਸਾਹਿਬ ਦੀ ਸਰਕਾਰ ਸੀ, ਉਦੋਂ ਇਨਪੁੱਟਸ ਸਸਤੀਆਂ ਮਿਲਦੀਆਂ ਸਨ, ਪਰ ਜਦੋਂ ਕੇਂਦਰ ਵਿੱਚ ਕਾਂਗਰਸ ਦੀ ਸਰਕਾਰ ਆਈ ਹੈ, ਪਹਿਲੀ ਗੱਲ ਇਨ੍ਹਾਂ ਨੇ ਇਹ ਕੀਤੀ ਕਿ ਜਿਹੜਾ ਗੁਦਾਮਾਂ ਵਿੱਚ ਅਨਾਜ ਪਿਆ ਸੀ, ਉਹ ਸਸਤੇ ਦਾਮਾਂ ਤੇ ਵੇਚ ਦਿੱਤਾ ਤੇ ਫਿਰ ਬਾਹਰੋਂ ਮਹਿੰਗੇ ਦਾਮਾਂ ਤੇ ਅਨਾਜ ਮੰਗਵਾਇਆ। ਇਨਪੁੱਟਸ ਮਹਿੰਗੀਆਂ ਹੋਈਆਂ। ਕੀ ਇਹ ਕਿਸਾਨਾਂ ਦੇ ਹਾਮੀ ਹਨ? ਕਿਸਾਨਾਂ ਦੀ ਹਾਮੀ ਹੈ ਅਕਾਲੀ-ਭਾਜਪਾ ਸਰਕਾਰ। ਕਿਸਾਨਾਂ ਦੇ ਹਾਮੀ ਹਨ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ।

**ਮਾਨਯੋਗ ਡਿਪਟੀ ਸਪੀਕਰ** : ਜਾਖੜ ਸਾਹਿਬ, ਤੁਸੀਂ ਇੱਕ ਦੋ ਮਿੰਟ ਵਿੱਚ ਵਾਈਂਡ ਅੱਪ ਕਰ ਦਿਓ।

**श्री सुनील कुमार जाखड़** : डिप्टी स्पीकर साहिब, मैं हामी की बात पर ही आ रहा हूँ । कम-से-कम यह चुप तो रहें । किसानों की बात हो रही है । हमारी जो केंद्र में सरकार है, वह किसानों की हामी है । मैं फैकटस और फिगरज़ पर बोल रहा हूँ । Sorry, If my words hurt somebody, that is not my point. The thing is, I was carried away. यह झुठला नहीं सकते। यह कड़वी बात नहीं सुन सकते । तगमें ले लें बादल साहिब । हम किसानों की बात करेंगे । किसानी को बढ़ायेंगे । Agriculture Growth Rate कैसे बढ़ायेंगे 3.6% पर । किसी के पास कोई गिदड़ सिंगी तो है नहीं । इसके लिए सब से पहले चाहिए ज़मीन, पानी, दवाईयां और सब से बड़ी मेहनत । मेहनत कैसे आज हम कर रहे हैं । हमारा खून पसीना आजाई जा रहा है । सब से पहले मैं पानी के मुद्दे पर आता हूँ । हमारे पानी का कुछ नहीं हो सकता । पंजाब एक ऐसी स्टेट है जिस ने Termination of Water Act पास किया । पंजाब के लोगों ने साथ दिया । बादल साहिब भी हिस्सेदार बने ताकि पंजाब का पानी संभाल कर रखा जाए । आज किसान सूसाईड कर रहे हैं । क्यों कर रहे हैं सूसाईड इसलिए कर रहे हैं कि हमारे समय में काटन की यीलड बड़ी थी मगर अब कम हो रही है । जब अकाली सरकार छोड़ी थी 2002 में तो 12 लाख गांठे थी मगर हम ने जब सरकार छोड़ी तो 26.7 लाख गांठे परडयूस की और अब फिर तीन लाख गांठे कम हो रही हैं । बादल साहिब ने जो यह किया, किसानी के लिये कि BT Seed subsidised मिलने चाहिए, यह अच्छी बात है। Subsidised rate तो बीज का कर दिया मगर बीज कौन सा आ रहा है। मैं पानी की बात कर रहा था । जो हमारे समय में sowing थी, बिजाई थी, वह 60% on time थी ।

**ਮਾਨਯੋਗ ਡਿਪਟੀ ਸਪੀਕਰ** : ਵਾਈਂਡ ਅੱਪ ਕਰੋ। (ਵਿਘਨ) (ਸ਼ੋਰ)

**श्री सुनील कुमार जाखड़** : अभी wind up नहीं । ऐसे तो सारा House ही wind up कर देना चाहिए, इस के इलावा क्या काम है । Session तो Curtail कर दिया है। ਫਿਰ ਅਸੀਂ ਕਾਹਦੇ ਲਈ ਇਥੇ ਬੈਠੇ ਹਾਂ ....... (ਵਿਘਨ) .......

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ** : ਡਿਪਟੀ ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ਸਪੀਕਰ ਸਾਹਿਬ ਨੇ ਬੜੀ ਦਰਿਆਦਿਲੀ ਦਿਖਾਈ ਸੀ ਕਿ ਉਨ੍ਹਾਂ ਨੇ ਸਮਾਂ ਦੇ ਦਿੱਤਾ ....... (ਵਿਘਨ) .......

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ** : ਡਿਪਟੀ ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ਜੇਕਰ ਇਨ੍ਹਾਂ ਨੇ ਕੋਈ ਡਿਸਕਸ਼ਨ ਕਰਨੀ ਹੈ ਤਾਂ ਪਰਾਪਰ ਰੂਲਾਂ ਦੇ ਅੰਦਰ ਮੂਵ ਕਰ ਲੈਣ ਕਿ ਹਾਫ ਐਨ ਆਵਰ ਕਰਨੀ ਹੈ ਜਾਂ ਹੋਰ ਰੂਲ ਅਧੀਨ ਕਰਨੀ ਹੈ। ...... (ਵਿਘਨ) ਜ਼ੀਰੋ ਆਵਰ ਅੰਦਰ ਜ਼ੀਰੋ ਆਵਰ ਦੀ ਮਰਿਆਦਾ ਰਹਿਣੀ ਚਾਹੀਦੀ ਹੈ। ਇਹ ਪਰਾਪਰ ਪਰਮਿਸ਼ਨ ਲੈਣ ਕਿ ਕਿਸ ਰੂਲ ਅੰਦਰ ਬਹਿਸ ਕਰਨਾ ਚਾਹੁੰਦੇ ਹਨ।

**Shri Sunil Kumar Jakhar :** The Chair has given me the permission to speak on this issue and I request you to please bear with me. This is an open debate. ਅਗਰ ਇਹ ਕਿਸਾਨਾਂ ਦੇ ਹਮਦਰਦ ਹਨ ਤਾਂ ਇਹ ਆਪਣੇ ਪੁਆਇੰਟ ਰੱਖ ਲੈਣ, ਅਸੀਂ ਇਨ੍ਹਾਂ ਨੂੰ ਸੁਣਨ ਨੂੰ ਤਿਆਰ ਹਾਂ...... (ਵਿਘਨ)...... ਅਸੀਂ ਇਨ੍ਹਾਂ ਨੂੰ ਸੁਣਨ ਨੂੰ ਤਿਆਰ ਹਾਂ। ਸਾਡੇ ਵੇਲੇ 60 ਫੀਸਦੀ ਸੋਇੰਗ ਹੋਈ ਸੀ। ਅੱਜ ਸੇਖੋਂ ਸਾਹਿਬ ਬੈਠੇ ਹਨ, ਇਹ ਰਿਕਾਰਡ ਨਿਕਾਲ ਕੇ ਦੇਖ ਲੈਣ ਕਿ ਹੁਣ ਕਿੰਨੀ ਸੋਇੰਗ ਹੋਈ ਹੈ। It has come down to 40%. ਅਸੀਂ ਪਾਣੀ ਨਾਲ ਰਿਲੇਟਿਡ ਮੁੱਦਾ ਲਿਆਉਣਾ ਚਾਹੁੰਦੇ ਸੀ। ਇਥੇ ਹਰਿਆਣਾ ਵਾਲੇ ਹਾਂਸੀ-ਬੁਟਣਾ ਕੈਨਾਲ ਨਿਕਾਲ ਰਹੇ ਹਨ ........

**ਸਿੰਜਾਈ ਮੰਤਰੀ (ਸਰਦਾਰ ਜਨਮੇਜਾ ਸਿੰਘ ਸੇਖੋਂ)** : ਡਿਪਟੀ ਸਪੀਕਰ ਸਾਹਿਬ, ਆਨਰੇਬਲ ਮੈਂਬਰ ਸਾਹਿਬ ਨੇ ਪੁਆਇੰਟ ਰੱਖਿਆ ਹੈ। ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਪਿਛਲੇ ਪੰਜ ਸਾਲਾਂ ਦੇ ਵਿੱਚ ਸਾਰਾ ਜਿਹੜਾ ਨਹਿਰੀ ਸਿਸਟਮ ਹੈ, ਉਹ ਤਬਾਹ ਹੋ ਗਿਆ ਹੈ। ਕੋਈ ਵੀ ਨਹਿਰ ਪਰਾਪਰ ਨਹੀਂ ਚੱਲਦੀ ਔਰ ਇਹ ਪਾਣੀ ਦੀ ਗੱਲ ਕਰਦੇ ਹਨ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਹੱਥ ਕੰਗਣ ਨੂੰ ਆਰਸੀ ਕੀ। ਇਹ ਜੋ ਕਾਟਨ 12 ਲੱਖ ਬੇਲਾਂ ਤੋਂ 20-25 ਲੱਖ ਬੇਲਾਂ ਤੇ ਪਹੁੰਚੀ ਹੈ, ਇਹ ਪਾਣੀ ਤੋਂ ਬਿਨਾਂ ਤਾਂ ਨਹੀਂ ਹੋਈ। (ਆਪੋਜ਼ੀਸ਼ਨ ਵੱਲੋਂ ਥੰਪਿੰਗ) ਇਹ ਪਾਣੀ ਦੇ ਨਾਲ ਹੀ ਹੋਈ ਹੈ। .......(ਵਿਘਨ)......... ਇਹ ਕਿਸਾਨਾਂ ਦਾ ਮਸਲਾ ਹੈ, ਤੁਸੀਂ ਬੈਠ ਜਾਓ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ** : ਡਿਪਟੀ ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ਸਪੀਕਰ ਸਾਹਿਬ ਬੜੇ ਦਰਿਆਦਿਲ ਹਨ ਕਿ ਉਨ੍ਹਾਂ ਨੇ ਇਨ੍ਹਾਂ ਨੂੰ ਸਮਾਂ ਦਿੱਤਾ ਹੈ ਔਰ ਤੁਸੀਂ ਵੀ ਬੜੇ ਦਰਿਆਦਿਲ ਹੋ। ਤੁਸੀਂ ਹੁਣ ਕੋਈ ਟਾਈਮ ਲਿਮਿਟ ਲਗਾਓ ਕਿ ਇੰਨੇ ਟਾਈਮ ਵਿੱਚ ਇਹ ਮਸਲਾ ਕੰਪਲੀਟ ਕਰਨਾ ਹੈ। ਅੱਜ ਨਾਨ-ਆਫੀਸ਼ੀਅਲ ਮਸਲਾ ਲੇਅ ਡਾਊਨ ਹੈ, ਉਹ ਟੇਕਅੱਪ ਕੀਤਾ ਜਾਵੇ। ਮੇਰੀ ਪ੍ਰਾਰਥਨਾ ਹੈ ਕਿ ਇਸ ਨੂੰ ਸਮਾਂ-ਬੱਧ ਕਰ ਲਓ।

**ਮਾਨਯੋਗ ਡਿਪਟੀ ਸਪੀਕਰ** : ਤੁਸੀਂ 1-2 ਮਿੰਟਾਂ ਵਿੱਚ ਮਸਲਾ ਖਤਮ ਕਰੋ। ਤੁਸੀਂ ਕਾਫੀ ਗੱਲ ਕਰ ਚੁੱਕੇ ਹੋ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਤੁਸੀਂ ਕਹਿ ਦਿਓ ਕਿ ਕਿਸਾਨਾਂ ਦੀ ਗੱਲ ਨਹੀਂ ਕੀਤੀ ਜਾ ਸਕਦੀ, ਮੈਂ ਬੈਠ ਜਾਂਦਾ ਹਾਂ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ** : ਕੋਈ ਰੂਲਜ਼ ਰੈਗੂਲੇਸ਼ਨ ਵੀ ਹੁੰਦੇ ਹਨ।

**ਮਾਨਯੋਗ ਡਿਪਟੀ ਸਪੀਕਰ** : ਪਲੀਜ਼, ਇਸ ਨੂੰ ਵਾਈਂਡ ਅੱਪ ਕਰੋ।

**ਲੋਕ ਨਿਰਮਾਣ (ਭ ਅਤੇ ਮ) ਮੰਤਰੀ (ਸਰਦਾਰ ਪਰਮਿੰਦਰ ਸਿੰਘ ਢੀਂਡਸਾ)** : ਡਿਪਟੀ ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ਮਾਨਯੋਗ ਮੈਂਬਰ ਸਾਹਿਬ ਨੇ ਕਿਸਾਨਾਂ ਦੀਆਂ ਬੜੀਆਂ ਗੱਲਾਂ ਕੀਤੀਆਂ ਹਨ। ਇੱਕ ਗੱਲ ਮੈਂ ਕਹਿਣੀ ਚਾਹੁੰਦਾ ਹਾਂ। ਇੱਕ ਤਾਂ ਇਹ ਕਿ ਇਹ ਹਾਲਤ ਅੱਜ ਦੀ ਨਹੀਂ ਹੈ। ਇਹ ਕੋਈ ਪਿਛਲੇ 6 ਮਹੀਨਿਆਂ ਵਿੱਚ ਨਹੀਂ ਹੋਣ ਲੱਗ ਪਈ। ਕਿਸਾਨਾਂ ਦੀ ਮਾੜੀ ਹਾਲਤ ਪਿਛਲੇ ਅੱਠ ਮਹੀਨਿਆਂ ਵਿੱਚ ਨਹੀਂ ਹੋਈ। ਦੇਸ਼ ਨੂੰ ਆਜ਼ਾਦ ਹੋਇਆਂ ਨੂੰ 60 ਸਾਲ ਹੋ ਗਏ ਹਨ ਅਤੇ ਕਿਸਾਨ ਨਾਲ ਸ਼ੁਰੂ ਤੋਂ ਹੀ ਧੱਕਾ ਹੋ ਰਿਹਾ ਹੈ। ਪੰਜਾਬ ਦਾ ਪਾਣੀ ਕਦੋਂ ਖੋਹਿਆ ਗਿਆ। 60 ਸਾਲਾਂ ਵਿਚੋਂ 52 ਸਾਲ ਦੇ ਕਰੀਬ ਕਾਂਗਰਸ ਦਾ ਰਾਜ ਰਿਹਾ ਹੈ ਔਰ ਉਦੋਂ ਤੋਂ ਹੀ ਕਿਸਾਨਾਂ ਦੇ ਹਾਲਾਤ ਮਾੜੇ ਹੋਏ ਹਨ। ਅੱਜ ਇਹ ਬੀ.ਜੇ.ਪੀ. ਅਤੇ ਅਕਾਲੀ ਦਲ ਦੇ ਖਿਲਾਫ ਆਵਾਜ਼ ਉਠਾ ਰਹੇ ਹਨ। ਦੇਸ਼ ਦੇ ਵਿੱਚ ਅੱਜ ਜੋ ਹਾਲਾਤ ਹਨ, ਉਸ ਵਿੱਚ ਕਾਂਗਰਸ ਦਾ ਸਭ ਤੋਂ ਵੱਡਾ ਰੋਲ ਹੈ।

**ਮਾਨਯੋਗ ਡਿਪਟੀ ਸਪੀਕਰ** : ਜਾਖੜ ਜੀ, ਤੁਸੀਂ 1-2 ਮਿੰਟਾਂ ਵਿੱਚ ਆਪਣੀ ਗੱਲ ਖਤਮ ਕਰੋ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਅੱਜ ਇਹ ਕਾਂਗਰਸ ਦੀ ਗੱਲ ਕਰਦੇ ਹਨ। ਐਸ.ਵਾਈ.ਐਲ. ਦਾ ਕੈਨਾਲ ਵਾਟਰ ਐਗਰੀਮੈਂਟ ਟਰਮੀਨੇਟ ਦਾ ਬਿਲ ਲਿਆ ਕੇ ਕਾਂਗਰਸ ਨੇ ਇਹ ਮੁੱਦਾ ਖਤਮ ਕਰ ਦਿੱਤਾ। ਅੱਜ ਹਾਂਸੀ-ਬੁਟਾਣਾ ਨਹਿਰ ਲਈ ਸੈਂਟਰਲ ਵਾਟਰ ਕਮਿਸ਼ਨ ਦੇ ਰੋਲ ਦੀ ਗੱਲ ਕਰਦੇ ਹਨ। ਅੱਜ ਅਗਰ ਦਸ਼ਮੇਸ਼ ਕੈਨਾਲ ਕੱਢੀ ਜਾਂਦੀ ਹੈ ਤਾਂ What will be the implication of this ? ਮੈ ਸਾਡੇ ਇਰੀਗੇਸ਼ਨ ਮਨਿਸਟਰ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਦਸ਼ਮੇਸ਼ ਕੈਨਾਲ....... (ਵਿਘਨ) I am on my legs. ਕੈਪਟਨ ਸਾਹਿਬ, ਮੈਂ ਤੁਹਾਡੀ ਗੱਲ ਕਰਨ ਲੱਗਿਆ ਹਾਂ, ਤੁਸੀਂ ਸੁਣੋ। ....... (ਵਿਘਨ)

**ਮਾਨਯੋਗ ਡਿਪਟੀ ਸਪੀਕਰ** : ਕੈਪਟਨ ਸਾਹਿਬ ਉਠੇ ਹਨ ਉਨ੍ਹਾਂ ਨੂੰ ਬੋਲ ਲੈਣ ਦਿਓ। (ਵਿਘਨ) (ਸ਼ੋਰ)

**ਸਹਿਕਾਰਤਾ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ (ਕੈਪਟਨ ਕੰਵਲਜੀਤ ਸਿੰਘ)** : ਡਿਪਟੀ ਸਪੀਕਰ ਸਾਹਿਬ ਨੇ ਮੈਨੂੰ ਟਾਈਮ ਦਿੱਤਾ ਹੈ, ਮੈਨੂੰ ਬੋਲ ਲੈਣ ਦਿਓ। ਡਿਪਟੀ ਸਪੀਕਰ ਸਾਹਿਬ, ਜਾਖੜ ਸਾਹਿਬ ਨੇ ਬੜਾ ਅਹਿਮ ਮਸਲਾ ਉਠਾਇਆ ਹੈ। ਇਹ ਮਸਲਾ ਐਸਾ ਨਹੀਂ ਕਿ ਜਿਥੇ ਸਿਰਫ ਜਾਖੜ ਸਾਹਿਬ ਹੀ ਚਿੰਤਤ ਹਨ। ਇਸ ਮਸਲੇ ਨਾਲ ਸਾਰਾ ਪੰਜਾਬ ਚਿੰਤਤ ਹੈ, ਦੇਸ਼ ਵੀ ਚਿੰਤਤ ਹੈ ਕਿ ਅੱਜ ਪੰਜਾਬ ਵਿਚ ਕਿਸਾਨ ਦੀ ਆਰਥਿਕਤਾ ਜਿਹੜੀ ਹੈ ....

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ (ਬੈਠੇ-ਬੈਠੇ) :** ਇਹ ਪੁਆਇੰਟ ਆਫ ਆਰਡਰ ਹੈ ਕਿ ਸਪੀਚ ਹੈ ?

**ਸਹਿਕਾਰਤਾ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ :** ਇਹ ਸਪੀਚ ਹੈ। ਬੈਠ ਕੇ ਨਹੀਂ ਬੋਲ ਸਕਦੇ। ਖੜ੍ਹੇ ਹੋ ਕੇ ਬੋਲੋ। ਡਿਪਟੀ ਸਪੀਕਰ ਤੋਂ ਪਰਮਿਸ਼ਨ ਲੈ ਕੇ ਬੋਲੋ। (ਵਿਘਨ) (ਸ਼ੋਰ) ਜਾਖੜ ਸਾਹਿਬ ਨੇ ਆਪਣਾ ਪੁਆਇੰਟ ਆਫ ਆਰਡਰ ਰੇਜ਼ ਕਰ ਲਿਆ ਹੈ। (ਵਿਘਨ) (ਸ਼ੋਰ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਾਰੇ ਮੈਂਬਰ ਸਾਹਿਬਾਨ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਡਿਪਟੀ ਸਪੀਕਰ :** ਇਕ ਮਿੰਟ, ਸਰਦਾਰ ਲਾਲ ਸਿੰਘ ਜੀ ਗੱਲ ਕਰ ਲੈਣ ਦਿਓ। (ਸ਼ੋਰ) ਬੀਬੀ ਜੀ, ਇਕ ਮਿੰਟ। ਹਾਂ ਜੀ, ਕੈਪਟਨ ਸਾਹਿਬ।

**ਸਹਿਕਾਰਤਾ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ :** ਡਿਪਟੀ ਸਪੀਕਰ ਸਾਹਿਬ, (ਵਿਘਨ) (ਸ਼ੋਰ) ਇਹ ਤਕਰੀਬਨ 15 ਮਿੰਟ ਬੋਲੇ ਹਨ .....

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਅਜੇ ਬੋਲ ਰਹੇ ਹਨ। (ਸ਼ੋਰ)

**ਸਹਿਕਾਰਤਾ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ :** ਪਹਿਲਾਂ ਤਾਂ ਡਿਸਾਈਡ ਕਰ ਲਓ ਕਿ ਇਸ ਸਦਨ ਵਿਚ ਇਨ੍ਹਾਂ ਨੇ ਕਿਸੇ ਨਿਯਮ ਦੇ ਥੱਲੇ, ਕਿਸੇ ਰੂਲ ਦੇ ਥੱਲੇ ਕੰਮ ਨਹੀਂ ਕਰਨਾ? ਇਨ੍ਹਾਂ ਨੇ ਜ਼ੀਰੋ ਆਵਰ ਵਿਚ ਇਸ਼ੂ ਉਠਾਇਆ। ਜਿਸ ਤੇ ਸਪੀਕਰ ਸਾਹਿਬ ਨੇ ਕਿਹਾ ਕਿ ਮੈਂ ਸਮਾਂ ਦਿੰਦਾ ਹਾਂ। ਇਨ੍ਹਾਂ ਨੇ ਗੱਲ ਕਰ ਲਈ ....

**ਸ਼੍ਰੀ ਸੁਨੀਲ ਕੁਮਾਰ ਜਾਖੜ :** ਨਹੀਂ ਕੀਤੀ ਜੀ। (ਵਿਘਨ) (ਸ਼ੋਰ)

**ਸਹਿਕਾਰਤਾ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ :** ਸੁਣ ਲਓ ਪਹਿਲਾਂ। ਗੱਲ ਇਹ ਹੈ ਕਿ .... (ਵਿਘਨ) (ਸ਼ੋਰ) ਮੈਨੂੰ ਕਹਿ ਲੈਣ ਦਿਓ।

**ਮਾਨਯੋਗ ਡਿਪਟੀ ਸਪੀਕਰ :** ਪਲੀਜ਼। (ਵਿਘਨ) (ਸ਼ੋਰ)

**ਸਹਿਕਾਰਤਾ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ :** ਮੈਨੂੰ ਕਹਿ ਲੈਣ ਦਿਓ। ਪਹਿਲਾਂ ਤਾਂ ਇਹ ਗੱਲ ਸਪੱਸ਼ਟ ਹੋਵੇ ਕਿ ਜਿਹੜੀ ਇਹ ਸਪੀਚ ਜਾਂ ਡਿਸਕਸ਼ਨ ਕਰ ਰਹੇ ਹਨ ਕਿ ਕਿਹੜੇ ਵਿਧਾਨ ਸਭਾ ਦੇ ਨਿਯਮ ਥੱਲੇ ਹੋ ਰਹੀ ਹੈ। ਉਸ ਤੇ ਕੀ ਸਪੀਕਰ ਸਾਹਿਬ ਨੇ ਸਮਾਂ ਨਿਸ਼ਚਿਤ ਕੀਤਾ ਹੈ ? ਇਹ ਕਹਿੰਦੇ ਹਨ ਕਿ ਕਿਸਾਨਾਂ ਦੀ ਗੱਲ ਕਰਨੀ ਹੈ। ਕਿਸਾਨਾਂ ਦਾ ਫਿਕਰ ਹੁੰਦਾ ਤਾਂ ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੂੰ ਪਤਾ ਸੀ ਕਿ ਸੈਸ਼ਨ ਆ ਰਿਹਾ ਹੈ ਫੇਰ ਇਹ ਕੋਈ ਰੈਜ਼ੋਲਿਊਸ਼ਨ ਲੈ ਕੇ ਆਉਂਦੇ। (ਸ਼ੋਰ) (ਵਿਘਨ) ਠਹਿਰੋ, ਸੁਣੋ ਹੁਣ।

**ਮਾਨਯੋਗ ਡਿਪਟੀ ਸਪੀਕਰ** : ਕੈਪਟਨ ਸਾਹਿਬ ਨੂੰ ਸੁਣੋ।

**ਸਹਿਕਾਰਤਾ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ** : ਅੱਜ ਮੈਨੂੰ ਅਫਸੋਸ ਇਸ ਗੱਲ ਦਾ ਹੈ ਕਿ.... (ਸ਼ੋਰ) ਅੱਜ ਨਾਨ ਆਫੀਸ਼ੀਅਲ ਡੇਅ ਹੈ, ਸਾਡੇ ਵਲੋਂ ਕੋਈ ਬਿਜ਼ਨਸ ਨਹੀਂ ਸੀ। ਇਨ੍ਹਾਂ ਨੂੰ ਜੇਕਰ ਕਿਸਾਨਾਂ ਦਾ ਇੰਨਾ ਫਿਕਰ ਸੀ ਤਾਂ ਅੱਜ ਇਹ ਰੈਜ਼ੋਲਿਊਸ਼ਨ ਲੈ ਕੇ ਆਉਂਦੇ। ਉਸ ਤੇ ਡਿਸਕਸ਼ਨ ਹੁੰਦੀ। (ਵਿਘਨ) (ਸ਼ੋਰ)

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਐਡਜ਼ਰਨਮੈਂਟ ਮੋਸ਼ਨ ਲੈ ਕੇ ਆਏ ਸੀ।

**ਸਹਿਕਾਰਤਾ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ** : ਇਸ ਕਰਕੇ ਡਿਪਟੀ ਸਪੀਕਰ ਸਾਹਿਬ, ਜਾਂ ਤਾਂ ਤੁਸੀਂ ਇਸ ਨੂੰ ਟਾਈਮ ਬੱਧ ਕਰ ਦਿਓ।

**ਮਾਨਯੋਗ ਡਿਪਟੀ ਸਪੀਕਰ** : ਇਕ-ਦੋ ਮਿੰਟ, ਬਸ।

**ਸਹਿਕਾਰਤਾ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ** : ਦੋ ਮਿੰਟ ਠੀਕ ਹੈ ਜੀ। (ਸ਼ੋਰ) (ਵਿਘਨ) ਮੈਨੂੰ ਕਲੈਰੀਫਿਕੇਸ਼ਨ ਚਾਹੀਦੀ ਹੈ ਜੀ, ਦੋ ਮਿੰਟ ਹੈ, ਡਿਪਟੀ ਸਪੀਕਰ ਸਾਹਿਬ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਾਰੇ ਮੈਂਬਰ ਸਾਹਿਬਾਨ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਪੁਆਇੰਟ ਆਫ਼ ਆਰਡਰ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਡਿਪਟੀ ਸਪੀਕਰ** : ਜਾਖੜ ਸਾਹਿਬ, ਇਸ ਤਰ੍ਹਾਂ ਨਾ ਕਰੋ। (ਵਿਘਨ) (ਸ਼ੋਰ)

**ਸਹਿਕਾਰਤਾ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ** : ਦੋ ਮਿੰਟ ਦਿੱਤੇ ਹਨ, ਠੀਕ ਹੈ ਜੀ। ਉਸ ਤੋਂ ਬਾਅਦ ਮੈਂ ਰਿਪਲਾਈ ਦਿਆਂਗਾ।

**ਰਾਣਾ ਗੁਰਮੀਤ ਸਿੰਘ ਸੋਢੀ** : ਡਿਪਟੀ ਸਪੀਕਰ ਸਾਹਿਬ, ਮੇਰੀ ਗੁਜਾਰਿਸ਼ ਹੈ ਕਿ ਅਸੀਂ ਤਾਂ ਐਡਜ਼ਰਨਮੈਂਟ ਮੋਸ਼ਨ ਲਿਆਂਦਾ ਸੀ ਪਰ ਉਸ ਦੀ ਰਿਜੈਕਸ਼ਨ ਆ ਗਈ। ਉਹ ਅਨਾਊਂਸ ਨਹੀਂ ਕੀਤਾ। ਪਹਿਲੀ ਗੱਲ ਅਨਾਊਂਸ ਨਹੀਂ ਕੀਤੀ। ਦੂਸਰਾ, ਜ਼ੀਰੋ ਆਵਰ ਵਿਚ ਮੇਰੇ ਕੁਲੀਗ ਨੇ ਪੁਆਇੰਟ ਚੁੱਕਿਆ ਤਾਂ ਸਪੀਕਰ ਸਾਹਿਬ ਨੇ ਕਿਹਾ ਕਿ ਸੈਪਰੇਟ ਟਾਈਮ ਦਿੱਤਾ ਜਾਵੇਗਾ। ਉਨ੍ਹਾਂ ਨੇ ਟਾਈਮ ਦੇ ਦਿੱਤਾ। ਹੁਣ ਵਾਰ-ਵਾਰ ਜਿਹੜੇ ਸਾਹਮਣੇ ਬੈਠੇ ਸਾਥੀ ਹਨ ਉਨ੍ਹਾਂ ਨੂੰ ਡਿਸਟਰਬ ਕਰ ਰਹੇ ਹਨ। ਇਹ ਕਿਸਾਨਾਂ ਦਾ ਮਸਲਾ ਹੈ। ........(ਵਿਘਨ) (ਸ਼ੋਰ)

**ਸਹਿਕਾਰਤਾ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ** : ਡਿਪਟੀ ਸਪੀਕਰ ਸਾਹਿਬ, ਪਹਿਲੀ ਗੱਲ ਇਹ ਹੈ ਕਿ ........(ਵਿਘਨ) (ਸ਼ੋਰ)

ਰਾਣਾ ਗੁਰਮੀਤ ਸਿੰਘ ਸੋਢੀ : ਪੁਆਇੰਟ ਆਫ ਆਰਡਰ ਹੋ ਰਹੇ ਹਨ, ਉਨ੍ਹਾਂ ਨੂੰ ਡਿਸਟਰਬ ਕੀਤਾ ਜਾ ਰਿਹਾ ਹੈ to avoid discussion on this issue. Is it right? ਇਸ ਦਾ ਤੁਸੀਂ ਫੈਸਲਾ ਕਰੋ।

ਮਾਨਯੋਗ ਡਿਪਟੀ ਸਪੀਕਰ : ਸੋਢੀ ਸਾਹਿਬ, ਇਕ ਗੱਲ ਮੈਂ ਕਹਿਣੀ ਹੈ। ਜਾਖੜ ਸਾਹਿਬ, ਤੁਸੀਂ ਪਹਿਲਾਂ ਇਕ ਅਨਪਾਰਲੀਮੈਂਟਰੀ ਸ਼ਬਦ ਬੋਲਿਆ ਹੈ.... .(ਵਿਘਨ) (ਸ਼ੋਰ) ਮੇਰੀ ਗੱਲ ਸੁਣ ਲਓ। ਪਹਿਲਾਂ ਤੁਸੀਂ ਅਨਪਾਰਲੀਮੈਂਟਰੀ ਸ਼ਬਦ ਬੋਲਿਆ ਹੈ। ਕੀ ਤੁਸੀਂ ਉਸ ਨੂੰ ਵਾਪਸ ਲਿਆ ?

**Shri Sunil Kumar Jakhar :** Sir, I withdrew.

ਮਾਨਯੋਗ ਡਿਪਟੀ ਸਪੀਕਰ : ਠੀਕ ਹੈ। ਤੁਸੀਂ ਇਕ ਦੋ ਮਿੰਟ ਵਿਚ ਆਪਣੀ ਗੱਲ ਕਰ ਲਓ। ਮੈਂ ਅਗਲੀ ਆਈਟਮ ਸ਼ੁਰੂ ਕਰਾਂ।

**Shri Sunil Kumar Jakhar :** Deputy Speaker Sahib, Hon'ble Cooperation Minister has agreed to the importance of the issue. ਜਿਵੇਂ ਸਾਡੇ ਕਹਾਵਤ ਹੈ ਲੱਡੂ ਦਾ ਨਾਂ ਥੱਪੜ ਰੱਖ ਦਿੰਦੇ ਹਨ ਕਿ ਖਾਣੇ ਨਹੀਂ ਹਨ। ਡਿਸਕਸ਼ਨ ਕਰਨੀ ਹੈ ਕਰ ਲਓ। If they are willing for a discussion, call it Call Attention Motion, call it Resolution. ਇਹ ਗੱਲ ਕਰ ਰਹੇ ਹਨ ਦਸ਼ਮੇਸ਼ ਕੈਨਾਲ ਦੀ। ਦਸ਼ਮੇਸ਼ ਕੈਨਾਲ ਦਾ ਆਫ਼ ਟੇਕ ਐਸ.ਵਾਈ.ਐਲ. ਵਿਚੋਂ ਹੋਣਾ ਸੀ ਇਹ ਕਿਥੋਂ ਦੀ ਸਮਝਦਾਰੀ ਹੈ। ਇਹ ਅਸੀਂ ਕਹਿ ਰਹੇ ਹਾਂ ਕਿ ਅਸੀਂ ਮੁੱਦਾ ਖਤਮ ਕਰ ਦਿੱਤਾ ਐਸ.ਵਾਈ.ਐਲ. ਦਾ, S.Y.L. cannot be made because Punjab has not agreed to those kind of agreements in the past ਤੇ ਅਸੀਂ ਕਹਿ ਰਹੇ ਹਾਂ ਕਿ ਐਸ.ਵਾਈ.ਐਲ. ਵਿਚੋਂ ਦਸ਼ਮੇਸ਼ ਕੈਨਾਲ ਨਿਕਾਲਣ ਦੀ ਪਰਮਿਸ਼ਨ ਦਿਓ। ਉਸ ਪਾਣੀ ਲਈ ਅੱਜ ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਬਾਦਲ ਸਾਹਿਬ ਨੂੰ ਆਪਣੇ ਜਨਮਦਿਨ ਤੇ ਕਿਸਾਨਾਂ ਨੂੰ ਦੇਣ ਲਈ ਤੋਹਫੇ ਦੀ ਯਾਦ ਤਾਂ ਆਈ। ਸਾਢੇ ਤਿੰਨ ਹਜ਼ਾਰ ਕਰੋੜ ਰੁਪਏ ਦੀ ਜੋ ਇਨ੍ਹਾਂ ਨੇ ਗੱਲ ਕੀਤੀ ਹੈ is a very welcome move. ਪਰੰਤੂ ਸਪੀਕਰ ਸਾਹਿਬ, ਉਸ ਦੇ ਲਈ ਅੱਜ ਨਾ ਬਾਦਲ ਸਾਹਿਬ ਹਨ ਤੇ ਨਾ ਹੀ ਖਜ਼ਾਨਾ ਮੰਤਰੀ ਸਾਹਿਬ ਹਨ। ਇਹ ਦੱਸਣ ਤਾਂ ਸਹੀ ਉਹ ਪਾਣੀ ਕਿਥੋਂ ਆਵੇਗਾ ਤੇ ਉਸ ਲਈ ਪੈਸਾ ਕਿਥੋਂ ਆਵੇਗਾ ? ਉਹ ਚਾਹੇ ਇਨ੍ਹਾਂ ਨੇ ਨਾਬਾਰਡ ਤੋਂ ਪੈਸਾ ਲਿਆ ਹੈ ਜਾਂ ਵਰਲਡ ਬੈਂਕ ਤੋਂ ਲਿਆ ਹੈ, ਉਸ ਦੀ ਜੋ ਫੰਡਿੰਗ ਹੈ......(ਵਿਘਨ) ਮੈਂ ਉਹੀ ਤਾਂ ਕਹਿ ਰਿਹਾ ਹਾਂ ਸੈਂਟਰ ਤਾਂ ਪੈਸਾ ਦੇ ਹੀ ਰਿਹਾ ਹੈ। ਸੈਂਟਰ ਨੇ ਫਰਟਿਲਾਇਜ਼ਰ ਵਾਸਤੇ ......

*12.21 ਵਜੇ ਬਾਅਦ ਦੁਪਹਿਰ (*ਇਸ ਸਮੇਂ ਮਾਨਯੋਗ ਸਪੀਕਰ ਸਾਹਿਬ ਨੇ ਸਦਨ ਦੀ ਕੁਰਸੀ ਸੰਭਾਲੀ।)

ਮਾਨਯੋਗ ਸਪੀਕਰ : ਇਹ ਸੀ.ਐਮ. ਦਾ ਫਿਕਰ ਹੈ ਕਿ ਤੁਹਾਡਾ ਹੈ ?

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਾਡਾ ਫਿਕਰ ਹੈ, ਸਰ। ਅਸੀਂ ਕਿਸਾਨ ਹਾਂ, ਮੈਂ ਇਹੀ ਤਾਂ ਕਹਿ ਰਿਹਾ ਹਾਂ। ਪੰਜ ਸਾਲ ਦੇ ਵਿਚ ਢਾਈ ਲੱਖ ਗੰਢਾਂ ਪੈਦਾ ਹੋਈਆਂ ਹਨ, in five years crop has increased. Our rate of growth was 3.46%. ਤੁਸੀ ਚਾਰ-ਸਾਢੇ ਚਾਰ ਪ੍ਰਤੀਸ਼ਤ ਤੇ ਲਿਆਉਣਾ ਚਾਹੁੰਦੇ ਹੋ ? ਇਨ੍ਹਾਂ ਦੇ ਐਨ.ਡੀ.ਏ. ਦੇ ਸਮੇਂ ਫਰਟਿਲਾਇਜ਼ਰ ਦੀ ਜੋ ਸਬਸਿਡੀ ਸੀ it was negative. ਇਨ੍ਹਾਂ ਨੇ ਜੋ ਸੰਭਾਲੀ ਸੀ ਉਹ 13.244 ਹਜ਼ਾਰ ਕਰੋੜ ਰੁਪਏ ਦੀ ਸਬਸਿਡੀ ਮਿਲ ਰਹੀ ਸੀ। ਇਨ੍ਹਾਂ ਨੇ ਜਦ ਸਰਕਾਰ ਛੱਡੀ ਉਹ ਘਟਾ ਕੇ 11.847 ਤੇ ਲੈ ਗਏ It was a decline of 9000 crores. ਸਾਡੇ ਸਮੇਂ ਵਿਚ ਉਹੀ ਸਬਸਿਡੀ ਵਧਾ ਕੇ 1.61 ਲੱਖ ਉਸ ਉਪਰ ਸਬਸਿਡੀ ਕਰ ਦਿੱਤੀ ਗਈ ..... (ਵਿਘਨ)

**ਮਾਨਯੋਗ ਸਪੀਕਰ** : ਸਮਾਪਤੀ ਵਾਲੇ ਪਾਸੇ ਆਓ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਤੁਸੀਂ ਸ਼ਹਿਰਾਂ ਵਿਚ ਬੈਠੇ ਕਿਸਾਨਾਂ ਦੀ ਗੱਲ ਸਮਝਦੇ ਹੋ। ਉਸ ਲਈ ਅੱਜ ਇਨ੍ਹਾਂ ਨੇ ਸੇਨ ਕਮੇਟੀ ਬਣਾਈ ਸੀ .ਬੀ.ਜੇ.ਪੀ. ਨੇ ਐਮ.ਐਸ.ਪੀ. ਵਾਸਤੇ ਕਿ ਇਸ ਨੂੰ ਡਰੀਜ਼ ਕਰ ਦਿੱਤਾ ਜਾਵੇ। ਐਮ.ਐਸ.ਪੀ. ਸੀ 70 ਰੁਪਏ ਤੇ ਸਾਢੇ ਪੰਜ ਸਾਲ ਅੰਦਰ 370 ਰੁਪਏ ਇਨਕ੍ਰੀਜ਼ ਹੋਈ ਹੈ। ਹੁਣ ਇਹ ਜਾਂਦੇ ਜਾਂਦੇ ਸਰਕਾਰ ਤੋਹਫਾ ਦੇ ਕੇ ਗਈ ਹੈ 150 ਰੁਪਿਆ ਵਧਾ ਕੇ 100 ਰੁਪਿਆ ਜੋ ਬੋਨਸ ਵਾਲਾ ਇਸ ਨੂੰ ਰੈਗੁਲਰਾਈਜ਼ ਕਰਨ ਵਾਲਾ ਲਾ ਦੇਈਏ ਤਾਂ ਇਨਕ੍ਰੀਜ਼ 250 ਰੁਪਏ ਐਮ.ਐਸ.ਪੀ. ਵਿੱਚ ਹੋਈ ਹੈ। ਜੇ ਕਿਸਾਨ ਦੀ ਸੁਸਾਈਡ ਰੋਕ ਦੇਈਏ, ਸਪੀਕਰ ਸਾਹਿਬ, ਕਿਉਂਕਿ ਉਹ ਕਰਜ਼ਾਈ ਹੈ, ਪੈਸਾ ਦੇ ਨਹੀਂ ਸਕਦਾ, ਉਸ ਦੇ ਬੱਚੇ ਪੜ੍ਹਨ ਵਾਲੇ ਹਨ, ਉਸ ਦੀ ਬੇਟੀ ਦੀ ਸ਼ਾਦੀ ਹੋਣੀ ਹੈ, ਉਸ ਦੀਆਂ ਵੀ ਆਪਣੀਆਂ ਖ਼ਾਹਿਸ਼ਾਂ ਹਨ, ਉਨ੍ਹਾਂ ਨੂੰ ਪੂਰਾ ਨਹੀਂ ਕਰ ਸਕਦਾ ਤਾਂ ਉਸ ਨਾਲ ਇਹ ਹਾਦਸਾ ਹੁੰਦਾ ਹੈ। ਬਿਲਕੁਲ ਇਸ ਗੱਲ ਨਾਲ ਮੈਂ ਸਹਿਮਤ ਹਾਂ। ਇਹ ਹਾਦਸੇ ਇਥੇ ਹੀ ਨਹੀਂ ਸਾਰੇ ਹਿੰਦੁਸਤਾਨ ਵਿਚ ਹੋ ਰਹੇ ਹਨ। ਪੰਜਾਬ ਕਿਉਂਕਿ ਕਿਸਾਨ ਪ੍ਰਧਾਨ ਖੇਤਰ ਹੈ ਇਸ ਵਾਸਤੇ ਸਾਨੂੰ ਦੇਖਣਾ ਪਵੇਗਾ ਕਿ ਇਸ ਦਾ ਹੱਲ ਕਿਵੇਂ ਹੋਵੇ? ਜਦੋਂ ਇਹ ਕਾਟਨ ਦੀ ਪ੍ਰੋਡੱਕਸ਼ਨ ਵਧੀ ਹੈ, ਉਸ ਸਮੇਂ ਦਾ ਖੇਤੀਬਾੜੀ ਮੰਤਰੀ ਸਾਹਿਬ ਰਿਕਾਰਡ ਕੱਢ ਕੇ ਦੇਖ ਲਓ ਉਸ ਸਮੇਂ ਪੈਸਟੀਸਾਈਡ ਦੀ ਸੇਲ ਕਿੰਨੀ ਸੀ। ਦੁਕਾਨਾਂ ਬੰਦ ਹੋ ਗਈਆਂ ਸਨ ਕਿਉਂਕਿ ਕੋਈ ਕਿਸਾਨ ਪੈਸਟੀਸਾਈਡ ਖਰੀਦਣ ਲਈ ਤਿਆਰ ਨਹੀਂ ਸੀ। ਅੱਜ ਅਕਾਲੀ ਸਰਕਾਰ ਆਈ ਹੈ ਅੱਜ ਸਾਰੇ ਪੰਜਾਬ ਵਿਚ ਹਾਹਾਕਾਰ ਮਚੀ ਹੋਈ ਹੈ ਕਿ ਨੀਲੀ ਪੱਗ ਆ ਗਈ, ਨੀਲੀ ਪੱਗ ਆ ਗਈ। ਅੱਜ ਕਿਸਾਨ ਦੀ ਜਿਹੜੀ ਪੈਦਾਵਾਰ ਸੀ, 35-35 ਮਣ ਜਿਨ੍ਹਾਂ ਨੇ ਨਰਮਾ ਲਿਆ ਸੀ ਅੱਜ ਉਹ ਘੱਟ ਕੇ 20 ਮਣ ਤੇ ਆ ਗਿਆ। ਸਪੀਕਰ ਸਾਹਿਬ, ਅੱਜ ਜਿਹੜੇ ਸੀਡ ਆ ਰਹੇ ਹਨ, ਉਨ੍ਹਾਂ ਦੀ ਬੀ.ਟੀ. ਕਾਟਨ ਦੀ ਬਾਦਲ ਸਾਹਿਬ ਨੇ ਕੀਮਤ ਜ਼ਰੂਰ ਘੱਟ ਕਰ ਦਿੱਤੀ ਹੈ, ਪਰੰਤੂ ਉਸ ਬੀਜ ਦੇ ਲਈ ਇੰਤਜ਼ਾਮ ਕੀ ਕੀਤੇ ਹਨ ?

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਅਤੇ ਖੋਜ, ਜੰਗਲਾਤ ਅਤੇ ਜੰਗਲੀ ਜੀਵਾਂ ਦੀ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਪੁਆਇੰਟ ਆਫ਼ ਆਰਡਰ, ਸਪੀਕਰ ਸਾਹਿਬ। ** **

**ਮਾਨਯੋਗ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ। ਜੇਕਰ 2 ਮਿੰਟ ਕਹੇ ਹਨ ਤਾਂ 2 ਮਿੰਟ ਹੀ ਰੱਖਿਆ ਕਰੋ।

---

**Expunged as ordered by the Chair.

**ਸ਼੍ਰੀ ਸੁਨੀਲ ਕੁਮਾਰ ਜਾਖੜ** : ਤੁਸੀਂ ਕਿਹਾ ਸੀ ਕਿ ਤੁਸੀਂ ਖੁਲਕੇ ਬੋਲੋ, ਤੁਹਾਨੂੰ ਟਾਈਮ ਦੇਵਾਂਗੇ।

**ਮਾਨਯੋਗ ਸਪੀਕਰ** : ਟਾਈਮ ਦੇ ਦਿੱਤਾ, ਤੁਸੀਂ ਬਹੁਤ ਬੋਲ ਲਿਆ ਹੈ। ਅੱਛਾ, ਚਲੋ ਬੋਲੋ ਤੁਸੀਂ।

**ਸ਼੍ਰੀ ਸੁਨੀਲ ਕੁਮਾਰ ਜਾਖੜ** : MSP increase की अगर 150 रूपये आप लगायें, Bonus वाले 100 रूपये अगर छोड़ दें, कमज़ोर से कमज़ोर किसान की भी 50 मन कनक ऊतरती है, ये 20 क्विंटल हो गई, इस हिसाब से 3500 रूपये नकद उसकी जेब में कांग्रेस सरकार ने ऐडीशनल डाले हैं और यह कहते कि क्या किया। किसान आंकड़ों से प्रभावित नहीं होता, वह देखता है कि मेरी जेब में क्या आया।

**ਮਾਨਯੋਗ ਸਪੀਕਰ** : ਢੀਂਡਸਾ ਜੀ। ਤੁਸੀਂ ਦੱਸੋ।

**ਲੋਕ ਨਿਰਮਾਣ (ਭ ਤੇ ਮ) ਮੰਤਰੀ** : ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ ਜਿਹੜਾ ਪੈਸਾ ਆਇਆ ਉਹ ਇਨ੍ਹਾਂ ਕਰਕੇ ਆਇਆ ਅਤੇ ਜਿਹੜੀਆ ਖੁਦਕੁਸ਼ੀਆਂ ਹੋ ਰਹੀਆਂ ਹਨ ਉਹ ਸਾਡੇ ਕਰਕੇ ਹੋ ਰਹੀਆਂ ਹਨ। ਸੈਂਟਰ ਵਿੱਚ ਕਾਂਗਰਸ ਦੀ ਸਰਕਾਰ ਹੈ ਫਿਰ ਸਾਰੇ ਦੇਸ਼ ਵਿੱਚ ਜਿਹੜੀਆਂ ਖੁਦਕੁਸ਼ੀਆਂ ਹੋ ਰਹੀਆਂ ਹਨ ਉਸ ਦੀ ਵੀ ਜ਼ਿੰਮੇਵਾਰੀ ਲੈਣ।

**ਮਾਨਯੋਗ ਸਪੀਕਰ** : ਹਾਂ ਜੀ, ਬੀਬੀ ਜੀ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ** ** **

**Mr. Speaker** : This is no point of order.

**ਸ਼੍ਰੀ ਸੁਨੀਲ ਕੁਮਾਰ ਜਾਖੜ** : ਮਤਲਬ ਇਹ ਨਹੀਂ ਹੈ ਕਿ ਪੈਸਾ ਕੇਂਦਰ ਸਰਕਾਰ ਤੋਂ ਆਇਆ.....

**ਮਾਨਯੋਗ ਸਪੀਕਰ** : ਹਾਂ ਜੀ, ਅਦੇਸ਼ ਜੀ।

**ਖੁਰਾਕ ਅਤੇ ਸਿਵਲ ਸਪਲਾਈ, ਖਪਤਕਾਰ ਮਾਮਲੇ ਅਤੇ ਸੂਚਨਾ ਤਕਨਾਲੋਜੀ ਮੰਤਰੀ (ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ)** : ਇਹ ਬੜੀ ਸਿੰਪੇਥੈਟਿਕ ਪਿਕਚਰ ਪੇਸ਼ ਕਰਦੇ ਹਨ ਕਿ ਕਾਟਨ ਵੱਧ ਗਈ, ਇਹ ਹੋ ਗਿਆ, ਉਹ ਹੋ ਗਿਆ। ਜ਼ਮੀਨ ਪੰਜਾਬ ਦੀ ਉਹੀ ਹੈ, ਜੇਕਰ ਕਾਟਨ ਕਿਤੇ ਘਟੀ ਹੋਵੇਗੀ ਤਾਂ ਹੋਰ ਕਰਾਪ ਵਧਿਆ ਵੀ ਹੋਵੇਗਾ।

**ਮਾਨਯੋਗ ਸਪੀਕਰ** : ਚਲੋ ਜੀ, ਜੇਕਰ ਗੱਲ ਕਰਦੇ ਵੀ ਨੇ ਤਾਂ ਫਿਰ ਕੀ ਹੋਇਆ।

**ਖੁਰਾਕ ਅਤੇ ਸਿਵਲ ਸਪਲਾਈ, ਖਪਤਕਾਰ ਮਾਮਲੇ ਅਤੇ ਸੂਚਨਾ ਤਕਨਾਲੋਜੀ ਮੰਤਰੀ** : ਅਸੀਂ ਆਪਣੀ ਸਰਕਾਰ ਵੇਲੇ ਵੀ ਕਈ ਵਾਰ ਜਾਕੇ ਪਵਾਰ ਸਾਹਿਬ ਨੂੰ ਮਿਲੇ ਹਾਂ ਉੱਥੇ ਪੰਜਾਬ ਦਾ ਕੇਸ ਪਲੀਡ ਕੀਤਾ ਹੈ ।ਅਸੀਂ ਪੰਜਾਬ ਦੇ ਕਿਸਾਨ ਵਾਸਤੇ ਉੱਥੇ ਰੋਏ-ਪਿਟੇ ਹਾਂ। ਇਹ ਵੀ ਕਿਹਾ ਕਿ ਐਤਕੀ ਤੁਸੀਂ ਇੰਨੇ ਲੱਖ ਟਨ ਬਾਹਰੋਂ ਅਨਾਜ ਮੰਗਾਇਆ ਹੈ, ਜੋ

**Expunged as ordered by the Chair.

ਇਸੇ ਤਰ੍ਹਾਂ ਹੀ ਹੁੰਦਾ ਰਿਹਾ ਤਾਂ ਪੰਜਾਬ ਦੀ ਖੇਤੀ ਬਰਬਾਦ ਹੋ ਜਾਵੇਗੀ। ਇਸ ਤਰ੍ਹਾਂ ਅਸੀਂ ਇਨਕਰੀਜ਼ ਲੈਕੇ ਆਏ ਹਾਂ। ਇਹ ਕਹਿੰਦੇ ਹਨ ਕਿ ਇਨ੍ਹਾਂ ਨੇ ਕੁਝ ਨਹੀਂ ਕੀਤਾ। ਇਸ ਤੋਂ ਇਲਾਵਾ ਪੰਜਾਬ ਦੀ ਪੈਡੀ ਵਾਸਤੇ ਤੇ ਸ਼ੈਲਿੰਗ ਇੰਡਸਟਰੀ ਵਾਸਤੇ ਵੀ ਕੰਸੈਸ਼ਨਜ਼ ਲੈ ਕੇ ਆਏ ਹਾਂ ਅਤੇ ਚਿੱਠੀਆਂ ਉਪਰ ਖਾਸ ਕਿਹਾ ਗਿਆ ਹੈ ਕਿ "ਔਨਲੀ ਫਾਰ ਦੀ ਸਟੇਟ ਆਫ਼ ਪੰਜਾਬ"

**ਸਹਿਕਾਰਤਾ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ (ਕੈਪਟਨ ਕੰਵਲਜੀਤ ਸਿੰਘ)** : ਜਾਖੜ ਸਾਹਿਬ ਬੜੇ ਕਿਸਾਨਾਂ ਦੇ ਹਮਦਰਦ ਹਨ ਪਰ ਪਿਛਲੇ ਸਮੇਂ ਡੀ.ਏ.ਪੀ. ਖ਼ਾਦ 150 ਰੁਪਏ ਬਲੈਕ ਵਿੱਚ ਵਿਕੀ ਹੈ ਯੂਰੀਆ 100 ਰੁਪਏ ਬੋਰੀ ਬਲੈਕ ਵਿੱਚ ਵਿਕਿਆ ਹੈ। ਇਹ ਤਾਂ ਹੁਣ ਐਵੇਂ ਗੱਲਾਂ ਕਰਦੇ ਹਨ।

**Shri Sunil Kumar Jakhar** : I totally agree with what Kairon Sahib has said that is वो overall growth थी, जो agricultural growth की बात कर रहे थे वह Congress के समय में साढ़े तीन प्रतिशत से ज्यादा हुई थी पर जब तक हम crop को किसी alternative crop से substitute नहीं करेंगे । पंजाब सरकार के जब तक Capt Amarinder Singh रहनुमा थे, हमने alternative cropping के लिए कदम उठाए, खास करके मालवे ऐरिये के लिए । उस से ना सिर्फ काटन की Yield बढ़ी बल्कि diversification के तहत मालटे की प्रासैसिंग के लिए citrus प्लांट भी लगाये । 2 प्लांट लगाये-एक होशियारपुर में और दूसरा अबोहर में । कैप्टन अमरिंदर सिंह उन की dedicate करके आए थे । बाद में बादल साहिब ने सत्ता संभाली और पिछले महीने वहां inaugurate करके आये । आज किन्नू की फसल तैयार खड़ी है । किसान की फसल तैयार खड़ी है लेकिन उन प्लांटस को चलायेगा कौन ? आज वह प्लांट बंद पड़े हैं । 40 करोड़ की लागत के वह प्लांट हैं । किसानों को आलटरनेटिव करापस के लिए incentive दिया जाता है लेकिन इन्होंने क्या दिया है, वह मैं बताता हूं। Alternative Crops के लिए अबोहर के पास एक Terminal market की proposal थी। ये लोग उस को मुक्तसर ले गये। मैंने बादल साहिब से पहले भी कहा था कि आप जब भी Chief Minister बनते हैं, You have habit of being a CM of Muktsar only and not of whole of Punjab. इन का बस चलता तो ये वह प्लांट भी उठा कर ले जाते जैसे वह Terminal Market उठा के ले गये हैं। 8 करोड़ रूपये इन्होंने खालों की रिपेयर के ऊपर लगाये हैं लेकिन एक पैसा भी हमारे ऐरिये को नहीं दिया । वह सारे का सारा पैसा मुक्तसर के अंदर गया है।

**ਜਲ ਸਪਲਾਈ ਅਤੇ ਸੈਨੀਟੇਸ਼ਨ, ਸੂਚਨਾ ਤੇ ਲੋਕ ਸੰਪਰਕ, ਸਾਇੰਸ ਤੇ ਤਕਨਾਲੋਜੀ, ਵਾਤਾਵਰਣ ਅਤੇ ਗੈਰ-ਰਵਾਇਤੀ ਊਰਜਾ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ)** : ਸਪੀਕਰ ਸਾਹਿਬ, ਜਾਖੜ ਸਾਹਿਬ ਬਹੁਤ ਵਧੀਆ ਅਤੇ ਸ਼ਰੀਫ ਐਮ.ਐਲ.ਏ. ਹਨ ਲੇਕਿਨ ਇਨ੍ਹਾਂ ਦਾ ਇਹ ਕਹਿਣਾ ਬਿਲਕੁਲ ਠੀਕ ਨਹੀਂ ਹੈ ਕਿ ਬਾਦਲ ਸਾਹਿਬ ਇਕੱਲੇ ਮੁਕਤਸਰ ਦੇ ਮੁੱਖ ਮੰਤਰੀ ਹਨ। ਚਾਰ ਵਾਰੀ ਲੋਕਾਂ ਨੇ ਉਨ੍ਹਾਂ ਨੂੰ ਮੁੱਖ ਮੰਤਰੀ ਬਣਾਇਆ ਹੈ। ਇਸ ਕਰਕੇ ਜਾਖੜ ਸਾਹਿਬ ਨੂੰ ਉਨ੍ਹਾਂ ਦੀ ਰਿਸਪੈਕਟ ਕਰਨੀ ਚਾਹੀਦੀ ਹੈ।

**[ਜਲ ਸਪਲਾਈ ਅਤੇ ਸੈਨੀਟੇਸ਼ਨ, ਸੂਚਨਾ ਤੇ ਲੋਕ ਸੰਪਰਕ, ਸਾਇੰਸ ਤੇ ਤਕਨਾਲੋਜੀ, ਵਾਤਾਵਰਣ ਅਤੇ ਗੈਰ-ਰਵਾਇਤੀ ਊਰਜਾ ਮੰਤਰੀ]**

ਜਿਸ ਮਾਣਯੋਗ ਸ਼ਖਸ (ਕੈਪਟਨ ਅਮਰਿੰਦਰ ਸਿੰਘ) ਬਾਰੇ ਇਹ ਵਾਰ-ਵਾਰ ਜ਼ਿਕਰ ਕਰਦੇ ਹਨ ਅਤੇ ਆਪਣੀ ਗੱਲ-ਗੱਲ ਤੇ ਉਨ੍ਹਾਂ ਬਾਰੇ ਜ਼ੋਰ ਦਿੰਦੇ ਹਨ, ਉਹ ਤਾਂ ਹਾਊਸ ਵਿਚ ਵੜਦੇ ਹੀ ਨਹੀਂ ਹਨ। ਅਖਬਾਰਾਂ ਵਿਚ ਵੀ ਇਸ ਗੱਲ ਦਾ ਜ਼ਿਕਰ ਆਇਆ ਹੈ। ਜੇ ਉਨ੍ਹਾਂ ਨੇ ਸਹੀ ਕੰਮ ਕੀਤੇ ਹੁੰਦੇ ਤਾਂ ਉਹ ਇਥੇ ਆ ਕੇ ਬੈਠਦੇ। ਨਾਲ ਹੀ ਮੈਂ ਇਨ੍ਹਾਂ ਨੂੰ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਜਦੋਂ ਬਾਦਲ ਇਥੇ ਬੈਠੇ ਹੋਣ, ਫਿਰ ਹੀ ਇਹ ਉਨ੍ਹਾਂ ਦੀ ਗੱਲ ਕਰਨ ਤਾਂ ਜ਼ਿਆਦਾ ਚੰਗਾ ਹੈ ਤਾਂ ਜੋ ਉਹ ਇਨ੍ਹਾਂ ਦੀਆਂ ਗੱਲਾਂ ਦਾ ਜਵਾਬ ਦੇ ਸਕਣ।

**ਮਾਨਯੋਗ ਸਪੀਕਰ :** ਜਾਖੜ ਜੀ, ਜਿੰਨਾਂ ਟਾਈਮ ਤੁਹਾਨੂੰ ਕਿਹਾ ਹੈ, ਉਸ ਦੇ ਵਿੱਚ-ਵਿੱਚ ਖਤਮ ਕਰੋ।

**Shri Sunil Kumar Jakhar :** Let me put this whole issue in the right perspective. ਇਹ ਕਹਿ ਰਹੇ ਹਨ ਕਿ ਇਨ੍ਹਾਂ ਨੇ ਕੀ ਕੀਤਾ ਅਤੇ ਅਸੀਂ ਕੀ ਕੀਤਾ। ਅਸਲ ਹਕੀਕਤ ਮੈਂ ਤੁਹਾਨੂੰ ਦੱਸ ਦਿੰਦਾ ਹਾਂ। How these fellows say that they are pro-farmers ? ਸਾਡੇ ਵੇਲੇ ਜਿਹੜੀ ਟਰਮੀਨਲ ਮਾਰਕੀਟ ਅਬੋਹਰ ਵਾਸਤੇ ਬਣਨੀ ਸੀ, ਉਸ ਨੂੰ ਇਹ ਮੁਕਤਸਰ ਲੈ ਗਏ। ਇਸ ਕਰਕੇ ਅਸੀਂ ਆਪਣੇ ਤੌਰ ਤੇ ਉਥੇ ਕਿੰਨੂ ਦੀ ਮੰਡੀ ਚਾਲੂ ਕੀਤੀ। ਜਿਸ ਵੇਲੇ ਇਸ ਸਰਕਾਰ ਨੇ ਸੱਤਾ ਸੰਭਾਲੀ, ਇਸ ਨੇ ਉਸ ਮੰਡੀ ਨੂੰ ਬੰਦ ਕਰ ਦਿੱਤਾ। ਇਸ ਸਰਕਾਰ ਨੇ ਕਿਹਾ ਕਿ ਮੰਡੀ ਤਾਂ ਚਾਲੂ ਕਰ ਲਵੋ ਲੇਕਿਨ ਇਸ ਦੇ ਵਾਸਤੇ ਟੈਕਸ ਲਾ ਦਿੱਤਾ।

**ਜਲ ਸਪਲਾਈ ਅਤੇ ਸੈਨੀਟੇਸ਼ਨ, ਸੂਚਨਾ ਤੇ ਲੋਕ ਸੰਪਰਕ, ਸਾਇੰਸ ਤੇ ਤਕਨਾਲੋਜੀ, ਵਾਤਾਵਰਣ ਅਤੇ ਗੈਰ-ਰਵਾਇਤੀ ਊਰਜਾ ਮੰਤਰੀ :** ਸਪੀਕਰ ਸਾਹਿਬ, ਜਿਹੜੀ ਗੱਲ ਦਾ ਇਨ੍ਹਾਂ ਨੇ ਜ਼ਿਕਰ ਕੀਤਾ ਹੈ, ਉਹ ਤਾਂ ਫਿਰ ਹੀ ਸੰਭਵ ਸੀ ਜੇਕਰ ਇਹ ਖਜ਼ਾਨੇ ਵਿਚ ਕੁਝ ਛੱਡ ਕੇ ਗਏ ਹੁੰਦੇ। ਜੇ ਪੈਸਾ ਹੁੰਦਾ ਤਾਂ ਅਸੀਂ ਉਸ ਨੂੰ ਜ਼ਰੂਰ ਚਲਾਉਂਦੇ ਖਜ਼ਾਨਾ ਤਾਂ ਇਹ ਛੱਡ ਕੇ ਨਹੀਂ ਗਏ। ਸਾਰਾ ਖਜ਼ਾਨਾ ਹੀ ਇਹ ਸਾਫ ਕਰ ਗਏ, ਮਾਂਜਾ ਹੀ ਮਾਰ ਗਏ।

**ਮਾਨਯੋਗ ਸਪੀਕਰ :** ਸਮ ਅੱਪ ਕਰੋ ਹੁਣ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਬਾਗਬਾਨੀ ਨੂੰ ਉਤਸ਼ਾਹਿਤ ਕਰਨ ਵਾਸਤੇ ਸੈਂਟਰਲ ਹਾਰਟੀਕਲਚਰ ਬੋਰਡ ਬਾਗ ਲਗਾਉਣ ਵਾਸਤੇ 4% ਦੇ ਹਿਸਾਬ ਨਾਲ ਸਬਸਿਡੀ ਦੇ ਰਿਹਾ ਹੈ। ਇਨ੍ਹਾਂ ਨੇ ਸਿੰਪਲਿਸਟਿਕ ਅੰਕੜਿਆਂ ਦੀ ਗੱਲ ਕੀਤੀ ਹੈ, ਇਸ ਕਰਕੇ ਮੈਂ ਇਨ੍ਹਾਂ ਨੂੰ ਸਿੰਪਲਿਸਟਕ ਅੰਕੜਿਆਂ ਰਾਹੀਂ ਹੀ ਦੱਸਾਂਗਾ। ਇਕ ਏਕੜ ਵਿਚ ਕਿੰਨੂ ਦੇ 90 ਬੂਟੇ ਲੱਗਦੇ ਹਨ ਅਤੇ ਇਕ ਬੂਟੇ ਦੀ ਪੈਦਾਵਾਰ ਦੋ ਕੁਇੰਟਲ ਵੀ ਲਾ ਲਵੋ ਤਾਂ 4% ਦੇ ਹਿਸਾਬ ਨਾਲ ਇਨ੍ਹਾਂ ਨੇ 56 ਰੁਪਏ ਟੈਕਸ ਲਾ ਦਿੱਤਾ। ਇਨ੍ਹਾਂ ਨੇ ਸਬਸਿਡੀ ਤਾਂ ਕੀ ਦੇਣੀ ਹੈ, ਉਲਟਾ ਟੈਕਸ ਲਾ ਦਿੱਤਾ ਹੈ।

**ਜਲ ਸਪਲਾਈ ਅਤੇ ਸੈਨੀਟੇਸ਼ਨ, ਸੂਚਨਾ ਤੇ ਲੋਕ ਸੰਪਰਕ, ਸਾਇੰਸ ਤੇ ਤਕਨਾਲੋਜੀ, ਵਾਤਾਵਰਣ ਅਤੇ ਗੈਰ-ਰਵਾਇਤੀ ਊਰਜਾ ਮੰਤਰੀ :** ਸਪੀਕਰ ਸਾਹਿਬ, ਜੇ ਇਨ੍ਹਾਂ ਦੇ ਵੇਲੇ ਹਾਲਾਤ ਇੰਨੇ ਚੰਗੇ ਹੁੰਦੇ ਤਾਂ ਉਦੋਂ ਫਾਰਮਰਜ਼ ਸੁਸਾਇਡ ਨਾ ਕਰਦੇ। ਕੀ

ਇਨ੍ਹਾਂ ਦੇ 5 ਸਾਲਾਂ ਵਿਚ ਫਾਰਮਰਜ਼ ਨੇ ਸੁਸਾਇਡ ਨਹੀਂ ਕੀਤੇ? ਇਹ ਕੇਵਲ ਇਕਤਰਫਾ ਪਿਕਚਰ ਹੀ ਪੇਸ਼ ਕਰਦੇ ਹਨ, ਦੂਜੇ ਤਰਫ ਦੀ ਪਿਕਚਰ ਪੇਸ਼ ਨਹੀਂ ਕਰਦੇ। ਇਹ ਦੱਸਣ ਕਿ ਇਨ੍ਹਾਂ ਦੇ ਵੇਲੇ ਨਡਾਲਾ ਮੰਡੀ ਵਿਚ ਇਕ ਕਿਸਾਨ ਨੇ ਸੁਸਾਇਡ ਕੀਤਾ ਸੀ ਜਾਂ ਨਹੀਂ ਕੀਤਾ ਸੀ ? ਮੈਂ ਇਸ ਬਾਰੇ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ। ਇਹ ਰਿਕਾਰਡ ਚੈੱਕ ਕਰਵਾ ਕੇ ਦੇਖ ਲੈਣ.........(ਵਿਘਨ)

**ਮਾਨਯੋਗ ਸਪੀਕਰ** : ਟਾਈਮ ਦਿੱਤਾ ਜਾਵੇਗਾ। (ਵਿਘਨ) ਅਤੇ ਟਾਈਮ ਮੁਕਿਆ ਨਹੀਂ। ਹੋਰ ਕਿਸੇ ਨੇ ਨਹੀਂ ਬੋਲਣਾ ? ਤੁਹਾਡੇ ਵਿੱਚੋਂ ਕੋਈ ਹੋਰ ਬੋਲ ਲਓ।

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ। ** ** **

**ਮਾਨਯੋਗ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀ....(ਵਿਘਨ) ਜਾਖੜ ਸਾਹਿਬ, ਤੁਸੀਂ ਕੰਟੀਨਿਊ ਕਰੋ। ਤੁਸੀਂ ਆਪਣੀ ਗੱਲ ਸ਼ਾਰਟ ਕਰੋ....(ਵਿਘਨ) ਤੁਸੀਂ ਉਨ੍ਹਾਂ ਨੂੰ ਬੋਲਣ ਹੀ ਨਹੀਂ ਦਿੰਦੇ। ਕਿੰਨਾ ਟਾਈਮ ਤਾਂ ਇਸੇ ਤਰ੍ਹਾਂ ਹੀ ਜਾਇਆ ਹੋ ਗਿਆ ਹੈ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਤੁਸੀਂ ਸਾਨੂੰ ਟਾਈਮ ਦੱਸ ਦਿਓ ਕਿ ਐਗਰੀਕਲਚਰ ਦੇ ਮੁੱਦੇ ਤੇ ਕਿੰਨਾ ਟਾਈਮ ਦਿੱਤਾ ਜਾ ਰਿਹਾ ਹੈ। ਦੂਜਾ ਜਿਹੜਾ ਅਸੀਂ ਇਕ ਐਡਜਰਨ ਮੋਸ਼ਨ, ਜਿਸ ਬਾਰੇ ਕੈਪਟਨ ਕੰਵਲਜੀਤ ਸਿੰਘ ਹੋਰੀਂ ਕਹਿ ਰਹੇ ਸਨ ਕਿ ਲੈ ਕੇ ਨਹੀਂ ਆਏ, ਉਹ ਅਸੀਂ ਲੈ ਕੇ ਆਏ ਹਾਂ, ਉਸ ਤੇ ਵੀ ਤੁਸੀਂ ਸਾਨੂੰ ਫੈਸਲਾ ਦੇਣਾ ਹੈ। ਸਾਨੂੰ ਟਾਈਮ ਦੱਸੋ ਕਿ ਇੰਨਾਂ ਟਾਈਮ ਇਸ ਵਾਸਤੇ ਦੇਣਾ ਹੈ ਅਤੇ ਇੰਨਾਂ ਟਾਈਮ ਐਡਜ਼ਰਨਮੈਂਟ ਮੋਸ਼ਨ ਵਾਸਤੇ ਦੇਣਾ ਹੈ।

**ਮਾਨਯੋਗ ਸਪੀਕਰ** : ਟਾਈਮ ਤਾਂ ਸਾਰਾ ਹੀ ਤਕਰੀਬਨ ਇਸਤੇਮਾਲ ਹੋ ਗਿਆ ਹੈ।.....(ਵਿਘਨ)

**ਜਲ ਸਪਲਾਈ ਅਤੇ ਸੈਨੀਟੇਸ਼ਨ, ਸੂਚਨਾ ਤੇ ਲੋਕ ਸੰਪਰਕ, ਸਾਇੰਸ ਤੇ ਤਕਨਾਲੋਜੀ, ਵਾਤਾਵਰਣ ਅਤੇ ਗੈਰ-ਰਵਾਇਤੀ ਊਰਜਾ ਮੰਤਰੀ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ ਜੀ। ** ** **

**ਮਾਨਯੋਗ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ। ਜਾਖੜ ਜੀ, ਤੁਸੀਂ ਬੋਲੋ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਮੈਂ ਵਾਰ-ਵਾਰ ਬੇਨਤੀ ਕਰ ਰਿਹਾ ਹਾਂ ਕਿ.....(ਵਿਘਨ).

**ਮਾਨਯੋਗ ਸਪੀਕਰ** : ਮੈਂ ਦੋ ਵਾਰ ਟਾਈਮ ਦਿੱਤਾ ਹੈ। ਇਨ੍ਹਾਂ ਨੂੰ ਜ਼ੀਰੋ ਆਵਰ ਦਾ ਜ਼ਿਆਦਾ ਫਿਕਰ ਹੈ। ਮੈਂ ਆਖਿਆ ਸੀ ਕਿ ਟਾਈਮ ਦਿਆਂਗਾ। ਲੇਕਿਨ ਟਾਈਮ ਜ਼ਾਇਆ ਕੀਤਾ ਜਾ ਰਿਹਾ ਹੈ।

---

**Expunged as ordered by the Chair.

**ਸ਼੍ਰੀ ਸੁਨੀਲ ਕੁਮਾਰ ਜਾਖੜ :** ਸਪੀਕਰ ਸਾਹਿਬ, ਕਿਸਾਨ ਨੂੰ ਇਕ ਹੱਥ ਨਾਲ ਦੇਕੇ ਦੂਜੇ ਹੱਥ ਨਾਲ ਵਾਪਸ ਲੈ ਲੈਂਦੇ ਹਨ। ਇੱਕ-ਇੱਕ ਪੌਦੇ ਤੇ 56 ਰੁਪਏ ਟੈਕਸ ਲਗਾਇਆ ਗਿਆ ਹੈ। ਸਰਕਾਰ ਦਾ ਇਹ ਪਰੋ-ਫਾਰਮਰ ਐਟੀਚਿਊਡ ਨਹੀਂ ਹੈ। ਮੰਡੀ ਬੋਰਡ ਦੇ ਟੈਕਸ ਦੇ ਹਿਸਾਬ ਨਾਲ 4% ਟੈਕਸ ਵਪਾਰੀਆਂ ਨੂੰ ਲਗਦਾ ਹੈ ਪਰੰਤੂ ਵਪਾਰੀ ਕਿਸਾਨ ਤੋਂ ਲੈ ਲੈਂਦਾ ਹੈ। ਟੈਕਸ ਦਾ ਸਾਰਾ ਬੋਝ ਕਿਸਾਨੀ ਤੇ ਪੈਂਦਾ ਹੈ। ਤੁਸੀਂ ਇਸ ਗੱਲ ਨੂੰ ਕਿਉਂ ਨਹੀਂ ਸਮਝਦੇ .....(ਵਿਘਨ)......ਇਥੇ ਮਾਨਯੋਗ ਕੋਆਪਰੇਸ਼ਨ ਮਨਿਸਟਰ ਸਾਹਿਬ ਬੈਠੇ ਹਨ, ਇਹ ਕਹਿ ਦੇਣ ਕਿ ਇਨ੍ਹਾਂ ਨੇ ਇਕ ਆਫੀਸ਼ੀਅਲ ਨੋਟ ਰਾਹੀਂ ਕੋਆਪ੍ਰੇਟਿਵ ਬੈਂਕ, ਮਾਰਟਗੇਜ਼ ਬੈਂਕ ਦਾ ਵਿਆਜ ਦਰ 12% ਕੀਤਾ ਜਾਂ ਨਹੀਂ ਕੀਤਾ! ਇਨ੍ਹਾਂ ਨੇ 12% ਇਨਕਰੀਜ਼ ਕਰ ਦਿੱਤੀ। ਸਪੀਕਰ ਸਾਹਿਬ, ਜੇਕਰ ਮਰਸੀਡੀਜ਼ ਕਾਰ ਕੋਈ ਲੈਂਦਾ ਹੈ ਤਾਂ ਉਸ ਨੂੰ ਉਹ 6% ਵਿਆਜ ਦਰ ਤੋਂ ਮਿਲਣੀ ਚਾਲੂ ਹੁੰਦੀ ਹੈ। ਪਰੰਤੂ ਕਈ ਕੰਪਨੀਆ ਬਿਨਾਂ ਵਿਆਜ ਤੋਂ ਵੀ ਦੇ ਦਿੰਦੀਆਂ ਹਨ ਲੇਕਿਨ ਕਿਸਾਨ ਦੇ ਟਰੈਕਟਰ ਤੇ 12% ਇੰਟਰੈਸਟ ਚਾਰਜ ਕੀਤਾ ਜਾਂਦਾ ਹੈ। (ਵਿਰੋਧੀ ਧਿਰਾਂ ਵੱਲੋਂ ਸ਼ੇਮ-ਸ਼ੇਮ ਦੀਆਂ ਆਵਾਜ਼ਾਂ) ਕੀ ਇਹ ਕਿਸਾਨਾਂ ਦੀ ਹਿਤੈਸ਼ੀ ਸਰਕਾਰ ਹੈ? They do not have any guts to face the Assembly. ਇਹ ਅਸੈਂਬਲੀ ਵਿੱਚ ਲੈ ਕੇ ਆ ਜਾਂਦੇ ਹਨ ਅਤੇ ਕਹਿੰਦੇ ਹਨ ਕਿ ਸਾਡਾ ਖਜ਼ਾਨਾ ਖਾਲੀ ਹੈ, ਟੈਕਸ ਵਧਾਓ। ਇਹ ਕਿਸਾਨਾਂ ਨੂੰ ਵੈਂਟੀਲੇਟਰ ਤੇ ਲਗਾ ਦੇਣ ਅਤੇ ਉਨ੍ਹਾਂ ਦੇ ਸਾਹ ਕੱਢ ਕੇ ਕਿਸਾਨੀ ਵਿਚ ਪਾ ਲਵੋ। ਇਹ ਇਕੱਲੇ ਤਿਕਸ਼ਨ ਸੂਦ ਜਾਂ ਭਾਰਤੀ ਜਨਤਾ ਪਾਰਟੀ ਤਾ ਮਸਲਾ ਨਹੀਂ ਹੈ। ਇਹ ਸਾਰਿਆਂ ਦਾ ਸਾਂਝਾ ਮਸਲਾ ਹੈ। ਇਹ ਕਹਿੰਦੇ ਹਨ ਕਿ ਕਿਸਾਨਾਂ ਨਾਲ ਸਾਡਾ ਲੈਣ-ਦੇਣ ਹੀ ਕੋਈ ਨਹੀ।

**ਜਲ ਸਪਲਾਈ ਅਤੇ ਸੈਨੀਟੇਸ਼ਨ, ਸੂਚਨਾ ਤੇ ਲੋਕ ਸੰਪਰਕ, ਸਾਇੰਸ ਤੇ ਤਕਨਾਲੋਜੀ, ਵਾਤਾਵਰਣ ਅਤੇ ਗੈਰ-ਰਵਾਇਤੀ ਊਰਜਾ ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਇਹ ਸਰਕਾਰ ਭਾਰਤੀ ਜਨਤਾ ਪਾਰਟੀ ਅਤੇ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਹੈ ਜਿਸ ਨੂੰ ਹਰ ਵਰਗ ਦੇ ਲੋਕਾਂ ਨੇ ਵੋਟਾਂ ਪਾਈਆਂ ਹਨ। ਲੋਕਾਂ ਨੇ ਤੁਹਾਨੂੰ ਇਕ ਪਾਸੇ ਕਰ ਦਿੱਤਾ ਹੈ। (ਟਰੇਜ਼ਰੀ ਬੈਂਚਾਂ ਵੱਲੋਂ ਥੰਪਿੰਗ) ਕੀ ਤੁਸੀਂ ਇਸ ਫੈਸਲੇ ਨੂੰ ਮੰਨਦੇ ਹੋ ਜਾਂ ਨਹੀਂ।

**ਮਾਨਯੋਗ ਸਪੀਕਰ :** ਮਜੀਠੀਆ ਜੀ, ਬੈਠੋ ਜੀ। ਹਾਂ ਜੀ ਸਰਦਾਰ ਮੱਖਣ ਸਿੰਘ ਜੀ।

**ਸਰਦਾਰ ਮੱਖਣ ਸਿੰਘ :** ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ ਜੀ। ** ** **

**ਮਾਨਯੋਗ ਸਪੀਕਰ :** ਇਹ ਪੁਆਇੰਟ ਆਫ ਆਰਡਰ ਨਹੀਂ ਹੈ। ਜਾਖੜ ਸਾਹਿਬ, ਤੁਸੀਂ ਅਜੇ ਉਥੇ ਹੀ ਉਲਝੇ ਹੋਏ ਹੋ। ਅੱਗੇ ਤੁਰੋ ਅਤੇ ਆਪਣੀ ਸਪੀਚ ਨੂੰ ਸਮ-ਅੱਪ ਕਰੋ।

(ਇਸ ਸਮੇਂ ਸਦਨ ਵਿਚ ਕਾਫੀ ਸ਼ੋਰ ਸੀ ਅਤੇ ਸਰਦਾਰ ਮੱਖਣ ਸਿੰਘ ਆਪਣੀ ਸੀਟ ਤੇ ਖੜੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ।)

ਮੱਖਣ ਸਿੰਘ ਜੀ, ਪਲੀਜ਼ ਬੈਠੋ। ਮੈਂ ਤੁਹਾਡਾ ਨਾਂ ਲੈ ਕੇ ਗੱਲ ਕੀਤੀ ਹੈ। ਤੁਸੀਂ ਬੈਠੋ। ਹਾਂ ਜੀ ਜਾਖੜ ਜੀ ਬੋਲੋ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਸਪੀਕਰ ਸਾਹਿਬ, ਕਿਸਾਨ ਵੀ ਅਜੇ ਕਰਜ਼ੇ ਵਿਚ ਹੀ ਉਲਝਿਆ ਹੋਇਆ ਹੈ। ਉਸ ਨੂੰ ਸਹਾਇਤਾ ਦੇਣ ਦੀ ਬਜਾਏ, ਉਸ ਉਤੇ ਹੋਰ ਬਰਡਨ ਪਾਇਆ ਗਿਆ ਹੈ ਅਤੇ 4% ਦਾ ਟੈਕਸ ਲਗਾਇਆ ਹੈ। ਮੈਂ ਸਦਨ ਵਿਚ ਪਹਿਲਾਂ ਵੀ ਡਿਸਕਸ਼ਨ ਵੇਲੇ ਇਹ ਮਾਮਲਾ ਉਠਾਇਆ ਸੀ ਅਤੇ ਗੱਲ ਕੀਤੀ ਸੀ ਕਿ ਸਾਰੇ ਹਿੰਦੁਸਤਾਨ ਬਾਰੇ but I can't say about the entire world ਮੈਂ ਕਹਿ ਸਕਦਾ ਹਾਂ ਕਿ ਕਿਸਾਨ ਦੀ ਜਿਤਨੀ ਵੀ ਪ੍ਰੋਡਿਊਸ ਹੁੰਦੀ ਹੈ.....

**Expunged as ordered by the Chair.

**ਜੇਲ੍ਹਾਂ, ਸੈਰ ਸਪਾਟਾ ਤੇ ਸਭਿਆਚਾਰਕ ਮਾਮਲੇ ਅਤੇ ਛਪਾਈ ਤੇ ਲਿਖਣ ਸਮੱਗਰੀ ਮੰਤਰੀ (ਸਰਦਾਰ ਹੀਰਾ ਸਿੰਘ ਗਾਬੜੀਆ) :** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ਇਹ ਜਿਹੜੀ ਕਿਸਾਨੀ ਦੀ ਗੱਲ ਕਰ ਰਹੇ ਹਨ, ਇਨ੍ਹਾਂ ਦੇ ਆਪਣੇ ਰਾਜ ਵਿਚ ਕਿਸਾਨ ਇਤਨੇ ਦੁਖੀ ਸਨ ਕਿ ਉਹ ਪੂਰੇ ਪੰਜ ਸਾਲ ਆਪਣੇ ਖੇਤਾਂ ਵਿਚ ਹੀ ਰਹਿੰਦੇ ਰਹੇ ਕਿਉਂਜੋ ਕਦੀ ਟਿਊਬਵੈੱਲ ਤੇ ਬਿਜਲੀ ਆ ਗਈ, ਕਦੇ ਚਲੀ ਗਈ, ਇਹੀ ਕੁਝ ਹੁੰਦਾ ਰਹਿੰਦਾ ਸੀ। ਹੁਣ ਰਾਜ ਬਦਲਿਆ ਹੈ। ਕਿਸਾਨਾਂ ਨੂੰ 5000 ਰੁਪਏ ਪ੍ਰਤੀ ਏਕੜ ਦਾ ਫਾਇਦਾ ਹੋਇਆ ਹੈ। (ਵਿਰੋਧੀ ਧਿਰ ਵੱਲੋਂ ਵਿਘਨ) ਅੱਜ ਕਿਸਾਨਾਂ ਨੂੰ 12 ਘੰਟੇ ਰੋਜ਼ ਬਿਜਲੀ ਦਿੱਤੀ ਗਈ। ਉਨ੍ਹਾਂ ਦੇ ਝੋਨੇ ਦਾ ਝਾੜ ਵੀ ਵਧਿਆ ਹੈ ਅਤੇ ਹਰ ਕਿਸਾਨ ਨੂੰ ਫਾਇਦਾ ਹੋਇਆ ਹੈ।

**ਮਾਨਯੋਗ ਸਪੀਕਰ :** ਗਾਬੜੀਆ ਜੀ, ਪਲੀਜ਼ ਬੈਠੋ। ਹਾਂ ਜੀ, ਮਜੀਠੀਆ ਜੀ, ਤੁਹਾਡਾ ਪੁਆਇੰਟ ਆਫ ਆਰਡਰ ਕੀ ਹੈ?

**ਜਲ ਸਪਲਾਈ ਅਤੇ ਸੈਨੀਟੇਸ਼ਨ, ਸੂਚਨਾ ਤੇ ਲੋਕ ਸੰਪਰਕ, ਸਾਇੰਸ ਤੇ ਤਕਨਾਲੋਜੀ, ਵਾਤਾਵਰਣ ਅਤੇ ਗੈਰ-ਰਵਾਇਤੀ ਊਰਜਾ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ) :** ਸਪੀਕਰ ਸਾਹਿਬ, ਕਿਸਾਨਾਂ ਨੂੰ ਸਭ ਤੋਂ ਜ਼ਿਆਦਾ ਦੋ ਚੀਜ਼ਾਂ ਦੀ ਜ਼ਰੂਰਤ ਹੁੰਦੀ ਹੈ। ਇਕ ਬਿਜਲੀ ਅਤੇ ਦੂਸਰਾ ਪਾਣੀ ਦੀ। ਇਹ ਸਾਹਮਣੇ ਬੈਠੇ ਵੀਰ (ਆਪੋਜੀਸ਼ਨ ਵੱਲ ਇਸ਼ਾਰਾ) ਦੱਸ ਦੇਣ ਕਿ ਪਿਛਲੇ ਪੰਜ ਸਾਲਾਂ ਵਿਚ ਕੈਪਟਨ ਅਮਰਿੰਦਰ ਸਿੰਘ ਦੀ ਸਰਕਾਰ ਨੇ ਕੋਈ ਵੀ ਬਿਜਲੀ ਦਾ ਇਕ ਮੈਗਾਵਾਟ ਦਾ ਵੀ ਪ੍ਰੋਜੈਕਟ ਲਗਾਇਆ ਹੋਵੇ, ਨਹੀਂ ਲਗਾਇਆ। ਇਸੇ ਕਰਕੇ ਹੀ ਅੱਜ ਇਹ ਕੁਰਸੀਆਂ ਤੇ ਨਹੀਂ ਬੈਠੇ। ਅੱਜ ਇਕ ਸੀਨੀਅਰ ਆਈ.ਏ.ਐਸ. ਅਫ਼ਸਰ ਨੇ ਅਖਬਾਰ ਵਿਚ ਕੈਪਟਨ ਅਮਰਿੰਦਰ ਸਿੰਘ ਦੀ ਸਰਕਾਰ ਤੇ ਚਾਰਜਜ਼ ਲਗਾਏ ਹਨ। ਅੱਜ ਇਨ੍ਹਾਂ ਗੱਲਾਂ ਨੂੰ ਵਿਚਾਰਨ ਦੀ ਲੋੜ ਹੈ।

**ਮਾਨਯੋਗ ਸਪੀਕਰ :** ਠੀਕ ਹੈ। ਬੈਠੋ। (ਸ਼ੋਰ)......(ਵਿਘਨ)...... ਬੈਠੋ ਸਾਰੇ। ਉਹ ਆਪਣੇ ਆਪ ਹੀ ਜਵਾਬ ਦੇ ਦੇਣਗੇ। ਤੁਸੀਂ ਕਿਉਂ ਪਰੇਸ਼ਾਨ ਹੁੰਦੇ ਹੋ ? ਜਾਖੜ ਸਾਹਿਬ, ਤੁਸੀਂ ਬੋਲੋ।

**ਜਲ ਸਪਲਾਈ ਅਤੇ ਸੈਨੀਟੇਸ਼ਨ, ਸੂਚਨਾ ਤੇ ਲੋਕ ਸੰਪਰਕ, ਸਾਇੰਸ ਤੇ ਤਕਨਾਲੋਜੀ, ਵਾਤਾਵਰਣ ਅਤੇ ਗੈਰ-ਰਵਾਇਤੀ ਊਰਜਾ ਮੰਤਰੀ :** ** **

**ਮਾਨਯੋਗ ਸਪੀਕਰ :** ਇਹ ਕੁਝ ਨੋਟ ਨਾ ਕਰੋ। (ਵਿਘਨ) ਕਿਉਂ ਟਾਈਮ ਜ਼ਾਇਆ ਕਰ ਰਹੇ ਹੋ। ਜਾਖੜ ਸਾਹਿਬ ਬੋਲੋ। (ਵਿਘਨ)

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਬੜੇ ਅਫਸੋਸ ਦੀ ਗੱਲ ਹੈ। ਜਿਹੜਾ ਹਾਊਸ ਪਰੰਪਰਾਵਾਂ ਮੁਤਾਬਿਕ ਚੱਲਣਾ ਚਾਹੀਦਾ ਹੈ, ਮੈਂ ਸਮਝਦੀ ਹਾਂ ਕਿ ਤਰੀਕੇ ਨਾਲ ਟਾਈਮ ਵੇਸਟ ਹੋ ਰਿਹਾ ਹੈ। ਮੀਨਿੰਗਫੁਲ ਗੱਲ ਹਾਊਸ ਵਿੱਚ ਹੋਣੀ ਚਾਹੀਦੀ ਹੈ ਲੇਕਿਨ ਇੱਥੇ ਤਾਂ ਅੱਲੀਆਂ-ਪੱਲੀਆ ਗੱਲਾਂ ਕੀਤੀਆਂ ਜਾ ਰਹੀਆਂ ਹਨ ਜਿਵੇਂ ਕਿ ਕੋਈ ਸੱਥ ਬਣਾਈ ਹੋਵੇ। ਇਹ ਸਾਡਾ ਸਤਿਕਾਰ ਯੋਗ ਤੇ ਮਾਨਯੋਗ ਸਦਨ ਹੈ। ਮੈਨੂੰ ਇਸ ਗੱਲ ਦਾ ਦੁਖ ਹੈ। ਜੋ ਕੈਪਟਨ ਕੰਵਲਜੀਤ ਸਿੰਘ ਹੋਰਾਂ ਨੇ ਕਿਹਾ ਹੈ ਕਿ ਕੁਝ ਲੈ ਕੇ ਨਹੀਂ ਆਏ। ਅਸੀਂ ਐਡਜਰਨਮੈਂਟ ਮੋਸ਼ਨ ਲੈ ਕੇ ਆਏ ਹਾਂ। ਉਸ ਵਿੱਚ ਕਿਸਾਨੀ ਦਾ ਮਾਮਲਾ ਵੀ ਸ਼ਾਮਲ ਹੈ। ਇਸ ਦਾ ਵੀ ਫੈਸਲਾ ਹੋਣਾ ਹੈ। (ਵਿਘਨ)

---

**Not recorded as ordered by the Chair.

ਮਾਨਯੋਗ ਸਪੀਕਰ : ਉਹ ਐਡਮਿਟ ਨਹੀਂ ਹੋਈ। ਗੱਲ ਮੁੱਕੀ ਕਿਸੇ ਪਾਸੇ ? ਜਾਖੜ ਸਾਹਿਬ ਬੋਲੋ। (ਵਿਘਨ) ਮੈਂ ਤਾਂ ਇੰਝ ਮਹਿਸੂਸ ਕਰ ਰਿਹਾ ਹਾਂ ਕਿ ਅੱਜ ਇਸ ਤਰ੍ਹਾਂ ਹੋ ਰਿਹਾ ਹੈ ਜਿਵੇਂ ਨੰਬਰ ਬਣਾਉਣੇ ਹੋਣ। ਆਪਾਂ ਕਿਹੜੀਆਂ ਗੱਲਾਂ ਵਿੱਚ ਪਏ ਹੋਏ ਹਾਂ। ਕਿਉਂ ਨਹੀਂ ਟਾਈਮ ਦੀ ਕਦਰ ਕਰਦੇ। ਅਗਰ ਕੋਈ ਗਲਤ ਗੱਲ ਕਰਦਾ ਹੈ ਤਾਂ ਟੋਕਣਾ ਚਾਹੀਦਾ ਹੈ। ਗਲਤ ਗੱਲ ਤੇ ਟੋਕਣਾ ਜ਼ਿੰਮੇਵਾਰੀ ਬਣਦੀ ਹੈ। ਇੱਥੇ ਤਾਂ ਕਿੰਨੇ ਹੀ ਪੁਆਇੰਟ ਆਫ਼ ਆਰਡਰ ਜਮ੍ਹਾਂ ਹੋ ਗਏ ਹਨ। (ਵਿਘਨ)

**ਸਹਿਕਾਰਤਾ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ (ਕੈਪਟਨ ਕੰਵਲਜੀਤ ਸਿੰਘ)** : ਸਪੀਕਰ ਸਾਹਿਬ, ਮੈਂ ਤਾਂ ਹੈਰਾਨ ਹਾਂ। ਪਹਿਲੀ ਗੱਲ ਤਾਂ ਇਹ ਕਿ ਕਿਹੜੀ ਮੋਸ਼ਨ ਥੱਲੇ ਡਿਸਕਸ਼ਨ ਵਾਸਤੇ ਟਾਈਮ ਦਿੱਤਾ ਗਿਆ ਹੈ। ਹਾਲੇ ਤੱਕ ਇਹ ਪਤਾ ਨਹੀਂ ਕਿ ਕਿਹੜੇ ਨਿਯਮ ਥੱਲੇ ਹੋ ਰਹੀ ਹੈ। ਦੂਸਰਾ, ਹੁਣ ਇਨ੍ਹਾਂ ਨੇ ਐਡਜਰਨਮੈਂਟ ਮੋਸ਼ਨ ਦਾ ਕੰਮ ਛੇੜ ਦਿੱਤਾ ਹੈ। ਮੇਰਾ ਖਿਆਲ ਹੈ ਕਿ ਇਸ ਨੂੰ ਸਪੈਸੀਫਾਈ ਕੀਤਾ ਜਾਵੇ ਕਿ ਡਿਸਕਸ਼ਨ ਵਾਸਤੇ ਕਿੰਨਾ ਟਾਈਮ ਹੈ। ਇਨ੍ਹਾਂ ਨੇ ਕਿੰਨਾ ਚਿਰ ਬੋਲਣਾ ਹੈ ਤੇ ਸਾਨੂੰ ਕਿੰਨਾ ਸਮਾਂ ਰਿਪਲਾਈ ਵਾਸਤੇ ਮਿਲਣਾ ਹੈ। ਇਸ ਨੂੰ ਸਪੈਸੀਫਾਈ ਕਰੋ।

ਮਾਨਯੋਗ ਸਪੀਕਰ : ਠੀਕ ਹੈ ਜੀ। ਜਾਖੜ ਸਾਹਿਬ ਬੋਲੋ। (ਵਿਘਨ) ਹੁਣ ਤੁਸੀਂ ਸਮ ਅੱਪ ਕਰੋ। ਤੁਸੀਂ ਆਪਣੀ ਗੱਲ ਕੈਰੀ ਆਨ ਕਰੋ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਕਰਵਾ ਲਓ ਕੈਰੀ ਆਊਟ। (ਹਾਸਾ) (ਵਿਘਨ)

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ** : ਸਪੀਕਰ ਸਾਹਿਬ, ਮੇਰੀ ਬੇਨਤੀ ਸੀ ਕਿ ਅੱਜ ਨਾਨ ਆਫੀਸ਼ੀਅਲ ਬਿਜ਼ਨਸ ਦਾ ਦਿਨ ਹੈ। ਕਈ ਮੈਂਬਰਾਂ ਨੇ ਪ੍ਰਾਈਵੇਟ ਰੈਜ਼ੋਲਿਊਸ਼ਨ ਲਿਆਂਦੇ ਹਨ। ਸਾਰੇ ਮੈਂਬਰ ਚਾਹੁੰਦੇ ਹਨ ਕਿ ਅਸੀਂ ਉਸ ਤੇ ਬੋਲੀਏ। ਇਸ ਕਰਕੇ ਉਨ੍ਹਾਂ ਨੂੰ ਟਾਈਮ ਦਿੱਤਾ ਜਾਵੇ। ਕਿਰਪਾ ਕਰਕੇ ਉਨ੍ਹਾਂ ਮੈਂਬਰਾਂ ਨੂੰ ਚਾਂਸ ਦਿਓ ਜਿਨ੍ਹਾਂ ਨੇ ਰੈਜ਼ੋਲਿਊਸ਼ਨ ਲਿਆਂਦਾ ਹੈ। (ਵਿਘਨ)

ਮਾਨਯੋਗ ਸਪੀਕਰ : ਇੱਥੇ ਬੋਲਣ ਵਾਲੇ ਹਨ ਤੇ ਸੁਣਨ ਵਾਲੇ ਹੈ ਨਹੀਂ। ਬਹੁਤੀ ਟੋਕਾ-ਟਾਕੀ ਦੀ ਗੱਲ ਚੰਗੀ ਨਹੀਂ ਬਣਦੀ। ਜਾਖੜ ਸਾਹਿਬ, ਬੋਲੋ।

**Shri Sunil Kumar Jakhar** : Sir, I agree, may be the Treasury Benches have far more important issues than the suicide of farmers ; then I will like to wind up.

ਮਾਨਯੋਗ ਸਪੀਕਰ : ਤੁਸੀਂ ਫਿਰ ਉਸੇ ਗੱਲ ਤੇ ਪੈ ਗਏ ਹੋ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਬੀ.ਜੇ.ਪੀ. ਵਾਲੇ ਆਪਣੇ ਆਪ ਨੂੰ ਸ਼ਹਿਰਾਂ ਦੇ ਠੇਕੇਦਾਰ ਸਮਝਦੇ ਹਨ, ਜਿਵੇਂ ਪਿੰਡਾਂ ਨਾਲ ਇਨ੍ਹਾਂ ਦਾ ਕੋਈ ਲੈਣਾ-ਦੇਣਾ ਨਹੀ। (ਵਿਘਨ) (ਸ਼ੋਰ)

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ** : ਸਪੀਕਰ ਸਾਹਿਬ, ਜਦ ਦੇ ਜਾਖੜ ਸਾਹਿਬ ਬੋਲ ਰਹੇ ਹਨ, ਇਹ ਕਿਸਾਨੀ ਦੀ ਗੱਲ ਘੱਟ ਕਰਦੇ ਹਨ ਤੇ ਬੀ.ਜੇ.ਪੀ. ਤੋਂ ਜ਼ਿਆਦਾ ਡਰੀ ਜਾ ਰਹੇ ਹਨ।

**ਮਾਨਯੋਗ ਸਪੀਕਰ** : ਮੈਂ ਇੱਕ ਨੋਟਿਸ ਬਣਾ ਕੇ ਤੁਹਾਡੇ ਧਿਆਨ ਵਿੱਚ ਗੱਲ ਲਿਆਉਂਦਾ ਹਾਂ। ਜਿਸ ਨੇ ਵੀ ਬੋਲਣਾ ਹੈ, ਇਧਰੋਂ ਜਾਂ ਉਧਰੋਂ, ਇਸ ਤਰ੍ਹਾਂ ਨਾ ਖੜ੍ਹਾ ਹੋਵੇ ਕਿ ਨਾ ਕੋਈ ਗੱਲ ਨਾ ਬਾਤ। ਜਿਸ ਨੇ ਵੀ ਬੋਲਣਾ ਹੈ, ਚੰਗੇ ਲੈਜਿਸਲੇਟਰ ਦੇ ਤੌਰ ਤੇ ਖੜ੍ਹੇ ਹੋ ਕੇ ਚੇਅਰ ਤੋਂ ਟਾਈਮ ਲਵੇ। ਫਿਰ ਇੰਟਰਫੀਅਰ ਕਰਨ ਦੀ ਗੱਲ ਕਰੀਏ। ਆਪਾਂ ਮੱਛੀ ਮਾਰਕੀਟ ਨਾ ਬਣਾਈਏ। ਸਾਰੇ ਪੰਜਾਬ ਦਾ ਇਲੈਕਟਿਡ ਹਾਊਸ ਹੈ ਅੌਰ ਸਾਡੀ ਜ਼ਿੰਮੇਵਾਰੀ ਹੈ ਕਿ ਇਸ ਨੂੰ ਨਿਭਾਉਣ ਦਾ ਯਤਨ ਕਰੀਏ। (ਵਿਘਨ) ਮੈਂ ਸਾਰਿਆਂ ਦੀ ਗੱਲ ਕਰਦਾ ਹਾਂ, ਇੱਕ ਦੀ ਗੱਲ ਨਹੀਂ ਕਰਦਾ। ਇਹ ਯਤਨ ਕਰੋ ਕਿ ਜੋ ਬਹੁਤ ਜ਼ਰੂਰੀ ਗੱਲ ਹੋਵੇ ਉਹ ਕੀਤੀ ਜਾਵੇ। ਗੱਲ ਨੂੰ ਸੁਣੀਏ ਤੇ ਉਸਦਾ ਜਵਾਬ ਵਕਤ ਸਿਰ ਦਿੱਤਾ ਜਾਵੇ।

**ਜਲ ਸਪਲਾਈ ਅਤੇ ਸੈਨੀਟੇਸ਼ਨ, ਸੂਚਨਾ ਤੇ ਲੋਕ ਸੰਪਰਕ, ਸਾਇੰਸ ਤੇ ਤਕਨਾਲੋਜੀ, ਵਾਤਾਵਰਣ ਅਤੇ ਗੈਰ-ਰਵਾਇਤੀ ਊਰਜਾ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ)** : ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ। ਸਪੀਕਰ ਸਾਹਿਬ, ਜਿਸ ਦਿਨ ਜਾਖੜ ਸਾਹਿਬ ਨੇ ਬੋਲਣਾ ਹੁੰਦਾ ਹੈ, ਉਸ ਦਿਨ ਮੈਂ ਕੰਨ ਸਾਫ਼ ਕਰਕੇ ਆਉਂਦਾ ਹਾਂ ਕਿ ਇਹ ਬਹੁਤ ਵਧੀਆ ਤਰੀਕੇ ਨਾਲ, ਬਹੁਤ ਚੰਗੀਆਂ ਗੱਲਾਂ ਪੇਸ਼ ਕਰਦੇ ਹਨ ਪਰ ਅੱਜ ਪਤਾ ਨਹੀਂ ਕੀ ਹੋਇਆ। ਅੱਜ ਇਹ ਭੜਕਾਊ ਗੱਲਾਂ ਕਰਦੇ ਰਹੇ ਹਨ। ਗੱਲ ਕਰਨ ਐਗਰੀਕਲਚਰ ਦੀ, ਕਿਸਾਨਾਂ ਦੀ। ਇਹ ਕਦੇ ਬੀ.ਜੇ.ਪੀ., ਕਦੇ ਅਕਾਲੀ ਦਲ ਅਤੇ ਕਦੇ ਬਾਦਲ ਸਾਹਿਬ ਬਾਰੇ ਗੱਲਾਂ ਕਰਦੇ ਰਹੇ ਹਨ। ਇਸ ਤਰ੍ਹਾਂ ਕੋਈ ਫਾਇਦਾ ਨਹੀਂ ਹੁੰਦਾ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ (ਸ਼੍ਰੀ ਜਗਦੀਸ਼ ਸਾਹਨੀ)** : ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ। ਸਪੀਕਰ ਸਾਹਿਬ, ਬੇਨਤੀ ਇਹ ਹੈ ਕਿ ਜਾਖੜ ਸਾਹਿਬ ਨੇ ਜੋ ਅੱਜ ਕਿਹਾ ਹੈ, ਇਹ ਅੱਗ ਲਗਾਉਣ ਵਾਲੀ ਗੱਲ ਕਰਦੇ ਹਨ ਫਿਰ ਦੂਜੇ ਉਸ ਨੂੰ ਬੁਝਾਉਣ ਲਈ ਭੱਜਦੇ ਹਨ। ਇਨ੍ਹਾਂ ਨੇ ਤਿੰਨ ਵਾਰ ਬੀ.ਜੇ.ਪੀ. ਅਤੇ ਸ਼ਹਿਰਾਂ ਬਾਰੇ ਗੱਲ ਕੀਤੀ। ਦੂਸਰੀ ਸਭ ਤੋਂ ਵੱਡੀ ਗੱਲ ਇਹ ਹੈ ਕਿ ਇਹ ਤੱਥਾਂ ਤੇ ਬੋਲਣ, ਤੱਥਾਂ ਤੇ ਗੱਲ ਕਰਨ। ਜੋ ਮਾਰਕੀਟਿੰਗ ਫੀਸ ਹੈ, ਉਹ ਮਾਰਕੀਟ ਕਮੇਟੀ ਕੋਲ ਰਹਿੰਦੀ ਹੈ। ਸਰਕਾਰ ਉਸ ਤੋਂ ਨਹੀਂ ਲੈਂਦੀ। ਮਾਰਕੀਟ ਕਮੇਟੀ ਉਸ ਪੈਸੇ ਨੂੰ ਯੂਜ਼ ਕਰਦੀ ਹੈ। ਉਹ ਸ਼ਹਿਰਾਂ ਤੇ ਯੂਜ਼ ਨਹੀਂ ਕਰਦੀ, ਉਹ ਪਿੰਡਾਂ ਤੇ ਯੂਜ਼ ਕਰਦੀ ਹੈ। ਇਹ ਤੱਥਾਂ ਦੇ ਆਧਾਰ ਤੇ ਦੱਸਣ। ....(ਵਿਘਨ).... ਸਪੀਕਰ ਸਾਹਿਬ, ਮੇਰੀ ਅਰਜ਼ ਸੁਣ ਲਓ। ਅਸੀਂ ਕਿਸਾਨਾਂ ਦੇ ਹਿਤੈਸ਼ੀ ਹਾਂ। ਅਕਾਲੀ-ਭਾਜਪਾ ਸਰਕਾਰ ਕਿਸਾਨਾਂ ਦੀ ਹਿਤੈਸ਼ੀ ਹੈ। ਇਹ ਮੈਨੂੰ ਦੱਸ ਦੇਣ ਜਿਸ ਦਿਨ ਕਣਕ ਦਾ ਰੇਟ 750 ਰੁਪਏ..........

ਮਾਨਯੋਗ ਸਪੀਕਰ : ਪੁਆਇੰਟ ਆਫ਼ ਆਰਡਰ ਲੰਬਾ ਨਹੀਂ ਹੁੰਦਾ।

**Shri Sunil Kumar Jakhar** : Speaker Sahib, let me answer both these questions.

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ** : ਅਸੀਂ ਇਨ੍ਹਾਂ ਦੀ ਸਪੀਚ ਸੁਣਾਂਗੇ ਅਤੇ ਪਰਾਪਰ ਜਵਾਬ ਵੀ ਦੇਵਾਂਗੇ।

**Shri Sunil Kumar Jakhar** : What I am trying to say ਕਿ ਇਨ੍ਹਾਂ ਦੀ ਗੱਲ ਬਿਲਕੁਲ ਸਹੀ ਹੈ ਕਿ ਆਰ.ਡੀ.ਐਫ. ਮੰਡੀ ਫੀਸ 4% ਹੈ। ਹਮੇਸ਼ਾ ਜਦੋਂ ਕਾਂਗਰਸ ਦੀ ਸਰਕਾਰ ਸੀ ਤਾਂ ਕਿਸਾਨਾਂ ਦੇ ਹਿਤਾਂ ਦੀ ਬਹੁਤ ਵੱਡੀ ਰੱਖਿਆ ਕਰਦੀ ਸੀ। ਅਸੀਂ ਆਪਣੇ ਮਾਨਯੋਗ ਮੁੱਖ ਮੰਤਰੀ ਜੀ ਨੂੰ ਕਿਹਾ ਸੀ ਕਿ ਇਹ ਮੰਡੀ ਟੈਕਸ ਹਟਾ ਦਿਓ ਅਤੇ not a penny tax was imposed. ਇਹ ਕਿਸਾਨਾਂ ਦੇ ਉੱਪਰ ਹੈ, ਵਪਾਰੀਆਂ ਦੇ ਉੱਪਰ ਨਹੀਂ ਹੈ। ਇਸ ਲਈ ਇਹ 4% ਹਟਾ ਦਿੱਤਾ ਗਿਆ। ਇਹ ਫੈਕਟਸ ਤੇ ਬੇਸਡ ਹੈ। ਇਹ ਅੱਜ ਸਾਨੂੰ ਸਭ ਨੂੰ ਦੇਖਣਾ ਪਵੇਗਾ। ਇਹ ਇੱਕ ਮਾਤਰ ਹੀ ਟੈਕਸ ਨਹੀਂ ਹੈ, ਇਸ ਦੇ ਉਪਰ 4% ਟਰਨ ਓਵਰ ਟੈਕਸ ਵੀ ਦਿੰਦਾ ਹੈ। ਇਥੇ ਸਾਹਨੀ ਸਾਹਿਬ ਬੈਠੇ ਹਨ, ਇਹ ਦੱਸ ਦੇਣ .........

**ਮਾਨਯੋਗ ਸਪੀਕਰ** : ਤੁਸੀਂ ਗੱਲ ਕਰੋ। ਤੁਸੀਂ ਸਾਹਨੀ ਸਾਹਿਬ ਨੂੰ ਕੀ ਕਹਿਣਾ ਹੈ? ਤੁਸੀਂ ਆਪਣੀ ਗੱਲ ਕਰੋ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਮੈਂ ਦੁਬਾਰਾ ਇਸ ਗੱਲ ਬਾਰੇ......

**ਮਾਨਯੋਗ ਸਪੀਕਰ** : ਤੁਸੀਂ ਉਨ੍ਹਾਂ ਨੂੰ ਆਪ ਆਵਾਜ਼ਾਂ ਮਾਰੀ ਜਾਂਦੇ ਹੋ। ਗੱਲ ਜਿਹੜੀ ਹੈ, ਤੁਸੀਂ ਆਪਣਾ ਪੁਆਇੰਟ ਲੈ ਕੇ ਤੁਰੇ ਚੱਲੋ। (ਹਾਸਾ)

**ਸ਼੍ਰੀ ਸੁਨੀਲ ਕੁਮਾਰ ਜਾਖੜ** : ਅੱਜ 4% ਕਿਸਾਨਾਂ ਦੇ ਉੱਪਰ ਟਰਨ ਓਵਰ ਟੈਕਸ ਲਗਦਾ ਹੈ ਔਰ ਉਸ ਦੇ ਉੱਪਰ ਆੜਤੀਆਂ ਫ਼ੀਸ, ਫਿਰ ਤੋਲ ਫ਼ੀਸ ਔਰ ਇਹ 6% ਪੈਂਦਾ ਹੈ। ਇਸ ਸਮੇਂ ਮਾਲਵਾ ਰਿਜਨ ਦੇ ਅੰਦਰ ਕਿਸਾਨਾ ਨੂੰ ਨਰਮੇ ਦਾ 2200 ਰੁਪਏ ਇੱਕ ਕੁਇੰਟਲ ਦਾ ਭਾਅ ਮਿਲਦਾ ਹੈ। ਇਸ ਵਿਚੋਂ 100 ਰੁਪਿਆ ਫਾਲਤੂ ਟੈਕਸ ਚਲਿਆ ਜਾਂਦਾ ਹੈ। ਫਿਰ ਕਿਸਾਨ ਸੁਸਾਈਡ ਨਾ ਕਰਨ ਤਾਂ ਕੀ ਕਰਨ। ਅੱਜ ਸਾਡੇ ਹੈਲਥ ਮਨਿਸਟਰ ਸਾਹਿਬਾ ਬੈਠੇ ਨਹੀਂ ਹਨ, ਕੱਲ੍ਹ she has wiped it off by saying ਕਿ ਤਲੀਆਂ ਚੀਜਾਂ ਨਾ ਖਾਓ। ਮੈਨੂੰ ਤਾਂ ਪਤਾ ਨਹੀਂ ਸੀ ਕਿ ਮਾਲਵੇ ਦੇ ਲੋਕ ਤਲੀਆ ਚੀਜ਼ਾਂ ਵੀ ਖਾਂਦੇ ਹਨ। ਅੱਜ ਮਾਲਵੇ ਦੇ ਲੋਕ ਕੈਂਸਰ ਨਾਲ ਪੀੜ੍ਹਤ ਹਨ। ਜਿਹੜੀ ਬਠਿੰਡਾ-ਬੀਕਾਨੇਰ ਟਰੇਨ ਚਲਦੀ ਹੈ, ਇਸ ਦਾ ਨਾਮ ਬਦਲ ਕੇ ਕੈਂਸਰ ਟਰੇਨ ਰੱਖ ਦਿੱਤਾ ਗਿਆ ਹੈ। ਅੱਜ ਕਿਸਾਨ ਸੁਸਾਈਡ ਕਰ ਰਿਹਾ ਹੈ। ਕਿਸਾਨ ਕੈਂਸਰ ਨਾਲ ਮਰ ਰਿਹਾ ਹੈ। ਅੱਜ ਪਲਿਊਸ਼ਨ ਦੇ ਉਤੇ ਕਮੇਟੀ ਬਣਾ ਰਹੇ ਸੀ। ਇਸ ਕਮੇਟੀ ਵਿੱਚ ਕੈਂਸਰ ਨੂੰ ਵੀ ਦੇਖਣਾ ਚਾਹੀਦਾ ਹੈ। ਨਾਲਿਆਂ ਦਾ ਸਾਰੇ ਦਾ ਸਾਰਾ ਗੰਦਾ ਪਾਣੀ ਖੇਤਾਂ ਵਿਚ ਜਾ ਰਿਹਾ ਹੈ ਅਤੇ ਕਿਸਾਨ ਉਸ ਪਾਣੀ ਨੂੰ ਵਰਤ ਰਿਹਾ ਹੈ। ਉਸ ਉਤੇ ਵੀ ਗੱਲ ਕਰਨੀ ਚਾਹੀਦੀ ਹੈ, ਸਾਨੂੰ ਸਾਰਿਆਂ ਨੂੰ ਮਿਲ ਕੇ ਇਸ ਉਤੇ ਵਿਚਾਰ ਕਰਨਾ ਚਾਹੀਦਾ ਹੈ। ਮਾਨਯੋਗ ਮੈਂਬਰ ਸਾਹਿਬ ਨੇ ਕਿਹਾ ਕਿ ਉਸ ਦੇ ਉਤੇ 4% ਟੈਕਸ ਲਗਦਾ ਹੈ, ਸੜਕਾਂ ਬਣੀਆਂ ਹਨ, ਕਿਸਾਨ ਵੀ ਇੱਕ ਸੁਸਾਇਟੀ ਦਾ ਪਾਰਟ ਹੈ ਅਤੇ ਉਸ ਦੀਆਂ ਵੀ ਕੁਝ ਉਮੀਦਾਂ ਹਨ, ਉਸ ਦੇ ਵੀ ਕੁਝ ਸੁਪਨੇ ਹਨ, why cannot we talk in terms of...ਮੇਰਾ ਇੱਕ ਸੁਝਾਅ ਹੈ...

**ਮਾਨਯੋਗ ਸਪੀਕਰ :** ਵਾਈਂਡ ਅੱਪ, ਪਲੀਜ਼।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਪਾਣੀ ਦਾ ਹੀ ਝਗੜਾ ਹੈ ਅਤੇ ਉਸ ਇਲਾਕੇ ਦੇ ਵਿੱਚ ਪਾਣੀ ਨਹੀਂ ਹੈ। ਇਸ ਦੇ ਲਈ ਕੋਈ ਲੰਮੀ ਚੌੜੀ ਕਮੇਟੀ ਬਣਾਉਣ ਦੀ ਜ਼ਰੂਰਤ ਨਹੀਂ ਹੈ। ਇਸ ਦੇ ਲਈ ਮੈਂ ਦੱਸ ਦਿੰਦਾ ਹਾਂ ਕਿ ਜਿਹੜਾ ਸਤਲੁਜ ਦਰਿਆ ਹੈ ਉਹ ਜਿਹੜਾ ਲੁਧਿਆਣਾ ਤੋਂ ਨਿਕਲਦਾ ਹੈ ਉਥੋਂ ਇੱਕ ਸੈਂਪਲ ਲੈ ਲਵੋ ਅਤੇ ਇੱਕ ਲੁਧਿਆਣੇ ਦੇ ਅੰਦਰੋਂ ਲੈ ਲਵੋ। ਸਪੀਕਰ ਸਾਹਿਬ, ਸਬ ਕਮੇਟੀ ਦੀ ਰਿਪੋਰਟ ਇਥੇ ਹੀ ਆ ਜਾਵੇਗੀ। ਉਹੀ ਪਾਣੀ ਨੀਚੇ ਜਾ ਰਿਹਾ ਹੈ ਔਰ ਉਸੇ ਨੂੰ ਹੀ ਕਿਸਾਨਾਂ ਵਲੋਂ ਪੰਪਿੰਗ ਰਾਹੀਂ ਕੱਢਿਆ ਜਾ ਰਿਹਾ ਹੈ ਫਿਰ ਕਿਸਾਨਾਂ ਦੇ undisclosed ਅੰਕੜੇ ਹਨ ਉਨ੍ਹਾਂ ਦੇ ਉੱਪਰ ਕੌਣ ਗੌਰ ਕਰੇਗਾ। ਕਿਸਾਨ ਉਥੇ ਬੈਠਾ ਹੈ, ਕਿਸਾਨ ਉਤੇ ਬੋਝ ਪੈ ਰਿਹਾ ਹੈ। ਉਸ ਨੂੰ ਕੌਣ ਸੰਭਾਲੇਗਾ। ਉਹ ਜ਼ੁੰਮੇਵਾਰੀ ਕਿਸ ਦੀ ਹੈ?

**ਮਾਨਯੋਗ ਸਪੀਕਰ :** ਵਾਈਂਡ ਅੱਪ, ਪਲੀਜ਼। ਹਾਂ ਜੀ, ਕਪਤਾਨ ਸਾਹਿਬ ਜੀ।

**ਸਹਿਕਾਰਤਾ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ :** ਸਪੀਕਰ ਸਾਹਿਬ, ਮੇਰਾ ਖਿਆਲ ਹੈ ਕਿ ਜਾਖੜ ਸਾਹਿਬ ਨੇ ਆਪਣਾ ਪੁਆਇੰਟ ਲੇਅ ਕਰ ਲਿਆ ਹੈ, ਜੇਕਰ ਤੁਸੀਂ ਮੈਨੂੰ ਆਗਿਆ ਦਿਉ ਤਾਂ ਮੈਂ ਰਿਪਲਾਈ ਦੇ ਦਿੰਦਾ ਹਾਂ।

**ਮਾਨਯੋਗ ਸਪੀਕਰ :** ਮੈਂ ਉਸੇ ਗੱਲ ਤੇ ਆਉਂਦਾ ਹਾਂ ਜੀ। ਮੈਂ ਵਾਰ-ਵਾਰ ਉਨ੍ਹਾਂ ਨੂੰ ਵਾਈਂਡ ਅੱਪ ਕਰਨ ਬਾਰੇ ਕਿਹਾ ਹੈ।

**ਸਹਿਕਾਰਤਾ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ :** ਸਪੀਕਰ ਸਾਹਿਬ, ਵਾਈਂਡ ਅੱਪ ਕਰਨ ਬਾਰੇ ਤਾਂ ਤੁਸੀਂ 20 ਵਾਰੀ ਕਹਿ ਚੁੱਕੇ ਹੋ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਹਾਜ਼ਰ ਮੈਂਬਰ ਸਾਹਿਬਾਨ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਸਨ ਤੇ ਸਦਨ ਵਿਚ ਕਾਫ਼ੀ ਸ਼ੋਰ ਸੀ)

**ਰਾਣਾ ਗੁਰਮੀਤ ਸਿੰਘ ਸੋਢੀ :** ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ।** **

**ਮਾਨਯੋਗ ਸਪੀਕਰ :** ਸੁਣ ਰਹੇ ਹਾਂ।

**ਰਾਣਾ ਗੁਰਮੀਤ ਸਿੰਘ ਸੋਢੀ :** ** ** **

**ਮਾਨਯੋਗ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਜੀ। ਤੁਸੀਂ ਬੈਠੋ। ਤੁਸੀਂ ਆਪ ਹੀ ਟਾਈਮ ਲਈ ਜਾ ਰਹੇ ਹੋ।; ਹਾਂ ਜੀ, ਜਾਖੜ ਜੀ, ਤੁਸੀਂ ਬੋਲੋ। ਤੁਸੀਂ ਸਿਰਫ਼ ਦੋ ਮਿੰਟ ਹੀ ਬੋਲੋ।

**ਜਲ ਸਪ੍ਲਾਈ ਅਤੇ ਸੈਨੀਟੇਸ਼ਨ, ਸੂਚਨਾ ਤੇ ਲੋਕ ਸੰਪਰਕ, ਸਾਇੰਸ ਤੇ ਤਕਨਾਲੋਜੀ, ਵਾਤਾਵਰਣ ਅਤੇ ਗੈਰ-ਰਵਾਇਤੀ ਊਰਜਾ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ) :** ਸਪੀਕਰ ਸਾਹਿਬ, ਆਪਾਂ ਸ਼ਹਿਰੀ ਲੋਕਾਂ ਦੇ ਸਬੰਧ ਵਿੱਚ ਹੀ ਗੱਲ ਕਰ ਲੈਂਦੇ ਹਾਂ ਜੀ।

---

**Expunged as ordered by the Chair.

**ਸ਼੍ਰੀ ਸੁਨੀਲ ਕੁਮਾਰ ਜਾਖੜ** : 60 per cent of my votes are from urban area. I respect the sentiments of Hon'ble Member. ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਹੈ ਕਿ .....I respect the House.........*(Interruption)*

**ਮਾਨਯੋਗ ਸਪੀਕਰ** : ਤੁਸੀਂ ਉਸ ਗੱਲ ਵਿਚ ਨਾ ਪਵੋ। ਆਪਣੀ ਗੱਲ ਕਰੋ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਮੈਂ ਬਾਦਲ ਸਾਹਿਬ ਦੀ ਗੱਲ ਕਰ ਰਿਹਾ ਹਾਂ। ਜਦੋਂ ਬਾਦਲ ਸਾਹਿਬ ਮੁੱਖ ਮੰਤਰੀ ਬਣੇ ਸਨ ਤਾਂ ਬਹੁਤ ਸਾਰੇ ਲੋਕਾਂ ਨੂੰ ਐਕਸਪੈਕਟੇਸ਼ਨ ਸੀ ਕਿ ਉਹ ਕਿਸਾਨਾਂ ਦੀ ਕੋਈ ਗੱਲ ਕਰਨਗੇ but it is a very big disappointment....

**ਮਾਨਯੋਗ ਸਪੀਕਰ** : ਤੁਸੀਂ ਸਾਰੀ ਗੱਲ ਕਰ ਲਈ ਹੈ। ਤੁਹਾਡਾ ਸਮਾਂ ਖ਼ਤਮ ਹੋ ਗਿਆ ਹੈ। ਅਗਲਾ ਪ੍ਰੋਗਰਾਮ। ਮੈਂ ਇੱਕ ਮਿੰਟ ਦੇ ਵਿੱਚ ਇੱਕ ਗੱਲ ਤੁਹਾਡੇ ਸਾਹਮਣੇ ਕਰਨੀ ਚਾਹੁੰਦਾ ਹਾਂ। ਮਿਤੀ 21 ਦਸੰਬਰ, 2007 ਨੂੰ ਈਦ ਦੀ ਛੁੱਟੀ ਆ ਗਈ ਹੈ ਅਤੇ ਜੇਕਰ ਤੁਹਾਡੀ ਆਗਿਆ ਹੋਵੇ ਤਾਂ ਜਿਹੜਾ ਕੱਲ੍ਹ ਦਾ ਪ੍ਰੋਗਰਾਮ ਹੈ ਉਹ ਮਿਤੀ 24 ਦਸੰਬਰ, 2007 ਨੂੰ ਬਾਅਦ ਦੁਪਹਿਰ ਕਰ ਲਿਆ ਜਾਵੇ।

(ਅਵਾਜ਼ਾਂ : ਠੀਕ ਹੈ ਜੀ।)

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਜਿਹੜੀ ਅਸੀਂ ਐਡਜਰਨਮੈਂਟ ਮੋਸ਼ਨ ਦਿੱਤੀ ਸੀ ਉਸ ਦੇ ਬਾਰੇ ਆਪਣਾ ਵਰਡਿਕਟ ਤਾਂ ਦੇ ਦਿਉ।

**ਮਾਨਯੋਗ ਸਪੀਕਰ** : ਉਹ ਲਿਖਤੀ ਤੌਰ ਤੇ ਮੈਂਬਰ ਸਾਹਿਬ ਨੂੰ ਭੇਜ ਦਿੱਤਾ ਹੈ ਜੀ। ਉਹ ਐਡਮਿਟ ਨਹੀਂ ਹੋਇਆ, ਹਾਂ ਜੀ, ਕੈਪਟਨ ਸਾਹਿਬ....(ਵਿਘਨ) ਉਸ ਦੀ ਵਜ੍ਹਾ ਲੈਟਰ ਦੇ ਵਿੱਚ ਲਿਖੀ ਹੈ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਮੈਂ ਇੱਕ ਗੱਲ ਕਹਿਣੀ ਚਾਹੁੰਦੀ ਹਾਂ ਕਿ ਜਿਹੜਾ ਚਾਰ ਦਿਨ ਦਾ ਸੈਸ਼ਨ ਇਸ ਵਾਰ ਅਕਾਲੀ ਦਲ ਅਤੇ ਬੀ.ਜੇ.ਪੀ. ਦੀ ਸਰਕਾਰ ਲੈ ਕੇ ਆਈ ਹੈ, ਸ਼ੁਰੂ ਤੋਂ ਲੈ ਕੇ ਹੀ ** ** ਇਸ ਵਿਚ ਕੋਈ ਸਿਰ ਪੈਰ ਹੀ ਨਹੀਂ ਹੈ। ਸਪੀਕਰ ਸਾਹਿਬ, ਇਹ ਪਹਿਲੀ ਵਾਰ ਵੇਖਿਆ ਹੈ, ਮੈਂ ਵੀ ਬਹੁਤ ਸੈਸ਼ਨ ਦੇਖੇ ਹਨ ਅਤੇ ਸਪੀਕਰ ਸਾਹਿਬ, ਤੁਸੀਂ ਵੀ ਬੜੇ ਸੈਸ਼ਨ ਦੇਖੇ ਹੋਣਗੇ। ਇਹ ਸਰਕਾਰ ਇੰਨੀ ਕਨਫਿਊਜ਼ਡ ਹੈ ਕਿ ਪਹਿਲੇ ਦਿਨ ਇਹ ਸਪਲੀਮੈਂਟਰੀ ਡਿਮਾਂਡਜ਼ ਲੈ ਕੇ ਆਏ ਅਤੇ ਉਸ ਲਿਖਤੀ ਪ੍ਰੋਗਰਾਮ ਨੂੰ ਚੇਂਜ ਕਰ ਦਿੱਤਾ ਗਿਆ।

**ਸਹਿਕਾਰਤਾ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ (ਕੈਪਟਨ ਕੰਵਲਜੀਤ ਸਿੰਘ)** : ਸਪੀਕਰ ਸਾਹਿਬ, ਮੈਂ ........

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਮੈਂ ਗੱਲ ਕਰ ਰਹੀ ਹਾਂ, ਇਨ੍ਹਾਂ ਦੇ ਕਿਹੜੇ ਸਪਰਿੰਗ ਲੱਗੇ ਹੋਏ ਹਨ ? ਮੈਨੂੰ ਆਪਣੀ ਗੱਲ ਕਰ ਲੈਣ ਦਿਉ।(ਵਿਘਨ) ਸਪੀਕਰ ਸਾਹਿਬ, ਮੈਂ ਤੁਹਾਡੀ ਆਗਿਆ ਨਾਲ ਗੱਲ ਕਰ ਰਹੀ ਹਾਂ ਪਰ ਇਹ ਸਪਰਿੰਗ ਲੱਗਿਆਂ ਵਾਂਗ ਵਾਰ-ਵਾਰ ਉੱਠ ਪੈਂਦੇ ਹਨ। (ਵਿਘਨ)

---

**Expunged as orderd by the Chair.

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ) :** ਸਪੀਕਰ ਸਾਹਿਬ, ਇਹ ਆਗਸਟ ਹਾਊਸ ਹੈ, ਪਰ ਇਹ ਇਥੇ ** ਸ਼ਬਦ ਵਰਤ ਰਹੇ ਹਨ, ਇਸ ਲਈ ਇਹ ਐਕਸਪੰਜ ਹੋਣੇ ਚਾਹੀਦੇ ਹਨ।

**ਮਾਨਯੋਗ ਸਪੀਕਰ :** ਇਹ ਸ਼ਬਦ ਐਕਸਪੰਜ ਕਰ ਦਿਉ। ਬੀਬੀ ਜੀ, ਗੱਲ ਕਰੋ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਮੈਂ ਇਸ ਗੱਲ ਤੇ ਫਿਰ ਅਫ਼ਸੋਸ ਜ਼ਾਹਰ ਕਰਦੀ ਹਾਂ ਕਿ ਜਿਹੜੇ ਚਾਰ ਦਿਨ ਸੈਸ਼ਨ ਦੇ ਸਾਨੂੰ ਮਿਲੇ ਸਨ, ਉਨ੍ਹਾਂ ਦੌਰਾਨ ਅਸੀਂ ਸਾਰੇ ਮਿਲ ਕੇ ਪੰਜਾਬ ਦੇ ਜਿਹੜੇ ਢੁਕਵੇਂ ਮਸਲੇ ਹਨ ਉਨ੍ਹਾਂ ਦੇ ਉਤੇ ਘੱਟ ਤੋਂ ਘੱਟ ਸਮਾਂ ਲੈ ਕੇ ਗੱਲ ਕਰਦੇ ਹਾਂ। ਇਹ ਕਹਿੰਦੇ ਹਨ ਕਿ ** ਵਾਲੀ ਗੱਲ ਨਾ ਕਰੀਏ। ਲੇਕਿਨ ਇਹ ਮੈਨੂੰ ਇਕ ਗੱਲ ਦੱਸ ਦੇਣ ਕਿ ਚਾਰਾਂ ਦਿਨਾਂ ਦੇ ਵਿੱਚੋਂ, ਤਿੰਨ ਦਿਨਾਂ ਵਿਚ ਅਤੇ ਇੱਕ ਤਾਂ ਓਬਿਚੁਰੀ ਰੈਫਰੈਂਸਿਜ਼ ਦਾ ਹੋ ਗਿਆ। ਅਸੀਂ ਬੜੇ ਭਲੇਮਾਣਸਾਂ ਦੀ ਤਰ੍ਹਾਂ ਰੱਖਿਆ ਕਿ ਇਹ-ਇਹ ਮਸਲੇ ਹਨ ਇਨ੍ਹਾਂ ਦੇ ਉਤੇ ਸਾਡੇ ਵੀ ਇੰਟਰਸਟ ਹਨ, ਤੁਹਾਡੇ ਵੀ ਇੰਟਰਸਟ ਹਨ। ਫਿਰ ਤੁਸੀਂ ਸਪਲੀਮੈਂਟਰੀ ਡਿਮਾਂਡਜ਼ ਪਾਸ ਕੀਤੀਆਂ ਜਦ ਕਿ ਇਨ੍ਹਾਂ ਦੇ ਉਤੇ ਡਿਸਕਸ਼ਨ ਦੀ ਲੋੜ ਹੈ ਕਿਉਂਕਿ ਵਾਰ-ਵਾਰ ਫਾਈਨਾਂਸ ਮਨਿਸਟਰ ਸਾਹਿਬ, ਸੀ.ਐਮ. ਸਾਹਿਬ ਦਾ ਅਤੇ ਹੋਰਾਂ ਦਾ ਵੀ ਜ਼ਿਕਰ ਆਇਆ ਹੈ ਕਿ ਖਜ਼ਾਨਾ ਖਾਲੀ ਹੈ, ਖਜ਼ਾਨਾ ਖਾਲੀ ਹੈ। ਖਜ਼ਾਨੇ ਨਾਲ ਹੀ ਸਾਰੀ ਗੱਲ ਜੁੜੀ ਹੁੰਦੀ ਹੈ। ਜੇਕਰ ਅਸੀਂ ਘਰ ਵੀ ਚਲਾਉਣਾ ਹੈ ਤਾਂ ਵੀ ਖਜ਼ਾਨੇ ਤੋਂ ਬਿਨਾਂ ਚਲਦਾ ਨਹੀਂ ਹੈ। ** ** ਉਸ ਦੇ ਉਤੇ ਮੈਨੂੰ ਭਾਰੀ ਅਫ਼ਸੋਸ ਹੈ। ਤੁਸੀਂ ਉਹ ਪ੍ਰੋਗਰਾਮ ਚੇਂਜ ਕਰਕੇ ਅਚਨਚੇਤੀਂ ਸਾਢੇ ਦਸ ਵਜੇ ਬਿਲ ਲੈ ਆਏ ਹੋ।

**ਮਾਨਯੋਗ ਸਪੀਕਰ :** ** ਸ਼ਬਦ ਐਕਸਪੰਜ ਕਰ ਦਿੱਤੇ ਜਾਣ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਐਂਟਰੀ ਟੈਕਸ ਵਾਲੇ ਬਿੱਲ ਦੇ ਉੱਤੇ ਆਨ ਰਿਕਾਰਡ ਅਸੀਂ ਆਪੋਜ਼ ਕੀਤਾ ਹੈ ਔਰ ਬੀ.ਜੇ.ਪੀ. ਵਾਲਿਆਂ ਨੇ ਵੋਟਾਂ ਪਾ ਕੇ ਉਸ ਦੀ ਹਮਾਇਤ ਕੀਤੀ ਹੈ। ਸਾਨੂੰ ਪੰਜਾਬ ਦੇ ਮਾਲੀ ਮਸਲਿਆਂ ਦੇ ਉਤੇ ਗੱਲਬਾਤ ਕਰਨ ਵਾਸਤੇ ਐਡਜਰਨਮੈਂਟ ਮੋਸ਼ਨ ਲਿਆਉਣਾ ਪਿਆ ਜਿਸ ਦੇ ਬਾਰੇ ਮੇਰਾ ਭਰਾ (ਕੈਪਟਨ ਕੰਵਲਜੀਤ ਸਿੰਘ ਵੱਲ ਇਸ਼ਾਰਾ) ਕਹਿ ਰਿਹਾ ਹੈ ਕਿ ਤੁਸੀਂ ਤਾਂ ਐਡਜਰਨਮੈਂਟ ਮੋਸ਼ਨ ਹੀ ਲੈ ਕੇ ਨਹੀਂ ਆਏ ਹੋ। ਸਪੀਕਰ ਸਾਹਿਬ, ਤੁਸੀਂ ਉਸ ਦੇ ਉਤੇ ਰਿਜੈਕਸ਼ਨ ਕੀਤੀ ਹੈ....

**ਮਾਨਯੋਗ ਸਪੀਕਰ :** ਹਾਂ ਜੀ। ਉਹ ਐਡਮਿਟ ਨਹੀਂ ਹੋਈ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਤੁਸੀਂ ਆਪ ਦੱਸ ਦਿਉ ਕਿ ਉਹ ਅਜਿਹਾ ਕਿਹੜਾ ਖਾਸ ਫੈਕਟਰ ਹੈ ਜਿਸ ਤੇ ਅਹਿਮ ਬਿਲ ਪਾਸ ਕੀਤਾ ਹੋਵੇ। ਜੇਕਰ ਇਸ ਤਰ੍ਹਾਂ ਹੀ ਕਰਨਾ ਹੈ, ਪਹਿਲੇ ਦਿਨ ਵੀ 12.00 ਵਜੇ ਸੈਸ਼ਨ ਉਠਾ ਦਿੱਤਾ ਗਿਆ। ਪੰਜਾਬ ਦੀ ਸਪਲੀਮੈਂਟਰੀ ਡਿਮਾਂਡਜ਼ ਦੇ ਉਤੇ, ਫਿਸਕਲ ਮੈਨੇਜਮੈਂਟ ਦੇ ਉਤੇ ਤੇ ਸਰਕਾਰ ਦੀ ਮਾੜੀ ਮਾਲੀ ਹਾਲਤ ਦੇ ਉੱਪਰ, ਜਿਸ ਨਾਲ ਸਾਰਾ ਕੁਝ ਜੁੜਿਆ ਹੋਇਆ ਹੈ, ਇਨ੍ਹਾਂ ਬਾਰੇ ਡਿਸਕਸ਼ਨ ਨਹੀਂ ਹੋ ਰਹੀ ਕਿ ਕਿਸ ਤਰੀਕੇ ਨਾਲ ਤੁਹਾਡੇ ਕੋਲ ਦਾਲ-ਆਟਾ ਸਕੀਮ ਵਾਸਤੇ ਪੈਸਾ ਨਹੀਂ ਹੈ, ਕਿਸ ਤਰੀਕੇ ਨਾਲ ਅਸ਼ੀਰਵਾਦ ਸਕੀਮ ਬੰਦ ਹੋ ਰਹੀ ਹੈ, ਕਿਸ ਤਰੀਕੇ ਨਾਲ ਤੁਹਾਡਾ ਵਿਕਾਸ ਬੰਦ ਪਿਆ ਹੈ।

**ਮਾਨਯੋਗ ਸਪੀਕਰ :** ਠੀਕ ਹੈ ਜੀ।

---

**Expunged as ordered by the Chair.

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਅਸੀਂ ਚਾਹੁੰਦੇ ਸੀ ਕਿ ਜਿਹੜਾ ਅੱਜ ਦਾ ਵਿਧਾਨਕ ਕੰਮ-ਕਾਰ ਸੀ ਉਸ ਨੂੰ ਅੱਗੇ ਪਾ ਦਿੰਦੇ ਪਰ ਇਨ੍ਹਾਂ ਮਸਲਿਆਂ ਦੇ ਉੱਪਰ ਬਹਿਸ ਕਰਦੇ। ਇਸ ਦਾ ਮਤਲਬ ਹੈ ਕਿ ਸਰਕਾਰ ਵਿਚ ਕੋਈ ਸੀਰੀਅਸਨੈਸ ਨਹੀਂ ਹੈ, ਅੱਜ ਨਾ ਹੀ ਮੁੱਖ ਮੰਤਰੀ ਜੀ ਹਨ।

**ਸਹਿਕਾਰਤਾ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ (ਕੈਪਟਨ ਕੰਵਲਜੀਤ ਸਿੰਘ)** : ਬੀਬੀ ਜੀ ਨੇ ਅੱਜ ਕਿਹਾ ਹੈ ਕਿ ਇੱਕ ਅਹਿਮ ਮਸਲੇ ਦੇ ਉਤੇ, ਫਾਈਨਾਂਸ਼ੀਅਲ ਮੈਟਰ ਦੇ ਉਤੇ ਡਿਸਕਸ਼ਨ ਕਰਨੀ ਚਾਹੀਦੀ ਹੈ। ਪੰਜਾਬ ਫਿਸਕਲ ਰਿਸਪਾਂਸੀਬਿਲਟੀ ਬਿਲ ਸਰਕੁਲੇਟ ਹੋ ਗਿਆ ਹੈ, ਇਹ ਇਨ੍ਹਾਂ ਦੀ ਟੇਬਲ ਦੇ ਉਤੇ ਵੀ ਆ ਗਿਆ ਹੋਵੇਗਾ। ਜਿਹੜਾ ਅਗਲਾ ਵਰਕਿੰਗ ਦਿਨ ਹੋਵੇਗਾ ਉਸ ਦਿਨ ਉਸ ਉਤੇ ਬਹਿਸ ਕਰ ਲਵਾਂਗੇ। ਉਸ ਦਿਨ ਜਿੰਨੀ ਫਾਈਨਾਂਸ਼ੀਅਲ ਗੱਲ ਕਰਨੀ ਹੈ, ਕਰ ਲੈਣਾ।

**ਮਾਨਯੋਗ ਸਪੀਕਰ** : ਹਾਂ ਜੀ, ਉਹ ਆ ਰਿਹਾ ਹੈ, ਉਸ ਉਤੇ ਬਹਿਸ ਕਰ ਲਵਾਂਗੇ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਨਹੀਂ ਜੀ।

**ਸਹਿਕਾਰਤਾ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ** : ਬੀਬੀ ਜੀ, ਇਹ ਬਿਲ ਆਇਆ ਹੈ ਉਸ ਦਿਨ ਤੁਸੀਂ ਉਸ ਉਤੇ ਗੱਲ ਕਰ ਲੈਣਾ, ਪਹਿਲੇ ਤੇ ਆਖਰੀ ਦਿਨ ਵਿਚ ਕੋਈ ਫ਼ਰਕ ਹੁੰਦਾ ਹੈ। (ਹਾਸਾ)

**ਮਾਨਯੋਗ ਸਪੀਕਰ** : ਬੀਬੀ ਜੀ, ਤੁਹਾਨੂੰ ਉਸ ਵਕਤ ਬਹਿਸ ਕਰਨ ਦਾ ਮੌਕਾ ਮਿਲਣਾ ਹੈ, ਡਿਮਾਂਡਜ਼ ਦੇ ਉਤੇ, ਉਸ ਮੁੱਦੇ ਦੇ ਉਤੇ ਤਾਂ ਤੁਸੀਂ ਸ਼ਾਮਲ ਹੋ ਸਕਦੇ ਹੋ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਇਹ 25 ਡਿਮਾਂਡਾਂ ਹਨ, ਇਸ ਦਾ ਮਤਲਬ ਹੈ ਕਿ ਇਸ ਨੂੰ ਤੁਸੀਂ ਅਨਇੰਪਾਰਟੈਂਟ ਸਮਝਦੇ ਹੋ। ਅਸੀਂ ਇਸ ਤੇ ਐਗਰੀ ਨਹੀਂ ਕਰਦੇ। ਬਿਲਕੁਲ ਸਰਕਾਰ ਇਸ ਤੋਂ ਭੱਜ ਰਹੀ ਹੈ। ਸਰਕਾਰ ਟਾਲ-ਮਟੋਲ ਕਰ ਰਹੀ ਹੈ, ਹਾਊਸ ਦਾ ਟਾਈਮ ਵੇਸਟ ਕਰ ਰਹੀ ਹੈ। ਕਨਫਿਊਜ਼ਡ ਤਰੀਕੇ ਨਾਲ ਅਮੈਂਡਮੈਂਟ ਦੀਆਂ ਗੱਲਾਂ ਕੀਤੀਆਂ ਹਨ। ਮੈਂ ਸਮਝਦੀ ਹਾਂ ਕਿ ਚੋਰ ਮੋਰੀਆਂ ਰਾਹੀਂ ਭੱਜਣ ਦੀ ਗੱਲ ਹੋ ਰਹੀ ਹੈ। ਨੌਜਵਾਨ ਭਰਾ ਜਿਹੜੇ ਇਥੇ ਜਿੱਤ ਕੇ ਪਹਿਲੀ ਵਾਰ ਆਏ ਹਨ, ਕਹਿੰਦੇ ਹਨ ਕਿ ਸਾਨੂੰ ਬਰਡਨ ਦਿੱਤਾ ਹੈ। ਇਹ ਮੈਨੂੰ ਦੱਸਣ ਕਿ ਤੁਹਾਨੂੰ ਕਿਹੜਾ ਬਰਡਨ ਦਿੱਤਾ ਹੈ? ਅਸੀਂ ਇਥੇ ਤੁਹਾਡੇ ਬਰਾਬਰ ਆ ਕੇ ਬੈਠੇ ਹਾਂ। ਕਿਹੜਾ ਤੁਹਾਨੂੰ ਬਰਡਨ ਦੇ ਦਿਤਾ ਹੈ?

**ਜਲ ਸਪਲਾਈ ਅਤੇ ਸੈਨੀਟੇਸ਼ਨ, ਸੂਚਨਾ ਤੇ ਲੋਕ ਸੰਪਰਕ, ਸਾਇੰਸ ਤੇ ਤਕਨਾਲੋਜੀ, ਵਾਤਾਵਰਣ ਅਤੇ ਗੈਰ-ਰਵਾਇਤੀ ਊਰਜਾ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ)** : ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ।***

Mr. Speaker : This is no point of order.

---

**Expunged as ordered by the Chair.

## Ruling by the Speaker reg. Adjournment Motion

**ਜਲ ਸਪਲਾਈ ਅਤੇ ਸੈਨੀਟੇਸ਼ਨ, ਸੂਚਨਾ ਤੇ ਲੋਕ ਸੰਪਰਕ, ਸਾਇੰਸ ਤੇ ਤਕਨਾਲੋਜੀ, ਵਾਤਾਵਰਣ ਅਤੇ ਗੈਰ-ਰਵਾਇਤੀ ਊਰਜਾ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ)** : ਸਪੀਕਰ ਸਾਹਿਬ,......

**ਮਾਨਯੋਗ ਸਪੀਕਰ** : ਬੈਠੋ ਜੀ। ਲੀਡਰ ਆਫ਼ ਦਿ ਆਪੋਜ਼ੀਸ਼ਨ ਬੋਲ ਰਹੇ ਹਨ, ਉਨ੍ਹਾਂ ਨੂੰ ਬੋਲਣ ਦਿਓ। ਬੀਬੀ ਜੀ, ਗੱਲ ਇਹ ਹੈ, ਧਿਆਨ ਦਿਓ ਜ਼ਰਾ। ਸਾਰੇ ਜ਼ੁੰਮੇਵਾਰੀ ਦਾ ਅਹਿਸਾਸ ਕਰੋ। ਤੁਸੀਂ ਜਿਹੜੀ ਐਡਜਰਨਮੈਂਟ ਮੋਸ਼ਨ ਦਿੱਤੀ ਸੀ ਕਿਉਂਕਿ ਕੱਲ੍ਹ ਉਸੇ ਇਸ਼ੂ ਤੇ ਬਿਲ ਆ ਰਿਹਾ ਹੈ ਉਸ ਤੇ ਬਹਿਸ ਦਾ ਟਾਈਮ ਬਕਾਇਦਾ ਰੱਖਿਆ ਹੈ। ਉਸ ਵਿਚ ਜੋ ਕੋਈ ਮੁੱਦਾ ਉਠਾਉਣ ਵਾਲਾ ਹੋਵੇਗਾ, ਜ਼ਰੂਰ ਉਠਾਓ। ਅੱਜ ਵੀ ਉਹੀ ਗੱਲ ਕਰੀਏ ਤੇ ਕੱਲ੍ਹ ਵੀ ਬਹਿਸ ਉਸੇ ਤੇ ਰੱਖੀਏ, ਮੈਂ ਇਹ ਸੋਚ ਕੇ ਤੁਹਾਡੀ ਐਡਜਰਨਮੈਂਟ ਮੋਸ਼ਨ ਰਿਜੈਕਟ ਕੀਤੀ ਹੈ। ਕੱਲ੍ਹ ਤੁਸੀਂ ਟਾਈਮ ਲਗਾ ਲੈਣਾ। ਪਲੀਜ਼, ਅੱਗੇ ਚੱਲਣ ਦਿਓ। (ਵਿਘਨ) (ਸ਼ੋਰ)

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਤੁਸੀਂ ਕੱਲ੍ਹ ਦੀ ਛੁੱਟੀ ਕਹਿ ਰਹੇ ਹੋ। ਦੂਜੀ ਗੱਲ, 2.00 ਵਜੇ ਸੈਸ਼ਨ ਸੀ। ਤੀਜੀ ਗੱਲ, ਜੇ ਸਰਕਾਰ ਬਿਨਾਂ ਕਿਸੇ ਰੀਜ਼ਨ ਤੋਂ ਸਪਲੀਮੈਂਟਰੀ ਡਿਮਾਂਡਜ਼ ਦਾ ਏਜੰਡਾ ਬਦਲ ਸਕਦੀ ਹੈ ਤਾਂ ਸਾਨੂੰ ਇਸ ਸਰਕਾਰ ਤੇ ਕੋਈ ਯਕੀਨ ਨਹੀਂ। ਇਹ ਸਾਨੂੰ ਮਜਬੂਰ ਨਾ ਕਰਨ, ਅਸੀਂ ਇਥੇ ਤੁਹਾਡੇ ਖਿਲਾਫ਼ ਨੋ-ਕਾਂਫੀਡੈਂਸ ਮੋਸ਼ਨ ਲਿਆਉਣ ਲਈ ਤਿਆਰ ਬੈਠੇ ਹਾਂ। (ਵਿਘਨ) (ਸ਼ੋਰ)

**ਸਹਿਕਾਰਤਾ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ (ਕੈਪਟਨ ਕੰਵਲਜੀਤ ਸਿੰਘ)** : ਪੁਆਇੰਟ ਆਫ਼ ਆਰਡਰ, ਸਪੀਕਰ ਸਾਹਿਬ। ਪਤਾ ਨਹੀਂ ਬੀਬੀ ਜੀ ਕੀ ਕਹਿਣਾ ਚਾਹੁੰਦੇ ਹਨ ਅਤੇ ਕੀ ਨਹੀਂ ? ਇਨ੍ਹਾਂ ਨੇ ਕਿਹਾ ਹੈ ਕਿ ਅਸੀਂ ਨੋ-ਕਾਂਫੀਡੈਂਸ ਮੋਸ਼ਨ ਲੈ ਕੇ ਆਉਣਾ ਚਾਹੁੰਦੇ ਹਾਂ। ਮੈਂ ਆਪਣੇ ਸਾਥੀਆਂ ਸ਼੍ਰੋਮਣੀ ਅਕਾਲੀ ਦਲ-ਭਾਰਤੀ ਜਨਤਾ ਪਾਰਟੀ ਦੇ ਸਾਮ੍ਹਣੇ ਸਾਰਿਆਂ ਦੇ ਸਹਿਯੋਗ ਨਾਲ ਕਾਂਗਰਸ ਨੂੰ ਚੈਲੰਜ ਕਰਦਾ ਹਾਂ ਕਿ ਇਹ ਮੋਸ਼ਨ ਲੈ ਕੇ ਆਉਣ। Will you accept my challenge ? *(interruption)* You accept my challenge ? Bring a No Confidence Motion. (interruption) Now you accept my challenge ? *(interruption)*. I challenge you here on the Floor of this House. (ਟਰੈਜ਼ਰੀ ਬੈਂਚਿਜ਼ ਵਲੋਂ ਥੰਪਿੰਗ)

**ਮਾਨਯੋਗ ਸਪੀਕਰ** : ਕਪਤਾਨ ਸਾਹਿਬ, ਠੀਕ ਹੈ। ਬੈਠੋ ਜੀ। ਜਦੋਂ ਇਥੇ ਕਿਸੇ ਨੇ ਲਿਆਉਣਾ ਹੈ ਉਹ ਕਿਸੇ ਨੂੰ ਪੁੱਛ ਕੇ ਨਹੀਂ ਲਿਆਉਣਾ। ਬੀਬੀ ਜੀ, ਹੁਣ ਤੁਸੀਂ ਪਲੀਜ਼।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਮੈਂ ਇਕ ਗੱਲ ਕਹਿਣਾ ਚਾਹੁੰਦੀ ਹਾਂ ਕਿ ਸਾਡੇ ਮਾਨਯੋਗ ਮੈਂਬਰ ਕੈਪਟਨ ਕੰਵਲਜੀਤ ਸਿੰਘ ਜੀ ਕਹਿੰਦੇ ਹਨ ਕਿ ਅਸੀਂ ਚੈਲੰਜ ਕਰਦੇ ਹਾਂ, ਤੁਸੀਂ ਤਾਂ ਬਾਹਰ ਵੀ ਕੱਲ੍ਹ ਚੈਲੰਜ ਕਰਦੇ ਸੀ ਕਿ ਡਿਸਕਸ਼ਨ ਕਰ ਲਓ। ਤੁਹਾਡੇ ਤੇ ਸਾਨੂੰ ਇਸ ਕਰਕੇ ਇਤਬਾਰ ਨਹੀਂ ਕਿਉਂਕਿ ਕੱਲ੍ਹ ਕਹਿੰਦੇ ਸੀ ਕਿ ਮੇਰੇ ਨਾਲ ਕੋਈ ਬਹਿਸ ਕਰ ਲਓ। ਫੇਰ ਪਹਿਲੇ ਦਿਨ ਤੋਂ ਭੱਜੇ ਕਿਉਂ ਸੀ ? ਕਿਉਂ ਸਪਲੀਮੈਂਟਰੀ ਡਿਮਾਂਡਜ਼ ਅੱਗੇ ਕੀਤੀਆਂ ? ਸਾਨੂੰ ਇਸ ਕਰਕੇ ਤੁਹਾਡੇ ਤੇ ਕੋਈ ਵਿਸ਼ਵਾਸ ਨਹੀਂ। ਅਸੀਂ ਇਸ ਨਾਲ ਬਿਲਕੁਲ ਸਹਿਮਤ ਨਹੀਂ ਹਾਂ। ਤੁਸੀਂ ਇਨ੍ਹਾਂ ਨੂੰ ਆਖਰੀ ਦਿਨ ਤੇ ਲਿਆਉਣਾ ਚਾਹੁੰਦੇ ਹੋ। ਪੰਜਾਬ ਦੇ ਮਸਲਿਆਂ ਦੀ ਤੌਹੀਨ ਕਰਦੇ ਹੋ। ਤੁਹਾਨੂੰ ਇਨ੍ਹਾਂ ਵਿਚ ਕੋਈ ਦਿਲਚਸਪੀ ਨਹੀਂ।

**ਮਾਨਯੋਗ ਸਪੀਕਰ** : ਬੈਠੋ ਜੀ, ਬੈਠੋ। ਆਪਣੀ ਸੀਟ ਲਓ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਚਾਹੇ ਤੁਸੀਂ ਦੋ ਦਿਨ ਵਧਾਓ, ਤਿੰਨ ਦਿਨ ਵਧਾਓ। ਅਦਰਵਾਈਜ਼ ਜਿਸ ਤਰੀਕੇ ਨਾਲ ਕਮੇਟੀ ਦੀ ਮੀਟਿੰਗ ਹੋਈ ਸੀ, ਦੋਨੋਂ ਮੇਰੇ ਮਾਨਯੋਗ ਮੈਂਬਰ ਗਏ। ਇਨ੍ਹਾਂ ਨੇ ਮੰਗ ਰੱਖੀ (ਟਰੈਜ਼ਰੀ ਬੈਂਚਿਜ਼ ਵੱਲ ਇਸ਼ਾਰਾ) ਇਹ ਸੱਤ ਸੀ, ਉਹ ਦੋ ਸੀ। ਇਨ੍ਹਾਂ ਨੂੰ ਤੁਸੀਂ ਉਥੇ ਵਿਸ਼ਵਾਸ਼ ਦਿਵਾਇਆ ਕਿ ਜੋ ਮਾਮਲਾ ਲੈ ਕੇ ਆਓਗੇ ਉਸ ਵਾਸਤੇ ਟਾਈਮ ਦਿਆਂਗੇ। ਇਹ ਸਾਰੀਆਂ ਗੱਲਾਂ ਕਹਿ ਕੇ ਤੁਸੀਂ ਇਨ੍ਹਾਂ ਤੋਂ ਭੱਜੇ ਹੋ। ਤੁਸੀਂ ਸਪਲੀਮੈਂਟਰੀ ਡਿਮਾਂਡਜ਼ ਅੱਗੇ ਲੈ ਗਏ। ਇਸ ਦਾ ਕਾਰਨ ਕੀ ਹੈ? 12.30 ਵਜੇ ਸੈਸ਼ਨ ਖ਼ਤਮ ਹੋ ਰਿਹਾ ਹੈ। ਕਿਉਂ ਏਜੰਡਾ ਬਦਲਿਆ ਗਿਆ ? ਤੁਹਾਡੇ ਤੇ ਕੌਣ ਇਤਬਾਰ ਕਰੇ। ਸਾਨੂੰ ਕੋਈ ਇਤਬਾਰ ਨਹੀਂ। ਇਸ ਕਰਕੇ ਅਸੀਂ ਪ੍ਰੋਟੈਸਟ ਕਰਦੇ ਹਾਂ ਜਿਹੜਾ ਤੁਸੀਂ ਐਡਜ਼ਰਨਮੈਂਟ ਮੋਸ਼ਨ ਨੂੰ ਰਿਜੈਕਟ ਕੀਤਾ ਹੈ। ਸਾਨੂੰ ਇਸ ਤੇ ਪੂਰੀ ਤਰ੍ਹਾਂ ਅਫ਼ਸੋਸ ਹੈ। ਅਸੀਂ ਪੂਰੀ ਤਰ੍ਹਾਂ ਆਪਣਾ ਪ੍ਰੋਟੈਸਟ ਜਾਹਰ ਕਰਦੇ ਹਾਂ।

---

## WALK-OUT

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਾਰੇ ਹਾਜ਼ਰ ਮੈਂਬਰ ਸਾਹਿਬਾਨ ਸਟੇਟ ਦੀ ਮਾਲੀ ਹਾਲਤ ਤੇ ਡਿਸਕਸ਼ਨ ਕਰਨ ਲਈ ਲਿਆਂਦੀ ਗਈ ਐਡਜ਼ਰਨਮੈਂਟ ਮੋਸ਼ਨ ਅਲਾਓ ਨਾ ਕਰਨ ਦੇ ਪ੍ਰੋਟੈਸਟ ਵਜੋਂ ਸਦਨ ਵਿਚੋਂ ਵਾਕ ਆਊਟ ਕਰ ਗਏ।)

**ਮਾਨਯੋਗ ਸਪੀਕਰ** : ਖਾਣਾ ਖਾਣ ਤੱਕ ਉਡੀਕ ਜ਼ਰੂਰ ਕਰਿਓ। (ਹਾਸਾ) ਕੈਪਟਨ ਸਾਹਿਬ, ਥੋੜ੍ਹੀ ਜਿਹੀ ਕਾਰਵਾਈ ਰਹਿੰਦੀ ਹੈ। Papers to be laid on the Table. ਸਦਨ ਦੀ ਮੇਜ਼ ਤੇ ਰੱਖੇ ਜਾਣ ਵਾਲੇ ਕਾਗਜ਼-ਪੱਤਰ।

**ਸਹਿਕਾਰਤਾ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਇੱਕ ਡਿਸਕਸ਼ਨ ਤੁਸੀਂ ਅਲਾਓ ਕੀਤੀ ਹੈ। ਟਰੈਜ਼ਰੀ ਬੈਂਚਿਜ਼ ਨੂੰ ਆਪਣਾ ਜਵਾਬ ਦੇਣ ਦਿਉ। ਇਹ ਸਾਡਾ ਰਾਈਟ ਹੈ।

**ਮਾਨਯੋਗ ਸਪੀਕਰ** : ਠੀਕ ਹੈ, ਇਹ ਫਾਰਮੈਲਟੀ ਕਰ ਲਓ। ਚਲੋ, ਤੁਸੀਂ ਪਹਿਲਾਂ ਕਰ ਲਓ।

---

## Discussion Reg. Condition of Farmers in the State
*(Resumption)*

**ਸਹਿਕਾਰਤਾ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ (ਕੈਪਟਨ ਕੰਵਲਜੀਤ ਸਿੰਘ)** : ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਜੀ ਕਿ ਤੁਸੀਂ ਅੱਜ ਕਿਸਾਨੀ ਦੇ ਮੁੱਦਿਆਂ ਤੇ, ਭਾਵੇਂ ਸਾਡੀ ਕਾਂਗਰਸ ਪਾਰਟੀ ਦਿਲਚਸਪੀ ਨਹੀਂ ਰੱਖਦੀ, ਜੇ ਇਹ ਪਾਰਟੀ ਦਿਲਚਸਪੀ ਰੱਖਦੀ ਹੁੰਦੀ ਤਾਂ ਬੈਠ ਕੇ ਸੁਣ ਕੇ ਜਾਂਦੇ, ਇਨ੍ਹਾਂ ਨੇ ਬਹਾਨਾ ਬਣਾਉਣਾ ਸੀ, ਇਹ ਬਹਾਨਾ ਬਣਾ ਕੇ ਚਲੇ ਗਏ। ਅਸਲ ਵਿਚ ਅਸਲੀਅਤ ਹੈ ਕਿ ਅਖ਼ਬਾਰਾਂ ਵਿਚ ਖ਼ਬਰਾਂ ਲੱਗ ਗਈਆਂ ਕਿ ਇਨ੍ਹਾਂ ਦੀ ਹਾਈ ਕਮਾਨ ਲੀਡਰਸ਼ਿਪ ਤੋਂ ਨਰਾਜ਼ ਹੋ ਗਈ ਹੈ ਕਿ ਇਹ ਵਿਧਾਨ ਸਭਾ ਦੀ ਕਾਰਵਾਈ ਦੌਰਾਨ ਆਪਣੀ ਕਾਰਗੁਜ਼ਾਰੀ ਨਹੀਂ ਦਿਖਾ ਸਕੇ। ਇਹ ਫੇਲ੍ਹ ਹੋ ਗਏ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਹਾਜ਼ਰ ਮੈਂਬਰ ਸਾਹਿਬਾਨ ਵਾਕ ਆਊਟ ਕਰਕੇ ਹਾਊਸ ਵਿਚੋਂ ਬਾਹਰ ਜਾ ਰਹੇ ਸਨ।)

**ਮਾਨਯੋਗ ਸਪੀਕਰ** : ਖ਼ਬਰ ਲੱਗ ਗਈ ਹੈ, ਆ ਜਾਓ ਹੁਣ ਵਾਪਸ। (ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਵੱਲ ਇਸ਼ਾਰਾ) (ਹਾਸਾ)

**ਸਹਿਕਾਰਤਾ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ** : ਸਪੀਕਰ ਸਾਹਿਬ, ਇਹ ਸਿਰਫ਼ ਹਾਈ ਕਮਾਨ ਨੂੰ ਦੱਸਣਾ ਚਾਹੁੰਦੇ ਹਨ ਕਿ ਅਸੀਂ ਵਾਕ ਆਊਟ ਵੀ ਕਰ ਸਕਦੇ ਹਾਂ। ਮੈਂ ਬੀਬੀ ਜੀ ਨੂੰ ਦੱਸਣਾ ਚਾਹੁੰਦਾ ਹਾਂ ਕਿ ਸ਼ਾਇਦ ਇਹ ਇਸ ਗੱਲ ਨੂੰ ਸਮਝ ਨਹੀਂ ਸਕੇ ਕਿ ਸਪਲੀਮੈਂਟਰੀ ਡਿਮਾਂਡਜ਼ ਵਾਸਤੇ ਸਰਕਾਰ ਦਾ ਕੋਈ ਪ੍ਰੋਸੀਜਰ ਨਹੀਂ ਹੁੰਦਾ। ਜੇ ਸਾਨੂੰ ਲੋੜ ਹੋਵੇ ਕਿ ਫਾਲਤੂ ਪੈਸੇ ਦੀ ਲੋੜ ਆ ਗਈ ਜਾਂ ਫਾਲਤੂ ਫੰਡਿੰਗ ਦੀ ਲੋੜ ਹੈ ਤਾਂ ਸਪਲੀਮੈਂਟਰੀ ਡਿਮਾਂਡਜ਼ ਆ ਜਾਂਦੀਆਂ ਹਨ। ਜੇ ਬਜਟ ਦੇ ਵਿਚ ਸਾਰਾ ਕੁਝ ਹੈ ਤਾਂ ਸਪਲੀਮੈਂਟਰੀ ਡਿਮਾਂਡਜ਼ ਲਿਆਉਣ ਦੀ ਲੋੜ ਨਹੀਂ ਰਹਿੰਦੀ। ਇਸ ਕਰਕੇ ਇਹ ਬਹਾਨਾ ਬਣਾ ਕੇ ਚਲੇ ਗਏ ਕਿਉਂਕਿ ਇਨ੍ਹਾਂ ਦੀ ਇੰਨੀ ਕੁ ਹੀ ਦਿਲਚਸਪੀ ਹੈ। ਸਦਨ ਵਲੋਂ ਗੰਭੀਰ ਮਸਲਿਆਂ ਦੇ ਸਬੰਧ ਵਿਚ ਕਾਂਗਰਸ ਪਾਰਟੀ ਦੀ ਜੋ ਨਜ਼ਰ ਅੰਦਾਜ਼ੀ ਹੈ, ਉਸ ਦੀ ਅਸੀਂ ਅਲੋਚਨਾ ਕਰਦੇ ਹਾਂ, ਉਸਨੂੰ ਅਸੀ ਕੰਡੈਮ ਕਰਦੇ ਹਾਂ, ਅਸੀਂ ਨਿਖੇਧੀ ਕਰਦੇ ਹਾਂ। ਸ਼੍ਰੀ ਸੁਨੀਲ ਜਾਖੜ ਜੀ ਨੇ ਕਿਸਾਨੀ ਦੇ ਬਾਰੇ ਇਸ਼ੂ ਉਠਾਏ ਹਨ। ਤੁਸੀਂ ਬੜਾ ਖੁੱਲ੍ਹਾ ਸਮਾਂ ਇਨ੍ਹਾਂ ਨੂੰ ਦਿੱਤਾ ਹੈ। ਪਰ ਸੁਨੀਲ ਜਾਖੜ ਸਾਹਿਬ ਫੇਲ੍ਹ ਹੋ ਗਏ ਹਨ, ਆਪਣਾ ਇਸ਼ੂ ਫੋਕਸ ਕਰਨ ਵਿਚ। ਜਿਹੜਾ ਇਨ੍ਹਾਂ ਨੇ ਇਸ਼ੂ ਉਠਾਇਆ ਸੀ, ਉਸ ਵਿਚ ਇਹ ਫੇਲ੍ਹ ਹੋ ਗਏ। ਸਿਰਫ਼ ਇਕੋ ਗੱਲ ਤੇ ਹੀ ਸਿਮਟ ਕੇ ਰਹਿ ਗਏ ਤਾਂ ਕਿ ਬੀ.ਜੇ.ਪੀ. ਅਤੇ ਸ਼੍ਰੋਮਣੀ ਅਕਾਲੀ ਦਲ ਦੇ ਵਿਚ ਪਾੜ ਪਾ ਸਕੀਏ ਪਰ ਇਹ ਪਾੜ ਨਹੀਂ ਪਾ ਸਕੇ ਅਤੇ ਨਾ ਹੀ ਇਨ੍ਹਾਂ ਦੇ ਕਹਿਣ ਨਾਲ ਪਾੜ ਪੈ ਸਕਦਾ ਹੈ ਕਿਉਂਕਿ ਇਹ ਗਠਬੰਧਨ ਬੜਾ ਮਜ਼ਬੂਤ ਹੈ। (ਥੰਪਿੰਗ) ਇਨ੍ਹਾਂ ਨੇ ਦੋ-ਤਿੰਨ ਗੱਲਾਂ ਕਹੀਆਂ ਹਨ। ਇਨ੍ਹਾਂ ਨੇ ਕਿਹਾ ਹੈ ਕਿ ਸਹਿਕਾਰਤਾ ਮੰਤਰੀ ਨੇ ਹੁਕਮ ਕਰ ਦਿੱਤਾ ਹੈ ਕਿ ਕੋਆਪਰੇਟਿਵ ਬੈਂਕ ਦਾ ਕਰਜ਼ਾ 12% ਵਿਆਜ਼ ਤੇ ਦਿੱਤਾ। ਸ਼ਾਇਦ ਇਨ੍ਹਾਂ ਨੂੰ ਪਤਾ ਨਹੀਂ ਕਿ ਕੋਆਪਰੇਟਿਵ ਬੈਂਕ ਔਰ ਐਗਰੀਕਲਚਰ ਡਿਵੈਲਪਮੈਂਟ ਬੈਂਕ ਦੇ ਵਿੱਚ ਫ਼ਰਕ ਹੈ। ਇੱਕ ਲੌਂਗ ਟਰਮ ਲੋਨ ਦਿੰਦਾ ਹੈ ਅਤੇ ਇੱਕ ਸ਼ਾਰਟ ਟਰਮ ਲੋਨ ਦਿੰਦਾ ਹੈ। ਮੈਂ ਦੱਸਣਾ ਚਾਹੁੰਦਾ ਹਾਂ, ਪਰ ਇਹ ਉੱਠ ਕੇ ਚਲੇ ਗਏ ਹਨ, ਕਿ ਸਾਡੇ ਵਲੋਂ ਵਿਆਜ ਦਰ ਘਟਾ ਕੇ 7% ਕੀਤੀ ਗਈ। ਲੇਕਿਨ ਹਿੰਦੁਸਤਾਨ ਦੇ ਫਾਈਨਾਂਸ ਮਨਿਸਟਰ ਸ਼੍ਰੀ ਪੀ. ਚਿਦੰਬਰਮ ਨੇ ਪਿਛਲੇ ਮਹੀਨੇ ਨਾਬਾਰਡ ਨੂੰ ਹੁਕਮ ਕਰ ਦਿੱਤਾ ਹੈ, ਜਿਹੜਾ ਨਾਬਾਰਡ ਸਾਡੇ ਕੋਆਪਰੇਟਿਵ ਇੰਸਟੀਚਿਊਸ਼ਨਜ਼ ਨੂੰ ਪ੍ਰੀ-ਫਾਈਨਾਂਸ ਕਰਦਾ ਹੈ, ਕਿ ਜਿਹੜਾ ਪੈਸਾ ਤੁਸੀਂ ਕੋਆਪਰੇਟਿਵ ਬੈਂਕਾਂ ਨੂੰ ਅਤੇ ਐਗਰੀਕਲਚਰ ਡਿਵੈਲਪਮੈਂਟ ਬੈਂਕਾਂ ਨੂੰ ਐਡਵਾਂਸ ਕਰਨਾ ਹੈ, ਉਸ ਦੀ ਵਿਆਜ ਦਰ 4% ਤੋਂ ਵਧਾ ਕੇ 9% ਕਰ ਦਿਓ। 9% ਦਾ ਜੋ ਫੈਸਲਾ ਹੋਇਆ, ਉਹ ਕੇਂਦਰ ਸਰਕਾਰ, ਕਾਂਗਰਸ ਦੀ ਸਰਕਾਰ ਨੇ ਕੀਤਾ। ਜਿਸ ਕਾਰਨ ਅੱਜ 12% ਵਿਆਜ ਹੋਇਆ। ਜਿਸ ਦੀ ਇਹ ਗੱਲ ਕਰ ਰਹੇ ਸੀ। ਇਸ ਦਾ ਮੈਂ ਪ੍ਰੋਟੈਸਟ ਵੀ ਕੀਤਾ। ਮੈਂ ਫਾਈਨਾਂਸ ਮਨਿਸਟਰ ਕੋਲ ਪ੍ਰੋਟੈਸਟ ਕੀਤਾ ਅਤੇ ਪ੍ਰਧਾਨ ਮੰਤਰੀ ਕੋਲ ਵੀ ਅਸੀਂ ਪ੍ਰੋਟੈਸਟ ਕੀਤਾ ਕਿ ਇਕ ਪਾਸੇ ਤੁਸੀਂ ਐਨ.ਡੀ.ਸੀ. ਦੇ ਵਿਚ ਫੈਸਲੇ ਕਰਦੇ ਹੋ ਕਿ ਕਿਸਾਨੀ ਨੂੰ ਵਧਾਉਣਾ ਹੈ, ਕਿਸਾਨੀ ਦਾ ਉਤਪਾਦਨ ਦੁੱਗਣਾ ਕਰਨਾ ਹੈ ਪਰ ਦੂਜੇ ਪਾਸੇ ਕਾਂਗਰਸ ਪਾਰਟੀ, ਕਾਂਗਰਸ ਦੀ ਸਰਕਾਰ ਇਹ ਫੈਸਲੇ ਕਰਦੀ ਹੈ ਕਿ

[ਸਹਿਕਾਰਤਾ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ]

ਅਸੀਂ ਪੰਜਾਬ ਦੇ ਕਿਸਾਨਾਂ ਨੂੰ, ਸਿਰਫ਼ ਪੰਜਾਬ ਦੇ ਕਿਸਾਨਾਂ ਨੂੰ ਹੀ ਨਹੀਂ ਬਲਕਿ ਸਾਰੇ ਦੇਸ਼ ਦੇ ਕਿਸਾਨਾਂ ਨੂੰ, ਜਿਹੜਾ ਕੋਆਪਰੇਟਿਵ ਬੈਂਕਾਂ ਨੂੰ ਕਰਜ਼ਾ ਮਿਲੇਗਾ, ਉਹ ਨਾਬਾਰਡ 9% ਤੇ ਦੇਵੇਗਾ, ਤੁਸੀਂ ਇਕ ਪਾਸੇ ਛੁਰੀ ਚਲਾਉਂਦੇ ਹੋ ਅਤੇ ਦੂਜੇ ਪਾਸੇ ਮਿੱਠੀਆਂ ਗੱਲਾਂ ਕਰਦੇ ਹੋ। ਇਹ ਪ੍ਰੋਟੈਸਟ ਕਰਕੇ ਗਏ ਸਨ, ਹੁਣ ਮੇਰਾ ਜਵਾਬ ਸੁਣ ਕੇ ਜਾਂਦੇ। ਲੇਕਿਨ ਇਹ ਸੁਣਨ ਜੋਗੇ ਨਹੀਂ ਹਨ। ਹੁਣ ਨੱਠ ਗਏ ਹਨ। ਫਿਰ ਇਨ੍ਹਾਂ ਨੇ ਕਿਹਾ ਕਿ 4% ਜਿਹੜਾ ਮੰਡੀ ਟੈਕਸ ਲਾਇਆ ਹੈ, ਉਹ ਕਿਸਾਨ ਤੇ ਲਾਇਆ। ਮੈਨੂੰ ਹੈਰਾਨੀ ਇਸ ਗੱਲ ਦੀ ਹੈ ਕਿ ਇਹ ਸਰਕਾਰ ਦੇ ਵਿੱਚ ਵੀ ਰਹੇ ਹਨ ਅਤੇ ਇਹ ਸਾਰੇ ਬੜੇ ਲੰਬੇ ਸਮੇਂ ਤੋਂ ਹਾਊਸ ਵਿਚ ਵੀ ਆਉਂਦੇ ਰਹੇ ਹਨ। ਇਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਮੰਡੀ ਟੈਕਸ ਕਿਸਾਨ ਉੱਪਰ ਨਹੀਂ, ਵਪਾਰੀਆਂ ਉੱਪਰ ਲਗਦਾ ਹੈ। ਮੰਡੀ ਟੈਕਸ ਦੇ ਨਾਲ ਹੀ ਲਿੰਕ ਰੋਡਜ਼, ਪਿੰਡਾਂ ਦੀਆਂ ਸੜਕਾਂ ਬਣਦੀਆਂ ਹਨ। ਇਹ ਵੀ ਬਣਾਉਂਦੇ ਰਹੇ ਹਨ, ਅਸੀਂ ਵੀ ਬਣਾ ਰਹੇ ਹਾਂ। ਇਸ ਤਰ੍ਹਾਂ ਇਨ੍ਹਾਂ ਨੇ ਕਿਹਾ ਕਿ ਆੜਤੀਆਂ ਨੂੰ 2.5% ਕਮਿਸ਼ਨ ਦਿੱਤਾ। ਮੈਂ ਕਹਿੰਦਾ ਹਾਂ ਕਿ ਇਹ ਮਤਾ ਲੈ ਕੇ ਆਉਣ ਕਿ ਆੜਤੀਆਂ ਨੂੰ 2.5% ਕਮਿਸ਼ਨ ਬੰਦ ਕੀਤਾ ਜਾਵੇ, ਅਸੀਂ ਬਹਿਸ ਕਰਵਾ ਲੈਂਦੇ ਹਾਂ। ਸ਼੍ਰੋਮਣੀ ਅਕਾਲੀ ਦਲ-ਬੀ.ਜੇ.ਪੀ. ਦੀ ਸਰਕਾਰ ਕਿਸਾਨ ਦੀ ਸਰਕਾਰ ਹੈ, ਵਪਾਰੀ ਦੀ ਸਰਕਾਰ ਹੈ, ਮੁਲਾਜ਼ਮ ਦੀ ਸਰਕਾਰ ਹੈ, ਮਜ਼ਦੂਰ ਦੀ ਸਰਕਾਰ ਹੈ। 2.5% ਆੜਤੀ ਨੂੰ ਦਿੱਤਾ ਹੈ, ਇਹ ਮੁਨਾਫਾ ਕਿਸਾਨ ਦੀ ਜੇਬ ਵਿੱਚ ਨਹੀਂ ਜਾਂਦਾ। ਇਨ੍ਹਾਂ ਨੇ ਫੈਸਲਾ ਕਰ ਦਿੱਤਾ ਸੀ ਕਿ ਆੜਤੀਆਂ ਦੇ ਕਰਜ਼ੇ ਖ਼ਤਮ ਕਰ ਦਿਆਂਗੇ। ਮੈਂ ਇਨ੍ਹਾਂ ਗੱਲਾਂ ਵਿੱਚ ਨਹੀਂ ਜਾਣਾ ਚਾਹੁੰਦਾ। ਇਹ ਗੁੰਮਰਾਹ ਕਰਦੇ ਹਨ। ਇਹ ਕਹਿੰਦੇ ਹਨ ਕਿ ਪਹਿਲੀ ਜਨਵਰੀ ਤੋਂ ਲੈ ਕੇ ਹੁਣ ਤੱਕ 72 ਕਿਸਾਨਾਂ ਨੇ ਖ਼ੁਦਕੁਸ਼ੀ ਕਰ ਲਈ। ਇਹ ਬੜਾ ਅਹਿਮ ਮਸਲਾ ਹੈ। ਇਸ ਦੀ ਸਾਰੇ ਦੇਸ਼ ਨੂੰ ਚਿੰਤਾ ਹੈ, ਇੱਕਲੀ ਕਾਂਗਰਸ ਨੂੰ ਚਿੰਤਾ ਨਹੀਂ ਹੈ। ਮੈਂ ਤੁਹਾਡੇ ਸਾਹਮਣੇ ਸਦਨ ਵਿੱਚ ਇਹ ਗੱਲ ਰੱਖਣਾ ਚਾਹੁੰਦਾ ਹਾਂ ਕਿ ਪ੍ਰਧਾਨ ਮੰਤਰੀ ਆਂਧਰਾ ਪ੍ਰਦੇਸ਼ ਗਏ, ਮਹਾਂਰਾਸ਼ਟਰ ਗਏ ਉਥੇ ਉਨ੍ਹਾਂ ਨੇ ਕਿਸਾਨਾਂ ਦੇ ਕਰਜ਼ੇ ਮੁਆਫ਼ ਕਰਨ ਲਈ 17000 ਕਰੋੜ ਰੁਪਏ ਦੇ ਕੇ ਕਰਜ਼ੇ ਮੁਆਫ਼ ਕਰ ਦਿੱਤੇ ਪਰ ਜਦੋਂ ਪ੍ਰਧਾਨ ਮੰਤਰੀ ਪੰਜਾਬ ਆਏ ਤਾਂ ਉਨ੍ਹਾਂ ਨੂੰ ਕਿਹਾ ਗਿਆ ਕਿ ਜਿਸ ਤਰ੍ਹਾਂ ਤੁਸੀਂ ਮਹਾਂਰਾਸ਼ਟਰ ਅਤੇ ਆਂਧਰਾ ਪ੍ਰਦੇਸ਼ ਵਿੱਚ ਕਰਜ਼ਾ ਮੁਆਫ਼ੀ ਵਾਸਤੇ ਪੈਸਾ ਦਿੱਤਾ ਹੈ ਇੱਥੇ ਵੀ ਦਿਉ ਤਾਂ ਇਨ੍ਹਾਂ ਨੂੰ ਦੰਦਲੇ ਪੈ ਗਏ। ਕੈਪਟਨ, ਭੱਠਲ, ਜਾਖੜ ਇਹ ਸਭ ਕਿੱਥੇ ਸਨ। ਇਨ੍ਹਾਂ ਕਾਂਗਰਸੀਆਂ ਨੂੰ ਮਗਰਮੱਛ ਦੇ ਹੰਝੂ ਵਹਾਉਣੇ ਆਉਂਦੇ ਹਨ। ਇਹ ਕੰਮ ਦੀ ਗੱਲ ਨਹੀਂ ਕਰਦੇ, ਇੱਧਰ-ਉੱਧਰ ਦੀਆਂ ਗੱਲਾਂ ਕਰਦੇ ਹਨ। ਕਿਸਾਨ ਨੂੰ ਇਨਸਾਫ਼ ਦੇਣ ਲਈ ਮੈਂ ਇੱਕ ਵਾਰ ਨਹੀਂ 50 ਵਾਰ ਕਿਹਾ ਕਿ ਐਮ.ਐਸ.ਪੀ. ਨੂੰ ਸੂਚਕ ਅੰਕ ਨਾਲ ਜੋੜੋ। ਮੈਂ ਇਕ ਗੱਲ ਹੋਰ ਕਹਿਣੀ ਚਾਹਾਂਗਾ ਕਿ ਐਮ.ਐਸ.ਪੀ. ਦਾ ਜ਼ਿਕਰ ਕੀਤਾ ਗਿਆ ਹੈ। 1997 ਵਿੱਚ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਦੀ ਸਰਕਾਰ ਜਦੋਂ ਮਾਰਚ, 1997 ਵਿੱਚ ਆਈ ਉਸ ਵੇਲੇ ਕਣਕ ਦੀ ਐਮ.ਐਸ.ਪੀ. 380 ਰੁਪਏ ਕੁਇੰਟਲ ਸੀ ਅਤੇ ਜਦੋਂ ਫਰਵਰੀ, 2002 ਵਿੱਚ ਸਾਡੀ ਸਰਕਾਰ ਨੇ ਸੱਤਾ ਛੱਡੀ ਉਸ ਵੇਲੇ ਐਮ.ਐਸ.ਪੀ. 630 ਰੁਪਏ ਕੁਇੰਟਲ ਹੋ ਗਈ ਸੀ ਇਸ ਤਰ੍ਹਾਂ 250 ਰੁਪਏ ਦਾ ਵਾਧਾ ਸਾਡੀ ਸਰਕਾਰ ਵੇਲੇ ਹੋਇਆ। ਇਹ ਬਹਿਸ ਕਰਵਾ ਲੈਣ ਇਨ੍ਹਾਂ ਨੇ ਕਿਸਾਨਾਂ ਦੇ ਲਈ ਕੀ ਕੀਤਾ। ਇਹ ਗੱਲ ਕਰਦੇ ਹਨ। ਇਨ੍ਹਾਂ ਦੇ ਪ੍ਰਧਾਨ ਮੰਤਰੀ ਨੇ ਜਦੋਂ ਹਿੰਦੁਸਤਾਨ ਦਾ ਬਜਟ ਪੇਸ਼ ਕੀਤਾ ਤਾਂ ਬਜਟ ਪੇਸ਼ ਕਰਦਿਆਂ ਹੋਇਆਂ, ਜਿੱਥੇ 70 ਫੀਸਦੀ ਹਿੰਦੁਸਤਾਨ ਦੇ ਲੋਕ ਖੇਤੀ ਉੱਪਰ

ਨਿਰਭਰ ਹਨ, ਬੜੀ ਸ਼ਰਮ ਵਾਲੀ ਗੱਲ ਹੈ ਕਿ ਹਿੰਦੁਸਤਾਨ ਦੇ ਬਜਟ ਵਿੱਚੋਂ ਸਿਰਫ 5 ਫੀਸਦੀ ਹੀ ਖੇਤੀਬਾੜੀ ਵਾਸਤੇ ਰੱਖਿਆ। ਲੱਖਾਂ ਕਰੋੜਾਂ ਦੇ ਬਜਟ ਵਿੱਚੋਂ ਸਿਰਫ਼ 5 ਫੀਸਦੀ ਹੀ ਖੇਤੀ ਵਾਸਤੇ ਦਿੱਤਾ ਗਿਆ। ਮੇਰੇ ਸਾਹਮਣੇ ਬੈਠੇ ਵੀਰ ਉੱਠ ਕੇ ਚਲੇ ਗਏ, ਬੈਂਚ ਖਾਲੀ ਪਏ ਹਨ, ਭਾਂ-ਭਾਂ ਕਰਦੇ ਹਨ। ਇਹ ਮੈਨੂੰ ਦੱਸ ਦੇਣ ਕਿ ਪਿਛਲੇ 5 ਸਾਲਾਂ ਦੇ ਰਾਜ ਵਿੱਚ 2002—07 ਤੱਕ ਇੱਕ ਵਾਰੀ ਵੀ ਇਨ੍ਹਾਂ ਦੇ ਮੁੱਖ ਮੰਤਰੀ, ਕੋਈ ਮੰਤਰੀ ਜਾਂ ਬੀਬੀ ਭੱਠਲ ਕਦੀ ਹਿੰਦੁਸਤਾਨ ਦੇ ਪ੍ਰਾਈਮ ਮਨਿਸਟਰ ਕੋਲ ਗਏ ਹੋਣ ਕਿ ਕਿਸਾਨਾਂ ਦੀ ਜਿਣਸ ਦੇ ਭਾਅ ਵਧਾਓ। ਇਸ ਵਿਚ ਇਨ੍ਹਾਂ ਦੀ ਕੋਈ ਦਿਲਚਸਪੀ ਨਹੀਂ। ਇਨ੍ਹਾਂ ਦੀ ਦਿਲਚਸਪੀ ਤਾਂ ਰੰਗ-ਰਲੀਆਂ ਮਨਾਉਣ ਵਿਚ ਹੈ, ਮੌਜ-ਮੇਲਾ ਕਰਨ ਵਿਚ ਹੈ। ਇਹ ਤਾਂ ਆਪਣੀਆਂ ਜਾਇਦਾਦਾਂ ਬਣਾਉਣ ਵਿਚ ਹੀ ਲੱਗੇ ਰਹੇ। ਇਥੇ ਮਜੀਠੀਆ ਸਾਹਿਬ ਨੇ ਵੀ ਦੱਸਿਆ ਹੈ ਅਤੇ ਕੈਰੋਂ ਸਾਹਿਬ ਨੇ ਵੀ ਦੱਸਿਆ ਹੈ ਕਿ ਸਾਡੇ ਮੁੱਖ ਮੰਤਰੀ ਪ੍ਰਧਾਨ ਮੰਤਰੀ ਕੋਲ ਗਏ ਅਤੇ ਉੱਥੇ ਜਾ ਕੇ ਉਨ੍ਹਾਂ ਨੇ ਕਿਸਾਨਾਂ ਦਾ ਰੋਣਾ ਰੋਇਆ। ਅਸੀਂ ਕਿਸਾਨਾਂ ਦੀ ਜਿਣਸ ਦੀਆਂ ਕੀਮਤਾਂ ਵੀ ਵਧਾਈਆਂ ਅਤੇ ਲੈਵੀ ਰਾਈਸ ਦੀਆਂ ਸ਼ਰਤਾਂ ਵੀ ਘਟਾਈਆਂ। ਕਦੀ ਇਹ ਉਥੇ ਜਾ ਕੇ ਬੋਲੇ ਕਿ ਕਿਸਾਨਾਂ ਦੀ ਜਿਣਸ ਦੀਆਂ ਕੀਮਤਾਂ ਵਧਾਓ ? ਅੱਜ ਜੇ ਦੇਸ਼ ਵਿਚ ਕਣਕ ਦੀ ਪ੍ਰੋਕਿਓਰਮੈਂਟ ਦਾ ਭਾਅ ਵਧਿਆ ਹੈ ਤਾਂ ਇਹ ਕੋਈ ਹੈਰਾਨੀ ਦੀ ਗੱਲ ਨਹੀਂ। ਇਨ੍ਹਾਂ ਨੇ ਅਜਿਹਾ ਕਰਕੇ ਪੰਜਾਬ ਦੇ ਕਿਸਾਨਾਂ ਤੇ ਕੋਈ ਅਹਿਸਾਨ ਨਹੀਂ ਕੀਤਾ। ਫੂਡ ਸਕਿਉਰਿਟੀ ਸਿਸਟਮ ਦੇ ਤਹਿਤ ਇਹ ਕੇਂਦਰ ਸਰਕਾਰ ਦੀ ਜ਼ੁੰਮੇਵਾਰੀ ਹੁੰਦੀ ਹੈ ਕਿ ਹਰ ਨਾਗਰਿਕ ਨੂੰ ਭਰਪੇਟ ਖਾਣਾ ਦਿੱਤਾ ਜਾਵੇ ਲੇਕਿਨ ਕੇਂਦਰ ਦੀ ਕਾਂਗਰਸ ਸਰਕਾਰ ਆਪਣੀ ਇਸ ਜ਼ੁੰਮੇਵਾਰੀ ਵਿਚ ਅੱਜ ਫ਼ੇਲ੍ਹ ਹੋ ਚੁੱਕੀ ਹੈ। ਸਰਕਾਰੀ ਗੁਦਾਮ ਖਾਲੀ ਹੋ ਚੁੱਕੇ ਹਨ ਅਤੇ ਉਨ੍ਹਾਂ ਵਿਚ ਅਨਾਜ ਨਹੀਂ ਹੈ। ਹਿੰਦੁਸਤਾਨ ਦੇ 40% ਲੋਕ ਭੁੱਖੇ ਪੇਟ ਸੌਂਦੇ ਹਨ ਅਤੇ ਰਾਜ ਕਰਦੀ ਹੈ ਕਾਂਗਰਸ ਦੀ ਸਰਕਾਰ। ਪੰਜਾਬ ਵਿਚ ਇਨ੍ਹਾਂ ਦੇ ਸਮੇਂ ਫਸਲਾਂ ਦੀ ਪੈਦਾਵਾਰ ਘੱਟ ਗਈ। ਮੈਂ ਇਕ ਮਿਸਾਲ ਦੇ ਕੇ ਆਪਣੀ ਗੱਲ ਦੱਸਦਾ ਹਾਂ। ਪੰਜਾਬ ਵਿਚ ਕਾਂਗਰਸ ਦੇ ਰਾਜ ਸਮੇਂ ਕਣਕ ਅਤੇ ਝੋਨੇ ਦੀ ਪੈਦਾਵਾਰ ਵਿਚ 20% ਕਮੀ ਆਈ। ਕਿਸ ਕਰਕੇ ਘਟੀ ? ਕਿਉਂਕਿ ਇਹ ਬਿਜਲੀ ਦੇ ਨਹੀਂ ਸਕੇ। ਚੰਗੀਆਂ ਕੀਮਤਾਂ ਦੇ ਨਹੀਂ ਇਹ ਸਕੇ ਅਤੇ ਚੰਗੀਆਂ ਦਵਾਈਆਂ ਵੀ ਇਹ ਦੇ ਨਹੀਂ ਸਕੇ। ਬ੍ਰਹਮਪੁਰਾ ਜੀ ਨੇ ਇਥੇ ਚੁਣੌਤੀ ਦੇ ਕੇ ਕਿਹਾ ਹੈ ਕਿ ਕੋਆਪ੍ਰੇਟਿਵ ਸੈਕਟਰ ਵਿਚ ਇਨ੍ਹਾਂ ਦੇ ਵੇਲੇ ਜਿਹੜੀਆਂ ਦਵਾਈਆਂ ਵੰਡੀਆਂ ਗਈਆਂ, ਉਹ ਸਾਰੀਆਂ ਜਾਅਲੀ ਵੰਡੀਆਂ ਗਈਆਂ। ਉਨ੍ਹਾਂ ਦੇ ਨਾਲ ਨਾ ਕੋਈ ਕੀੜਾ ਮਰਿਆ, ਨਾ ਕੋਈ ਸੁੰਡੀ ਮਰੀ ਅਤੇ ਨਾ ਹੀ ਗੁੱਲੀ ਡੰਡਾ ਮਰਿਆ। ਅੱਜ ਇਹ ਗੱਲਾਂ ਕਰਦੇ ਹਨ। ਕਾਂਗਰਸ ਨੇ ਆਪਣੇ ਰਾਜ ਵੇਲੇ ਕਿਸਾਨਾਂ ਨਾਲ ਬੜਾ ਕੋਝਾ ਮਜ਼ਾਕ ਕੀਤਾ। ਜੇ ਪੰਜਾਬ ਦੇ ਕਿਸਾਨਾਂ ਦੀ ਆਰਥਿਕਤਾ ਤਬਾਹ ਹੋਈ ਹੈ ਤਾਂ ਇਸ ਕਰਕੇ ਹੋਈ ਹੈ ਕਿ ਕਾਂਗਰਸ ਸਰਕਾਰ ਨੇ ਕਿਸਾਨਾਂ ਦੀ ਜਿਣਸ ਦੇ ਭਾਅ ਨੂੰ ਇਕ ਖਾਸ ਹੱਦ ਤੱਕ ਹੀ ਸੀਮਤ ਰੱਖਿਆ। ਇਹੋ ਜਿਹੀਆਂ ਕੀਮਤਾਂ ਰੱਖੀਆਂ ਕਿ ਕਿਸਾਨ ਨਾ ਜੀਅ ਸਕੇ ਅਤੇ ਨਾ ਹੀ ਮਰ ਸਕੇ। ਅਸੀਂ ਬਹੁਤ ਰੌਲਾ ਪਾਇਆ ਲੇਕਿਨ ਇਨ੍ਹਾਂ ਨੂੰ ਕਿਸਾਨ ਦੇ ਹਿਤਾਂ ਦਾ ਕੋਈ ਦਰਦ ਨਹੀਂ ਹੋਇਆ। ਅੱਜ ਹਜ਼ਾਰ ਰੁਪਏ ਕੀਮਤ ਕਹਿ ਕੇ ਇਹ ਕੱਛਾਂ ਮਾਰ ਰਹੇ ਹਨ। 3-4 ਸਾਲ ਹੋ ਗਏ ਹਨ, ਹਿੰਦੁਸਤਾਨ ਦੀ ਕਾਂਗਰਸ ਸਰਕਾਰ ਹਿੰਦੁਸਤਾਨ ਤੋਂ ਬਾਹਰੋਂ ਆਸਟਰੇਲੀਆ ਅਤੇ ਕੈਨੇਡਾ ਵਿਚੋਂ ਕਣਕ 1800—1900 ਰੁਪਏ ਕੁਇੰਟਲ ਮੰਗਵਾ ਰਹੀ ਹੈ ਲੇਕਿਨ ਪੰਜਾਬ ਦੇ ਕਿਸਾਨ ਨੂੰ ਇਹ ਇਕ ਹਜ਼ਾਰ ਰੁਪਿਆ ਕੀਮਤ ਦੇ ਰਹੀ ਹੈ। ਇਹ ਪਹਿਲੀ ਸਰਕਾਰ ਵੇਖੀ ਹੈ ਜਿਹੜੀ ਵਿਦੇਸ਼ੀ ਕਿਸਾਨਾਂ ਨੂੰ ਪਾਲਦੀ ਹੈ। ਵਿਦੇਸ਼ੀ ਕਿਸਾਨਾਂ ਨੂੰ ਤਾਂ ਇਹ 1800—1900 ਰੁਪਿਆ ਫੀ

[ਸਹਿਕਾਰਤਾ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ]

ਕੁਇੰਟਲ ਦਾ ਭਾਅ ਦਿੰਦੀ ਹੈ ਲੇਕਿਨ ਪੰਜਾਬ ਦੇ ਕਿਸਾਨ ਨੂੰ ਇਹ ਸਿਰਫ ਇਕ ਹਜ਼ਾਰ ਰੁਪਿਆ ਦਿੰਦੀ ਹੈ। ਫਿਰ ਇਹ ਕਾਂਗਰਸੀ ਕੱਛਾਂ ਮਾਰਦੇ ਹਨ। ਅੱਜ ਪੰਜਾਬ ਦਾ ਕਿਸਾਨ 25000 ਕਰੋੜ ਰੁਪਏ ਦਾ ਕਰਜ਼ਾਈ ਹੈ। ਇਨ੍ਹਾਂ ਨੇ ਕਰਜ਼ਾ ਮੁਆਫ਼ ਕਰਨ ਦੇ ਬੜੇ ਐਲਾਨ ਕੀਤੇ। ਇਕ ਵਾਰ ਨਹੀਂ, ਅਨੇਕਾਂ ਵਾਰ ਐਲਾਨ ਕੀਤੇ ਕਿ ਅਸੀਂ ਕਿਸਾਨਾਂ ਦਾ ਕਰਜ਼ਾ ਮੁਆਫ ਕਰਾਂਗੇ। ਅੱਜ ਜੇ ਪੰਜਾਬ ਦੀ ਜਨਤਾ ਨੇ ਇਨ੍ਹਾਂ ਨੂੰ ਰਿਜੈਕਟ ਕਰਕੇ ਵਿਰੋਧੀ ਧਿਰ ਵਿਚ ਭੇਜਿਆ ਹੈ ਤਾਂ ਇਸੇ ਕਰਕੇ ਹੀ ਭੇਜਿਆ ਹੈ। ਇਥੇ ਪਾਣੀਆਂ ਦੀ ਗੱਲ ਕਰਦੇ ਹਾਂ। ਇਨ੍ਹਾਂ ਨੇ ਇਸ ਬਾਰੇ ਬੜੀਆਂ ਗੱਲਾਂ ਕੀਤੀਆਂ ਹਨ। ਕੀ ਮੈਂ ਇਨ੍ਹਾਂ ਨੂੰ ਸਵਾਲ ਕਰ ਸਕਦਾ ਹਾਂ ਕਿ ਪੰਜਾਬ ਦੀ ਧਰਤੀ ਦਾ ਪਾਣੀ ਹੈ, ਪੰਜਾਬ ਦੇ ਸਤਲੁਜ, ਬਿਆਸ ਅਤੇ ਰਾਵੀ ਦਾ ਪਾਣੀ ਖੋਹ ਕੇ ਕਿਸ ਨੇ ਦੂਸਰੇ ਰਾਜਾਂ ਨੂੰ ਦਿੱਤਾ? ਕੀ ਇਸ ਦੇ ਵਾਸਤੇ ਕਾਂਗਰਸ ਸਰਕਾਰ ਜ਼ਿੰਮੇਵਾਰ ਨਹੀਂ ? ਸਪੀਕਰ ਸਾਹਿਬ, ਤੁਸੀਂ ਵੀ ਸਾਡੇ ਵਿਚ ਸ਼ਾਮਲ ਹੋ, ਕੀ ਪੰਜਾਬ ਦੇ ਪਾਣੀਆਂ ਸਬੰਧੀ ਹੱਕਾਂ ਦੀ ਖਾਤਰ ਆਪਾਂ ਨੇ ਹਿੱਕਾਂ ਵਿਚ ਗੋਲੀਆਂ ਨਹੀਂ ਖਾਧੀਆਂ ?

*1.25 ਵਜੇ ਬਾਅਦ ਦੁਪਹਿਰ

(ਇਸ *ਸਮੇਂ ਮਾਨਯੋਗ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਡਿਪਟੀ ਸਪੀਕਰ ਸਾਹਿਬ, ਅਸੀਂ ਜੇਲ੍ਹਾਂ ਵਿੱਚ ਬੰਦ ਹੋਏ, ਅਸੀਂ ਜੇਲ੍ਹਾਂ ਦੀਆਂ ਸੁੱਕੀਆਂ ਰੋਟੀਆਂ ਖਾਧੀਆਂ, ਅਸੀਂ ਇਹ ਕੰਮ ਕੋਈ ਵਜ਼ੀਰੀਆਂ ਦੀ ਖ਼ਾਤਰ ਨਹੀਂ ਕੀਤੇ। ਅਸੀਂ ਕਿਸਾਨਾਂ ਦੀ ਖ਼ਾਤਰ ਲੜੇ ਅਸੀਂ ਪੰਜਾਬ ਦੇ ਕਿਸਾਨਾਂ ਦੇ ਪਾਣੀ ਦੀ ਖ਼ਾਤਰ ਲੜੇ। ਲੇਕਿਨ ਇਨ੍ਹਾਂ ਨੇ ਕੀ ਦਿੱਤਾ, ਇਹ ਸਾਡਾ ਪਾਣੀ ਵੀ ਖੋਹ ਕੇ ਲੈ ਕੇ ਗਏ। ਅੱਜ ਇਹ ਕਿਸਾਨਾਂ ਦੇ ਹਿਤੈਸ਼ੀ ਬਣਦੇ ਹਨ, ਇਹ ਪਾਖੰਡ ਕਰਦੇ ਹਨ, ਝੂਠ ਬੋਲਦੇ ਹਨ। ਅਸੀਂ ਤਾਂ ਕਹਿੰਦੇ ਹਾਂ ਕਿ ਪੰਜਾਬ ਦੇ ਚਾਰ ਜ਼ਿਲ੍ਹੇ ਚਾਹੇ ਰੋਪੜ ਹੋਵੇ, ਚਾਹੇ ਫਤਹਿਗੜ੍ਹ ਸਾਹਿਬ ਜ਼ਿਲ੍ਹਾ ਹੋਵੇ, ਚਾਹੇ ਮੁਹਾਲੀ ਹੋਵੇ, ਚਾਹੇ ਪਟਿਆਲਾ ਹੋਵੇ ਇਨ੍ਹਾਂ ਵਿਚ ਧਰਤੀ ਹੈ, ਪਾਣੀ ਨਹੀਂ ਹੈ। ਨਾ ਉੱਪਰ ਪਾਣੀ ਹੈ ਅਤੇ ਨਾ ਹੀ ਹੇਠਾਂ ਪਾਣੀ ਹੈ। ਅਸੀਂ ਕਿਹਾ ਕਿ ਇਥੇ ਨਹਿਰ ਕੱਢੀ ਜਾਵੇ। ਇਸ ਬਾਰੇ ਅਸੀਂ ਪਿਛਲੀ ਵਾਰੀ ਬਜਟ ਵਿੱਚ ਸ਼ੁਰੂ ਕਰਕੇ ਗਏ ਸੀ। ਦਸ਼ਮੇਸ਼ ਨਹਿਰ ਦਾ ਕੰਮ ਸ਼ੁਰੂ ਕਰ ਦਿੱਤਾ ਸੀ ਲੇਕਿਨ ਇਨ੍ਹਾਂ ਦੀ ਸਰਕਾਰ ਨੇ ਉਹ ਕੰਮ ਬੰਦ ਕਰਵਾ ਦਿੱਤਾ ਔਰ ਕੇਂਦਰ ਸਰਕਾਰ ਨੂੰ ਕਿਹਾ ਕਿ ਇਸ ਦੀ ਮਨਜ਼ੂਰੀ ਬੰਦ ਕਰ ਦਿਓ। ਪੰਜਾਬ ਦੇ ਹਿਤਾਂ ਨਾਲ ਇਹ ਕੀ ਪਿਆਰ ਕਰਦੇ ਹਨ? ਜੇ ਕਰਦੇ ਹਨ, ਤਾਂ ਦੱਸ ਦੇਣ। ਜੇ ਕਰਦੇ ਹੁੰਦੇ ਤਾਂ ਕੀ ਅੱਜ ਇਹ ਬੈਠੇ ਨਾ ਹੁੰਦੇ।

ਫਿਰ ਇਹ ਖੁਦਕੁਸ਼ੀਆਂ ਦੀ ਗੱਲ ਕਰਦੇ ਹਨ। ਮੈਂ ਇਸ ਗੱਲ ਨੂੰ ਦੱਸਣਾ ਚਾਹੁੰਦਾ ਹਾਂ ਕਿ ਮੈਂ ਇਸ ਸਦਨ ਦੇ ਅੰਦਰ ਆਪਣੇ ਬਜਟ ਵਿੱਚ ਤਜਵੀਜ਼ ਲੈ ਕੇ ਆਇਆ ਸੀ ਕਿ ਜਿਹੜੇ ਕਿਸਾਨ ਆਰਥਕ ਮੰਦਹਾਲੀ ਦੇ ਕਾਰਨ ਖੁਦਕਸ਼ੀਆਂ ਕਰਦੇ ਹਨ, ਉਨ੍ਹਾਂ ਨੂੰ ਪੰਜਾਬ ਸਰਕਾਰ ਵੱਲੋਂ 2 ਲੱਖ ਰੁਪਏ ਦਾ ਮੁਆਵਜ਼ਾ ਦਿੱਤਾ ਜਾਵੇਗਾ, ਅਸੀਂ ਮੁਆਵਜ਼ਾ ਦੇਣ ਦੀ ਤਜਵੀਜ਼ ਲੈ ਕੇ ਆਏ ਫਿਰ ਇਨ੍ਹਾਂ ਦੀ ਸਰਕਾਰ ਬਣ ਗਈ ਔਰ ਇਨ੍ਹਾਂ ਨੇ ਉਹ ਤਜਵੀਜ਼ ਹੀ ਖ਼ਤਮ ਕਰ ਦਿੱਤੀ। ਅੱਜ ਇਹ ਖੁਦਕੁਸ਼ੀਆਂ ਕਰਨ ਬਾਬਤ ਰੌਲਾ ਪਾਉਂਦੇ ਹਨ। ਇਹ ਉਨ੍ਹਾਂ ਦਾ ਦੁੱਖ ਜ਼ਾਹਿਰ ਕਰਦੇ ਹਨ। ਅੱਜ ਵੀ ਕਹਾਂਗਾ ਕਿ ਮੁੱਖ ਮੰਤਰੀ ਜੀ ਦੇ ਹੁਕਮ ਨਾਲ ਅਸੀਂ ਕਮੇਟੀ ਦੀ ਸਿਫਾਰਸ਼ ਲਈ ਹੈ ਜਿਸ ਦੇ ਵਿੱਚ ਇਸ ਗੱਲ ਦੀ ਸਹਿਮਤੀ ਹੋਈ ਹੈ ਕਿ ਜਿਹੜੇ

ਕਿਸਾਨ ਮੰਦਹਾਲੀ ਜਾਂ ਆਪਣੀ ਆਰਥਿਕਤਾ ਦੇ ਕਾਰਨਾਂ ਕਰਕੇ ਖੁਦਕਸ਼ੀਆਂ ਕਰਦੇ ਹਨ, ਪੰਜਾਬ ਸਰਕਾਰ ਉਨ੍ਹਾਂ ਨੂੰ ਖੁਲ੍ਹਦਿਲੀ ਨਾਲ ਮੁਆਵਜ਼ਾ ਦੇਵੇਗੀ ਅਤੇ ਕੁਝ ਦਿਨਾਂ ਦੇ ਵਿੱਚ ਹੀ ਮੁੱਖ ਮੰਤਰੀ ਸਾਹਿਬ ਵੱਲੋਂ ਇਹ ਐਲਾਨ ਵੀ ਹੋਣ ਵਾਲਾ ਹੈ।

ਡਿਪਟੀ ਸਪੀਕਰ ਸਾਹਿਬ, ਗੱਲ ਕਰਨ ਦਾ ਸਵਾਦ ਉਦੋਂ ਆਉਂਦਾ ਹੈ ਜੇਕਰ ਆਪਣੇ ਵਿਰੋਧੀ ਧਿਰਾਂ ਦੇ ਸਾਥੀ ਵੀ ਬੈਠੇ ਹੋਣ। ਜੈਨ ਸਾਹਿਬ ਵੀ ਉੱਠ ਕੇ ਜਾ ਰਹੇ ਹਨ, ਇਹ ਵੀ ਤਾਂ ਬੀ.ਜੇ.ਪੀ. ਵਿਚੋਂ ਹੀ ਗਿਆ ਹੈ। (ਹਾਸਾ) ਕਾਂਗਰਸ ਤਾਂ ਆਪ ਦੋਫਾੜ ਹੋ ਗਈ ਹੈ। ਇਨ੍ਹਾਂ ਦੇ ਕੁਝ ਸਾਥੀ ਬੈਠੇ ਹਨ, ਕੁਝ ਚਲੇ ਗਏ ਹਨ।

ਡਿਪਟੀ ਸਪੀਕਰ ਸਾਹਿਬ, ਇੱਥੇ ਇਹ ਵੀ ਜ਼ਿਕਰ ਆਇਆ ਕਿ ਇਕ ਕੈਂਸਰ ਐਕਸਪ੍ਰੈਸ ਚਲਦੀ ਹੈ। ਇਹ ਕੈਂਸਰ ਐਕਸਪ੍ਰੈਸ ਕੀ ਹੈ ? ਇਹ ਚਾਰ ਮਾਰਚ, 2007 ਤੋਂ ਬਾਅਦ ਚਲਣੀ ਸ਼ੁਰੂ ਹੋਈ ਹੈ ਜਾਂ ਇਨ੍ਹਾਂ ਦੀ ਮਿਹਰਬਾਨੀ ਕਰਕੇ ਚਲਣੀ ਸ਼ੁਰੂ ਹੋਈ ਹੈ। ਇਹ ਗੱਲਾਂ ਭੜਕਾਉਣ ਕਰਕੇ, ਇਨ੍ਹਾਂ ਵਲੋਂ ਗਰਮੀ ਕਰਕੇ ਜਿੰਨੀਆਂ ਜੋਸ਼ੀਲੀਆਂ ਗੱਲਾਂ ਇਥੇ ਜਾਖੜ ਸਾਹਿਬ ਨੇ ਕੀਤੀਆਂ, ਜੇਕਰ ਇਹ ਉਸੇ ਜੋਸ਼ ਨਾਲ ਜਾ ਕੇ ਦਿੱਲੀ ਵਿੱਚ ਬੀਬੀ ਜੀ ਨਾਲ ਜਾਂ ਪ੍ਰਧਾਨ ਮੰਤਰੀ ਜੀ ਨਾਲ ਗੱਲ ਕਰਦੇ, ਪੰਜਾਬ ਦੇ ਹਿਤਾਂ ਦੀ ਖ਼ਾਤਰ ਗੱਲ ਕਰਦੇ ਤਾਂ ਅਸੀ ਸਮਝਦੇ ਕਿ ਇਨ੍ਹਾਂ ਦੇ ਦਿਲ ਨੂੰ ਚੋਟ ਹੋਈ ਹੈ। ਲੇਕਿਨ ਚੋਟ ਕਾਹਦੀ ਹੋਈ ਜਿਵੇਂ ਮੈਂ ਪਹਿਲਾਂ ਕਿਹਾ ਹੈ ਕਿ ਅਖ਼ਬਾਰ ਦੇ ਪ੍ਰੈਸ ਰਿਪੋਰਟਰਾਂ ਵੱਲੋਂ ਵਿੱਚ ਟਿੱਪਣੀਆਂ ਲਗਾਈਆਂ ਗਈਆਂ ਹਨ ਇਹ ਪ੍ਰੈਸ ਵਾਲੇ ਕਿਸੇ ਨੂੰ ਵੀ ਨਹੀਂ ਬਖਸ਼ਦੇ। ਉਨ੍ਹਾਂ ਨੇ ਅਖ਼ਬਾਰਾਂ ਵਿੱਚ ਲਿਖਿਆ ਹੈ ਕਿ ਇਹ ਕਾਂਗਰਸ ਇਥੇ ਫੇਲ੍ਹ ਹੋ ਗਈ। ਵਿਧਾਨ ਸਭਾ ਦਾ ਇਜਲਾਜ ਲੱਗਾ, ਲੇਕਿਨ ਕਾਂਗਰਸ ਪਾਰਟੀ ਵਾਲੇ ਕੋਈ ਮੁੱਦਾ ਨਹੀਂ ਲੈ ਕੇ ਆ ਸਕੇ। ਅੱਜ ਇਹ ਸਪਲੀਮੈਂਟਰੀ ਡਿਮਾਂਡਜ਼ ਦੇ ਬਾਰੇ ਕਹਿਣ ਲੱਗ ਪਏ। ਡਿਪਟੀ ਸਪੀਕਰ ਸਾਹਿਬ, ਇਹ ਸਰਕਾਰ ਦੀ ਮਰਜ਼ੀ ਹੁੰਦੀ ਹੈ। ਜੇ ਸਰਕਾਰ ਸਮਝੇ ਕਿ ਲੋੜ ਹੈ ਜਾਂ ਜ਼ਰੂਰੀ ਸਮਝੇ ਕਿ ਸਾਨੂੰ ਆਪਣੇ ਬਜਟ ਵਿੱਚ ਵਿਧਾਨ ਸਭਾ ਤੋਂ ਲੈਜਿਸਲੇਟ ਕਰਵਾਉਣ ਦੀ ਲੋੜ ਹੈ, ਫਾਲਤੂ ਫੰਡਜ਼ ਦੀ ਲੋੜ ਹੈ ਤਾਂ ਸਰਕਾਰ ਲੈ ਕੇ ਆਉਂਦੀ ਹੈ ਔਰ ਬਜਟ ਪਾਸ ਹੋਣ ਤੋਂ ਪਹਿਲਾਂ-ਪਹਿਲਾਂ ਅਜਿਹਾ ਹੁੰਦਾ ਹੈ ਪਰ ਇਨ੍ਹਾਂ ਨੇ ਇਕ ਬਹਾਨਾ ਬਣਾਇਆ ਬਾਹਰ ਜਾਣ ਦਾ।

(ਇਸ ਸਮੇਂ ਸ਼੍ਰੀ ਜੋਗਿੰਦਰ ਪਾਲ ਜੈਨ, ਮੈਂਬਰ, ਕਾਂਗਰਸ ਪਾਰਟੀ, ਸਦਨ ਵਿਚੋਂ ਉੱਠ ਕੇ ਬਾਹਰ ਜਾ ਰਹੇ ਸਨ।)

ਜੈਨ ਸਾਹਿਬ, ਹੁਣ ਤੁਸੀਂ ਕਿਉਂ ਜਾ ਰਹੇ ਹੋ, ਬੈਠ ਜਾਓ, ਇਧਰ ਆਓ, ਤੁਹਾਨੂੰ ਲੀਡਰ ਆਫ ਦਿ ਆਪੋਜ਼ੀਸ਼ਨ ਬਣਾਈਏ। ਡਿਪਟੀ ਸਪੀਕਰ ਸਾਹਿਬ, ਤੁਸੀਂ ਆਪ ਹੀ ਦੇਖ ਲਓ ਇਹ ਕਿੰਨੇ ਕੁ ਕਿਸਾਨਾਂ ਪ੍ਰਤੀ ਚਿੰਤਤ ਹਨ। ਇਨ੍ਹਾਂ ਨੇ ਰੌਲਾ ਪਾਇਆ ਅਤੇ ਸਪੀਕਰ ਸਾਹਿਬ ਨੇ ਮੰਨਿਆ ਕਿ ਬਾਕੀ ਦਾ ਬਿਜ਼ਨੈਸ ਸਸਪੈਂਡ ਕਰਕੇ ਕਿਸਾਨਾਂ ਦੀਆਂ ਖੁਦਕੁਸ਼ੀਆਂ ਤੇ ਬਹਿਸ ਕਰਵਾ ਲਵਾਂਗੇ। ਕੀ ਬਹਿਸ ਦਾ ਹਾਲ ਇਹ ਹੁੰਦਾ ਹੈ ਕਿ ਆਪਣੀ ਗੱਲ ਕਹਿ ਕੇ ਚਲੇ ਜਾਓ। ਡਿਸਕਸ਼ਨ ਹੋ ਰਹੀ ਹੈ ਜੇਕਰ ਕਿਸਾਨਾਂ ਦਾ ਦਰਦ ਹੈ, ਜੋ ਤੁਸੀਂ ਕਿਹਾ ਉਹ ਅਸੀਂ ਸੁਣਿਆ ਹੈ, ਹੁਣ ਜਦੋਂ ਸਾਡੀ ਵਾਰੀ ਗੱਲ ਕਰਨ ਦੀ ਆਈ ਤਾਂ ਉੱਠ ਕੇ ਚਲੇ ਗਏ। ਉਨ੍ਹਾਂ ਨੂੰ ਪਤਾ ਸੀ ਕਿ ਉਨ੍ਹਾਂ ਨੇ ਝੂਠ ਬੋਲਿਆ ਹੈ ਅਤੇ ਗਲਤ ਬਿਆਨਬਾਜ਼ੀ ਕੀਤੀ ਹੈ। ਜਦੋਂ ਟਰੈਜ਼ਰੀ ਬੈਂਚਾਂ ਵੱਲੋਂ ਜਵਾਬ ਆਵੇਗਾ ਤਾ ਕਿਹੜੇ ਮੂੰਹ ਨਾਲ ਸੁਣਨਗੇ। ਇਸ ਕਰਕੇ ਡਿਪਟੀ ਸਪੀਕਰ ਸਾਹਿਬ, ਇਕੱਲੀ ਕਾਂਗਰਸ ਪਾਰਟੀ ਨੇ ਹਮੇਸ਼ਾ ਹੀ ਪੰਜਾਬ ਦੀ ਖ਼ਾਤਰ, ਪੰਜਾਬ ਦੇ ਕਿਸਾਨ ਦੀ ਖ਼ਾਤਰ ਮਗਰਮੱਛ ਦੇ ਹੰਝੂ ਹੀ ਵਹਾਏ ਹਨ।

[ਸਹਿਕਾਰਤਾ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ]

ਡਿਪਟੀ ਸਪੀਕਰ ਸਾਹਿਬ, ਮੈਨੂੰ ਹੁਣੇ ਹੀ ਸਿੰਚਾਈ ਮੰਤਰੀ ਜੀ ਨੇ ਸੂਚਨਾ ਦਿੱਤੀ ਹੈ ਕਿ ਪਿਛਲੇ ਪੰਜ ਸਾਲਾਂ ਵਿਚ ਨਹਿਰਾਂ ਦੀ ਸਫ਼ਾਈ ਅਤੇ ਮਜ਼ਬੂਤੀ ਲਈ ਇਨ੍ਹਾਂ ਨੇ ਕੁਝ ਵੀ ਨਹੀਂ ਲਗਾਇਆ ਜਦੋਂ ਕਿ ਕਹਿੰਦੇ ਹਨ ਕਿ ਅਸੀਂ ਸਾਢੇ ਅੱਠ ਕਰੋੜ ਰੁਪਿਆ ਲਗਾਇਆ ਹੈ, ਜਦੋਂ ਕਿ ਸਾਡੀ ਸਰਕਾਰ, ਬਾਦਲ ਸਾਹਿਬ ਦੀ ਅਗਵਾਈ ਵਾਲੀ ਸਰਕਾਰ ਨਹਿਰਾਂ ਦੀ ਬਿਹਤਰੀ, ਮਜ਼ਬੂਤੀ ਅਤੇ ਸਫ਼ਾਈ ਵਾਸਤੇ 60 ਕਰੋੜ ਰੁਪਿਆ ਖ਼ਰਚ ਕਰ ਵੀ ਚੁੱਕੀ ਹੈ। (ਟਰੈਜ਼ਰੀ ਬੈਂਚਿਜ ਵੱਲੋਂ ਥੰਪਿੰਗ) ਇਨ੍ਹਾਂ ਗੱਲਾਂ ਨੂੰ ਨਾ ਸੁਣਨ ਦੀ ਖ਼ਾਤਰ ਹੀ ਇਹ ਹਾਊਸ ਵਿਚੋਂ ਨੱਠ ਗਏ ਹਨ। ਜੇਕਰ ਬਹਿਸ ਵਿਚ ਭਾਗ ਲੈਣਾ ਹੈ ਤਾਂ ਸੁਣਨਾ ਵੀ ਪੈਂਦਾ ਹੈ। ਕਿਸਾਨ ਦੀ ਰਖਵਾਲੀ, ਪੰਜਾਬ ਦੀ ਰਖਵਾਲੀ ਅਤੇ ਕਿਸਾਨ ਦੇ ਹਿੱਤਾਂ ਦੀ ਖ਼ਾਤਰ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਅਗਵਾਈ ਵਿਚ ਬਣੀ ਸਰਕਾਰ ਨੇ ਯੋਜਨਾ ਤਿਆਰ ਕੀਤੀ ਹੈ। ਪੰਜਾਬ ਦੇ ਕਿਸਾਨ ਦੀ ਆਰਥਿਕਤਾ ਨੂੰ ਮਜ਼ਬੂਤ ਕਰਨ ਲਈ ਖੇਤੀਬਾੜੀ ਮਹਿਕਮੇ ਵਿਚ ਤਿਆਰ ਕੀਤੀ ਹੈ ਅਤੇ ਸਹਿਕਾਰਤਾ ਮਹਿਕਮੇ ਵਿੱਚ ਵੀ ਕੀਤੀ ਹੈ। ਇਨ੍ਹਾਂ ਵਿਚੋਂ ਬਹੁਤ ਸਾਰੀਆਂ ਸਕੀਮਾਂ ਲਾਗੂ ਵੀ ਹੋ ਚੁੱਕੀਆਂ ਹਨ। ਅਸੀਂ ਹਾਰਟੀਕਲਚਰ ਡਿਪਾਰਟਮੈਂਟ ਵਿਚ ਵੀ ਕਰ ਰਹੇ ਹਾਂ। ਖੇਤੀਬਾੜੀ ਵਿੱਚ ਇਕ ਨਵੇਂ ਯੁੱਗ ਦੀ ਸ਼ੁਰੂਆਤ ਜਿਸ ਨੂੰ ਗਰੀਨ ਹਾਊਸਿੰਗ ਕਹਿੰਦੇ ਹਾਂ ਅਤੇ ਇਹ ਬਾਹਰਲੇ ਯੂਰਪੀਨ ਮੁਲਕਾਂ ਵਿਚੋਂ ਲਿਆਂਦੀ ਗਈ ਹੈ। ਇਸ ਵਿਚ ਥੋੜ੍ਹੀ ਜ਼ਮੀਨ ਵਿਚੋਂ ਵਧੇਰੇ ਉਪਜ ਲਈ ਜਾ ਸਕੇ ਅਸੀਂ ਇਹ ਵੀ ਲਾਗੂ ਕੀਤੀ ਹੈ। ਇਸ ਵਿਚ ਸਰਕਾਰ ਵੱਲੋਂ ਬੜੀ ਭਾਰੀ ਸਬਸਿਡੀ ਦਿੱਤੀ ਜਾ ਰਹੀ ਹੈ। ਸਾਡੇ ਕੋਲ ਠੋਸ ਸਕੀਮਾਂ ਹਨ, ਠੋਸ ਪ੍ਰੋਗਰਾਮ ਹਨ ਅਤੇ ਠੋਸ ਯੋਜਨਾ ਹੈ ਜਿਸ ਨੂੰ ਲਾਗੂ ਕਰਨ ਲਈ ਬਾਦਲ ਸਰਕਾਰ ਪੂਰੀ ਵਚਨਬੱਧ ਹੈ। ਪੰਜਾਬ ਦੇ ਕਿਸਾਨ ਨੂੰ ਇਸ ਗੱਲ ਨੂੰ ਸਮਝਣਾ ਚਾਹੀਦਾ ਹੈ ਕਿ ਜੇਕਰ ਪੰਜਾਬ ਦਾ ਕਿਸਾਨ ਬਚੇਗਾ ਤਾਂ ਹੀ ਪੰਜਾਬ ਬਚੇਗਾ। ਜੇ ਪੰਜਾਬ ਦਾ ਕਿਸਾਨ ਖੁਸ਼ਹਾਲ ਹੋਵੇਗਾ ਤਾਂ ਹੀ ਪੰਜਾਬ ਖੁਸ਼ਹਾਲ ਹੋਵੇਗਾ। ਪੰਜਾਬ ਦੀ ਪੈਦਾਵਾਰ ਵਿਚੋਂ ਕੁੱਲ 45% ਯੋਗਦਾਨ ਸੈਂਟਰ ਵਿਚ ਪਾਇਆ ਜਾ ਰਿਹਾ ਹੈ। ਇਸ ਲਈ ਕਿਸਾਨੀ ਨੂੰ ਪੈਰਾਂ ਤੇ ਖੜ੍ਹਾ ਕਰਨ ਦੀ ਲੋੜ ਹੈ। ਇਹ ਤਾਂ ਪਿਛਲੇ ਪੰਜ ਸਾਲ ਰੰਗਰਲੀਆਂ ਮਨਾ ਕੇ ਚਲੇ ਗਏ ਤੇ ਹੁਣ ਸਾਡੇ ਮੋਢਿਆਂ ਤੇ ਜ਼ਿੰਮੇਵਾਰੀ ਆ ਪਈ ਹੈ। ਅਸੀਂ ਕੋਈ ਅਮਰੀਕਾ, ਇੰਗਲੈਂਡ ਜਾਂ ਦੁਬਈ ਵਿਚ ਜਾ ਕੇ ਨਹੀਂ ਬੈਠਣਾ। ਅਸੀਂ ਤਾਂ ਇਥੇ ਹੀ ਜੰਮੇ ਹਾਂ ਅਤੇ ਇਥੇ ਹੀ ਮਰਨਾ ਹੈ। ਅਸੀਂ ਆਪਦੇ ਭਰਾਵਾਂ ਕੋਲੋਂ ਮਿਹਣਾ ਨਹੀਂ ਲੈਣਾ। ਇਹ ਜਿਹੜਾ ਕਿਸਾਨਾਂ ਦੀ ਖੁਦਕੁਸ਼ੀਆਂ ਦਾ ਮਾਮਲਾ ਹੈ ਇਹ ਉਤਨੀ ਦੇਰ ਤੱਕ ਹੱਲ ਨਹੀਂ ਹੋਣਾ ਜਿਤਨੀ ਦੇਰ ਤੱਕ ਪੰਜਾਬ ਦੇ ਕਿਸਾਨ ਦੀ ਆਰਥਿਕਤਾ ਮਜ਼ਬੂਤ ਨਹੀਂ ਹੁੰਦੀ। ਇਸ ਵਾਸਤੇ ਬਹੁਪੱਖੀ ਯੋਜਨਾ ਲਾਗੂ ਹੋਵੇਗੀ, ਜੋ ਇਸ ਸਦਨ ਵਿਚ ਵੀ ਆਵੇਗੀ, ਜਿਸ ਦਾ ਐਲਾਨ ਮੁੱਖ ਮੰਤਰੀ ਸਾਹਿਬ ਆਪ ਕਰਨਗੇ। ਇਨ੍ਹਾਂ ਸ਼ਬਦਾਂ ਨਾਲ ਮੈਂ ਡਿਪਟੀ ਸਪੀਕਰ ਸਾਹਿਬ, ਆਪ ਦਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਸਮਾਂ ਦਿੱਤਾ ਹੈ। ਮਿਹਰਬਾਨੀ।

ਖੁਰਾਕ ਅਤੇ ਸਿਵਲ ਸਪਲਾਈ, ਖਪਤਕਾਰ ਮਾਮਲੇ ਅਤੇ ਸੂਚਨਾ ਤਕਨਾਲੋਜੀ ਮੰਤਰੀ (ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ) : ਡਿਪਟੀ ਸਪੀਕਰ ਸਾਹਿਬ, ਕੁਝ ਸਹੀ

ਫੈਕਟਸ ਰੱਖਣੇ ਜ਼ਰੂਰੀ ਹਨ। ਸਾਹਮਣੇ ਬੈਠੇ ਭਰਾ ਕੇਵਲ ਕਾਟਨ ਦੀ ਗੱਲ ਕਰਕੇ ਚਲੇ ਗਏ ਹਨ। ਜੋ ਪੰਜਾਬ ਦਾ ਯੋਗਦਾਨ ਸੈਂਟਰਲ ਪੂਲ ਵਿਚ ਹੁੰਦਾ ਸੀ ਉਹ ਪਿਛਲੀ ਸਰਕਾਰ ਦੇ ਪੰਜ ਸਾਲਾਂ ਵਿਚ 105 ਲੱਖ ਟਨ ਤੋਂ ਘੱਟ ਕੇ 70 ਲੱਖ ਟਨ ਰਹਿ ਗਿਆ ਹੈ ਭਾਵ 35 ਲੱਖ ਟਨ ਘਟਿਆ ਹੈ। ਇਨ੍ਹਾਂ ਵਿਚ ਪੰਜਾਬ ਦੀਆਂ ਮੇਜਰ ਕਰਾਪਸ ਕਣਕ ਅਤੇ ਝੋਨਾ ਵੀ ਹੈ।

*1.36 ਵਜੇ ਬਾਅਦ ਦੁਪਹਿਰ

(ਇਸ *ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਇਸ ਦੀ ਇਨ੍ਹਾਂ ਨੇ ਗੱਲ ਨਹੀਂ ਕੀਤੀ ਕਿ 35 ਲੱਖ ਟਨ ਸੈਂਟਰਲ ਪੂਲ ਵਿੱਚ ਘੱਟ ਗਿਆ ਹੈ। ਸਪੀਕਰ ਸਾਹਿਬ, ਇਸ ਦਾ ਬਕਾਇਦਾ ਆਡਿਟ ਹੁੰਦਾ ਹੈ, ਗਿਣਤੀ ਹੁੰਦੀ ਹੈ। ਇਹ ਨਹੀਂ ਕਿ ਮੂੰਹ ਜ਼ਬਾਨੀ ਕੋਈ ਗੱਲ ਕਹਿ ਦਿੱਤੀ ਕਿ ਇੰਨੀਆਂ ਗੱਠਾਂ ਆਈਆਂ। ਇਹ ਫੈਕਚੂਅਲ ਰਿਕਾਰਡ ਹੈ। ਇਹ ਬਕਾਇਦਾ ਗੌਰਮਿੰਟ ਆਫ਼ ਇੰਡੀਆ ਦੇ, ਐਫ.ਸੀ.ਆਈ. ਦੇ ਖਾਤਿਆਂ ਵਿੱਚ ਗੱਲ ਦਰਜ ਹੈ ਕਿ ਇੰਨੇ ਲੱਖ ਟਨ ਵ੍ਹੀਟ ਦੀ ਕੰਟਰੀਬਿਊਸ਼ਨ ਪੰਜਾਬ ਵਿੱਚੋਂ ਘੱਟ ਗਈ ਹੈ। ਇਸ ਨਾਲ ਐਗਰੀਕਲਚਰ ਦੀ ਪ੍ਰੋਡਕਸ਼ਨ ਨੂੰ ਧੱਕਾ ਵੱਜਾ ਹੈ, ਪਿਛਲੀ ਸਰਕਾਰ ਦੌਰਾਨ। ਇਹ 35 ਲੱਖ ਟਨ ਕੁਆਂਟਿਟੀ ਕਿੰਨੀ ਹੁੰਦੀ ਹੈ। ਗੌਰਮਿੰਟ ਆਫ਼ ਇੰਡੀਆ ਨੇ 3.5 ਲੱਖ ਮਿਲੀਅਨ ਟਨ ਵ੍ਹੀਟ ਇੰਪੋਰਟ ਕੀਤੀ ਹੈ। ਇਹ ਇਸ ਦੇ ਬਰਾਬਰ ਹੈ। ਇਹ ਐਗਰੀਕਲਚਰ ਪ੍ਰੋਡਕਸ਼ਨ ਦੀ ਗੱਲ ਕਰਦੇ ਹਨ। ਇਨ੍ਹਾਂ ਨੇ ਨੈਸ਼ਨਲ ਲੈਵਲ ਤੇ ਗੌਰਮਿੰਟ ਆਫ਼ ਇੰਡੀਆ ਕੋਲ ਪੰਜਾਬ ਦੀ ਇੱਕ ਪੂਅਰ ਪਾਲਿਸੀ ਪੇਸ਼ ਕੀਤੀ ਹੈ ਔਰ ਗੌਰਮਿੰਟ ਆਫ਼ ਇੰਡੀਆ ਨੂੰ ਮਜਬੂਰ ਕਰ ਦਿੱਤਾ ਹੈ ਕਿ ਉਹ ਵ੍ਹੀਟ ਇੰਪੋਰਟ ਕਰੇ। ਹੁਣ ਕਹਿ ਰਹੇ ਹਨ ਕਿ ਅਸੀਂ ਪ੍ਰੋਡਕਸ਼ਨ ਵਧਾਈ ਹੈ। ਰਹੀ ਗੱਲ ਐਮ.ਐਸ.ਪੀ. ਦੀ। ਸਪੀਕਰ ਸਾਹਿਬ, ਐਮ.ਐਸ.ਪੀ. ਪਿਛਲੇ ਪੰਜ ਸਾਲਾਂ ਵਿੱਚ ਕਿੰਨੀ ਹੋਈ ਹੈ, ਇਸ ਬਾਰੇ ਕੈਪਟਨ ਸਾਹਿਬ ਨੇ ਦੱਸਿਆ ਹੈ। ਇਹ ਸਾਡੇ ਉਥੇ ਜਾ ਕੇ ਕਹਿਣ ਨਾਲ ਐਮ.ਐਸ.ਪੀ. ਵਧਾਈ ਗਈ। ਅਸੀਂ ਸਾਰੀਆਂ ਗੱਲਾਂ ਉਥੇ ਜਾ ਕੇ ਸਾਹਮਣੇ ਰੱਖੀਆਂ। ਪਿਛਲੇ ਪੰਜ ਸਾਲਾਂ ਵਿੱਚ ਪ੍ਰੋਡਕਸ਼ਨ ਘਟੀ। ਅਸੀਂ ਕਿਹਾ ਕਿ ਪੰਜਾਬ ਦੇ ਫਾਰਮਰ ਦਾ ਜੋ ਹਾਲ ਹੈ, ਅਗਰ ਇਸ ਨੂੰ ਗਰੀਬੀ ਵਿੱਚੋਂ ਕੱਢਣਾ ਹੈ, ਉਸ ਨੂੰ ਅਗਾਂਹ ਲਿਆਉਣਾ ਹੈ ਤਾਂ ਐਮ.ਐਸ.ਪੀ. ਵਧਾਉਣੀ ਪਵੇਗੀ। ਸਾਡੇ ਵੱਲੋਂ ਉਥੇ ਕੇਸ ਲੜਨ ਨਾਲ ਐਮ.ਐਸ.ਪੀ. ਵਧਾਈ ਗਈ। ਇਹ ਵ੍ਹੀਟ ਵੇਲੇ ਵੀ ਵਧਾਈ ਗਈ, ਰਾਈਸ ਵੇਲੇ ਵੀ ਵਧਾਈ ਗਈ। ਅਸੀਂ ਉਥੇ ਜਾ ਕੇ ਮਿਲੇ ਤਾਂ ਇਹ ਵਾਧਾ ਹੋਇਆ। ਅਗਲੀ ਗੱਲ ਇਹ ਕਿ ਪਿਛਲੀ ਵਾਰੀ ਪੰਜਾਬ ਦੇ ਰਾਈਸ ਤੇ ਪੰਜਾਹ ਕਰੋੜ ਰੁਪਏ ਜੁਰਮਾਨਾ ਲਗਾਇਆ ਗਿਆ ਸੀ ਜਿਸ ਨੂੰ ਵੈਲਿਊ ਕੱਟ ਕਿਹਾ ਜਾਂਦਾ ਹੈ। ਗੌਰਮਿੰਟ ਆਫ਼ ਇੰਡੀਆ ਨੇ ਇਹ ਪੈਸਾ ਦੇਣ ਤੋਂ ਇਨਕਾਰ ਕਰ ਦਿੱਤਾ ਸੀ ਔਰ ਕਿਹਾ ਕਿ ਪੰਜਾਬ ਸਰਕਾਰ ਆਪਣੇ ਆਪ ਇਸ ਬਾਰੇ ਕੁਝ ਕਰ ਸਕਦੀ ਹੈ ਤਾਂ ਕਰ ਲਵੇ। ਇਹ ਪੰਜਾਹ ਕਰੋੜ ਰੁਪਏ ਦਾ ਬੋਝ ਪੰਜਾਬ ਦੇ ਕਿਸਾਨ ਤੇ, ਪੰਜਾਬ ਦੀ ਐਗਰੋ ਇੰਡਸਟਰੀ ਤੇ ਵੈਲਿਊ ਕੱਟ ਕਹਿ ਕਰਕੇ ਲਗਾਇਆ ਗਿਆ। ਸਪੀਕਰ ਸਾਹਿਬ, ਤੁਹਾਨੂੰ ਜਾਣ ਕੇ ਖੁਸ਼ੀ ਹੋਵੇਗੀ ਕਿ ਐਤਕੀਂ ਅਸੀਂ ਉਥੇ ਜਾ ਕੇ ਗੱਲ ਕੀਤੀ ਔਰ ਹੁਣ ਵੈਲਿਊ ਕੱਟ ਗੌਰਮਿੰਟ ਆਫ਼ ਇੰਡੀਆ ਤੇ ਪਾ ਦਿੱਤਾ ਜਿਸ ਦਾ 100 ਕਰੋੜ ਰੁਪਿਆ ਸਿੱਧਾ ਫਾਇਦਾ ਪੰਜਾਬ ਦੇ ਕਿਸਾਨ ਨੂੰ ਹੋਇਆ। (ਥੰਪਿੰਗ) ਔਰ ਗੌਰਮਿੰਟ ਆਫ਼ ਇੰਡੀਆ ਤੋਂ ਜੋ ਸਾਨੂੰ ਆਰਡਰ ਮਿਲਿਆ, ਉਸ ਵਿੱਚ ਲਿਖਿਆ ਹੈ :

This is only for Punjab State.

[ਖੁਰਾਕ ਅਤੇ ਸਿਵਲ ਸਪਲਾਈ, ਖਪਤਕਾਰ ਮਾਮਲੇ ਅਤੇ ਸੂਚਨਾ ਤਕਨਾਲੋਜੀ ਮੰਤਰੀ]

ਮੇਰੇ ਕਹਿਣ ਦਾ ਮਤਲਬ ਹੈ ਕਿ ਉਥੇ ਜਾ ਕੇ ਅਸੀਂ ਬੋਲੇ, ਪੰਜਾਬ ਵਾਸਤੇ ਲੜਾਈ ਕੀਤੀ। ਇਨ੍ਹਾਂ ਵਾਂਗ ਉਥੇ ਜਾ ਕੇ ਚੁੱਪ ਕਰਕੇ ਨਹੀਂ ਬੈਠੇ ਰਹੇ। ਅਸੀਂ ਮਿਹਨਤ ਨਾਲ ਪੰਜਾਬ ਦੀਆਂ ਮੰਗਾਂ ਸਾਹਮਣੇ ਰੱਖੀਆਂ ਔਰ ਕੁਝ ਲੈ ਸਕੇ ਹਾਂ। ਦਵਾਈਆਂ ਤੇ ਕਨਸੈਸ਼ਨ ਲਿਆ ਔਰ ਇਹ ਵੀ ਕੀਤਾ ਕਿ ਅਗਰ ਬੇਟਾਈਮ ਮੀਂਹ ਜਾਂ ਗੜ੍ਹੇ ਕਾਰਨ ਪੈਡੀ ਖਰਾਬ ਹੋ ਜਾਵੇਗੀ ਤਾਂ ਉਸ ਵਿੱਚ ਕਿਸਾਨ ਨੂੰ ਪੈਨੇਲਾਈਜ਼ ਨਾ ਕੀਤਾ ਜਾਵੇ ਔਰ ਇਸ ਵਿੱਚ ਇੱਕ ਪਰਸੈਂਟ ਕਨਸੈਸ਼ਨ ਵਧਾਇਆ ਜਿਸ ਨਾਲ ਕਰੋੜਾਂ ਦਾ ਫਾਇਦਾ ਪੰਜਾਬ ਦੇ ਕਿਸਾਨ ਨੂੰ ਹੋਇਆ। ਇਹ ਸਾਰਾ ਕੁਝ ਬਾਦਲ ਸਾਹਿਬ ਦੀ ਸਰਕਾਰ ਦੇ ਕਹਿਣ ਤੇ ਹੋਇਆ। ਇਹ ਨਹੀਂ ਕਿ ਅਸੀਂ ਉਥੇ ਜਾ ਕੇ ਬੈਠੇ ਰਹੇ। ਸਪੀਕਰ ਸਾਹਿਬ, ਇਹ ਕੁਝ ਗੱਲਾਂ ਮੈਂ ਤੁਹਾਡੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਸੀ। ਇੱਕ ਇਨ੍ਹਾਂ ਨੇ ਵਿਆਜ ਦੀ ਗੱਲ ਕੀਤੀ। ਕੋਈ ਵੀ ਵਿਆਜ ਪੀ.ਐਲ.ਆਰ. ਜੋ ਪ੍ਰਾਇਮਰੀ ਲੈਂਡਿੰਗ ਰੇਟ ਹੈ, ਉਸ ਤੇ ਰੇਟ ਫਿਕਸ ਹੁੰਦਾ ਹੈ। ਇਹ ਸੈਂਟਰਲ ਸਰਕਾਰ ਫਿਕਸ ਕਰਦੀ ਹੈ। ਅਗਰ ਪੀ.ਐਲ.ਆਰ. ਵੱਧ ਜਾਵੇ ਤਾਂ ਫਿਰ ਸਟੇਟ ਕਿਵੇਂ ਰਿਡਿਊਸ ਕਰ ਸਕਦੀ ਹੈ। ਕੇਂਦਰ ਸਰਕਾਰ ਇਹ ਲੈਂਡਿੰਗ ਰੇਟ ਰਿਡਿਊਸ ਕਰ ਸਕਦੀ ਹੈ। ਕੇਂਦਰ ਸਰਕਾਰ ਨੇ ਇਹ ਰੇਟ ਵਧਾਏ ਹੋਏ ਹਨ ਜਿਸ ਕਰਕੇ ਕਰਜ਼ੇ ਦੇ ਰੇਟ ਵੱਧ ਗਏ ਹਨ। ਬਾਕੀ ਸਭ ਕੁਝ ਟੋਟਲ ਕੈਪਟਨ ਸਾਹਿਬ ਨੇ ਦੱਸ ਦਿੱਤਾ ਹੈ। ਇਹ ਕੁਝ ਫੈਕਚੂਅਲ ਗੱਲਾਂ ਹਨ ਜਿਨ੍ਹਾਂ ਨੂੰ ਕੁਰੈਕਟ ਕਰਨ ਦੀ ਲੋੜ ਹੈ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ) :** ਮਾਨਯੋਗ ਸਪੀਕਰ ਸਾਹਿਬ, ਆਹ ਜਿਹੜੀ ਕਿਸਾਨੀ ਦੇ ਉਤੇ ਬਹਿਸ ਹੋ ਰਹੀ ਹੈ, ਜੇ ਅੱਜ ਨਾਨ-ਆਫੀਸ਼ੀਅਲ ਡੇਅ ਸੀ, ਆਪੋਜ਼ੀਸ਼ਨ ਵਾਲੇ ਜੇ ਇੰਨੇ ਸੰਜੀਦਾ ਹੁੰਦੇ ਤਾਂ ਇਹ ਰੈਜ਼ੋਲਿਊਸ਼ਨ ਲੈ ਕੇ ਆਉਂਦੇ। ਇਹ ਰੈਜ਼ੋਲਿਊਸ਼ਨ ਨਹੀਂ ਲੈ ਕੇ ਆਏ। ਇਹ ਜਿਹੜੀ ਬਹਿਸ ਹੋ ਰਹੀ ਹੈ, ਇਹ ਤਾਂ ਤੁਹਾਡੀ ਦਰਿਆ ਦਿਲੀ ਦੇ ਕਾਰਨ ਹੈ ਕਿ ਤੁਸੀਂ ਇਨ੍ਹਾਂ ਨੂੰ ਟਾਈਮ ਦੇ ਕੇ ਅਲਾਓ ਕਰ ਦਿੱਤਾ। ਉਸੇ ਟਾਈਮ ਦੇ ਵਿੱਚ ਅੱਜ ਇਹ ਕਹਿ ਰਹੇ ਹਨ ਕਿ ਕਿਸਾਨ ਖੁਦਕਸ਼ੀਆਂ ਕਰ ਰਿਹਾ ਹੈ। ਇਸ ਲਈ ਜ਼ਿੰਮੇਵਾਰ ਕੌਣ ਹੈ? ਅਜ਼ਾਦੀ ਤੋਂ ਬਾਅਦ 1947 ਤੋਂ ਲੈ ਕੇ ਹੁਣ ਤੱਕ ਕਾਂਗਰਸ ਦਾ ਸ਼ਾਸਨ ਰਿਹਾ ਹੈ। 45 ਸਾਲ ਕਾਂਗਰਸ ਨੇ ਪੰਜਾਬ ਵਿੱਚ ਰਾਜ ਕੀਤਾ ਹੈ। ਕੇਂਦਰ ਵਿੱਚ 50-52 ਸਾਲ ਰਾਜ ਕੀਤਾ ਹੈ। ਜੋ ਖੁਦਕਸ਼ੀਆਂ ਹੁੰਦੀਆਂ ਰਹੀਆਂ ਹਨ, ਅਜ਼ਾਦੀ ਤੋਂ ਲੈ ਕੇ ਹੁਣ ਤੱਕ ਕਾਂਗਰਸ ਨੇ ਜਿਸ ਤਰ੍ਹਾਂ ਦੀਆਂ ਨੀਤੀਆਂ ਬਣਾਈਆਂ ਹਨ, ਜਿਸ ਤਰ੍ਹਾਂ ਦੇ ਕੰਮ ਕੀਤੇ ਹਨ, ਇਹ ਉਸ ਦੇ ਕਾਰਨ ਹੋਈਆਂ ਹਨ। ਇਨ੍ਹਾਂ ਨੇ ਪੂਰੇ ਹਿੰਦੁਸਤਾਨ ਵਿੱਚ ਕਿਸਾਨ ਮਾਰੂ ਨੀਤੀਆਂ ਬਣਾਈਆਂ ਔਰ ਉਸ ਦਾ ਕਾਰਨ ਹੀ ਹੈ ਕਿ ਅੱਜ ਕਿਸਾਨ ਖੁਦਕਸ਼ੀਆਂ ਕਰ ਰਿਹਾ ਹੈ ਜਦੋਂ-ਜਦੋਂ ਵੀ ਪੰਜਾਬ ਦੇ ਵਿੱਚ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਆਈ ਹੈ, ਉਦੋਂ-ਉਦੋਂ ਹੀ ਕਿਸਾਨਾਂ ਦਾ ਪੱਖ ਪੂਰਿਆ ਗਿਆ ਹੈ ਅਤੇ ਕਿਸਾਨ ਨੂੰ ਰਾਹਤ ਮਿਲੀ ਹੈ। ਸਪੀਕਰ ਸਾਹਿਬ, ਤੁਹਾਨੂੰ ਯਾਦ ਹੋਣਾ ਹੈ ਕਿ ਜਦੋਂ 1977 ਵਿੱਚ ਜਨਤਾ ਪਾਰਟੀ ਦੀ ਸਰਕਾਰ ਆਈ ਤਾਂ ਬਾਦਲ ਸਾਹਿਬ ਮੁੱਖ ਮੰਤਰੀ ਬਣੇ। ਇਹ ਖਾਲੇ ਉਦੋਂ ਹੀ ਪੱਕੇ ਕੀਤੇ ਗਏ। ਇਰੀਗੇਸ਼ਨ ਉਦੋਂ ਹੀ ਹੋਈ ਹੈ। ਜਦੋਂ-ਜਦੋਂ ਵੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਆਈ ਹੈ, ਉਦੋਂ-ਉਦੋਂ ਕਿਸਾਨੀ ਦਾ ਪੱਖ ਪੂਰਿਆ ਗਿਆ ਹੈ। ਜਿਸ ਤਰ੍ਹਾਂ ਕੈਪਟਨ ਸਾਹਿਬ ਨੇ ਜ਼ਿਕਰ ਕੀਤਾ ਹੈ, ਜਿਹੜੀ ਇਰੀਗੇਸ਼ਨ ਸਕੀਮ 3000 ਕਰੋੜ ਰੁਪਏ ਦੀ ਹੈ, ਇਹ 8 ਦਸੰਬਰ ਨੂੰ ਸ਼ੁਰੂ ਕੀਤੀ ਗਈ। ਇਸ ਦੇ ਨਾਲ ਕਿਸਾਨ ਖੁਸ਼ਹਾਲ ਹੋਏਗਾ। ਇਕ ਗੱਲ

ਇਹ ਕਹਿੰਦੇ ਹਨ ਕਿ "ਅਸੀਂ ਐਮ.ਐਸ.ਪੀ. 250 ਰੁਪਏ ਵਧਾਈ ਹੈ।" ਮੈਂ ਦੱਸਣਾ ਚਾਹੁੰਦਾ ਹਾਂ ਕਿ ਇਨਫਲੇਸ਼ਨ ਕਿੰਨਾ ਹੈ, ਇਹ 9 ਪ੍ਰਤੀਸ਼ਤ, 10 ਪ੍ਰਤੀਸ਼ਤ ਹੈ। ਜਿੰਨੀ ਇਨਫਲੇਸ਼ਨ ਹੋਏਗੀ, ਇਨਪੁਟ ਕਾਸਟ ਉਨੀ ਹੀ ਵਧੇਗੀ। ਉਸ ਦੇ ਕਾਰਨ ਹੀ ਐਮ.ਐਸ.ਪੀ. ਵਧਣੀ ਹੈ। ਇਹ ਕੋਈ ਖਾਸ ਗੱਲ ਨਹੀਂ ਹੈ ਕਿਉਂਕਿ ਇਨਪੁਟ ਕਾਸਟ ਜੇਕਰ ਵਧੇਗੀ ਤਾਂ ਉਸ ਦੇ ਕਾਰਨ ਐਮ.ਐਸ.ਪੀ. ਵਧਣੀ ਹੀ ਹੈ। ਜੇਕਰ ਇਨਫਲੇਸ਼ਨ ਨਾ ਹੋਵੇ ਅਤੇ ਫਿਰ ਐਮ.ਐਸ.ਪੀ. ਵਧੇ ਤਾਂ ਗੱਲ ਹੈ। ਸਹੀ ਮਾਅਨਿਆਂ ਵਿੱਚ ਇਹ ਐਮ.ਐਸ.ਪੀ. ਉਦੋਂ ਵਧੀ ਹੈ ਜਦੋਂ ਐਨ.ਡੀ.ਏ. ਦੀ ਸਰਕਾਰ ਦੇ ਅਟਲ ਬਿਹਾਰੀ ਵਾਜਪਾਈ ਜੀ ਪ੍ਰਧਾਨ ਮੰਤਰੀ ਸਨ। ਉਦੋਂ ਜਿਹੜੀ ਇਨਫਲੇਸ਼ਨ ਸੀ, ਉਹ ਨੈਗਲੀਜੇਬਲ ਸੀ, ਮਾਈਨਸ ਪੁਆਇੰਟ ਸੀ ਅਤੇ ਉਦੋਂ ਇਨਪੁਟ ਕਾਸਟ ਵਧੀ ਨਹੀਂ ਸੀ ਲੇਕਿਨ ਉਸ ਦੇ ਬਾਵਜੂਦ 100-100 ਰੁਪਏ ਐਮ.ਐਸ.ਪੀ. ਵਧਦੀ ਰਹੀ ਹੈ। ਸਵਾਲ ਇਸ ਗੱਲ ਦਾ ਹੈ ਕਿ ਉਦੋਂ ਕਿਸਾਨੀ ਨੂੰ ਫਾਇਦਾ ਹੋਇਆ। ਇਸੇ ਤਰ੍ਹਾਂ ਹੀ ਉਦੋਂ ਫਾਰਮਰ ਕਰੈਡਿਟ ਕਾਰਡ ਦੀ ਸਕੀਮ ਸ਼ੁਰੂ ਕੀਤੀ। ਜਦੋਂ ਐਨ.ਡੀ.ਏ. ਦੀ ਸਰਕਾਰ ਸੀ ਤਾਂ ਉਦੋਂ ਹਿੰਦੁਸਤਾਨ ਦੇ ਜਿਹੜੇ ਗੁਦਾਮ ਸੀ, ਉਹ ਸਾਰੇ ਭਰੇ ਹੋਏ ਸਨ। ਕਿਸੇ ਚੀਜ਼ ਦੀ ਥੁੜ੍ਹ ਨਹੀਂ ਸੀ, ਕਿਸੇ ਚੀਜ਼ ਦੀ ਕਮੀ ਨਹੀਂ ਸੀ ਔਰ ਕਣਕ ਦੀ ਸ਼ਾਰਟੇਜ ਤੋਂ ਕਣਕ ਸਰਪਲੱਸ ਬਣਾ ਦਿੱਤੀ। ਉਨ੍ਹਾਂ ਸਾਲਾਂ ਵਿੱਚ ਪਿੰਡਾਂ ਨੂੰ ਸੜਕਾਂ ਨਾਲ ਜੋੜਿਆ ਹੈ ਤਾਂ ਕਿ ਕਿਸਾਨੀ ਨੂੰ ਇਸ ਦਾ ਲਾਭ ਮਿਲ ਸਕੇ, ਆਵਾਜਾਈ ਅਸਾਨ ਹੋਵੇ। ਇਸ ਲਈ ਪ੍ਰਧਾਨ ਮੰਤਰੀ ਗਰਾਮ ਸੜਕ ਯੋਜਨਾ ਸ਼ੁਰੂ ਕੀਤੀ। ਜਦੋਂ ਐਨ.ਡੀ.ਏ. ਸਰਕਾਰ ਦੇ ਅਟਲ ਬਿਹਾਰੀ ਵਾਜਪਾਈ ਜੀ ਪ੍ਰਧਾਨ ਮੰਤਰੀ ਸਨ, ਉਦੋਂ ਇਹ ਸ਼ੁਰੂ ਕੀਤੀ ਗਈ ਸੀ। ਜਦੋਂ ਦੀ ਕਾਂਗਰਸ ਦੀ ਸਰਕਾਰ ਆਈ ਹੈ, ਇਸ ਨੇ ਆਪਣੇ ਗੁਦਾਮ ਖਾਲੀ ਕਰ ਦਿੱਤੇ ਹਨ। ਅੱਜ ਜਿਹੜੇ ਅਨਾਜ ਦੇ ਗੁਦਾਮ ਖਾਲੀ ਹਨ, ਉਹ ਗਲਤ ਨੀਤੀਆਂ ਦੇ ਕਾਰਨ ਹਨ। ਅੱਜ ਜਿਹੜੀ ਇਨਫਲੇਸ਼ਨ ਹੋ ਰਹੀ ਹੈ, ਤਾਂ ਇਸ ਦਾ ਕਾਰਨ ਇਹ ਨਹੀਂ ਹੈ ਕਿ ਇਥੇ ਸ਼ਾਰਟੇਜ ਹੋਈ ਹੈ, ਕੋਈ ਸੋਕਾ ਪੈ ਗਿਆ ਹੈ, ਕੋਈ ਫਸਲ ਖ਼ਰਾਬ ਹੋ ਗਈ ਹੈ ਬਲਕਿ ਇਨ੍ਹਾਂ ਨੇ ਨੀਤੀਆਂ ਗਲਤ ਬਣਾਈਆਂ ਹਨ। ਇਨ੍ਹਾਂ ਨੇ ਕੀ ਨੀਤੀ ਬਣਾਈ ਕਿ ਜਿਹੜਾ ਸਾਡੇ ਕੋਲ ਗੁਦਾਮਾਂ ਵਿੱਚ ਅਨਾਜ ਪਿਆ ਹੈ, ਉਸ ਨੂੰ ਸਸਤੇ ਦਾਮ ਤੇ ਬਾਹਰਲੇ ਦੇਸ਼ਾਂ ਵਿੱਚ ਵੇਚ ਦਿੱਤਾ। ਅੱਜ ਜਦੋਂ ਹੁਣ ਦੇਖਿਆ ਕਿ ਅਨਾਜ ਦੀ ਥੁੜ੍ਹ ਹੈ ਤਾਂ ਮਹਿੰਗੇ ਦਾਮਾਂ ਤੇ ਬਾਹਰੋਂ ਖਰੀਦ ਕੇ ਇੱਥੇ ਦੇ ਰਹੇ ਹਨ ਔਰ ਮਾੜੀ ਕਣਕ ਲੈ.ਕੇ ਆਏ। ਇਹ ਕਾਂਗਰਸ ਦੀਆਂ ਗਲਤ ਨੀਤੀਆਂ ਦੇ ਕਾਰਨ ਹੈ। ਇਨ੍ਹਾਂ ਦੀ ਨੀਤੀ ਹੈ ਕਿ 1800 ਰੁਪਏ ਬਾਹਰ ਦੇ ਦਿਓ ਅਤੇ ਇੱਥੇ 1200 ਰੁਪਏ ਦੇ ਦਿਓ ਤੇ ਐਮ.ਐਸ.ਪੀ. ਹੀ ਵਧਾ ਦਿਓ। ਇਹ ਕਾਂਗਰਸ ਦੀਆਂ ਗਲਤ ਨੀਤੀਆਂ ਦੇ ਕਾਰਨ ਹੀ ਹੈ। ਅੱਜ ਇਹ ਇਥੇ ਮਗਰਮੱਛ ਦੇ ਹੰਝੂ ਵਹਾਉਂਦੇ ਹਨ। ਕਿਸਾਨਾਂ ਦੀ ਸਹੀ ਪੈਰੋਕਾਰ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਹੈ ਔਰ ਸਰਦਾਰ ਪ੍ਰਕਾਸ਼ ਸਿੰਘ ਬਾਦਲ ਹਨ। (ਥੰਪਿੰਗ) ਇਹ ਪੰਜਾਬ ਦੇ ਕਿਸਾਨਾਂ ਲਈ ਵਚਨਬੱਧ ਹਨ ਕਿ ਪੰਜਾਬ ਦਾ ਵਿਕਾਸ ਹੋਵੇ, ਚਾਹੇ ਸ਼ਹਿਰ ਹੋਣ, ਚਾਹੇ ਪਿੰਡ ਹੋਣ, ਚਾਹੇ ਵਪਾਰੀ ਹੋਣ, ਚਾਹੇ ਇੰਡਸਟਰੀਲਿਸਟ ਹੋਣ, ਚਾਹੇ ਕੋਈ ਵੀ ਵਿਅਕਤੀ ਹੋਵੇ, ਚਾਹੇ ਸਰਵਿਸਮੈਨ ਹੋਣ, ਉਨ੍ਹਾਂ ਦੇ ਹੱਕਾਂ ਦੀ ਪੂਰਤੀ ਲਈ ਭਾਰਤੀ ਜਨਤਾ ਪਾਰਟੀ ਅਤੇ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਵਚਨਬੱਧ ਹੈ ਅਤੇ ਵਚਨਬੱਧ ਰਹੇਗੀ। ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਅਗਵਾਈ ਥੱਲੇ ਪੰਜਾਬ ਚਹੁੰਮੁਖੀ ਵਿਕਾਸ ਵੱਲ ਕਦਮ ਵਧਾਉਂਦਾ ਰਹੇਗਾ। ਧੰਨਵਾਦ।

---

## Papers Laid on the Table of the House

**ਮਾਨਯੋਗ ਸਪੀਕਰ** : ਅਗਲੀ ਆਈਟਮ। ਸਦਨ ਦੀ ਮੇਜ਼ ਤੇ ਰੱਖੇ ਜਾਣ ਵਾਲੇ ਕਾਗਜ਼ ਪੱਤਰ। ਸ਼੍ਰੀ ਤਿਕਸ਼ਨ ਸੂਦ ਜੀ।

**ਸੰਸਦੀ ਮਾਮਲੇ, ਮੈਡੀਕਲ ਸਿਖਿਆ ਤੇ ਖੋਜ, ਜੰਗਲਾਤ ਅਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਸ਼੍ਰੀਮਾਨ ਜੀ, ਮੈਂ ਸਦਨ ਦੀ ਮੇਜ਼ ਤੇ ਹੇਠ ਲਿਖੇ ਕਾਗਜ਼ ਪੱਤਰ ਰੱਖਦਾ ਹਾਂ :—

1. ਪੰਜਾਬ ਵਿੱਤੀ ਜ਼ਿੰਮੇਵਾਰੀ ਅਤੇ ਬਜਟ ਪ੍ਰਬੰਧ (ਸੋਧਨਾ) ਆਰਡੀਨੈਂਸ, 2007 (2007 ਦਾ ਪੰਜਾਬ ਆਰਡੀਨੈਂਸ ਨੰ: 8), ਜਿਵੇਂ ਕਿ ਭਾਰਤ ਦੇ ਸੰਵਿਧਾਨ ਦੇ ਅਨੁਛੇਦ 213(2)(ੳ) ਅਧੀਨ ਲੋੜੀਂਦਾ ਹੈ।

2. ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਆਮ ਪਹੁੰਚ) (ਪਹਿਲੀ ਸੋਧਨਾ) ਵਿਨਿਯਮਨ, 2007, ਜਿਵੇਂ ਕਿ ਬਿਜਲੀ ਐਕਟ, 2003 ਦੀ ਧਾਰਾ 182 ਅਧੀਨ ਲੋੜੀਂਦਾ ਹੈ।

3. ਸਾਲ 2003-04 ਲਈ ਪੰਜਾਬ ਸੂਚਨਾ ਅਤੇ ਸੰਚਾਰ ਤਕਨਾਲੋਜੀ ਕਾਰਪੋਰੇਸ਼ਨ ਲਿਮਟਿਡ ਦੀ 28ਵੀਂ ਸਾਲਾਨਾ ਰਿਪੋਰਟ, ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ।

4. ਸਾਲ 2002-2003 ਅਤੇ 2003-04 ਲਈ ਪੰਜਾਬ ਰਾਜ ਬਸ ਸਟੈਂਡ ਮੈਨੇਜਮੈਂਟ ਕੰਪਨੀ ਲਿਮਟਿਡ (ਪਨਬਸ) ਦੀ 8ਵੀਂ ਅਤੇ 9ਵੀਂ ਸਾਲਾਨਾ ਰਿਪੋਰਟ, ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ।

5. ਸਾਲ 2002-2003 ਲਈ ਪੰਜਾਬ ਅਨੁਸੂਚਿਤ ਜਾਤੀਆਂ ਭੌਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ ਦੀ ਬੈਲੰਸ਼ ਸ਼ੀਟ, ਜਿਵੇਂ ਕਿ ਪੰਜਾਬ ਅਨੁਸੂਚਿਤ ਜਾਤੀਆਂ ਭੌਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ ਐਕਟ, 1970 ਦੀ ਧਾਰਾ 27 (5) ਅਧੀਨ ਲੋੜੀਂਦਾ ਹੈ।

6. ਸਾਲਾਂ 2003-2004 ਅਤੇ 2004-2005 ਲਈ ਪੰਜਾਬ ਅਨੁਸੂਚਿਤ ਜਾਤੀਆਂ ਭੌਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ ਦੀਆਂ ਬੈਲੰਸ ਸ਼ੀਟਾਂ ਅਤੇ ਮੁਨਾਫੇ ਅਤੇ ਹਾਨੀ ਦੇ ਲੇਖੇ, ਜਿਵੇਂ ਕਿ ਪੰਜਾਬ ਅਨੁਸੂਚਿਤ ਜਾਤੀਆਂ ਭੌਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ ਐਕਟ, 1970 ਦੀ ਧਾਰਾ 27 (5) ਅਧੀਨ ਲੋੜੀਂਦਾ ਹੈ।

7. ਸਾਲ 2004-2005 ਲਈ ਪੰਜਾਬ ਅਨੁਸੂਚਿਤ ਜਾਤੀਆਂ ਭੌਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ ਦੀ ਸਾਲਾਨਾ ਪ੍ਰਬੰਧਕੀ ਰਿਪੋਰਟ, ਜਿਵੇਂ ਕਿ ਪੰਜਾਬ ਅਨੁਸੂਚਿਤ ਜਾਤੀਆਂ ਭੌਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ ਐਕਟ, 1970 ਦੀ ਧਾਰਾ 27 (6) ਅਧੀਨ ਲੋੜੀਂਦਾ ਹੈ।

8. ਸਾਲ 2005-06 ਲਈ ਪੰਜਾਬ ਹੈਲਥ ਸਿਸਟਮਜ਼ ਕਾਰਪੋਰੇਸ਼ਨ ਦੀ ਸਾਲਾਨਾ ਰਿਪੋਰਟ, ਜਿਵੇਂ ਕਿ ਪੰਜਾਬ ਹੈਲਥ ਸਿਸਟਮਜ਼ ਕਾਰਪੋਰੇਸ਼ਨ ਐਕਟ, 1996 ਦੀ ਧਾਰਾ 21 (4) ਅਧੀਨ ਲੋੜੀਂਦਾ ਹੈ।

9. ਸਾਲ 2003-2004 ਲਈ ਪੰਜਾਬ ਜਲ ਸਪਲਾਈ ਅਤੇ ਸੀਵਰੇਜ ਬੋਰਡ ਦੇ ਲੇਖਿਆਂ ਤੇ ਆਡਿਟ ਰਿਪੋਰਟ, ਜਿਵੇਂ ਕਿ ਪੰਜਾਬ ਜਲ ਸਪਲਾਈ ਅਤੇ ਸੀਵਰੇਜ ਐਕਟ, 1976 ਦੀ ਧਾਰਾ 42 (2) ਅਧੀਨ ਲੋੜੀਂਦਾ ਹੈ।

10. ਸਾਲ 2005-2006 ਲਈ ਪੰਜਾਬ ਪੁਲਿਸ ਹਾਊਸਿੰਗ ਕਾਰਪੋਰੇਸ਼ਨ ਲਿਮਟਿਡ ਦੀ ਸਾਲਾਨਾ ਰਿਪੋਰਟ, ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ਓ ਅਧੀਨ ਲੋੜੀਂਦਾ ਹੈ।

11. ਸਾਲ 2005-2006 ਲਈ ਜ਼ਿਲ੍ਹਾ ਹੁਸ਼ਿਆਰਪੁਰ ਵਿਚ ਰਾਸ਼ਟਰੀ ਗ੍ਰਾਮੀਣ ਰੋਜ਼ਗਾਰ ਗਾਰੰਟੀ ਐਕਟ (ਐਨ.ਆਰ.ਈ.ਜੀ.ਏ.) ਨੂੰ ਲਾਗੂ ਕਰਨ ਸਬੰਧੀ ਸਾਲਾਨਾ ਰਿਪੋਰਟ, ਜਿਵੇਂ ਕਿ ਰਾਸ਼ਟਰੀ ਗ੍ਰਾਮੀਣ ਰੋਜ਼ਗਾਰ ਗਰੰਟੀ ਐਕਟ, 2005 ਦੀ ਧਾਰਾ 10.2(3) ਅਧੀਨ ਲੋੜੀਂਦਾ ਹੈ।

12. ਸਾਲ 2005-2006 ਲਈ ਪੰਜਾਬ ਰਾਜ ਮਾਲ ਗੁਦਾਮ ਕਾਰਪੋਰੇਸ਼ਨ ਦੀ 39ਵੀਂ ਸਾਲਾਨਾ ਰਿਪੋਰਟ, ਜਿਵੇਂ ਕਿ ਮਾਲ ਗੁਦਾਮ ਕਾਰਪੋਰੇਸ਼ਨ ਐਕਟ, 1962 ਦੀ ਧਾਰਾ 31(11) ਅਧੀਨ ਲੋੜੀਂਦਾ ਹੈ।

13. ਸਾਲ 2005-2006 ਲਈ ਪੰਜਾਬ ਰਾਜ ਬਿਜਲੀ ਬੋਰਡ, ਪਟਿਆਲਾ ਦੀ ਸਾਲਾਨਾ ਪ੍ਰਬੰਧਕੀ ਰਿਪੋਰਟ ਅਤੇ ਉਕਤ ਰਿਪੋਰਟ ਨੂੰ ਰੱਖਣ ਲਈ ਉਦੇਸ਼ ਅਤੇ ਕਾਰਣ ਦਰਸਾਉਂਦਾ ਵਿਵਰਣ, ਜਿਵੇਂ ਕਿ ਬਿਜਲੀ (ਸਪਲਾਈ) ਅਤੇ ਐਕਟ, 1948 ਦੀ ਧਾਰਾ 75 ਅਧੀਨ ਲੋੜੀਂਦਾ ਹੈ।

14. ਸਾਲ 2005-2006 ਲਈ ਪੰਜਾਬ ਰਾਜ ਬਿਜਲੀ ਬੋਰਡ ਦੇ ਸਾਲਾਨਾ ਵਿਵਰਣ ਅਤੇ ਉਕਤ ਸਾਲਾਨਾ ਵਿਵਰਣ ਰੱਖਣ ਲਈ ਉਦੇਸ਼ ਅਤੇ ਕਾਰਣ ਦਰਸਾਉਂਦਾ ਵਿਵਰਣ, ਜਿਵੇਂ ਕਿ ਬਿਜਲੀ (ਸਪਲਾਈ) ਐਕਟ, 1948 ਦੀ ਧਾਰਾ 69(5) ਅਧੀਨ ਲੋੜੀਂਦਾ ਹੈ।

---

## Resolution reg. imposing of complete ban on the discharge of sullage water of houses on the roads in the State.

**ਮਾਨਯੋਗ ਸਪੀਕਰ** : ਅਗਲੀ ਆਈਟਮ। ਕੈਪਟਨ ਬਲਬੀਰ ਸਿੰਘ ਬਾਠ ਮਤਾ ਪੇਸ਼ ਕਰਨਗੇ।

**Capt. Balbir Singh Bath :** Sir, I beg to move that—

"This House recommends to the State Government to impose complete ban on the discharge of sullage water of houses on the roads in the State, in order to up-keep the roads properly and to take strong steps to ensure its strict compliance."

**[Capt. Balbir Singh Bath]**

Sir, here I would like to request to add the following words in the third line after the word "State" :—

"prohibit encroachment of any type and causing of damage to the roads in any form"

Sir, the above words may kindly be added to the Resolution.

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ—

ਕਿ ਇਹ ਸਦਨ ਰਾਜ ਸਰਕਾਰ ਨੂੰ ਸਿਫਾਰਸ਼ ਕਰਦਾ ਹੈ ਕਿ ਰਾਜ ਦੀਆਂ ਸੜਕਾਂ ਦੇ ਸਹੀ ਢੰਗ ਨਾਲ ਰੱਖ-ਰਖਾਅ ਲਈ ਘਰਾਂ ਦਾ ਗੰਦਾ ਪਾਣੀ ਸੜਕਾਂ ਤੇ ਸੁੱਟਣ ਤੇ ਮੁਕੰਮਲ ਰੋਕ ਲਗਾਈ ਜਾਵੇ ਅਤੇ ਇਸ ਦੀ ਸਖ਼ਤੀ ਨਾਲ ਪਾਲਣਾ ਕੀਤੀ ਜਾਵੇ। (ਬਹਿਸ)

**ਕੈਪਟਨ ਬਲਬੀਰ ਸਿੰਘ ਬਾਠ (ਸ੍ਰੀ ਹਰਗੋਬਿੰਦਪੁਰ)** : ਸਪੀਕਰ ਸਾਹਿਬ, ਬਹੁਤ-ਬਹੁਤ ਧੰਨਵਾਦ। ਇਹ ਬਹੁਤ ਅਹਿਮ ਮੁੱਦਾ ਸੀ, ਤੁਸੀਂ ਇਸ ਤੇ ਸਮਾਂ ਲੇਟ ਦੇ ਰਹੇ ਹੋ। ਇਸ ਤੇ ਲੰਮੀ ਚੌੜੀ ਬਹਿਸ ਹੋਣੀ ਚਾਹੀਦੀ ਸੀ। ਮੈਂ ਸਮਝਦਾ ਹਾਂ ਕਿ ਮੇਰੇ ਕਾਂਗਰਸੀ ਵੀਰ ਕਾਫ਼ੀ ਲੰਮੀ ਬਹਿਸ ਕਰ ਗਏ। ਉਨ੍ਹਾਂ ਨੇ ਉਸ ਤੇ ਬਹੁਤ ਸਮਾਂ ਲੈ ਲਿਆ ਹੈ ਜਿਹੜੀ ਗੱਲ ਥੋੜ੍ਹੇ ਸ਼ਬਦਾਂ ਵਿਚ ਹੋ ਸਕਦੀ ਸੀ। ਮੈਂ ਆਪਣੀ ਗੱਲ ਵੱਲ ਆਉਂਦਾ ਹਾਂ। ਸੜਕਾਂ ਸਾਫ਼ ਸੁਥਰੀਆਂ ਹੋਣ, ਟੋਏ-ਟਿੱਬੇ ਸੜਕਾਂ ਵਿਚ ਨਾ ਹੋਣ, ਇਸ ਦੇ ਨਾਲ ਹੀ ਮੈਂ ਕਹਾਂਗਾ ਜਿਹੜੇ ਸੜਕਾਂ ਤੇ ਜਾਂਦੇ ਹਨ, ਜਿਹੜੇ ਘਰਾਂ ਨੂੰ ਮੁੜ ਕੇ ਆਉਂਦੇ ਹਨ ਉਹ ਚਿੱਕੜ ਨਾਲ ਨਾ ਭਰਨ, ਜਿਹੜੇ ਬੱਚੇ ਸਕੂਲਾਂ ਨੂੰ ਜਾਂਦੇ ਹਨ ਉਹ ਬਸਤਿਆਂ ਸਮੇਤ ਚਿੱਕੜ ਵਿਚ ਨਾ ਡਿੱਗ ਪੈਣ। ਇਸ ਕਰਕੇ ਇਸ ਰੈਜ਼ੋਲਿਊਸ਼ਨ ਦੀ ਇਹ ਭਾਵਨਾ ਹੈ ਕਿ ਸੜਕਾਂ ਸਾਫ਼ ਸੁਥਰੀਆਂ ਹੋਣ, ਲੋਕ ਪਲਿਊਸ਼ਨ ਤੋਂ ਬਚਣ। ਸੜਕਾਂ ਦੀ ਬਿਹਤਰੀ ਲਈ ਚੰਗਾ ਕੰਮ ਕਰਵਾਇਆ ਜਾਵੇ। ਇਸ ਦੇ ਪਿੱਛੇ ਇਹ ਮਨੋਰਥ ਹੈ। ਹਰ ਇਕ ਨੂੰ ਆਪਣਾ ਸੂਬਾ, ਆਪਣਾ ਦੇਸ਼, ਆਪਣੀ ਧਰਤੀ ਪਿਆਰੀ ਹੈ। ਮੈਂ ਇਹ ਮਹਿਸੂਸ ਕਰਦਾ ਹਾਂ ਕਿ ਲੋਕ ਕਮਾਈ ਕਰਨ ਜਾਂਦੇ ਹਨ, ਬਾਹਰਲੇ ਸੂਬਿਆਂ ਵਿਚ ਜਾਂਦੇ ਹਨ, ਐਨ.ਆਰ.ਆਈ. ਬਣ ਜਾਂਦੇ ਹਨ ਫੇਰ ਵੀ ਉਨ੍ਹਾਂ ਦੀ ਤਮੰਨਾ ਹੁੰਦੀ ਹੈ ਕਿ ਆਪਣੀ ਧਰਤੀ ਜਾ ਕੇ ਸਮਾਈਏ। ਪਰ ਜੇ ਧਰਤੀ ਪਲਿਊਟਿਡ ਹੋਵੇ ਤਾਂ ਮੇਰਾ ਖਿਆਲ ਹੈ ਇਹ ਚੰਗਾ ਨਹੀਂ ਲੱਗੇਗਾ। ਇਸ ਧਰਤੀ ਨੂੰ ਪਲਿਊਟ ਕਰਨ ਲਈ ਅੱਜ ਦੀਆਂ ਗੰਦੀਆਂ ਨਾਲੀਆਂ ਸੜਕਾਂ ਹੋਰ ਦੁਸ਼ਵਾਰੀਆਂ ਖੜ੍ਹੀਆਂ ਕਰ ਰਹੀਆਂ ਹਨ। ਮਿਸਾਲ ਦੇਣ ਦੀ ਗੁਸਤਾਖ਼ੀ ਕਰਾਂ ਆਪਣੇ ਸ਼ਹਿਰ ਦੀ ਗੱਲ ਕਰਨ ਲੱਗਾ ਹਾਂ, ਸਾਹਨੀ ਸਾਹਿਬ ਚਲੇ ਗਏ ਹਨ। ਸਭ ਤੋਂ ਵੱਧ ਲੋਕਾਂ ਨੇ ਉਸ ਦੇ ਸ਼ਹਿਰ ਦੀਆਂ ਨਾਲੀਆਂ ਗਲੀਆਂ ਨੂੰ ਪਲਿਊਟ ਕੀਤਾ ਹੈ। ਸਭ ਤੋਂ ਵੱਧ ਲੋਕਾਂ ਨੇ ਨਾਲੀਆਂ ਨੂੰ ਪੌਲੀਥਿਨ ਦੇ ਲਿਫਾਫੇ ਸੁੱਟ ਕੇ ਗੰਦਾ ਕੀਤਾ ਹੈ। ਪਾਕ ਪਵਿੱਤਰ ਸ਼ਹਿਰ ਦੀ ਜੇ ਗੱਲ ਕਰੀਏ, ਕਸ਼ਮੀਰੀ ਰੋਡ ਜਿਸ ਨੂੰ ਕਹਿੰਦੇ ਹਨ, ਮੇਰੇ ਖਿਆਲ ਵਿਚ ਪੰਜਾਬ ਦੇ ਵਿਚੋਂ ਇੰਨੀ ਭੈੜੀ ਸੜਕ ਹੋਰ ਕੋਈ ਨਹੀਂ ਹੋਵੇਗੀ। ਵੇਰਕਾ ਸਾਹਿਬ ਵੀ ਮੇਰੇ ਨਾਲ ਐਗਰੀ ਕਰਨਗੇ ਕਿ ਇਸ ਤੋਂ ਵੱਧ ਭੈੜੀ ਹਾਲਤ ਕਿਸੇ ਸੜਕ ਦੀ ਨਹੀਂ ਹੋ ਸਕਦੀ। ਅਸੀਂ ਲਾਪਰਵਾਹ ਹਾਂ, ਬੇਪਰਵਾਹ ਹਾਂ, ਜਿਸ ਕਾਰਨ ਘਰਾਂ ਦਾ ਪਾਣੀ ਗੰਦਾ ਹੋ ਰਿਹਾ ਹੈ, ਨਾਲੀਆਂ ਦਾ ਪਾਣੀ ਜ਼ਿਆਦਾ ਗੰਦਾ ਹੋ ਰਿਹਾ ਹੈ, ਇਨ੍ਹਾਂ ਨਾਲੀਆਂ ਦਾ ਪਾਣੀ ਸੜਕਾਂ ਦੇ ਉਪਰ ਓਵਰ ਫਲੋਅ ਹੋ

ਕੇ ਸੜਕਾਂ ਨੂੰ ਸਭ ਤੋਂ ਵੱਧ ਖਰਾਬ ਕਰ ਰਿਹਾ ਹੈ। ਪਾਣੀ ਓਵਰ ਫਲੋਅ ਹੋਣ ਕਾਰਨ ਸੜਕਾਂ ਦੇ ਉਪਰੋਂ ਲੰਘਣਾ ਵੀ ਮੁਸ਼ਕਿਲ ਹੁੰਦਾ ਜਾ ਰਿਹਾ ਹੈ। ਅੱਜ ਸਾਡੀਆਂ ਸੜਕਾਂ/ਨਾਲੀਆਂ ਲਿਫਾਫਿਆਂ ਕਾਰਨ ਖਰਾਬ ਹੋ ਰਹੀਆਂ ਹਨ। ਇਹ ਪੰਜਾਬ ਦੇ ਵਿਚ ਵੱਡੀ ਚਿੰਤਾ ਦਾ ਵਿਸ਼ਾ ਹੈ। ਇਸੇ ਸਮੇਂ ਦੇ ਵਿਚਕਾਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਡੇ ਪੰਜਾਬ ਦੀਆਂ ਸੜਕਾਂ ਦੇਸ਼ ਵਿਚੋਂ ਸਭ ਤੋਂ ਵੱਧ ਚੰਗੀਆਂ ਸੜਕਾਂ ਹਨ। ਖੂਬਸੂਰਤ ਸੜਕਾਂ ਦਾ ਬਹੁਤ ਵੱਡਾ ਜਾਲ ਹੈ। ਇਸ ਜਾਲ ਨੂੰ ਫੈਲਾਉਣ ਦਾ ਸਿਹਰਾ, ਇਸ ਸੜਕਾਂ ਦੇ ਜਾਲ ਨੂੰ ਵਿਛਾਉਣ ਦੀ ਸ਼ੁਰੂਆਤ ਕਰਨ ਦਾ ਸਿਹਰਾ ਸਾਡੇ ਸਵਰਗਵਾਸੀ ਮੁੱਖ ਮੰਤਰੀ ਸ਼੍ਰੀ ਗਿੱਲ ਸਾਹਿਬ ਨੂੰ ਜਾਂਦਾ ਹੈ। ਉਨ੍ਹਾਂ ਦਾ ਸੁਪਨਾ ਸੀ ਕਿ ਪੰਜਾਬ ਦੇ ਲੋਕਾਂ ਨੂੰ ਸੜਕਾਂ ਅਤੇ ਬਿਜਲੀ ਦਿੱਤੀ ਜਾਵੇ। ਪਿੰਡਾਂ ਨੂੰ ਸ਼ਹਿਰਾਂ ਵਰਗਾ ਬਣਾਇਆ ਜਾਵੇ। ਪਿੰਡਾਂ ਲਈ ਸ਼ਹਿਰਾਂ ਵਾਂਗ ਚੰਗੀਆਂ ਸੜਕਾਂ ਬਣਾਈਆਂ ਜਾਣ। ਇਸ ਸੁਪਨੇ ਨੂੰ ਬਹੁਤ ਚੰਗੇ ਢੰਗ ਨਾਲ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਨੇ ਤੀਜੀ ਟਰਮ ਦੇ ਵਿਚ ਅੱਗੇ ਵਧਾਇਆ। ਬੇਸ਼ੱਕ ਗੁਆਂਢੀ (ਆਪੋਜ਼ੀਸ਼ਨ ਪਾਰਟੀ ਵੱਲ ਇਸ਼ਾਰਾ) ਸਾਡੇ ਚਲੇ ਗਏ ਹਨ। ਇਨ੍ਹਾਂ ਨੇ ਵੀ ਯੋਗਦਾਨ ਪਾਇਆ, ਕਸਰ ਨਹੀਂ ਛੱਡੀ। ਪਰ ਅੱਜ ਮਸਲਾ ਸਿਰਫ ਯੋਗਦਾਨ ਦਾ ਹੀ ਨਹੀਂ ਹੈ, ਅੱਜ ਮਸਲਾ ਇਹ ਹੈ ਕਿ ਸੜਕਾਂ ਅਤੇ ਨਾਲੀਆਂ ਨੂੰ ਕਿਵੇਂ ਸਾਫ ਸੁਥਰਾ ਰੱਖਣਾ ਹੈ। ਇਨ੍ਹਾਂ ਦੀ ਬਿਹਤਰੀ ਵਿਚ ਕਿਵੇਂ ਯੋਗਦਾਨ ਪਾਉਣਾ ਹੈ। ਮੈਂ ਹਾਊਸ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਅੱਜ ਸਾਡੇ ਪੰਜਾਬ ਦੇ ਵਿਚ ਜੀ.ਟੀ. ਰੋਡਜ਼ ਜੋ ਹਨ, ਉਹ 1739 ਕਿਲੋਮੀਟਰ ਹਨ। 48 ਹਜ਼ਾਰ ਕਿਲੋਮੀਟਰ ਦੇ ਕਰੀਬ ਲਿੰਕ ਰੋਡਜ਼ ਹਨ। ਪਲੇਨ ਰੋਡਜ਼ 73 ਸੌ ਕਿਲੋਮੀਟਰ ਦੇ ਕਰੀਬਨ ਹਨ। ਮੈਂ ਦੱਸਣਾ ਚਾਹਵਾਂਗਾ ਕਿ ਸਾਡੇ ਸਟੇਟ ਹਾਈਵੇਜ਼ 1462 ਕਿਲੋਮੀਟਰ ਦੇ ਕਰੀਬ ਹਨ। ਕਾਰਪੋਰੇਸ਼ਨਾਂ ਦੇ ਤਹਿਤ ਜੋ ਸੜਕਾਂ ਆ ਜਾਂਦੀਆਂ ਹਨ, ਜਿਵੇਂ ਕਿ ਲੁਧਿਆਣਾ, ਪਟਿਆਲਾ ਅਤੇ ਅੰਮ੍ਰਿਤਸਰ ਹਨ, ਉਹ ਤਕਰੀਬਨ 32 ਸੌ ਕਿਲੋਮੀਟਰ ਬਣ ਜਾਂਦੀਆਂ ਹਨ। ਮਿਊਂਸਿਪਲ ਕਮੇਟੀ ਦੀਆਂ ਸੜਕਾਂ ਨੂੰ ਮੈਂ ਲਾਂਭੇ ਛੱਡ ਦਿੰਦਾ ਹਾਂ। ਟੱਚ ਨਹੀਂ ਕਰਦਾ।

**ਮੁੱਖ ਸੰਸਦੀ ਸਕੱਤਰ, ਕਰ ਤੇ ਆਬਕਾਰੀ (ਸ਼੍ਰੀ ਜਗਦੀਸ਼ ਸਾਹਨੀ) :** ਇਹ ਬਿਲਕੁਲ ਖਤਮ ਹਨ ਜੀ।

**ਕੈਪਟਨ ਬਲਬੀਰ ਸਿੰਘ ਬਾਠ :** ਸਾਹਨੀ ਸਾਹਿਬ ਆ ਗਏ ਹਨ, ਸ਼ਾਇਦ ਇਹ ਸੁਣਦੇ ਪਏ ਸੀ। ਮੈਂ ਪਹਿਲਾਂ ਇਕ ਹੋਰ ਗੱਲ ਕਰ ਲਵਾਂ। ਮੈਂ ਹਾਊਸ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਕਿੰਨੀ ਵੱਡੀ ਗੱਲ ਹੈ, ਇੰਨੀਆਂ ਲੰਬੀਆਂ ਚੌੜੀਆਂ ਸੜਕਾਂ ਹਨ। ਜੇ ਇਕ ਕਿਲੋਮੀਟਰ ਸੜਕ ਦੀ ਰਿਪੇਅਰ ਕਰੀਏ ਤਾਂ ਪੰਜ ਜਾਂ ਛੇ ਜਾਂ ਸੱਤ ਲੱਖ ਰੁਪਏ ਤੱਕ ਖਰਚਾ 10 ਫੁੱਟ ਦੀ ਸੜਕ ਲਈ ਆ ਜਾਂਦਾ ਹੈ। 18 ਫੁੱਟ ਦੀ ਸੜਕ ਦੀ ਰਿਪੇਅਰ ਕਰਨ ਲਈ 9 ਤੋਂ 10 ਲੱਖ ਰੁਪਿਆ ਪ੍ਰਤੀ ਕਿਲੋਮੀਟਰ ਲੱਗ ਜਾਂਦਾ ਹੈ। 22 ਫੁੱਟ ਦੀ ਸੜਕ ਲਈ ਇਸੇ ਹਿਸਾਬ ਨਾਲ ਹੋਰ ਵੀ ਵੱਧ ਖਰਚਾ ਆਉਂਦਾ ਹੈ। ਪੰਜਾਬ ਦੇ ਵਿਚ 12329 ਪਿੰਡ ਹਨ ਅਤੇ 167 ਸ਼ਹਿਰ/ਕਸਬੇ ਹਨ। ਜੇ ਧਿਆਨ ਮਾਰੀਏ ਤਾਂ ਸ਼ਹਿਰਾਂ ਨੂੰ ਛੱਡ ਦੇਈਏ, ਜੇ ਪਿੰਡਾਂ ਨੂੰ ਲੈ ਲਈਏ ਤਾਂ ਕੋਈ ਐਸਾ ਪਿੰਡ ਨਹੀਂ ਜਿਹੜਾ ਸ਼ਹਿਰ ਦੇ ਨਾਲ ਨਾ ਜੁੜਿਆ ਹੋਵੇ ਅਤੇ ਜਿਸ ਵਿਚੋਂ ਲਿੰਕ ਰੋਡ ਨਾ ਲੰਘਦੀ ਹੋਵੇ। ਕਹਿਣ ਤੋਂ ਭਾਵ ਹੈ ਕਿ ਆਲੇ ਦੁਆਲੇ ਜਾਂ ਪਿੰਡ ਦੇ ਵਿਚੋਂ ਦੀ ਇੱਕ-ਅੱਧੇ ਕਿਲੋਮੀਟਰ ਦੀ ਸੜਕ ਹਰ ਪਿੰਡ ਵਿਚੋਂ ਜ਼ਰੂਰ

[ਕੈਪਟਨ ਬਲਬੀਰ ਸਿੰਘ ਬਾਠ]

ਲੰਘਦੀ ਹੈ। 12329 ਨੂੰ ਜੇ ਪੰਜ ਜਾਂ ਛੇ ਲੱਖ ਨਾਲ ਜ਼ਰਬ ਕਰ ਦੇਈਏ ਤਾਂ ਘੱਟੋ-ਘੱਟ 50-60 ਕਰੋੜ ਰੁਪਏ ਬਣਦੇ ਹਨ, ਜਿਹੜਾ ਕਿ ਇਨ੍ਹਾਂ ਦੀ ਰਿਪੇਅਰ ਤੇ ਹਰ ਸਾਲ ਲੱਗੇਗਾ। ਕਹਿਣ ਦਾ ਭਾਵ ਹੈ ਕਿ ਇਹ ਬਚਤ ਹੋਣੀ ਚਾਹੀਦੀ ਹੈ। ਰੈਜ਼ੋਲਿਊਸ਼ਨ ਲਿਆਉਣ ਦਾ ਭਾਵ ਹੈ ਕਿ ਇਹ ਬੱਚਤ ਹੋਣੀ ਚਾਹੀਦੀ ਹੈ। ਇਹੀ ਪੈਸਾ ਕਿਸੇ ਹੋਰ ਪਾਸੇ ਲੱਗੇਗਾ। ਬੁਢਾਪਾ ਪੈਨਸ਼ਨ 407 ਕਰੋੜ ਰੁਪਏ ਦੇ ਕਰੀਬ ਹੈ। ਪੰਜਾਬ ਵਿਚ ਹੋਰ ਵੀ ਕਈ ਤਰ੍ਹਾਂ ਦੀਆਂ ਪੈਨਸ਼ਨਾਂ ਦਿੱਤੀਆਂ ਜਾਂਦੀਆ ਹਨ। ਅੱਜ ਸਾਡੇ ਪੰਜਾਬ ਦੇ 25 ਹਜ਼ਾਰ ਸਕੂਲ ਮਾਸਟਰਾਂ ਤੋਂ ਬਿਨਾਂ ਖਾਲੀ ਹਨ। 8 ਹਜ਼ਾਰ ਹੈੱਡ ਮਾਸਟਰਾਂ ਦੀਆਂ ਪੋਸਟਾਂ ਖਾਲੀ ਹਨ ਅਤੇ 800 ਪੋਸਟਾਂ ਡਾਕਟਰਾਂ ਦੀਆਂ ਖਾਲੀ ਹਨ। ਸਿੰਪਲ ਕਾਨੂੰਨ ਲਿਆਉਣ ਦੀ ਲੋੜ ਹੈ ਤਾਂ ਜੋ ਅਸੀਂ 50-60 ਕਰੋੜ ਰੁਪਿਆ ਬਚਾ ਸਕੀਏ। ਇਸ ਦੇ ਨਾਲ ਪੰਜਾਬ ਦੀ ਕਾਇਆ ਕਲਪ ਕਰ ਸਕਾਂਗੇ। ਅੱਜ ਇਹ ਸਮੇਂ ਦੀ ਬਹੁਤ ਵੱਡੀ ਲੋੜ ਹੈ ਜਿਸ ਦੇ ਲਈ ਸਾਨੂੰ ਅੱਗੇ ਆਉਣਾ ਚਾਹੀਦਾ ਹੈ। ਸਪੀਕਰ ਸਾਹਿਬ, ਇਹ ਕੰਮ ਸਿਰਫ ਗੱਲਾਂ ਨਾਲ ਹੀ ਨਹੀਂ ਹੋਣਾ। ਇਸ ਦੇ ਲਈ ਸਾਨੂੰ ਸਰਕਾਰ ਨੂੰ ਕੁਝ ਕਰਨਾ ਪਵੇਗਾ। ਇਕ ਕਿਤਾਬਚਾ ਜਿਹਾ ਮੈਨੂੰ ਮਿਲਿਆ ਹੈ, ਬੋਲਣ ਤੋਂ ਪਹਿਲਾਂ। ਕਿ ਸਰਕਾਰ ਵਚਨਬੱਧ ਹੈ ਕਿ ਗਲੀਆਂ ਨਾਲੀਆਂ ਦੀ ਸੰਭਾਲ ਕਰਨੀ, ਸੜਕਾਂ ਦੀ ਸੰਭਾਲ ਕਰਨੀ ਇਸ ਹਾਊਸ ਵਿੱਚ ਲੋੜ ਹੈ ਕਿ ਸਰਵਸਮੰਤੀ ਨਾਲ ਪਾਸ ਹੋਣਾ ਚਾਹੀਦਾ ਹੈ, ਕਾਨੂੰਨ ਬਨਣਾ ਚਾਹੀਦਾ ਹੈ ਕਿ ਪੰਜਾਬੀਆਂ ਦਾ ਜਿਹੜਾ ਅੱਖੜ ਸੁਭਾਅ ਹੈ ਭਾਵੇਂ ਕੋਈ ਜੱਟ ਹੈ, ਭਾਵੇਂ ਹਿੰਦੂ ਹੈ, ਤੁਹਾਨੂੰ ਪਤਾ ਹੈ ਇਹ ਸਾਰੇ ਬੜੇ ਅੱਖੜ ਸੁਭਾਅ ਦੇ ਹਨ। ਸਮੇਂ ਦੀ ਜ਼ਰੂਰਤ ਹੈ ਕਿ ਇਸ ਨੂੰ ਕੰਟਰੋਲ ਕਰਨਾ ਪਵੇਗਾ। ਪਿਆਰ ਨਾਲ ਕਰ ਲਉ ਭਾਵੇਂ ਕਾਨੂੰਨ ਨਾਲ ਹੱਲ ਕਰ ਲਉ। ਇਹ ਅੰਗਰੇਜ਼ਾਂ ਨੇ ਕੀਤਾ ਹੈ, ਫਿਰੰਗੀਆਂ ਨੇ ਕੀਤਾ ਹੈ। ਤੁਹਾਨੂੰ ਚੇਤਾ ਹੋਣਾ ਹੈ ਕਿ ਨਹਿਰਾਂ ਦੀਆਂ ਪਟੜੀਆਂ ਤੇ ਕੋਈ ਡੰਗਰ ਨਹੀਂ ਸੀ ਚਰਨ ਦੇਂਦੇ। ਅੱਜ ਜਿਹੜੀ ਲੋੜ ਹੈ ਕਾਨੂੰਨਾਂ ਨੂੰ ਇੰਪਲੀਮੈਂਟ ਕਰਨ ਦੀ ਵਿੱਲ ਚਾਹੀਦੀ ਹੈ। ਅਸੀਂ ਵੋਟਾਂ ਦੇ ਦਲਦਲ ਵਿੱਚ ਹੀ ਫਸ ਕੇ ਰਹਿ ਗਏ ਹਾਂ। ਅਸੀਂ ਕਰਨਾ ਨਹੀਂ ਚਾਹੁੰਦੇ ਤਾਂ ਜੋ ਸਾਡੇ ਵੋਟਰ ਨਾ ਖਰਾਬ ਹੋ ਜਾਣ। ਇਸ ਤੋਂ ਉਪਰ ਉਠਣਾ ਪਵੇਗਾ। ਫਾਇਨਾਂਸ ਦੀ ਕਲ੍ਹ ਮੈਂ ਗਲ ਕੀਤੀ ਹੈ। ਸਪੀਕਰ ਸਾਹਿਬ ਜਿਸ ਵੀ ਪਿੰਡ ਵਿਚੋਂ ਕੋਈ ਸੜਕ ਲੰਘਦੀ ਹੈ ਕੋਈ ਲਿੰਕ ਰੋਡ ਹੈ, ਉਹ ਪਿੰਡ ਦੇ ਸਰਪੰਚ ਦੇ ਅਖਤਿਆਰ ਵਿਚ ਹੋਣੀ ਚਾਹੀਦੀ ਹੈ। ਨਹੀਂ ਤਾਂ ਉਸਨੂੰ ਅਧਿਕਾਰ ਨਹੀਂ ਕਿ ਉਹ ਬਹੁਤਾ ਚਿਰ ਬਣ ਸਕੇ। ਐਸ.ਡੀ.ਓ. ਸਾਹਿਬਾਨ ਜਿਨ੍ਹਾਂ ਦਾ ਏਰੀਆ ਹੈ ਉਨ੍ਹਾਂ ਦੀ ਐਕਾਉਂਟੈਬਿਲਿਟੀ ਹੋਣੀ ਚਾਹੀਦੀ ਹੈ। ਇਹ ਕਦੇ ਕਿਸੇ ਨੇ ਚੈਕ ਹੀ ਨਹੀਂ ਕੀਤਾ। ਮੇਰਾ ਆਪਣਾ ਪਿੰਡ ਹੈ, ਗੁਆਂਢ ਦਾ ਪਿੰਡ ਹੈ, ਘੱਟ ਤੋਂ ਘੱਟ ਉਥੇ 2 ਲੱਖ ਰੁਪਏ ਨਾਲੀਆਂ ਤੇ ਲੱਗੇ ਹਨ ਪਰ ਲੋਕਾਂ ਨੇ ਪੋਲੀਥੀਨ ਸੁੱਟ-ਸੁੱਟ ਕੇ ਉਹ ਨਾਲੀਆਂ ਬਲਾਕ ਕਰ ਦਿੱਤੀਆਂ ਅਤੇ ਹੁਣ ਸਾਰਾ ਗੰਦਾ ਪਾਣੀ ਪਿੰਡ ਵਿੱਚ ਫੈਲਦਾ ਹੈ। ਪਿੰਡ ਦੀਨਾਨਗਰ ਦੇ ਲਾਗੇ ਇਕ ਪਿੰਡ ਦੀ ਮੈਂ ਗੱਲ ਕਰ ਰਿਹਾ ਹਾਂ। ਪਿਛਲੀ ਸਰਕਾਰ ਵੇਲੇ ਜਿਹੜੇ ਸਰਪੰਚ ਸੀ, ਉਹ ਕਾਂਗਰਸੀ ਸਰਪੰਚ ਸਨ। ਉਨ੍ਹਾਂ ਨੇ ਸਾਰੇ ਦਾ ਸਾਰਾ ਗੰਦਾ ਪਾਣੀ ਪਿੰਡ ਦੇ ਗੁਰਦੁਆਰੇ ਵਿੱਚ ਪਾ ਦਿੱਤਾ। ਇਸ ਤੋਂ ਵੱਡੀ ਅਫਸੋਸ ਵਾਲੀ ਕੀ ਗੱਲ ਹੋ ਸਕਦੀ ਹੈ। ਅਜਿਹੀਆਂ ਮੰਦਭਾਗੀ ਗੱਲਾਂ ਨਹੀਂ ਹੋਣੀਆਂ ਚਾਹੀਦੀਆਂ। ਛੱਪੜਾਂ ਦੇ ਪੁੱਟਣ ਦਾ ਕੰਮ ਵੀ ਲਾਜ਼ਮੀ ਹੈ। ਆਪਣੀ ਪਿਛਲੀ ਸਰਕਾਰ ਸਮੇਂ ਬਾਦਲ ਸਾਹਿਬ ਨੇ ਹਰੇਕ ਪਿੰਡ ਵਿੱਚ ਜੇ.ਸੀ.ਬੀ. ਮਸ਼ੀਨਾਂ ਇਸ ਕੰਮ ਵਾਸਤੇ ਦਿੱਤੀਆਂ ਸਨ, ਸਪੀਕਰ ਸਾਹਿਬ ਤੁਹਾਡੀ ਕਮਾਂਡ ਵਿੱਚ ਦਿੱਤੀਆਂ ਸਨ। ਮੈਂ ਬ੍ਰਹਮਪੁਰਾ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਇਹ ਛੱਪੜ ਪੁਟਣ ਦਾ ਕੰਮ ਜੇ.ਸੀ.ਬੀ. ਮਸ਼ੀਨਾਂ ਦੁਆਰਾ ਕਰਾਇਆ ਜਾਵੇ। ਸਪੀਕਰ ਸਾਹਿਬ ਮੈਂ ਚਾਹੁੰਦਾ ਹਾਂ ਕਿ ਪੰਜਾਬ ਦੀ ਆਰਥਿਕ ਦਸ਼ਾ

ਨੂੰ ਦੇਖੀਏ ਤਾਂ ਪਿਛਲੀ ਸਰਕਾਰ ਨੇ ਸਾਡੇ ਸੂਬੇ ਤੇ ਬੋਝ ਪਾਇਆ ਹੈ। ਮੈਂ ਪਿਛਲੇ ਸਮੇਂ ਤੋਂ ਲੈ ਲੈਂਦਾ ਹਾਂ ਸਾਲ 83-84 ਤੋਂ 50-60 ਹਜ਼ਾਰ ਕਰੋੜ ਦਾ ਬੋਝ ਪਾਇਆ ਹੈ। ਸਾਨੂੰ ਕਿਸੇ ਤਰੀਕੇ ਨਾਲ ਕਿਸੇ ਕਰਕੇ ਭਾਵੇਂ ਜਿਵੇਂ ਵੀ ਹੋਵੇ ਪੈਸਾ ਬਚਾਣਾ ਪੈਣਾ ਹੈ। ਅੱਜ ਪੰਜਾਬ ਦਾ ਕਿਸਾਨ ਬ੍ਰਹਮਪੁਰਾ ਸਾਹਿਬ ਵੀ ਕਹਿ ਰਹੇ ਸਨ ਕਿ 25 ਹਜ਼ਾਰ ਕਰੋੜ ਰੁਪਏ ਦਾ ਕਰਜਾਈ ਹੈ ਅਤੇ ਅੱਜ ਸਾਡੇ ਹਰੀਜਨ ਵੀਰ 16000 ਕਰੋੜ ਦੇ ਕਰਜਾਈ ਹਨ। ਸ਼ਾਹੂਕਾਰਾਂ ਦੇ ਕਰਜਾਈ ਹਨ ਅਤੇ ਜੇਕਰ ਇਨ੍ਹਾਂ ਗੱਲਾਂ ਨੂੰ ਅਸੀਂ ਨਾ ਸੰਭਾਲਿਆ ਅਤੇ ਅਸੀਂ ਜੇਕਰ ਗਲੀਆਂ ਨਾਲੀਆਂ ਤੇ ਪੈਸੇ ਲਾਈ ਜਾਵਾਂਗੇ ਡਿਵੈਲਪਮੈਂਟ ਦਾ ਜਿੰਨਾਂ ਫੰਡ ਹੈ, ਇਸ ਗੱਲ ਤੇ ਲਾਈ ਜਾਵਾਂਗੇ ਤਾਂ ਸੁਧਾਰ ਨਹੀਂ ਹੋ ਸਕਦਾ। ਅੱਜ ਸ਼ਹਿਰਾਂ ਦੀ ਬੜੀ ਮਾੜੀ ਹਾਲਤ ਹੈ, ਉਹ ਦੱਸਣ ਤੋਂ ਬਾਹਰ ਹੈ। ਮੈਂ ਆਪਣੇ ਸ਼ਹਿਰ ਅੰਮ੍ਰਿਤਸਰ ਦੀ ਗੱਲ ਕਰਦਾ ਹਾਂ ਜਿੰਨਾਂ ਮੰਦਾ ਹਾਲ ਉਥੇ ਹੈ, ਕੋਈ ਸਫਾਈ ਨਹੀਂ ਹੈ, ਕੁਝ ਨਹੀਂ ਹੈ। ਮੈਂ ਸਮਝਦਾ ਹਾਂ ਕਿ ਹਰ ਸਾਲ ਸੜਕਾਂ ਦੀ ਰਿਪੇਅਰ ਤੇ ਪੈਸਾ ਜਾਇਆ ਹੋ ਰਿਹਾ ਹੈ ਅਤੇ ਹੋਰ ਪਾਸੇ ਕੋਈ ਧਿਆਨ ਨਹੀਂ ਦਿੱਤਾ ਜਾ ਰਿਹਾ ਅਤੇ ਇਸ ਤਰ੍ਹਾਂ ਹੋਰ ਪਾਸੇ ਪੈਸਾ ਨਹੀਂ ਲਾ ਸਕਾਂਗੇ। ਅਸੀਂ ਆਪਣੇ ਬੱਚਿਆਂ ਦਾ ਭੱਵਿਖ ਨਹੀਂ ਬਣਾ ਸਕਾਂਗੇ। ਸਾਡੇ ਸਕੂਲ ਖਾਲੀ ਪਏ ਹਨ, ਸਾਡੇ ਹਸਪਤਾਲ ਖਾਲੀ ਪਏ ਹਨ ਪਿੰਡਾਂ ਵਿੱਚ ਕੋਈ ਡੰਗਰ ਡਾਕਟਰ ਨਹੀਂ ਹੈ। ਸਾਨੂੰ ਚਾਹੀਦਾ ਹੈ ਕਿ ਇਨ੍ਹਾਂ ਚੀਜ਼ਾਂ ਨੂੰ ਕੰਟਰੋਲ ਕਰੀਏ। ਕੰਮ ਤਾਂ ਛੋਟਾ ਜਿਹਾ ਹੈ। ਧੰਨਵਾਦ।

ਡਾਕਟਰ ਦਲਬੀਰ ਸਿੰਘ (ਵੇਰਕਾ, ਐਸ.ਸੀ.) : ਸਪੀਕਰ ਸਾਹਿਬ, ਕੈਪਟਨ ਬਲਬੀਰ ਸਿੰਘ ਬਾਠ ਨੇ ਬਿਲਕੁਲ ਸਹੀ ਗੱਲਾਂ ਕਹੀਆਂ ਹਨ ਕਿ ਸੜਕਾਂ ਦੇ ਸਹੀ ਰਖ-ਰਖਾਓ ਵਾਸਤੇ ਅਤੇ ਘਰਾਂ ਵਿਚਲੇ ਗੰਦੇ ਪਾਣੀ ਦੇ ਨਿਕਾਸ ਵਾਸਤੇ ਉਚਿਤ ਪ੍ਰਬੰਧ ਕਰਨੇ ਯਕੀਨੀ ਬਣਾਉਣ ਵਾਸਤੇ ਬਹੁਤ ਸਖਤ ਕਦਮ ਚੁੱਕਣ ਦੀ ਲੋੜ ਹੈ। ਜਿਵੇਂ ਬਾਠ ਸਾਹਿਬ ਨੇ ਕਿਹਾ ਹੈ, ਮੈਂ ਵੀ ਇਸ ਸਬੰਧ ਵਿਚ ਇਹ ਕਹਿਣਾ ਚਾਹੁੰਦਾ ਹਾਂ ਕਿ ਆਮ ਕਰਕੇ ਸ਼ਹਿਰਾਂ ਵਿਚੋਂ ਜਾਂ ਨੈਸ਼ਨਲ ਹਾਈਵੇਜ਼ ਵਿਚੋਂ ਜਿਹੜੀਆਂ ਸੜਕਾਂ ਛੋਟੇ ਸ਼ਹਿਰਾਂ ਜਾਂ ਪਿੰਡਾਂ ਦੀਆਂ ਲਿੰਕ ਰੋਡਜ਼ ਨਿਕਲਦੀਆਂ ਹਨ, ਉਹ ਅਕਸਰ ਟੁੱਟੀਆਂ ਹੁੰਦੀਆਂ ਹਨ ਅਤੇ ਕਿੰਨੇ-ਕਿੰਨੇ ਸਾਲ ਗੰਦ ਉਨ੍ਹਾਂ ਵਿਚੋਂ ਨਿਕਲਦਾ ਰਹਿੰਦਾ ਹੈ। ਸੜਕਾਂ ਰਿਪੇਅਰ ਕਰਨ ਦਾ ਜਿਹੜਾ ਰੂਲਾਂ ਅਨੁਸਾਰ ਸਮਾਂ ਹੈ, ਉਹ 5 ਜਾਂ 6 ਸਾਲ ਦਾ ਹੈ। ਜਿਥੇ ਗੰਦਾ ਪਾਣੀ ਨਹੀਂ ਪੈਂਦਾ, ਉਥੇ ਤਾਂ ਸੜਕਾਂ ਇੰਨਾਂ ਸਮਾਂ ਕੱਢ ਜਾਂਦੀਆਂ ਹਨ ਲੇਕਿਨ ਪਿੰਡ ਹੋਣ ਜਾਂ ਅੱਡੇ ਹੋਣ, ਉਥੇ ਜਿਨ੍ਹਾਂ ਸੜਕਾਂ ਤੇ ਗੰਦਾ ਪਾਣੀ ਪੈਂਦਾ ਰਹਿੰਦਾ ਹੈ, ਉਥੇ ਉਹ ਸੜਕਾਂ ਐਨਾ ਸਮਾਂ ਨਹੀਂ ਕੱਢਦੀਆਂ। ਰਿਪੇਅਰ ਕਰਨ ਤੋਂ ਕੁਝ ਸਮਾਂ ਬਾਅਦ ਹੀ ਉਹ ਸੜਕਾਂ ਟੁੱਟ ਜਾਂਦੀਆਂ ਹਨ। ਜਿਸ ਵੇਲੇ ਲੋਕ ਕੰਸਟਰੱਕਸ਼ਨ ਕਰਦੇ ਹਨ, ਉਸ ਵੇਲੇ ਵਾਟਰ ਡਿਸਪੋਜ਼ਲ ਵਾਸਤੇ ਲੋਕ ਜਗ੍ਹਾ ਨਹੀਂ ਛੱਡਦੇ। ਅਫਸਰ ਸਾਹਿਬਾਨ ਭਾਵੇਂ ਉਹ ਸੜਕ ਮਹਿਕਮੇ ਵਾਲੇ ਹੋਣ ਅਤੇ ਚਾਹੇ ਲੋਕਲ ਬਾਡੀਜ਼ ਦੇ ਹੋਣ, ਉਹ ਵੀ ਇਸ ਪਾਸੇ ਧਿਆਨ ਨਹੀਂ ਦਿੰਦੇ। ਮਕਾਨ ਤਾਂ ਬਣ ਜਾਂਦਾ ਹੈ ਲੇਕਿਨ ਵਾਟਰ ਡਿਸਪੋਜ਼ਲ ਵਾਸਤੇ ਜਗ੍ਹਾ ਛੱਡੀ ਨਹੀਂ ਜਾਂਦੀ। ਫਿਰ ਉਹ ਸੜਕਾਂ ਵਿਚ ਹੀ ਨਾਲੀਆਂ ਬਣਾ ਲੈਂਦੇ ਹਨ। ਇਹ ਜਿਹੜੀਆਂ ਨਾਲੀਆਂ ਲੋਕ ਬਣਾ ਲੈਂਦੇ ਹਨ, ਇਨ੍ਹਾਂ ਨੂੰ ਵੀ ਫਿਰ ਉਹ ਆਪ ਹੀ ਬਲਾਕ ਕਰ ਦਿੰਦੇ ਹਨ। ਇਸ ਕਰਕੇ ਉਹ ਪਾਣੀ ਸੜਕ ਤੇ ਆ ਜਾਂਦਾ ਹੈ ਅਤੇ ਸੜਕ ਟੁੱਟ ਜਾਂਦੀ ਹੈ। ਸੜਕ ਟੁੱਟ ਜਾਂਦੀ ਹੈ ਅਤੇ ਅਸੀਂ ਵੇਟ ਕਰਦੇ ਰਹਿੰਦੇ ਹਾਂ ਕਿ ਕਦੋਂ 5 ਸਾਲ ਹੋਣਗੇ ਅਤੇ ਕਦੋਂ ਇਸ ਦੀ ਰਿਪੇਅਰ ਹੋਵੇਗੀ। ਮੇਰਾ ਵਿਚਾਰ ਹੈ ਕਿ ਚਾਹੇ ਮੰਡੀਕਰਣ ਬੋਰਡ ਹੈ, ਪੀ.ਡਬਲਯੂ.ਡੀ. ਹੈ ਜਾਂ ਲੋਕਲ ਬਾਡੀਜ਼ ਦਾ ਮਹਿਕਮਾ ਹੈ, ਇਨ੍ਹਾਂ ਨੂੰ ਅਜਿਹੀਆਂ ਕੁਝ ਕੁ ਥਾਵਾਂ ਵਾਸਤੇ ਕੋਈ ਸਪੈਸ਼ਲ ਬਜਟ ਰੱਖਣਾ

[ਡਾਕਟਰ ਦਲਬੀਰ ਸਿੰਘ]

ਚਾਹੀਦਾ ਹੈ ਤਾਂ ਕਿ ਇਨ੍ਹਾਂ ਸੜਕਾਂ ਦੀ ਰਿਪੇਅਰ ਵਾਸਤੇ 5 ਸਾਲ ਨਾ ਉਡੀਕਣਾ ਪਵੇ। ਅਜਿਹੀਆਂ ਥਾਵਾਂ ਨਾਲ ਐਕਸੀਡੈਂਟਸ ਦਾ ਵੀ ਬਹੁਤ ਖਤਰਾ ਰਹਿੰਦਾ ਹੈ। ਵਹੀਕਲਜ਼ ਜ਼ਿਆਦਾ ਕਰਕੇ ਸੁੱਕੀ ਜਗ੍ਹਾ ਤੋਂ ਲੰਘਣਾ ਚਾਹੁੰਦੇ ਹਨ ਜਿਸ ਕਰਕੇ ਗੰਦੇ ਪਾਣੀ ਵਾਲੀ ਜਗ੍ਹਾ ਛੱਡ ਕੇ ਜਦੋਂ ਉਹ ਸੁੱਕੇ ਪਾਸੇ ਵੱਲ ਜਾਂਦੇ ਹਨ ਤਾਂ ਕਈ ਵਾਰ ਐਕਸੀਡੈਂਟ ਹੋ ਜਾਂਦੇ ਹਨ।

*2.04 ਵਜੇ ਬਾਅਦ ਦੁਪਹਿਰ

(ਇਸ *ਸਮੇਂ ਮਾਨਯੋਗ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਇਨ੍ਹਾਂ ਸਾਰੀਆਂ ਗੱਲਾਂ ਕਰਕੇ ਅਫ਼ਸਰ ਸਾਹਿਬਾਨ ਕੋਲ ਐਗਜ਼ੀਕਿਊਟਿਵ ਪਾਵਰਜ਼ ਵੀ ਹੋਣੀਆਂ ਚਾਹੀਦੀਆਂ ਹਨ। ਰੋਡ ਐਸ.ਡੀ.ਓ. ਹੈ ਜਾਂ ਐਕਸੀਅਨ ਹੈ, ਉਨ੍ਹਾਂ ਕੋਲ ਐਗਜ਼ੀਕਿਊਟਿਵ ਪਾਵਰਜ਼ ਨਾ ਹੋਣ ਕਰਕੇ ਉਹ ਮੌਕੇ ਤੇ ਕੋਈ ਐਕਸ਼ਨ ਨਹੀਂ ਲੈ ਸਕਦੇ। ਰੂੜੀਆਂ ਸੜਕਾਂ ਤੇ ਪਈਆਂ ਹੁੰਦੀਆਂ ਹਨ ਅਤੇ ਨਾਲੀਆਂ ਬੰਦ ਪਈਆਂ ਹੁੰਦੀਆਂ ਹਨ ਜਿਸ ਕਰਕੇ ਸੜਕਾਂ ਟੁੱਟ ਜਾਂਦੀਆਂ ਹਨ। ਕਈ-ਕਈ ਸਾਲ ਲੋਕਾਂ ਦੇ ਪੈਰਾਂ ਨਾਲ ਅਤੇ ਵਹੀਕਲਜ਼ ਨਾਲ ਇਹ ਗੰਦਾ ਪਾਣੀ ਲੋਕਾਂ ਦੇ ਘਰਾਂ ਤੱਕ ਪਹੁੰਚਦਾ ਰਹਿੰਦਾ ਹੈ। ਦੂਸਰੀ ਗੱਲ ਇਹ ਹੈ ਕਿ ਜਿਹੜੀਆਂ ਸੜਕਾਂ ਸ਼ਹਿਰਾਂ ਵਿਚੋਂ ਲੰਘਦੀਆਂ ਹਨ ਜਿਵੇਂ ਮੇਰੇ ਹਲਕੇ ਵਿੱਚ ਇਕ ਬਹੁਤ ਹੀ ਅਹਿਮ ਸੜਕ ਅੰਮ੍ਰਿਤਸਰ ਤੋਂ ਪਠਾਨਕੋਟ ਨੂੰ ਜਾਂਦੀ ਹੈ। ਉਸ ਦੇ ਉੱਤੇ ਬਹੁਤ ਸਾਰੇ ਇੰਡਸਟਰੀਅਲ ਯੂਨਿਟਸ ਜਾਂ ਜਿਹੜੀਆਂ 2-4 ਆਈਸ ਫੈਕਟਰੀਆਂ ਹਨ। ਜਦੋਂ ਮੀਂਹ ਪੈਂਦਾ ਹੈ ਅਤੇ ਇਨ੍ਹਾਂ ਫੈਕਟਰੀਆਂ ਜਾ ਉਦਯੋਗਿਕ ਯੂਨਿਟਾਂ ਦਾ ਪਾਣੀ ਵੀ ਆ ਜਾਂਦਾ ਹੈ ਅਤੇ ਸੜਕ ਤੇ ਠੰਢਾ ਤੇ ਨਮਕ ਵਾਲਾ ਪਾਣੀ ਆ ਜਾਣ ਕਰਕੇ ਸੜਕਾਂ ਟੁੱਟ ਜਾਂਦੀਆਂ ਹਨ। ਲੇਕਿਨ ਜਿਹੜੇ ਫੈਕਟਰੀਆਂ ਵਾਲੇ ਹਨ ਜਾਂ ਇੰਡਸਟਰੀਅਲ ਯੂਨਿਟਸ ਹਨ ਉਨ੍ਹਾਂ ਨੂੰ ਰੋਕਣ ਵਾਲਾ ਕੋਈ ਨਹੀਂ ਹੈ ਕਿ ਸੜਕ ਤੇ ਉਹ ਪਾਣੀ ਨਾ ਆਵੇ ਅਤੇ ਉਹ ਆਪਣੇ ਪਾਣੀ ਦੀ ਡਿਸਪੋਜ਼ਲ ਦਾ ਅਰੇਂਜਮੈਂਟ ਕਰਨ। 4 ਲੱਖ ਰੁਪਿਆ ਲਾ ਕੇ ਚਾਰ ਪੰਜ ਮਹੀਨੇ ਪਹਿਲਾਂ ਹੀ ਉਹ ਸੜਕ ਮਹਿਕਮੇ ਨੇ ਰਿਪੇਅਰ ਕੀਤੀ ਹੈ ਲੇਕਿਨ ਜਦੋਂ ਪਾਣੀ ਆ ਜਾਂਦਾ ਹੈ ਤਾਂ ਉਹ ਟੁੱਟ ਜਾਂਦੀ ਹੈ। ਸੋ, ਮੈਂ ਇਸ ਸਬੰਧ ਵਿੱਚ ਕਹਿਣਾ ਚਾਹੁੰਦਾ ਹਾਂ ਕਿ ਜਿਵੇਂ ਪਹਿਲਾਂ ਵੀ ਕਿਹਾ ਗਿਆ ਹੈ ਕਿ ਜਿਸ ਵੇਲੇ ਕੋਈ ਫੈਕਟਰੀ ਜਾਂ ਹਾਊਸ ਜਾਂ ਦੁਕਾਨਦਾਰ, ਖਾਸ ਕਰਕੇ ਬੱਸ ਸਟੈਂਡਜ਼ ਤੇ ਦੁਕਾਨਾਂ ਹੁੰਦੀਆਂ ਹਨ ਉਹ ਜਦੋਂ ਦੁਕਾਨਾਂ ਬਣਾਉਂਦੇ ਹਨ ਤਾਂ ਉਹ ਰੋਡ ਤੇ ਡਿਪਾਰਟਮੈਂਟ ਨੂੰ ਜਾਂ ਜਿਹੜੇ ਸਬੰਧਤ ਮਹਿਕਮੇ ਦੇ ਅਫ਼ਸਰ ਹਨ ਉਨ੍ਹਾਂ ਨੂੰ ਜ਼ਰੂਰ ਸਟੋਰਮ ਵਾਟਰ ਸੀਵਰ ਬਣਾਉਣੇ ਚਾਹੀਦੇ ਹਨ ਤਾਂ ਕਿ ਸੜਕ ਤੇ ਪਾਣੀ ਨਾ ਜਾਵੇ। ਉਨ੍ਹਾਂ ਵਿੱਚ ਪਾਣੀ ਪਵੇ ਅਤੇ ਬਾਹਰ ਚਲਿਆ ਜਾਵੇ ਜਿਸ ਨਾਲ ਸੜਕ ਟੁੱਟਣ ਤੋਂ ਬਚ ਸਕੇ। ਦੂਸਰਾ ਜਿਹੜੇ ਇੰਡਸਟਰੀਅਲ ਯੂਨਿਟਸ ਹਨ ਉਨ੍ਹਾਂ ਨੂੰ ਜਿਹੜੇ ਸਬੰਧਤ ਮਹਿਕਮੇ ਹਨ ਉਹ ਲਾਇਸੈਂਸ ਦਿੰਦੇ ਹਨ ਜੋ ਕਿ ਹਰ ਸਾਲ ਰੀਨਿਊ ਹੁੰਦੇ ਹਨ। ਜੇਕਰ ਉਹ ਯੂਨਿਟਸ ਪਰਾਪਰ ਵੇਅ ਨਾਲ ਵਾਟਰ ਡਿਸਪੋਜ਼ਲ ਨਹੀਂ ਕਰਦੇ ਤਾਂ ਉਨ੍ਹਾਂ ਦੇ ਲਾਇਸੈਂਸ ਕੈਂਸਲ ਜ਼ਰੂਰ ਹੋਣੇ ਚਾਹੀਦੇ ਹਨ।

ਇਸ ਤੋਂ ਅੱਗੇ ਮੈਂ ਇਹ ਕਹਿਣਾ ਹੈ ਕਿ ਜਿਹੜੀਆਂ ਨਿਊ ਕਾਲੋਨੀਜ਼ ਸੜਕਾਂ ਦੇ ਨੇੜੇ ਵਸ ਜਾਂਦੀਆਂ ਹਨ ਉਨ੍ਹਾਂ ਕਾਲੋਨੀਆਂ ਨੂੰ ਕੱਟਣ ਵਾਲੇ ਜਿਹੜੇ ਕੋਲੋਨਾਈਜ਼ਰਜ਼ ਹਨ ਉਨ੍ਹਾਂ ਕੋਲੋਂ ਵੀ ਸਰਕਾਰ ਨੂੰ ਇਹ ਐਸ਼ੋਰੈਂਸ ਲੈਣੀ ਚਾਹੀਦੀ ਹੈ ਕਿ ਉਹ ਕਾਲੋਨੀ ਕੱਟਣ ਦਾ ਲਾਇਸੈਂਸ ਦੇਣ ਤੋਂ ਪਹਿਲਾਂ ਕਾਲੋਨੀ ਦੇ ਵਾਟਰ ਡਿਸਪੋਜ਼ਲ ਦਾ ਅਰੇਂਜਮੈਂਟ ਖੁਦ ਕਰਨ। ਇਹ ਉਨ੍ਹਾਂ ਲਈ ਯਕੀਨੀ ਬਣਾਇਆ ਜਾਣਾ ਚਾਹੀਦਾ ਹੈ।

ਡਿਪਟੀ ਸਪੀਕਰ ਸਾਹਿਬ, ਮੈਂ ਇਸ ਰੈਜ਼ੋਲਿਊਸ਼ਨ ਤੇ ਬੋਲਦਿਆਂ ਹੋਇਆਂ ਆਖਿਰ ਵਿੱਚ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਸਬੰਧਤ ਮਹਿਕਮੇ ਹਨ, ਜਿਵੇਂ ਸਥਾਨਕ ਸਰਕਾਰ ਮਹਿਕਮਾ ਹੈ, ਪੀ.ਡਬਲਯੂ.ਡੀ ਹੈ, ਮੰਡੀਕਰਨ ਬੋਰਡ ਹੈ ਜਾਂ ਜਿਹੜੇ ਹੋਰ, ਕਈ ਵਾਰੀ ਇਹ ਕੰਮ ਕਿਸੇ ਹੋਰ ਅਦਾਰੇ ਨੂੰ ਵੀ ਅਸੀਂ ਦੇ ਦਿੰਦੇ ਹਾਂ ਜਿਵੇਂ ਮਾਰਕੀਟ ਕਮੇਟੀਆਂ ਨੂੰ ਸੜਕਾਂ ਦੀ ਚੰਗੀ ਸੰਭਾਲ ਵਾਸਤੇ ਜਾਂ ਮੁਰੰਮਤ ਵਾਸਤੇ ਖਾਸ ਕਰਕੇ ਇਹ ਜਿਹੜੇ ਟੋਟੇ ਹਨ ਪਿੰਡਾਂ ਵਿੱਚ ਜਾਂ ਲਿੰਕ ਸੜਕਾਂ ਤੇ ਜਾਂ ਸ਼ਹਿਰਾਂ ਵਿੱਚ ਉਨ੍ਹਾਂ ਲਈ ਵਾਟਰ ਡਿਸਪੋਜ਼ਲ ਕਰਨ ਵਾਸਤੇ ਪਰਾਪਰ ਬਜਟ ਵਿਚ ਪੈਸੇ ਦਾ ਪ੍ਰਬੰਧ ਜ਼ਰੂਰ ਹੋਣਾ ਚਾਹੀਦਾ ਹੈ। ਇਸ ਦੇ ਨਾਲ ਹੀ ਇਹ ਵੀ ਜ਼ਰੂਰੀ ਹੈ ਕਿ ਇਨ੍ਹਾਂ ਮਹਿਕਮਿਆਂ ਦੇ ਅਧਿਕਾਰੀਆਂ ਕੋਲ ਐਗਜ਼ੀਕਿਊਟਿਵ ਪਾਵਰਜ਼ ਵੀ ਹੋਣੀਆਂ ਬਹੁਤ ਜ਼ਰੂਰੀ ਹਨ ਤਾਂ ਕਿ ਉਹ ਐਨਕਰੋਚਮੈਂਟਸ ਨੂੰ ਅਤੇ ਜਿਹੜੇ ਲੋਕ ਪਾਣੀ ਨੂੰ ਸੜਕਾਂ ਤੇ ਸੁਟਦੇ ਹਨ ਉਨ੍ਹਾਂ ਨੂੰ ਰੋਕ ਸਕਣ। ਕਈ ਵਾਰ ਇਹ ਹੁੰਦਾ ਹੈ ਕਿ ਸੜਕ ਰਿਪੇਅਰ ਕਰ ਦਿੱਤੀ ਜਾਂਦੀ ਹੈ ਅਤੇ ਦੁਕਾਨਾਂ ਦੇ ਲੈਵਲ ਤੋਂ ਉਪਰ ਰੋਡ ਲੈਵਲ ਕਰ ਦਿੱਤਾ ਜਾਂਦਾ ਹੈ ਪਰ ਥੋੜ੍ਹੀ ਦੇਰ ਬਾਅਦ ਦੁਕਾਨਦਾਰ ਫਿਰ ਆਪਣੀਆਂ ਦੁਕਾਨਾਂ ਨੂੰ ਰੋਡ ਲੈਵਲ ਤੋਂ ਉਚਾ ਕਰ ਲੈਂਦੇ ਹਨ। ਇਸ ਗੱਲ ਨੂੰ ਰੋਕਣ ਵਾਸਤੇ ਵੀ ਅਫ਼ਸਰਾਂ ਕੋਲ ਪਾਵਰ ਹੋਣੀ ਚਾਹੀਦੀ ਹੈ ਤਾਂ ਕਿ ਜਦੋਂ ਕੋਈ ਇਸ ਤਰ੍ਹਾਂ ਦੀ ਲੋਕ ਕੁਤਾਹੀ ਕਰਦੇ ਹਨ ਤਾਂ ਜ਼ਰੂਰ ਕੋਈ ਨਾ ਕੋਈ ਕਦਮ ਪੁੱਟ ਕੇ ਉਸ ਦੇ ਖਿਲਾਫ ਸਖਤ ਐਕਸ਼ਨ ਲਿਆ ਜਾਵੇ ਅਤੇ ਉਨ੍ਹਾਂ ਲੋਕਾਂ ਨੂੰ ਸਜ਼ਾ ਭੁਗਤਣੀ ਪਵੇ। ਸੜਕਾਂ ਟੁੱਟੀਆਂ ਹੋਈਆਂ ਹੋਣ ਕਰਕੇ, ਜਿਹੜੀਆਂ ਸਹੂਲਤਾਂ ਲੋਕਾਂ ਨੂੰ ਦਿੱਤੀਆਂ ਹੋਈਆਂ ਹਨ, ਜਿਵੇਂ ਮੇਰੇ ਤੋਂ ਪਹਿਲਾਂ ਬੋਲਦਿਆਂ ਹੋਇਆਂ ਬਰਾੜ ਸਾਹਿਬ ਨੇ ਕਿਹਾ ਹੈ ਕਿ ਸਾਡਾ ਜਿਹੜਾ ਦੇਸ਼ ਹੈ ਇਸ ਦੇ ਵਿੱਚ ਬਾਹਰਲੇ ਦੇਸ਼ਾਂ ਤੋਂ ਵੀ ਲੋਕ ਆਉਂਦੇ ਹਨ ਪਰ ਜਦੋਂ ਕੋਈ ਸ਼ਹਿਰ ਸ਼ੁਰੂ ਹੁੰਦਾ ਹੈ, ਕੋਈ ਟਾਊਨ ਸ਼ੁਰੂ ਹੁੰਦਾ ਹੈ ਜਾਂ ਲੋਕੈਲਿਟੀ ਸ਼ੁਰੂ ਹੁੰਦੀ ਹੈ ਉਥੋਂ ਸੜਕਾਂ ਟੁੱਟੀਆਂ ਹੁੰਦੀਆਂ ਹਨ। ਸੜਕਾਂ ਬਾਰੇ ਚੰਗਾ ਇੰਪਰੈਸ਼ਨ ਦੇਣ ਵਾਸਤੇ ਕਦਮ ਪੁੱਟੇ ਜਾਣੇ ਚਾਹੀਦੇ ਹਨ। ਸ਼ੁਰੂ ਦੇ ਵਿਚ ਹੀ, ਜਿਥੋਂ ਸੜਕ ਸ਼ੁਰੂ ਹੁੰਦੀ ਹੈ, ਚਾਹੇ ਉਹ ਪਿੰਡ ਤੋਂ ਸ਼ੁਰੂ ਹੁੰਦੀ ਹੋਵੇ ਅਤੇ ਚਾਹੇ ਟਾਊਨ ਤੋਂ ਸ਼ੁਰੂ ਹੁੰਦੀ ਹੋਵੇ, ਉਸ ਦੀ ਹਾਲਤ ਬਿਲਕੁਲ ਠੀਕ ਹੋਣੀ ਯਕੀਨੀ ਬਣਾਈ ਜਾਣੀ ਚਾਹੀਦੀ ਹੈ। ਅਖੀਰ ਵਿਚ ਮੈਂ ਇਸ ਰੈਜ਼ੋਲਿਊਸ਼ਨ ਦੀ ਤਾਈਦ ਕਰਦਾ ਹੋਇਆ ਬੇਨਤੀ ਕਰਦਾ ਹਾਂ ਕਿ ਇਸ ਨੂੰ ਸਰਬਸੰਮਤੀ ਨਾਲ ਪਾਸ ਕਰੀਏ।

**ਸ਼੍ਰੀ ਅਨਿਲ ਜੋਸ਼ੀ (ਅੰਮ੍ਰਿਤਸਰ ਉੱਤਰੀ)** : ਮਾਨਯੋਗ ਡਿਪਟੀ ਸਪੀਕਰ ਸਾਹਿਬ, ਬਾਠ ਸਾਹਿਬ ਨੇ ਬਹੁਤ ਹੀ ਵਧੀਆ ਮੁੱਦਾ ਉਠਾਇਆ ਹੈ। ਮੈਂ ਗੁਰੂ ਕੀ ਨਗਰੀ ਵਿਚ ਰਹਿੰਦਾ ਹਾਂ ਅਤੇ ਉਨ੍ਹਾਂ ਨੇ ਗੁਰੂ ਕੀ ਨਗਰੀ ਬਾਰੇ ਗੱਲ ਕੀਤੀ ਹੈ। ਇਸ ਬਾਰੇ ਮੈਂ ਵੀ ਕੁਝ ਗੱਲ ਕਰਨੀ ਚਾਹੁੰਦਾ ਹਾਂ। ਉਥੇ ਕਈ ਵਾਰ ਸੜਕ ਬਣੀ ਹੋਵੇਗੀ ਅਤੇ ਟੁੱਟੀ ਹੋਵੇਗੀ। ਵਾਰ-ਵਾਰ ਟੁੱਟਣ ਦਾ ਕਾਰਨ ਇਹ ਹੈ ਕਿ ਲੋਕਾਂ ਨੇ ਆਪਣੀਆਂ ਸਾਈਡਾਂ ਨੂੰ ਉੱਚਾ ਕਰ ਲਿਆ ਹੈ। ਉਨ੍ਹਾਂ ਦੀ ਵੀ ਮਜ਼ਬੂਰੀ ਹੈ। ਜੇਕਰ ਆਪਾਂ ਸਖਤੀ ਨਾਲ ਗਲ ਤੇ ਅੰਗੂਠਾ ਦੇ ਕੇ ਕਰਵਾਈਏ ਤਾਂ ਵੀ ਠੀਕ ਨਹੀਂ ਹੋਵੇਗਾ ਕਿਉਂਕਿ ਪਾਣੀ ਉਨ੍ਹਾਂ ਦੇ ਘਰਾਂ ਵਿਚ ਅਤੇ ਦੁਕਾਨਾਂ ਵਿਚ ਵੜ ਜਾਂਦਾ ਹੈ। ਜਿਤਨੀ ਦੇਰ ਤੱਕ ਪਰਾਪਰ ਸਟੌਰਮ ਸੀਵਰ ਨਹੀਂ ਪਾਇਆ ਜਾਂਦਾ ਉਤਨੀ ਦੇਰ ਤੱਕ ਇਹ ਮੁੱਦਾ ਬਣਿਆ ਹੀ ਰਹਿਣਾ ਹੈ। ਪਹਿਲਾਂ ਵੀ ਹਾਊਸ ਵਿਚ ਇਹ ਮੁੱਦਾ ਉਠਾਇਆ ਗਿਆ ਹੈ ਕਿ ਇਹ ਸੜਕ ਬਣਾਈ ਜਾਣੀ ਚਾਹੀਦੀ ਸੀ। ਜੇਕਰ ਸਟੌਰਮ ਵਾਟਰ ਸੀਵਰ ਨਾ ਪਾਇਆ ਗਿਆ ਤਾਂ ਫਿਰ ਇਹ ਸੜਕ ਟੁੱਟ ਜਾਣੀ ਹੈ। ਇਹ ਗੱਲ ਕੁਝ ਇਸ ਕਰਕੇ ਵੀ ਹੈ ਕਿ ਸਭ ਨੂੰ

[ਸ਼੍ਰੀ ਅਨਿਲ ਜੋਸ਼ੀ]

ਆਪੋ-ਧਾਪੀ ਪਈ ਹੋਈ ਹੈ। ਜਿਸ ਦਾ ਆਪਣਾ ਫਾਇਦਾ ਹੁੰਦਾ ਹੈ ਉਹ ਫਿਰ ਕਿਸੇ ਦੂਜੇ ਦੀ ਜਾਂ ਸਰਕਾਰੀ ਪ੍ਰਾਪਰਟੀ ਦੀ ਕੋਈ ਪ੍ਰਵਾਹ ਨਹੀਂ ਕਰਦਾ। ਜਿਵੇਂ ਕਿ ਬਾਠ ਸਾਹਿਬ ਨੇ ਕਿਹਾ ਹੈ ਕਿ ਅਸੀਂ ਲੋਕ ਹਉਮੈ ਨਾਲ ਭਰੇ ਪਏ ਹਾਂ। ਇਨਸਾਨੀਅਤ ਤਾਂ ਜਿਵੇਂ ਖਤਮ ਹੀ ਹੁੰਦੀ ਜਾ ਰਹੀ ਹੈ। ਇਸ ਬਾਰੇ ਕਿਸੇ ਸ਼ਾਇਰ ਨੇ ਵੀ ਕਿਹਾ ਹੈ ਕਿ :

'ਸਭੀ ਕੁਛ ਹੋ ਰਹਾ ਹੈ ਇਸ ਤਰੱਕੀ ਕੇ ਜ਼ਮਾਨੇ ਮੇਂ
ਮਗਰ ਕਿਯਾ ਗਜ਼ਬ ਹੈ ਕਿ ਆਦਮੀ ਇਨਸਾਨ ਨਹੀਂ ਹੋਤਾ।'

ਅੱਜ ਇਨਸਾਨੀਅਤ ਖਤਮ ਹੁੰਦੀ ਜਾ ਰਹੀ ਹੈ। ਉਹ ਸਿਰਫ ਆਪਣੇ ਬਾਰੇ ਹੀ ਸੋਚਦਾ ਹੈ, ਦੂਜਿਆਂ ਬਾਰੇ, ਸਰਕਾਰ ਜਾਂ ਦੇਸ਼ ਦੀ ਪ੍ਰਾਪਰਟੀ ਬਾਰੇ ਬਿਲਕੁਲ ਨਹੀਂ ਸੋਚਦਾ। ਇਸੇ ਕਰਕੇ ਹੀ ਇਹ ਸਾਰਾ ਸਿਸਟਮ ਵਿਗੜਦਾ ਜਾ ਰਿਹਾ ਹੈ। ਹੁਣ ਆਪਾਂ ਲੋਕਾ ਨੇ ਹੀ ਸੁਧਾਰ ਕਰਨਾ ਹੈ ਚਾਹੇ ਸਖਤੀ ਨਾਲ ਕਰ ਲਈਏ ਜਾਂ ਨਰਮਾਈ ਨਾਲ ਕਰ ਲਈਏ ਅਤੇ ਜਾਂ ਫਿਰ ਸਰਕਾਰ ਦੀ ਪਾਲਿਸੀ ਅਨੁਸਾਰ ਕਰੀਏ। ਅੰਮ੍ਰਿਤਸਰ ਗੁਰੂ ਕੀ ਨਗਰੀ ਸ਼ਹਿਰ ਪੂਰੀ ਤਰ੍ਹਾਂ ਟੁੱਟਿਆ-ਫੁੱਟਿਆ ਪਿਆ ਹੈ। ਕਿਸੇ ਪਾਸਿਉਂ ਸ਼ਹਿਰ ਵਿਚ ਵੜ ਜਾਈਏ। ਚਾਹੇ ਬਟਾਲਾ ਰੋਡ ਤੋਂ ਵੜੀਏ ਜਾਂ ਜਲੰਧਰ ਰੋਡ ਤੋਂ ਵੜੀਏ ਹਾਲਤ ਮਾੜੀ ਦਿੱਸਦੀ ਹੈ। ਵਿਸ਼ਵ ਭਰ ਵਿਚੋਂ ਸ਼ਰਧਾਲੂ ਇਥੇ ਦਰਸ਼ਨ ਕਰਨ ਆਉਂਦੇ ਹਨ। ਸ਼ਹਿਰ ਵਿਚ ਵੜਦਿਆਂ ਹੀ ਉਨ੍ਹਾਂ ਉਤੇ ਮਾੜਾ ਇੰਪਰੈਸ਼ਨ ਪੈਂਦਾ ਹੈ। ਜੇ ਕੋਈ ਪ੍ਰਧਾਨ ਮੰਤਰੀ ਬਣਦਾ ਹੈ ਤਾਂ ਉਥੇ ਮੱਥਾ ਟੇਕਣ ਜਾਂਦਾ ਹੈ। ਜੇ ਕੋਈ ਮੁੱਖ ਮੰਤਰੀ ਬਣਦਾ ਹੈ ਤਾਂ ਉਥੇ ਮੱਥਾ ਟੇਕਣ ਜਾਂਦਾ ਹੈ। ਸਾਰੇ ਹੀ ਉਥੇ ਸੀਸ ਨਿਵਾਉਣ ਜਾਂਦੇ ਹਨ। ਪਿਛਲੇ ਸਮੇਂ ਵਿਚ ਫੰਡਾਂ ਦੀ ਬਹੁਤ ਘਾਟ ਸੀ। ਹੁਣ ਅੰਮ੍ਰਿਤਸਰ ਦੇ ਐਮ.ਐਲ.ਏਜ਼ ਅਤੇ ਐਮ.ਪੀ. ਨੇ ਯੁੱਧ ਕਰਕੇ 100 ਕਰੋੜ ਰੁਪਿਆ ਉਥੇ ਲੈ ਕੇ ਆਂਦਾ ਹੈ। ਹੁਣ ਜਦੋਂ ਦੀ ਇਹ ਸਰਕਾਰ ਬਣੀ ਹੈ। ਇਸ ਦੇ ਸਾਰੇ ਐਮ.ਐਲ.ਏ. ਸਾਹਿਬਾਨ ਇਮਾਨਦਾਰ ਲੋਕ ਹਨ। ਐਮ.ਪੀ. ਸ਼੍ਰੀ ਸਿੱਧੂ ਜੀ ਵੀ ਬੜੇ ਇਮਾਨਦਾਰ ਹਨ। ਅਸੀਂ ਹੁਣ ਗਲੋਬਲ ਟੈਂਡਰਿੰਗ ਕਰਕੇ ਚੰਗੀਆ ਕੰਪਨੀਆ ਲੈ ਕੇ ਆਵਾਂਗੇ ਅਤੇ ਡਿਵੈਲਪਮੈਂਟ ਕਰਵਾਵਾਂਗੇ। ਪਿਛਲੇ ਸਮੇਂ ਵਿਚ ਫੰਡਾਂ ਦੀ ਬਹੁਤ ਹੀ ਘਾਟ ਰਹੀ ਹੈ। ਹੁਣ ਇਹ ਸਰਕਾਰ ਅੰਮ੍ਰਿਤਸਰ ਵਾਸਤੇ ਸਪੈਸ਼ਲ ਬਹੁਤ ਕੁਝ ਕਰਨ ਜਾ ਰਹੀ ਹੈ। ਜਿਵੇਂ ਕਿ ਲੋਕਲ ਬਾਡੀਜ਼ ਮੰਤਰੀ ਜੀ ਨੇ ਦੱਸਿਆ ਹੈ ਕਿ ਸੀਵਰੇਜ਼ ਸਿਸਟਮ ਲਈ ਉਥੇ 350 ਕਰੋੜ ਰੁਪਏ ਮਨਜ਼ੂਰ ਹੋ ਚੁੱਕੇ ਹਨ। ਇਹ ਅਸੀਂ ਕਾਫੀ ਦੇਰ ਤੋਂ ਸੁਣਦੇ ਆ ਰਹੇ ਹਾਂ। ਪਤਾ ਨਹੀਂ ਕਦੋਂ ਕੰਮ ਸ਼ੁਰੂ ਹੋਵੇਗਾ। ਪਤਾ ਨਹੀਂ ਸਰਵੇ ਕਿਥੇ ਹੋ ਰਿਹਾ ਹੈ। ਪ੍ਰੰਤੂ ਜਿਹੜਾ ਸਰਕਾਰ ਦਾ ਕੰਮ ਹੁੰਦਾ ਹੈ ਉਹ ਤਾਂ ਆਖਰ ਹੁੰਦਾ ਹੀ ਹੈ। ਇਕ ਗੱਲ ਬਹੁਤ ਜ਼ਰੂਰੀ ਹੈ ਕਿ ਜਿਹੜਾ ਸੀਵਰੇਜ਼ ਅਸੀਂ ਪਾਣਾ ਹੈ ਜੇਕਰ ਉਹ ਸਹੀ ਤਰੀਕੇ ਨਾਲ ਪਾ ਲਿਆ ਜਾਵੇ ਤਾਂ ਫਿਰ ਹੀ ਠੀਕ ਰਹੇਗਾ। ਬਹੁਤ ਵਾਰੀ ਸ਼ਹਿਰ ਨੂੰ ਪੁੱਟਿਆ ਗਿਆ ਹੈ। ਬਾਰਸ਼ ਜਲੰਧਰ ਪੈਂਦੀ ਹੈ ਅਤੇ ਸਮਝ ਲਵੋ ਕਿ ਪਾਣੀ ਅੰਮ੍ਰਿਤਸਰ ਦੀਆਂ ਸੜਕਾਂ ਤੇ ਆ ਜਾਂਦਾ ਹੈ। ਇਹੋ ਜਿਹਾ ਹਾਲ ਹੈ। ਪਤਾ ਨਹੀਂ ਕਿਹੋ ਜਿਹਾ ਸੀਵਰੇਜ਼ ਸਿਸਟਮ ਪਾਇਆ ਗਿਆ ਹੈ ਕਿ ਪਾਣੀ ਸੜਕਾਂ, ਨਾਲੀਆਂ ਅਤੇ ਸਾਰੀਆਂ ਗਲੀਆਂ ਵਿਚ ਤੁਰਿਆ ਫਿਰਦਾ ਹੈ। ਮੇਰੀ ਗੁਜਾਰਿਸ਼ ਹੈ ਕਿ ਬਾਠ ਸਾਹਿਬ ਨੇ ਇਹ ਬਹੁਤ ਵਧੀਆ ਮਤਾ ਉਠਾਇਆ ਹੈ। ਮੈਂ ਇਸ ਦੀ ਤਾਈਦ ਕਰਦਾ ਹਾਂ ਅਤੇ ਬੇਨਤੀ ਕਰਦਾ ਹਾਂ ਕਿ ਇਸ ਨੂੰ ਸਰਬਸੰਮਤੀ ਨਾਲ ਪਾਸ ਕੀਤਾ ਜਾਵੇ।

**ਸਰਦਾਰ ਅਮਰਜੀਤ ਸਿੰਘ ਸਾਹੀ (ਦਸੂਹਾ) :** ਸਤਿਕਾਰ ਯੋਗ ਡਿਪਟੀ ਸਪੀਕਰ ਸਾਹਿਬ, ਜੋ ਰੈਜ਼ੋਲਿਉਸ਼ਨ ਮੇਰੇ ਵੱਡੇ ਵੀਰ ਬਾਠ ਸਾਹਿਬ ਨੇ ਸੜਕਾਂ ਦੇ ਮੁਤੱਲਕ ਹਾਊਸ ਵਿੱਚ ਲਿਆਂਦਾ ਹੈ, ਮੈਂ ਉਸ ਸਬੰਧ ਵਿੱਚ ਵਕਤ ਨੂੰ ਧਿਆਨ ਵਿੱਚ ਰੱਖਦੇ ਹੋਏ ਦੋ ਮਿੰਟ ਵਿਚਾਰ ਰੱਖਾਂਗਾ। ਇੱਥੇ ਜਿਸ ਇਨਫਰਾਸਟਰਕਚਰ ਦੀ ਗੱਲ ਕੀਤੀ ਜਾ ਰਹੀ ਹੈ, ਉਸ ਦਾ ਦੇਸ਼ ਦੇ ਵਿਕਾਸ ਵਿੱਚ ਬੜਾ ਅਹਿਮ ਰੋਲ ਹੈ। ਸੜਕਾਂ ਦਾ ਜਾਲ ਹੋਣਾ ਇੱਕ ਦੇਸ਼ ਦੇ ਵਿਕਾਸ ਲਈ ਬਹੁਤ ਜ਼ਰੂਰੀ ਹੈ ਔਰ ਇਸ ਵਿਕਾਸ ਦੇ ਖਰਚ ਦਾ ਅਨੁਮਾਨ ਮੇਰੇ ਤੋਂ ਪਹਿਲਾਂ ਬਾਠ ਬਾਹਿਬ ਨੇ ਦੱਸਿਆ ਹੈ ਕਿ ਬੜੀ ਵੱਡੀ ਅਮਾਊਂਟ ਜਿਹੜੀ ਹੈ, ਉਹ ਸੜਕਾਂ ਤੇ ਖਰਚ ਕੀਤੀ ਜਾਂਦੀ ਹੈ। ਜਿਹੜੀ ਸੜਕਾਂ ਤੇ ਅਮਾਊਂਟ ਖਰਚ ਕੀਤੀ ਜਾਂਦੀ ਹੈ, ਉਸ ਦੇ ਰੱਖ ਰਖਾਓ ਵਾਸਤੇ ਆਪਾਂ ਕਿੰਨੇ ਕੁ ਸੰਜੀਦਾ ਹੈ, ਕਿੰਨਾ ਕੁ ਧਿਆਨ ਕਰਦੇ ਹਾਂ, ਇਹ ਵੀ ਸਾਡੀ ਆਪਣੀ ਜ਼ਿੰਮੇਵਾਰੀ ਹੈ। ਪਿਛਲੇ ਸਮੇਂ ਵਿੱਚ ਪਿੰਡਾਂ ਨੂੰ ਜੋੜਨ ਵਾਸਤੇ ਐਨ.ਡੀ.ਏ. ਸਰਕਾਰ ਵਲੋਂ ਸਤਿਕਾਰ ਯੋਗ ਵਾਜਪਾਈ ਸਾਹਿਬ ਨੇ ਜਦੋਂ ਪ੍ਰਾਈਮ ਮਨਿਸਟਰ ਸਨ, ਉਨ੍ਹਾਂ ਦੀ ਅਗਵਾਈ ਵਿੱਚ ਛੇਵੇਂ ਫੇਜ਼ ਵਿੱਚ ਡਿਪਟੀ ਸਪੀਕਰ ਸਾਹਿਬ, 500 ਕਰੋੜ ਰੁਪਏ ਪ੍ਰਾਈਮ ਮਨਿਸਟਰ ਗਰਾਮ ਸੜਕ ਯੋਜਨਾ ਅਧੀਨ ਖਰਚ ਕੀਤੇ ਗਏ ਸਨ। ਜੇ ਸਾਰੀਆਂ ਯੋਜਨਾਵਾਂ ਨੂੰ ਜੋੜਿਆ ਜਾਵੇ ਤਾਂ ਕਿੰਨੇ ਹਜ਼ਾਰਾਂ ਕਰੋੜਾਂ ਰੁਪਏ ਦੀ ਰਕਮ ਸੜਕਾਂ ਵਾਸਤੇ ਖਰਚ ਕੀਤੀ ਜਾਂਦੀ ਹੈ ਪਰ ਜਿਹੜਾ ਸਲਜ ਵਾਟਰ ਹੈ, ਗੰਦਾ ਪਾਣੀ ਹੈ ਭਾਵੇਂ ਉਹ ਬਰਸਾਤਾਂ ਦਾ ਹੈ ਤੇ ਭਾਵੇਂ ਘਰਾਂ ਵਿੱਚੋਂ ਸੜਕਾਂ ਤੇ ਆ ਜਾਂਦਾ ਹੈ ਤਾਂ ਜਿਹੜੀ ਸੜਕ ਦੀ ਉਮਰ ਪੰਜ ਸਾਲ ਮਿਥੀ ਜਾਂਦੀ ਹੈ, ਉਹ ਡੇਢ ਦੋ ਸਾਲਾਂ ਵਿੱਚ ਟੁੱਟ ਜਾਂਦੀ ਹੈ ਔਰ ਬਹੁਤ ਹੀ ਮਾੜਾ ਇੰਪਰੈਸ਼ਨ ਦੇਸ਼ ਤੇ, ਸਰਕਾਰ ਤੇ ਪੈ ਜਾਂਦਾ ਹੈ। ਇਸ ਲਈ ਡਿਪਟੀ ਸਪੀਕਰ ਸਾਹਿਬ, ਪਿੰਡਾਂ ਜਾਂ ਸ਼ਹਿਰਾਂ ਵਿੱਚ ਸੜਕਾਂ ਬਣਾਉਂਦੇ ਸਮੇਂ ਡਰੇਨੇਜ਼ ਦਾ ਐਸਟੀਮੇਟ ਵੀ ਪਾਉਣ ਦਾ ਬੰਦੋਬਸਤ ਕੀਤਾ ਜਾਵੇ। (ਥੰਪਿੰਗ) ਅੱਜ ਜੇ ਧਿਆਨ ਮਾਰੋ ਤਾਂ ਜੋ ਬੀ.ਓ.ਟੀ. ਰੋਡਜ਼ ਬਣ ਰਹੀਆਂ ਹਨ, ਜਿੱਥੇ-ਜਿੱਥੇ ਵੀ ਉਨ੍ਹਾਂ ਨੇ ਰੋਡਜ਼ ਬਣਾਈਆਂ ਹਨ, ਚਾਹੇ ਸ਼ਹਿਰਾਂ ਵਿੱਚ, ਚਾਹੇ ਪਿੰਡਾਂ ਵਿੱਚ ਉਥੇ ਉਨ੍ਹਾਂ ਨੇ ਡਰੇਨਾਂ ਬਣਾਈਆਂ ਹਨ ਕਿਉਂਕਿ ਉਨ੍ਹਾਂ ਨੂੰ ਪਤਾ ਸੀ ਕਿ ਅਗਰ ਸੜਕ ਟੁੱਟ ਗਈ ਤਾਂ ਉਸ ਨੂੰ ਠੀਕ ਕਰਨ ਦੀ ਜ਼ਿੰਮੇਵਾਰੀ ਉਨ੍ਹਾਂ ਦੀ ਹੋਣੀ ਹੈ। ਇਸ ਕਰਕੇ ਉਨ੍ਹਾਂ ਨੇ ਪਹਿਲਾਂ ਹੀ ਇਹ ਕੰਮ ਕਰ ਦਿੱਤਾ ਹੈ। ਇਸ ਲਈ ਕਿਸੇ ਵੀ ਪਿੰਡ ਵਿੱਚ ਜਾਂ ਸ਼ਹਿਰ ਵਿੱਚੋਂ ਕੋਈ ਵੀ ਸੜਕ ਬਣਾਉਣ ਸਮੇਂ ਉਥੋਂ ਗੰਦੇ ਪਾਣੀ ਦਾ ਬੰਦੋਬਸਤ ਨਾਲ-ਨਾਲ ਕੀਤਾ ਜਾਵੇ ਤਾਂ ਕਿ ਇਨ੍ਹਾਂ ਸੜਕਾਂ ਦੀ ਉਮਰ ਪੂਰੀ ਹੋ ਸਕੇ। ਡਿਪਟੀ ਸਪੀਕਰ ਸਾਹਿਬ, ਮੇਰੇ ਹਲਕੇ ਵਿੱਚ ਇੱਕ ਸੜਕ ਹੈ: ਕਮਾਹੀ ਦੇਵੀ ਤੋਂ ਨਾਰੰਗ ਵਾਇਆ ਕੋਟੀ। ਉਸ ਨੂੰ ਬਣੀ ਨੂੰ ਢਾਈ ਤਿੰਨ ਸਾਲ ਵੀ ਨਹੀਂ ਹੋਏ ਕਿ ਉਹ ਤਹਿਸ਼-ਨਹਿਸ ਹੋ ਗਈ ਹੈ। ਤੁਸੀਂ ਹੈਰਾਨ ਹੋਵੋਗੇ ਕਿ ਕਾਰ, ਸਕੂਟਰ ਤਾਂ ਇੱਕ ਪਾਸੇ ਜਿਹੜੀਆ ਮਿੰਨੀ ਬੱਸਾਂ ਚਲਦੀਆਂ ਸਨ, ਉਹ ਵੀ ਬੰਦ ਕਰ ਦਿੱਤੀਆਂ ਗਈਆਂ ਹਨ ਕਿਉਂਕਿ ਕੰਪਨੀ ਵਾਲੇ ਕਹਿ ਰਹੇ ਹਨ ਕਿ ਬੱਸਾਂ ਦੇ ਟਾਇਰ ਫੱਟ ਜਾਂਦੇ ਹਨ। ਰੀਜ਼ਨ ਕੀ ਹੈ ਕਿ ਪਿੰਡਾਂ ਦੇ ਘਰਾਂ ਦਾ ਪਾਣੀ ਸੜਕ ਤੇ ਆ ਜਾਂਦਾ ਹੈ ਤੇ ਉਹ ਟੁੱਟ ਜਾਂਦੀਆਂ ਹਨ। ਆਪਣਾ ਟਾਈਮ ਪੂਰਾ ਨਹੀਂ ਕੱਢਦੀਆਂ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ

[ਸਰਦਾਰ ਅਮਰਜੀਤ ਸਿੰਘ ਸਾਹੀ]

ਸਦਨ ਦੇ ਧਿਆਨ ਵਿੱਚ ਇੱਕ ਹੋਰ ਗੱਲ ਲਿਆਉਣੀ ਚਾਹੁੰਦਾ ਹਾਂ। ਸਾਡੇ ਪਿੰਡਾਂ ਦੀਆਂ ਕਈ ਸੜਕਾਂ ਤੇ ਕਾਫੀ ਇਨਕਰੋਚਮੈਂਟ ਹੈ। ਉਥੇ ਬਰਮਜ਼ ਨਹੀਂ ਹਨ। ਇਸ ਕਰਕੇ ਬਹੁਤ ਸਾਰੇ ਐਕਸੀਡੈਂਟ ਇਸ ਕਰਕੇ ਹੀ ਹੁੰਦੇ ਹਨ ਕਿਉਂਜੋ ਬਰਮਜ਼ ਦੀ ਪੂਰੀ ਤਰ੍ਹਾਂ ਸੰਭਾਲ ਨਹੀਂ ਹੁੰਦੀ। ਡਿਪਟੀ ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਜੋ ਬਾਠ ਸਾਹਿਬ ਨੇ ਰੈਜ਼ੋਲਿਊਸ਼ਨ ਲਿਆਂਦਾ ਹੈ, ਇਹ ਇਨ੍ਹਾਂ ਦੀ ਦੂਰ ਸੋਚ ਦਾ ਨਤੀਜਾ ਹੈ। ਇਸ ਨਾਲ ਦੇਸ਼ ਦੇ ਖਜ਼ਾਨੇ ਦੀ ਬੱਚਤ ਹੋਵੇਗੀ। ਥੋੜ੍ਹੀ ਦੇਰ ਪਹਿਲਾਂ ਗੱਲ ਆਈ ਸੀ ਕਿ ਐਕਸੀਡੈਂਟਾਂ ਵਿਚ ਬਹੁਤ ਜਾਨਾਂ ਜਾਂਦੀਆਂ ਹਨ, ਤਕਰੀਬਨ 3500 ਜਾਨਾਂ ਦਾ ਜ਼ਿਕਰ ਆਇਆ ਸੀ, ਨਾਲ-ਨਾਲ ਸਾਡਾ ਵਿਕਾਸ ਹੋਵੇਗਾ ਅਤੇ ਨਾਲ ਹੀ ਸਾਡੀਆਂ ਗੱਡੀਆ ਦਾ ਖਰਚਾ ਘਟੇਗਾ ਜਿਹੜਾ ਕਿ ਮਾੜੇ ਹਾਲਾਤ ਕਰਕੇ ਪੈਂਦਾ ਹੈ। ਮੈਂ ਇਸ ਵਿੱਚ ਇੱਕ ਬੇਨਤੀ ਜ਼ਰੂਰ ਕਰਦਾ ਹਾਂ ਕਿ ਜਿਹੜੀਆਂ ਰੋਡਜ਼ ਹਨ, ਉਨ੍ਹਾਂ ਦੀ ਦੁਬਾਰਾ ਨਿਸ਼ਾਨਦੇਹੀ ਕਰਵਾ ਕੇ ਕਮ-ਸੇ-ਕਮ ਜਿਹੜੀ ਇਨਕਰੋਚਮੈਂਟ ਹੋਈ ਹੈ, ਭਾਵੇਂ ਕਿਸਾਨ ਵੱਲੋਂ ਹੋਈ ਹੈ, ਭਾਵੇਂ ਦੁਕਾਨਦਾਰ ਵੱਲੋਂ ਹੋਈ ਹੈ, ਉਹ ਸੜਕਾਂ ਪੂਰੀਆ ਖੁਲ੍ਹੀਆਂ ਹੋਣੀਆ ਚਾਹੀਦੀਆਂ ਹਨ ਔਰ ਇਥੇ ਇਸ ਗੱਲ ਦਾ ਕਾਨੂੰਨ ਪਾਸ ਹੋਣਾ ਚਾਹੀਦਾ ਹੈ ਕਿ ਜਿਹੜਾ ਵੀ ਕਿਤੇ ਸੜਕਾਂ ਦੀ ਇਨਕਰੋਚਮੈਂਟ ਕਰੇ, ਇਸ ਬਾਰੇ ਸਖਤ ਤੋਂ ਸਖਤ ਕਾਨੂੰਨ ਬਣਾ ਕੇ ਉਸ ਤੇ ਕੋਈ ਦੰਡ ਲਗਾਇਆ ਜਾਣਾ ਚਾਹੀਦਾ ਹੈ। ਤੁਸੀਂ ਦੇਖੋ, ਬਲਾਚੌਰ ਤੇ ਹੁਸ਼ਿਆਰਪੁਰ ਨੂੰ ਜਿਹੜੀ ਸੜਕ ਜਾ ਰਹੀ ਹੈ, ਉਹ ਬੀ.ਓ.ਟੀ. ਦੇ ਤਹਿਤ ਬਣੀ ਹੈ ਅਤੇ ਗੜ੍ਹਸ਼ੰਕਰ ਪਹਿਲਾਂ ਕਿੰਨੀ ਇਨਕਰੋਚਮੈਂਟ ਹੋਈ ਸੀ, ਹੁਣ ਸਰਕਾਰ ਨੇ ਉਥੇ ਜਨਤਾ ਨਾਲ ਗੱਲ ਕਰਕੇ ਉਹ ਤੋੜ ਦਿੱਤੀ ਅਤੇ ਦੇਖੋ ਹੁਣ ਕਿੰਨੀ ਖੁਲ੍ਹੀ ਸੜਕ ਬਣੀ ਹੈ। ਉਸ ਦੀ ਇਨਕਰੋਚਮੈਂਟ ਕਿਉਂ ਹੋ ਗਈ ਸੀ, ਕਿਉਂਕਿ ਕਾਨੂੰਨ ਬਣਾ ਕੇ ਉਸ ਨੂੰ ਸਖਤੀ ਨਾਲ ਨਹੀਂ ਅਪਣਾਇਆ। ਸੋ, ਮੈਂ ਸਮੇਂ ਨੂੰ ਮੁੱਖ ਰੱਖਦੇ ਹੋਏ ਕਹਾਂਗਾ ਕਿ ਇਹ ਬਹੁਤ ਹੀ ਅਹਿਮ ਮੁੱਦਾ ਸੀ। ਜੇਕਰ ਦੇਸ਼ ਦੇ ਵਿਕਾਸ ਦੀ ਗੱਲ ਕਰੀਏ ਜਾਂ ਉਸ ਤੇ ਵਾਧੇ ਦੀ ਗੱਲ ਕਰੀਏ ਤਾਂ ਸੜਕਾਂ ਦਾ ਹੋਣਾ ਬਹੁਤ ਜ਼ਰੂਰੀ ਹੈ। ਸੜਕਾਂ ਦਾ ਚੌੜੀਆਂ ਹੋਣਾ ਬਹੁਤ ਜ਼ਰੂਰੀ ਹੈ ਅਤੇ ਇਸ ਦੇ ਨਾਲ-ਨਾਲ ਉਨ੍ਹਾ ਦੀ ਸਾਂਭ ਸੰਭਾਲ ਵੀ ਬਹੁਤ ਲਾਜ਼ਮੀ ਹੈ। ਇਨ੍ਹਾਂ ਚੀਜਾਂ ਨੂੰ ਦੇਖਦੇ ਹੋਏ ਮੈਂ ਉਮੀਦ ਕਰਦਾ ਹਾਂ ਕਿ ਜਿਹੜਾ ਰੈਜੋਲਿਊਸ਼ਨ ਬਾਠ ਸਾਹਿਬ ਵੱਲੋਂ, ਸਾਡੇ ਸਾਰਿਆਂ ਵੱਲੋਂ ਸਦਨ ਵਿੱਚ ਆਇਆ ਹੈ, ਇਸ ਤੇ ਗੌਰ ਕਰਦੇ ਹੋਏ ਇਸ ਨੂੰ ਮਨਜ਼ੂਰ ਕੀਤਾ ਜਾਵੇਗਾ। ਇਨ੍ਹਾਂ ਸ਼ਬਦਾਂ ਨਾਲ, ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ (ਸ਼੍ਰੀ ਜਗਦੀਸ਼ ਸਾਹਨੀ) :** ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੁੱਦਾ ਬਹੁਤ ਅਹਿਮ ਹੈ ਔਰ ਅੱਜ ਦੇ ਸਮੇਂ ਦੀ ਇਹ ਮੰਗ ਵੀ ਹੈ ਕਿਉਂਕਿ ਜਿੰਨੀ ਇਨਕਰੋਚਮੈਂਟ ਹੈ, ਉਸ ਨਾਲ ਸੜਕਾਂ ਦੀ ਬੁਰੀ ਹਾਲਤ ਹੁੰਦੀ ਹੈ। ਇਸ ਨਾਲ ਨੁਕਸਾਨ ਬਹੁਤ ਜ਼ਿਆਦਾ ਹੈ। ਇਹ ਸਾਡੇ ਆਪਣੇ ਲੋਕਾਂ ਦੀ ਅਣਗਹਿਲੀ ਹੈ, ਉਨ੍ਹਾਂ ਡਿਵੈਲਪਰਜ਼ ਦੀ, ਕਾਲੋਨੀਆਂ ਕੱਟਣ ਵਾਲੇ ਲੋਕਾਂ ਦੀ ਜਿਹੜੇ ਕਾਲੋਨੀਆਂ ਕੱਟਦੇ ਹਨ। ਉਹ ਲੋਕਾਂ ਨੂੰ ਝਾਂਸਾ ਦੇ ਕੇ ਬਣਾਈ ਚਲੇ ਜਾ ਰਹੇ ਹਨ। ਉਨ੍ਹਾਂ ਦਾ ਸਾਰਾ

ਪਾਣੀ ਮੇਨ ਰੋਡਜ਼ ਤੇ ਆ ਜਾਂਦਾ ਹੈ। ਪਾਣੀ ਅਤੇ ਲੁੱਕ ਦਾ ਆਪਸ ਵਿੱਚ ਵੈਰ ਹੈ। ਜਿਥੇ ਲੁੱਕ ਤੇ ਪਾਣੀ ਪੈ ਗਿਆ, ਉਥੇ ਲੁੱਕ ਨੇ ਆਪਣੇ ਆਪ ਸੜਕ ਛੱਡ ਜਾਣੀ ਹੈ। ਜਿਸ ਤਰ੍ਹਾਂ ਜੋਸ਼ੀ ਜੀ ਨੇ ਦੱਸਿਆ ਹੈ, ਡਾਕਟਰ ਦਲਬੀਰ ਜੀ ਨੇ ਦੱਸਿਆ ਹੈ, ਇਹ ਸਿਰਫ ਅੰਮ੍ਰਿਤਸਰ ਸ਼ਹਿਰ ਦੀ ਗੱਲ ਨਹੀਂ ਹੈ। ਤੁਸੀਂ ਕਿਸੇ ਵੀ ਸ਼ਹਿਰ ਵਿੱਚ ਚਲੇ ਜਾਓ, ਪੰਜਾਬ ਵਿੱਚ ਹਰ ਸ਼ਹਿਰ ਦੇ ਅੰਦਰ ਵਾਰ ਤੁਹਾਨੂੰ ਸੜਕਾਂ ਟੁੱਟੀਆਂ ਨਜ਼ਰ ਆਉਣਗੀਆਂ। ਕੋਈ ਮਿਉਂਸਪੈਲਿਟੀ ਜਾਂ ਨਗਰ ਟਰੱਸਟ ਇਸ ਪਾਸੇ ਧਿਆਨ ਨਹੀਂ ਦਿੰਦਾ। ਅੱਜ ਇਸ ਪਾਸੇ ਧਿਆਨ ਦੇਣ ਦੀ ਲੋੜ ਹੈ। ਜਦ ਤੱਕ ਅਸੀਂ ਪਾਣੀ ਦੀ ਡਿਸਪੋਜ਼ਲ ਨਹੀਂ ਬਣਾਉਂਦੇ, ਸਟਾਰਮ ਵਾਟਰ ਸੀਵਰੇਜ਼ ਸਿਸਟਮ ਕਰੀਏਟ ਨਹੀਂ ਕਰਦੇ, ਮੈਂ ਸਮਝਦਾ ਹਾਂ ਸ਼ਹਿਰਾਂ ਨੂੰ ਸਾਫ਼-ਸੁਥਰਾ ਬਣਾਉਣ ਵਿੱਚ ਅਸੀਂ ਕਾਮਯਾਬ ਨਹੀਂ ਹੋ ਸਕਦੇ। ਇਸ ਨੂੰ ਬਣਾਉਣ ਲਈ ਬਹੁਤ ਰੁਪੱਈਆ ਚਾਹੀਦਾ ਹੈ। ਮੈਂ ਸਮਝਦਾ ਹਾਂ ਅੱਜ ਦੀਆਂ ਸਰਕਾਰਾਂ ਇਸ ਪਾਸੇ ਪਹਿਲ ਦੇ ਕੇ ਨਹੀਂ ਦੇਖਦੀਆਂ। ਇਸ ਪਾਸੇ ਕੋਈ ਧਿਆਨ ਨਹੀਂ। ਮੈਨੂੰ ਹੈਰਾਨਗੀ ਹੈ ਕਿ ਇਹ ਬਹੁਤ ਵੱਡਾ ਮੁੱਦਾ ਸੀ ਔਰ ਸਾਡੇ ਕਾਲੀਆ ਸਾਹਿਬ ਚਲੇ ਗਏ ਹਨ। ਇਸ ਦਾ ਸਭ ਤੋਂ ਵੱਧ ਤਾਅਲੁੱਕ ਲੋਕਲ ਬਾਡੀਜ਼ ਨਾਲ ਹੈ। ਸ਼ਹਿਰਾਂ ਵਿੱਚ ਜਿੰਨੀਆਂ ਲੋਕਲ ਬਾਡੀਜ਼ ਹਨ, ਉਥੇ ਸ਼ਹਿਰਾਂ ਵਿੱਚ ਜ਼ਿਆਦਾ ਬੁਰਾ ਹਾਲ ਹੈ। ਪਿੰਡਾਂ ਦੇ ਵਿੱਚ ਜਿਹੜੀਆਂ ਸੜਕਾਂ ਤੇ ਪਾਣੀ ਆਉਂਦਾ ਹੈ, ਉਹ ਰੋਕਿਆ ਜਾ ਸਕਦਾ ਹੈ। ਇਹ ਲੰਬੀ ਚੌੜੀ ਗੱਲ ਨਹੀਂ ਸਿਰਫ਼, ਪਿੰਡਾਂ ਦੇ ਬੱਸ ਸਟੈਂਡਾਂ ਜਾਂ ਹੋਰ ਐਸੀਆਂ ਜਗ੍ਹਾ ਹਨ, ਉਨ੍ਹਾਂ ਦੇ ਪਾਣੀ ਨੂੰ ਰੋਕਣ ਦੀ ਗੱਲ ਕਰਨੀ ਪੈਣੀ ਹੈ। ਮਗਰ ਜਦੋਂ ਤੱਕ ਸ਼ਹਿਰੀ ਪਾਣੀ ਦੀ ਡਿਸਪੋਜ਼ਲ ਨਹੀਂ ਬਣੇਗੀ, ਸਟਾਰਮ ਵਾਟਰ ਸੀਵਰੇਜ਼ ਸਿਸਟਮ ਨਹੀਂ ਬਣੇਗਾ, ਉਦੋਂ ਤੱਕ ਜਿਹੜਾ ਮੇਨ ਰੋਡਜ਼ ਤੇ ਪਾਣੀ ਚਲਿਆ ਆ ਰਿਹਾ ਹੈ, ਉਹ ਰੋਕਿਆ ਨਹੀਂ ਜਾ ਸਕਦਾ। ਕਰੋੜਾਂ ਰੁਪਿਆ ਅੱਜ ਅੰਮ੍ਰਿਤਸਰ-ਪਠਾਨਕੋਟ ਰੋਡ ਬਣਾਉਣ ਤੇ ਲੱਗਿਆ ਹੈ, ਜਿਸ ਦੇ ਇੱਕ ਹਿੱਸੇ ਬਾਰੇ ਮੇਰੇ ਦੋਨੋਂ ਮਾਨਯੋਗ ਐਮ.ਐਲ.ਏਜ਼ ਨੇ ਦੱਸਿਆ ਹੈ, ਪਰ ਬਟਾਲਾ ਰੋਡ ਤੋਂ ਲੈ ਕੇ ਵੇਰਕਾ ਤੱਕ ਕੋਈ ਬੰਦਾ ਸਿਧੇ ਮੂੰਹ ਚਲ ਨਹੀਂ ਸਕਦਾ। ਜਿਸ ਤਰ੍ਹਾਂ ਪੁਰਾਣੇ ਜ਼ਮਾਨੇ ਦੇ ਵਿੱਚ ਸੁਣਿਆ ਜਾਂਦਾ ਸੀ ਕਿ ਹਾਮਲਾ ਜਨਾਨੀ ਬੱਸ ਦੇ ਵਿੱਚ ਬੈਠ ਕੇ ਨਹੀਂ ਸੀ ਜਾ ਸਕਦੀ ਕਿਉਂਕਿ ਸੜਕਾਂ ਦੇ ਉਤੇ ਇੰਨੇ ਟੋਏ ਹੋਣ ਕਾਰਨ ਪਤਾ ਨਹੀਂ ਸੀ ਲਗਦਾ ਕਿ ਕਦੋਂ ਕੋਈ ਝਟਕਾ ਲੱਗ ਜਾਵੇ ਅਤੇ ਕਦੋਂ ਡਿਲੀਵਰੀ ਹੋ ਜਾਵੇ। ਇਸ ਤੋਂ ਅੱਗੇ ਚਲਦਿਆਂ ਬਟਾਲਾ ਸ਼ਹਿਰ ਆ ਜਾਵੇਗਾ ਅਤੇ ਬਟਾਲਾ ਸ਼ਹਿਰ ਦੇ ਵਿਚ ਵੜਦਿਆਂ ਅਤੇ ਕਰਾਸ ਕਰਦਿਆਂ ਇਨਸਾਨ ਰੋਂਦਾ ਹੈ ਅਤੇ ਕਹਿੰਦਾ ਹੈ ਕਿ ਇਥੇ ਕਿਸ ਤਰ੍ਹਾਂ ਦੇ ਲੋਕ ਰਹਿੰਦੇ ਹਨ ਕਿਉਂਕਿ ਸਿਰਫ ਪਾਣੀ ਦੀ ਮਾਰ ਹੈ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ) :** ਡਿਪਟੀ ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ। ਡਿਪਟੀ ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਾਹਿਬ ਨੇ ਕਿਹਾ ਹੈ ਕਿ ਮੈਂ ਚਲਿਆ ਗਿਆ ਹਾਂ। ਮੈਂ ਆਪਣੇ ਚੈਂਬਰ ਦੇ ਵਿੱਚ ਬੈਠਾ ਸੀ ਅਤੇ ਇਨ੍ਹਾਂ ਦੀ ਸਪੀਚ ਸੁਣ ਰਿਹਾ ਸੀ।

**ਮੁੱਖ ਸੰਸਦੀ ਸਕੱਤਰ, ਕਰ ਤੇ ਆਬਕਾਰੀ :** ਤੁਹਾਡੀ ਬਹੁਤ ਮਿਹਰਬਾਨੀ। ਤੁਹਾਡਾ ਇਹ ਫਰਜ਼ ਬਣਦਾ ਹੈ ਕਿ ਸਪੀਚ ਸੁਣੀ ਜਾਵੇ ਅਤੇ ਇਸ ਦੇ ਉਤੇ ਕੋਈ ਕਾਰਵਾਈ ਵੀ ਕੀਤੀ ਜਾਵੇ। ਅੱਜ, ਕਾਲੀਆ ਸਾਹਿਬ, ਕਾਰਵਾਈ ਕਰਨ ਦੀ ਬਹੁਤ ਸਖਤ ਜ਼ਰੂਰਤ ਹੈ। ਅੱਜ ਸੜਕਾਂ ਦਾ ਬਹੁਤ ਬੁਰਾ ਹਾਲ ਹੈ। ਅੱਜ ਮੈਂ ਬਟਾਲੇ ਦੀ ਹੀ ਗੱਲ ਨਹੀਂ ਕਰਦਾ। ਚਾਹੇ ਗੁਰਦਾਸਪੁਰ ਚਲੇ ਜਾਓ, ਉਥੇ ਵੀ ਇਹ ਹੀ ਹਾਲ ਹੈ, ਦੀਨਾ ਨਗਰ ਚਲੇ ਜਾਓ ਉਥੇ ਵੀ ਇਹੀ ਹਾਲ ਹੈ ਅਤੇ ਇਸ ਤੋਂ ਝਾਖੋਲਾੜੀ ਚਲੇ ਜਾਓ ਤਾਂ ਉਥੇ ਹੋਰ ਜ਼ਿਆਦਾ ਬੁਰਾ ਹਾਲ ਹੈ, ਏਨਾ ਵੇਰਕਾ ਵਿਖੇ ਨਹੀਂ ਹੈ। ਪਠਾਨਕੋਟ ਹਲਕੇ ਵਿਚ ਚਲੇ ਜਾਓ ਤਾਂ ਉਥੇ ਇਸ ਤੋਂ ਵੀ ਜ਼ਿਆਦਾ ਬੁਰਾ ਹਾਲ ਹੈ। ਕੋਈ ਵੀ ਸ਼ਹਿਰ ਇਸ ਤੋਂ ਬਚਿਆ ਨਹੀਂ ਹੈ। ਜਦੋਂ ਤੱਕ ਸਟਾਰਮ ਸੀਵਰੇਜ ਸਿਸਟਮ ਕ੍ਰੀਏਟ ਨਹੀਂ ਕੀਤਾ ਜਾਂਦਾ.....

*2.27 ਵਜੇ ਬਾਅਦ ਦੁਪਹਿਰ

(ਇਸ *ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਤਦ ਤਕ ਅਸੀਂ ਕਾਮਯਾਬ ਨਹੀਂ ਹੋ ਸਕਦੇ। ਇਸ ਦੇ ਲਈ ਜਿਹੜਾ ਲੋਕਲ ਬਾਡੀਜ਼ ਵਿਭਾਗ ਹੈ ਉਸਨੂੰ ਫੰਡਜ਼ ਕ੍ਰੀਏਟ ਕਰਨੇ ਚਾਹੀਦੇ ਹਨ। ਹਰ ਇਕ ਮਿਉਂਸਿਪਲ ਕਮੇਟੀ ਨੂੰ ਇਹ ਹੁਕਮ ਹੋਣਾ ਚਾਹੀਦਾ ਹੈ ਕਿ ਜਿਥੇ ਸੜਕ ਬਣਾਉਣ ਲੱਗੇ ਹਾਂ ਉਹ ਇਹ ਇਨਸ਼ਿਉਰ ਕਰਨ ਕਿ ਇਸ ਉਤੇ ਸਟਾਰਮ ਵਾਟਰ ਸਿਸਟਮ ਹੈ, ਜੇਕਰ ਹੈ ਤਾਂ ਅੱਗੇ ਕੰਮ ਚਲੇਗਾ। ਜੇਕਰ ਅੱਜ ਸੜਕ ਬਣਾ ਦਿਉ ਤਾਂ ਉਸ ਸੜਕ ਦਾ ਲਾਈਫ ਪਲਾਨ ਪੰਜ ਸਾਲ ਦਾ ਹੈ ਪਰ ਉਹ ਸੜਕ ਪਹਿਲਾਂ ਟੁੱਟ ਜਾਵੇਗੀ ਤਾਂ ਤੁਹਾਡੇ ਪੱਲੇ ਕੁਝ ਨਹੀਂ ਪਵੇਗਾ। ਜੇਕਰ ਆਪਾਂ ਕੰਮ ਢੰਗ ਨਾਲ ਕਰੀਏ ਤਾਂ ਪੈਸੇ ਦੀ ਬੱਚਤ ਹੋ ਸਕਦੀ ਹੈ। ਜਿਸ ਤਰ੍ਹਾਂ ਅੱਜ ਮੈਨੂੰ ਦੱਸਿਆ ਗਿਆ ਹੈ ਕਿ ਪ੍ਰਾਈਵੇਟ ਵਾਲੇ ਜਾਂ ਬੀ.ਓ.ਟੀ. ਵਾਲੇ ਇਸ ਤਰ੍ਹਾਂ ਕਰਦੇ ਹਨ। ਇਹ ਸਮਝਦੇ ਹਨ ਇਹ ਸਾਡਾ ਕੰਮ ਹੈ ਪਰ ਜਿਹੜੇ ਸਰਕਾਰੀ ਮੁਲਾਜ਼ਮ ਹੁੰਦੇ ਹਨ ਉਹ ਇਹ ਸਮਝਦੇ ਹਨ ਕਿ ਇਹ ਸੜਕ ਜੇਕਰ ਪੰਜ ਸਾਲ ਤੋਂ ਪਹਿਲਾਂ ਟੁੱਟੇਗੀ ਤਾਂ ਹੀ ਸਾਡਾ ਹਲਵਾਮਾਂਡਾ ਬਣੇਗਾ। ਇਹ ਬੰਦ ਕਰਨ ਦੀ ਖਾਤਰ ਸਰਕਾਰ ਨੂੰ ਚਾਹੀਦਾ ਹੈ ਕਿ ਇਹ ਇਨਸ਼ਿਓਰ ਕੀਤਾ ਜਾਵੇ ਕਿ ਜਦ ਤੱਕ ਸਟਾਰਮ ਵਾਟਰ ਸਿਸਟਮ ਕ੍ਰੀਏਟ ਨਹੀਂ ਹੁੰਦਾ ਉਦੋਂ ਤੱਕ ਉਥੇ ਸੜਕ ਨਾ ਬਣਾਈ ਜਾਵੇ ਭਾਵੇਂ ਹੋਰ ਛੇ ਮਹੀਨੇ ਕੰਮ ਲੇਟ ਹੋ ਜਾਵੇ ਪਰ ਉਸ ਦੇ ਲਈ ਪਹਿਲਾਂ ਇਨਫਰਾਸਟ੍ਰਕਚਰ ਬਣਿਆ ਹੋਣਾ ਚਾਹੀਦਾ ਹੈ ਕਿ ਉਸ ਨੂੰ ਪਾਣੀ ਦੀ ਮਾਰ ਨਾ ਪਵੇ। ਸਪੀਕਰ ਸਾਹਿਬ, ਇਨਕਰੋਚਮੈਂਟ ਦੀ ਗੱਲ ਹੈ। ਅੱਜ ਸਾਡੀਆਂ ਸੜਕਾਂ 18 ਫੁੱਟੀਆਂ ਹਨ, 26 ਫੁੱਟੀਆਂ ਹਨ ਅਤੇ 32 ਫੁੱਟੀਆਂ ਹਨ। ਲੋਕਾਂ ਨੇ 10-10 ਫੁੱਟ ਇਨਕਰੋਚਮੈਂਟ ਕਰਕੇ ਉਸ ਸੜਕ ਨੂੰ ਇੱਕ ਗਲੀ ਵਾਂਗ ਬਣਾ ਦਿੱਤਾ ਹੈ ਅਤੇ ਉਹ ਆਪਣੇ ਕਪੜੇ ਵੀ ਉਥੇ ਧੋਂਦੇ ਹਨ। ਅੱਜਕਲ ਦੁਕਾਨਦਾਰਾਂ ਨੂੰ ਇਹ ਬੜਾ ਸ਼ੌਕ ਹੈ ਕਿ ਜਦੋਂ ਸਵੇਰੇ ਉਹ ਆਉਂਦੇ ਹਨ ਤਾਂ ਉਹ ਪਾਣੀ ਸੜਕ ਉਤੇ ਸੁੱਟਦੇ ਹਨ। ਉਨ੍ਹਾਂ ਨੂੰ ਇਹ ਨਹੀਂ ਪਤਾ ਹੁੰਦਾ ਕਿ ਇਹ ਸੜਕ ਦਾ ਦੁਸ਼ਮਣ ਹੈ, ਸੜਕ ਨੂੰ ਤੋੜੇਗਾ। ਉਹ ਬੜੀ ਖੁਸ਼ੀ ਨਾਲ ਪਾਣੀ ਸੜਕ ਉਤੇ ਸੁੱਟਦਾ ਹੈ ਤੇ ਚਾਹੁੰਦਾ ਹੈ ਕਿ ਮੇਰੇ ਉਤੇ ਘੱਟਾ ਨਾ ਆਵੇ। ਇਹ ਚੀਜ਼ਾਂ ਸੋਚਣ ਵਾਲੀਆਂ ਹਨ। ਅੱਜ ਕਾਨੂੰਨ ਬੜੇ ਸੁੰਦਰ ਹਨ ਪਰ ਜਿਹੜੇ ਪਾਲਣ ਕਰਨ ਵਾਲੇ ਅਫ਼ਸਰ ਹਨ, ਉਹ ਠੀਕ ਢੰਗ ਨਾਲ ਉਸ ਉਤੇ ਅਮਲ ਨਹੀਂ ਕਰ ਰਹੇ। ਉਨ੍ਹਾਂ ਤੋਂ ਕੰਮ ਕਰਾਉਣ

ਲਈ ਸਾਨੂੰ ਇਸ ਸਾਰੇ ਸਿਸਟਮ ਨੂੰ ਚੰਗੇ ਢੰਗ ਨਾਲ ਇੰਪਲੀਮੈਂਟ ਕਰਨਾ ਚਾਹੀਦਾ ਹੈ। ਮੈਂ ਹੋਰ ਬਹੁਤਾ ਨਹੀਂ ਕਹਿੰਦਾ ਕਿਉਂਕਿ ਸਾਰੇ ਬਹੁਤ ਕੁਝ ਕਹਿ ਬੈਠੇ ਹਨ, ਮੁੱਦਾ ਇਕੋ ਹੀ ਹੈ। ਇਨਕਰੋਚਮੈਂਟ ਦੂਰ ਕਰਨੀ, ਸਟਾਰਮ ਸਿਸਟਮ ਨੂੰ ਕ੍ਰੀਏਟ ਕਰਨਾ ਤੇ ਫਿਰ ਸੜਕ ਨੂੰ ਬਣਾਉਣਾ। ਇਸ ਦੇ ਨਾਲ ਹੀ ਪਿੰਡਾ ਵਿੱਚ ਇਸ ਤੋਂ ਵੀ ਜ਼ਿਆਦਾ ਮਾੜੀ ਹਾਲਤ ਹੋਈ ਪਈ ਹੈ। ਉਥੇ ਵੀ ਲੋਕਾ ਨੂੰ ਮਾੜੀ ਆਦਤ ਪੈ ਗਈ ਹੈ ਅਤੇ ਉਹ ਸੜਕ ਤੋਂ ਬਰਮ ਤੋੜਦੇ -ਤੋੜਦੇ ਹੋਏ ਅੱਗੇ ਨੂੰ ਜਾਈ ਜਾਂਦੇ ਹਨ। ਜੇਕਰ ਕੋਈ 11 ਫੁੱਟ ਵਾਲੀ ਸੜਕ ਹੈ ਤੇ ਤਿੰਨ ਫੁੱਟ ਨਾਲ ਛੱਡੀ ਹੋਈ ਹੈ ਉਹ ਲੋਕਾਂ ਨੇ ਆਪਣੀਆਂ ਪੈਲੀਆਂ ਵਿੱਚ ਸ਼ਾਮਲ ਕਰ ਲਈ ਹੈ। ਸੜਕ ਘੱਟ ਚੌੜੀ ਰਹਿ ਜਾਂਦੀ ਹੈ ਅਤੇ ਫਿਰ ਜਦੋਂ ਬਾਰਸ਼ ਆ ਜਾਂਦੀ ਹੈ ਤਾਂ ਉਸ ਪਾਣੀ ਨੂੰ ਰੋਕਣ ਲਈ ਸਾਡੇ ਕੋਲ ਕੋਈ ਸਿਸਟਮ ਨਹੀਂ ਹੈ। ਪਾਣੀ ਨੂੰ ਰੋਕਣ ਲਈ ਸਾਨੂੰ ਪਹਿਲਾਂ ਇਨਫਰਾਸਟ੍ਰਕਚਰ ਬਣਾਉਣਾ ਚਾਹੀਦਾ ਹੈ। ਇਸ ਤੋਂ ਅੱਗੇ ਚਲਦੇ ਚਲੀਏ। ਜੇਕਰ ਅੱਜ ਅਸੀਂ ਗਲੀਆਂ ਵਿੱਚ ਜਾਈਏ ਤਾਂ ਉਥੇ ਇਨਕਰੋਚਮੈਂਟ ਹੋਣ ਕਾਰਨ ਇਹ ਪੁਜ਼ੀਸ਼ਨ ਹੋ ਗਈ ਹੈ ਕਿ ਜਿਹੜਾ ਪੀਣ ਵਾਲਾ ਪਾਣੀ ਹੈ ਉਹ ਗੰਦਾ ਪਾਣੀ ਵੀ ਉਸ ਵਿਚ ਮਿਲ ਜਾਂਦਾ ਹੈ ਅਤੇ ਲੋਕਾਂ ਲਈ ਬਿਮਾਰੀਆ ਦਾ ਕਾਰਨ ਬਣਦਾ ਹੈ। ਸਪੀਕਰ ਸਾਹਿਬ, ਇਸ ਤੋਂ ਵੀ ਵੱਡੀ ਗੱਲ ਇਹ ਹੈ ਕਿ ਪੁਰਾਣੇ ਜਮਾਨਿਆਂ ਦੇ ਵਿੱਚ ਪਿੰਡਾਂ ਦੇ ਵਿੱਚ ਛੱਪੜ ਹੁੰਦੇ ਸਨ ਅਤੇ ਬਾਰਸ਼ ਦਾ ਪਾਣੀ ਛੱਪੜਾਂ ਦੇ ਵਿਚ ਜਾਂਦਾ ਸੀ। ਪਰ ਅੱਜ ਲੋਕਾਂ ਵਲੋਂ ਇਨਕਰੋਚਮੈਂਟ ਕਰਕੇ ਉਹ ਛੱਪੜ ਬੰਦ ਕਰ ਲਏ ਹਨ ਅਤੇ ਉਥੇ ਬਸਤੀਆਂ ਵੀ ਬਣ ਗਈਆਂ ਹਨ। ਕਿਸੇ ਨੇ ਇਹ ਸੋਚਿਆ ਨਹੀਂ ਕਿ ਜਿਹੜੇ ਛੱਪੜ ਹਨ ਇਹ ਪਾਣੀ ਨੂੰ ਰੀਚਾਰਜ ਕਰਦੇ ਹਨ ਅਤੇ ਪਾਣੀ ਰੀਚਾਰਜ ਹੋ ਕੇ ਮੋਆਇਸਚਰ ਪੈਦਾ ਕਰਕੇ ਸਾਡੇ ਖੇਤਾਂ ਵਿੱਚ........

**ਮਾਨਯੋਗ ਸਪੀਕਰ** : ਟਾਈਮ ਖਤਮ ਹੁੰਦਾ ਹੈ। ਸਦਨ ਸੋਮਵਾਰ, ਮਿਤੀ 24 ਦਸੰਬਰ, 2007 ਦੇ 2.00 ਵਜੇ ਬਾਅਦ ਦੁਪਹਿਰ ਤੱਕ ਸਥੱਗਿਤ ਕੀਤਾ ਜਾਂਦਾ ਹੈ।

| *2.30 ਵਜੇ ਬਾਅਦ ਦੁਪਹਿਰ | (ਇਸ *ਉਪ੍ਰੰਤ ਸਦਨ ਸੋਮਵਾਰ, ਮਿਤੀ 24 ਦਸੰਬਰ, 2007 ਦੇ 2.00 ਵਜੇ ਬਾਅਦ ਦੁਪਹਿਰ ਤੱਕ ਸਥੱਗਿਤ ਹੋ ਗਿਆ।) |
|---|---|

*10313/PVS—Govt. Press, U.T., Chd.*

4

# PUNJAB VIDHAN SABHA

## DEBATES

*Monday, the 24th December, 2007*

**Vol. 3 – No. 4**

OFFICIAL REPORT



CONTENTS




**Punjab Vidhan Sabha Secretariat, Chandigarh**

Price : Rs.________

## PUNJAB VIDHAN SABHA

*Monday, the 24th December, 2007*

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh, at 2.00 P.M. Mr. Speaker (Sardar Nirmal Singh Kahlon) in the Chair.*

---

## OBITUARY REFERENCES

ਮਾਨਯੋਗ ਸਪੀਕਰ : ਸੈਸ਼ਨ ਦੌਰਾਨ ਕੁਝ ਸ਼ਖਸੀਅਤਾਂ ਦਾ ਦਿਹਾਂਤ ਹੋਇਆ ਹੈ। ਇਸ ਲਈ ਹੁਣ ਪਹਿਲਾਂ ਓਬਚੁਰੀ ਰੈਫਰੈਂਸਿਜ਼ ਹੋਣਗੇ। ਹਾਂ ਜੀ, ਸੀ.ਐਮ. ਸਾਹਿਬ।

ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ) : ਸਪੀਕਰ ਸਾਹਿਬ, ਬੜੇ ਦੁੱਖ ਤੇ ਅਫ਼ਸੋਸ ਦੀ ਗੱਲ ਹੈ ਕਿ ਕੁਝ ਦਿਨ ਪਹਿਲਾਂ ਹੀ ਪੰਜਾਬ ਦੀ ਇੱਕ ਨਾਮਵਰ ਸ਼ਖਸੀਅਤ ਸ਼੍ਰੀ ਰਘੂਨਾਥ ਸਹਾਏ ਪੁਰੀ ਜੀ ਜਿਹੜੇ ਕਿ ਮਨਿਸਟਰ ਵੀ ਰਹੇ ਹਨ, ਉਹ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਮਰ ਵੀ ਬੜੀ ਥੋੜ੍ਹੀ ਸੀ, 68 ਸਾਲ ਦੀ ਉਮਰ ਸੀ। ਤਿੰਨ ਵਾਰੀ ਉਹ ਐਮ.ਐਲ.ਏ. ਸੁਜਾਨਪੁਰ ਹਲਕੇ ਤੋਂ ਇਲੈਕਟ ਹੋਏ। ਉਹ ਮਨਿਸਟਰ ਆਫ਼ ਸਟੇਟ ਵੀ ਰਹੇ, ਕੈਬਨਿਟ ਮਨਿਸਟਰ ਹਾਊਸਿੰਗ ਐਂਡ ਡਿਵੈਲਪਮੈਂਟ ਅਤੇ ਟ੍ਰਾਂਸਪੋਰਟ ਦੇ ਰਹੇ। ਉਨ੍ਹਾਂ ਦੇ ਜਾਣ ਨਾਲ ਪੰਜਾਬ ਨੂੰ ਬਹੁਤ ਵੱਡਾ ਘਾਟਾ ਪਿਆ ਹੈ। ਮੈਂ ਉਨ੍ਹਾਂ ਨੂੰ ਦਿਲ ਦੀਆਂ ਗਹਿਰਾਈਆਂ ਤੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਸਪੀਕਰ ਸਾਹਿਬ, ਦੂਜੀ ਮਹਾਨ ਸ਼ਖਸੀਅਤ ਸ਼੍ਰੀ ਮੁਕੰਦ ਲਾਲ ਭੰਡਾਰੀ, ਫਰੀਡਮ ਫਾਈਟਰ ਜੋ ਕਿ ਮੁਕਤਸਰ ਡਿਸਟ੍ਰਿਕਟ ਦੇ ਰਹਿਣ ਵਾਲੇ ਸਨ। ਸਾਂਦੇਵਾਲਾ ਪਿੰਡ ਵਿੱਚ ਉਨ੍ਹਾਂ ਦਾ ਜਨਮ ਹੋਇਆ। ਆਪਣੀ ਸਾਰੀ ਉਮਰ ਉਨ੍ਹਾਂ ਨੇ ਸਮਾਜ ਦੀ ਸੇਵਾ ਕੀਤੀ। ਉਹ ਕਾਂਗਰਸ ਦੇ ਉੱਘੇ ਵਰਕਰ ਸਨ ਅਤੇ ਕਾਂਗਰਸ ਦੇ ਪ੍ਰੈਜ਼ੀਡੈਂਟ ਵੀ ਰਹੇ। 1931 ਵਿੱਚ ਹੈਦਰਾਬਾਦ ਵਿਖੇ ਉਨ੍ਹਾਂ ਨੇ ਸੱਤਿਆਗ੍ਰਹਿ ਵਿੱਚ ਭਾਗ ਲਿਆ। ਅਜਿਹੀ ਨਾਮਵਰ ਸ਼ਖਸੀਅਤ ਦਾ ਚਲੇ ਜਾਣਾ ਇੱਕ ਬਹੁਤ ਵੱਡਾ ਘਾਟਾ ਹੈ। ਮੈਂ ਇਨ੍ਹਾਂ ਦੋ ਮਹਾਨ ਵਿਅਕਤੀਆਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ਅਤੇ ਹਾਊਸ ਨੂੰ ਬੇਨਤੀ ਕਰਦਾ ਹਾਂ ਕਿ ਮਤਾ ਪਾਸ ਕਰਕੇ ਸਬੰਧਿਤ ਦੁਖੀ ਪਰਿਵਾਰਾਂ ਨੂੰ ਭੇਜ ਕੇ ਦੁੱਖ ਦਾ ਪ੍ਰਗਟਾਵਾ ਕੀਤਾ ਜਾਵੇ।

ਸ਼੍ਰੀਮਤੀ ਰਾਜਿੰਦਰ ਕੌਰ ਭੱਠਲ (ਲਹਿਰਾ) : ਸਪੀਕਰ ਸਾਹਿਬ, ਇਸ ਸੈਸ਼ਨ ਦੇ ਦੌਰਾਨ ਹੀ ਜਿਸ ਤਰ੍ਹਾਂ ਲੀਡਰ ਆਫ਼ ਦਿ ਹਾਊਸ ਨੇ ਦੱਸਿਆ ਹੈ ਕਿ ਦੋ ਮਹਾਨ ਸ਼ਖਸੀਅਤਾਂ ਅਕਾਲ ਚਲਾਣਾ ਕਰ ਗਈਆਂ ਹਨ, ਜਿਨ੍ਹਾਂ ਵਿੱਚੋਂ ਸ਼੍ਰੀ ਰਘੂਨਾਥ ਸਹਾਏ ਪੁਰੀ ਜੀ ਸਾਬਕਾ ਮੰਤਰੀ ਜੀ ਹਨ ਜੋ ਕਿ ਪਿਛਲੀ ਵਿਧਾਨ ਸਭਾ ਵਿੱਚ ਐਮ.ਐਲ.ਏ.

[ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ]

ਰਹੇ। ਉਹ 1985, 1992 ਅਤੇ 2002 ਵਿੱਚ ਤਿੰਨ ਵਾਰ ਵਿਧਾਨ ਸਭਾ ਵਾਸਤੇ ਚੁਣੇ ਗਏ। ਉਹ ਕਾਂਗਰਸ ਪਾਰਟੀ ਦੇ ਵਾਈਸ ਪ੍ਰੈਜ਼ੀਡੈਂਟ ਵੀ ਰਹੇ। ਉਹ ਇੱਕ ਸੁਲਝੇ ਹੋਏ ਅਤੇ ਨਿਧੜਕ ਲੀਡਰ ਸਨ। ਸਪੀਕਰ ਸਾਹਿਬ, ਉਹ ਤੁਹਾਡੇ ਜ਼ਿਲ੍ਹੇ ਨਾਲ ਸਬੰਧ ਰੱਖਦੇ ਸਨ। ਉਹ ਮਿਊਂਸਪੈਲਟੀ ਸੁਜਾਨਪੁਰ ਅਤੇ ਵਿਦਿਅਕ ਅਦਾਰਿਆਂ ਦੇ ਮੈਂਬਰ ਸਨ। ਉਹ ਦ੍ਰਿੜ੍ਹਤਾ ਨਾਲ ਫੈਸਲਾ ਲੈਂਦੇ ਸਨ। ਉਨ੍ਹਾਂ ਦੀਆਂ ਅਜਿਹੀਆਂ ਆਦਤਾਂ ਦੀ ਲੋਕ ਪ੍ਰਸੰਸਾ ਕਰਦੇ ਸਨ। ਲੰਬੀ ਬਿਮਾਰੀ ਦੌਰਾਨ ਉਹ ਚੰਡੀਗੜ੍ਹ ਵੀ ਰਹੇ, ਹੋਰ ਜਗ੍ਹਾ ਵੀ ਇਲਾਜ ਕਰਾਉਂਦੇ ਰਹੇ, ਆਖ਼ਰਕਾਰ ਉਹ ਚਲਾਣਾ ਕਰ ਗਏ। ਦੁੱਖ ਹੈ ਕਿ ਸਾਡਾ ਇੱਕ ਸਾਥੀ, ਕੁਲੀਗ ਨਹੀਂ ਰਿਹਾ।

ਇਸੇ ਤਰ੍ਹਾਂ ਹੀ, ਸਪੀਕਰ ਸਾਹਿਬ, ਮਹਾਨ ਦੇਸ਼ ਭਗਤ ਮੁਕੰਦ ਲਾਲ ਭੰਡਾਰੀ ਜੀ, ਉਹ ਵੀ 22.12.07 ਨੂੰ ਅਕਾਲ ਚਲਾਣਾ ਕਰ ਗਏ। 1914 ਵਿੱਚ ਮੁਕਤਸਰ ਵਿੱਚ ਉਨ੍ਹਾਂ ਦਾ ਜਨਮ ਹੋਇਆ ਸੀ। ਉਹ 93 ਵਰ੍ਹਿਆਂ ਦੇ ਸਨ। ਉਹ ਇੱਕ ਅੱਛੇ ਕਾਂਗਰਸੀ ਲੀਡਰ ਸਨ। ਉਨ੍ਹਾਂ ਨੇ 1931 ਦੇ ਸੱਤਿਆਗ੍ਰਹਿ ਅੰਦੋਲਨ ਵਿੱਚ ਭਾਗ ਲੈਣ ਕਾਰਨ ਹੈਦਰਾਬਾਦ ਵਿੱਚ ਜੇਲ੍ਹ ਕੱਟੀ। 1946 ਵਿੱਚ ਉਹ ਜ਼ਿਲ੍ਹਾ ਕਾਂਗਰਸ ਦੇ ਪ੍ਰਧਾਨ ਰਹੇ। ਉਹ ਸਚਮੁੱਚ ਹੀ ਮਹਾਨ ਦੇਸ਼ ਭਗਤ ਸਨ ਜਿਨ੍ਹਾਂ ਦੀਆਂ ਕੁਰਬਾਨੀਆਂ ਦੀ ਬਦੌਲਤ ਅਸੀਂ ਅਜ਼ਾਦੀ ਦਾ ਆਨੰਦ ਮਾਣਦੇ ਰਹੇ ਹਾਂ। ਜਦੋਂ ਦੇਖਦੇ ਹਾਂ ਕਿ ਇੱਕ ਇੱਕ ਕਰਕੇ ਉਹ ਸਾਡੇ ਕੋਲੋਂ ਜਾ ਰਹੇ ਹਨ ਤਾਂ ਬੜਾ ਭਾਰੀ ਸਦਮਾ ਹੁੰਦਾ ਹੈ। ਯਾਦ ਆਉਂਦੀ ਹੈ ਕਿ ਕਿਵੇਂ ਗੁਜ਼ਰੇ ਹੋਏ ਜ਼ਮਾਨੇ ਵਿੱਚ ਉਨ੍ਹਾਂ ਨੇ ਕੁਰਬਾਨੀਆਂ ਕੀਤੀਆਂ। ਉਨ੍ਹਾਂ ਨੂੰ ਕੋਈ ਲਾਲਚ ਨਹੀਂ ਸੀ। ਬਸ, ਸਿਰਫ਼ ਕੁਰਬਾਨੀ ਕਰਨ ਦੀ ਭਾਵਨਾ ਸੀ। ਇਸ ਤਰ੍ਹਾਂ ਦੀਆਂ ਮਹਾਨ ਸ਼ਖ਼ਸੀਅਤਾਂ ਜਿਨ੍ਹਾਂ ਦੀ ਸਮਾਜ ਨੂੰ ਬਹੁਤ ਲੋੜ ਹੈ, ਉਨ੍ਹਾਂ ਦੇ ਚਲੇ ਜਾਣ ਨਾਲ ਸਮਾਜ ਨੂੰ ਬਹੁਤ ਵੱਡਾ ਘਾਟਾ ਹੈ। ਮੈਂ ਆਪਣੀ ਪਾਰਟੀ ਵਲੋਂ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦੀ ਹਾਂ। ਜਿਸ ਤਰ੍ਹਾਂ ਲੀਡਰ ਆਫ਼ ਦਿ ਹਾਊਸ ਨੇ ਰੈਜ਼ੋਲਿਊਸ਼ਨ ਰੱਖਿਆ ਹੈ ਕਿ ਸਬੰਧਿਤ ਪਰਿਵਾਰਾਂ ਨੂੰ ਸ਼ੋਕ ਮਤਾ ਭੇਜਿਆ ਜਾਵੇ, ਅਸੀਂ ਇਸ ਨਾਲ ਸਹਿਮਤ ਹਾਂ ਅਤੇ ਆਪਣੇ ਵਲੋਂ ਵੀ ਸ਼ਰਧਾ ਦੇ ਫੁੱਲ ਭੇਂਟ ਕਰਦੀ ਹਾਂ।

ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ) : ਮਾਨਯੋਗ ਸਪੀਕਰ ਸਾਹਿਬ, ਮੌਤ ਨਿਸ਼ਚਿਤ ਹੈ। ਜਿਹੜਾ ਵਿਅਕਤੀ ਇਸ ਦੁਨੀਆਂ ਵਿੱਚ ਆਇਆ ਹੈ, ਉਸ ਨੇ ਜਾਣਾ ਜ਼ਰੂਰ ਹੈ ਲੇਕਿਨ ਦੁਨੀਆ ਤੇ ਰਹਿੰਦੇ ਹੋਏ ਉਹ ਕੀ ਕੰਮ ਕਰ ਜਾਂਦਾ ਹੈ, ਉਸ ਦੇ ਕੀਤੇ ਹੋਏ ਕੰਮ, ਹਮੇਸ਼ਾ ਉਸ ਵਿਅਕਤੀ ਦੇ ਜਾਣ ਤੋਂ ਬਾਅਦ ਉਸ ਨੂੰ ਜਿੰਦਾ ਰੱਖਦੇ ਹਨ। ਜਿਹੜਾ ਵਿਅਕਤੀ ਸਮਾਜ ਲਈ ਜੀਊਂਦਾ ਹੈ, ਦੇਸ਼ ਲਈ ਜੀਊਂਦਾ ਹੈ, ਉਸ ਦਾ ਨਾਮ ਹਮੇਸ਼ਾ ਅਮਰ ਰਹਿੰਦਾ ਹੈ। ਜਿਵੇਂ ਕਿ :-

*"ਜ਼ਰੇ ਮੈਂ ਰਹਿ ਕੇ ਗੁਜ਼ਾਰੀ ਚਮਕ ਛੋਡ ਜਾਊਂਗਾ,*
*ਪਹਿਚਾਨ ਅਪਨੀ ਦੂਰ ਤਲਕ ਮੈਂ ਛੋਡ ਜਾਊਂਗਾ।"*

ਇਸੇ ਤਰ੍ਹਾਂ ਹੀ ਇਨ੍ਹਾਂ ਵਿੱਚੋਂ ਇੱਕ ਸ਼ਖ਼ਸੀਅਤ ਸ਼੍ਰੀ ਰਘੂਨਾਥ ਸਹਾਏ ਪੁਰੀ ਸਨ, ਜਿਹੜੇ ਇਸ ਮਹਾਨ ਸਦਨ ਦੇ ਮੈਂਬਰ ਰਹੇ। ਤਿੰਨ ਵਾਰੀ ਉਹ ਮੰਤਰੀ ਵੀ ਬਣੇ। ਉਨ੍ਹਾਂ ਨੇ ਸਮਾਜਿਕ ਕੰਮਾਂ ਦੇ ਵਿੱਚ, ਧਾਰਮਿਕ ਕੰਮਾਂ ਦੇ ਵਿੱਚ ਅਤੇ ਰਾਜਨੀਤਕ ਕੰਮਾਂ ਦੇ ਵਿੱਚ ਆਪਣਾ ਇੱਕ ਵੱਡਮੁੱਲਾ ਯੋਗਦਾਨ ਪਾਇਆ। ਉਹ ਕਾਂਗਰਸ ਪਾਰਟੀ ਨਾਲ ਸਬੰਧਿਤ ਸਨ। ਬੇਸ਼ੱਕ ਸਾਡੇ ਵਿਚਾਰ ਨਹੀਂ ਮਿਲਦੇ ਸਨ, ਲੇਕਿਨ ਉਨ੍ਹਾਂ ਦਾ ਜਿਹੜਾ ਯੋਗਦਾਨ ਪੰਜਾਬ ਦੀ ਰਾਜਨੀਤੀ ਦੇ ਵਿੱਚ ਰਿਹਾ, ਉਹ ਹਮੇਸ਼ਾ ਯਾਦ ਰੱਖਿਆ ਜਾਵੇਗਾ। ਮੈਂ ਉਨ੍ਹਾਂ ਨੂੰ ਸ਼ਰਧਾ ਸੁਮਨ ਭੇਂਟ ਕਰਦਾ ਹਾਂ।

ਇਸੇ ਤਰ੍ਹਾਂ ਫਰੀਡਮ ਫਾਈਟਰ, ਸੁਤੰਤਰਤਾ ਸੈਨਾਨੀ ਸ਼੍ਰੀ ਮੁਕੰਦ ਲਾਲ ਭੰਡਾਰੀ ਜੀ, ਉਹ ਵੀ ਅਕਾਲ ਚਲਾਣਾ ਕਰ ਗਏ। ਇਹ ਭੰਡਾਰੀ ਜੀ ਉਨ੍ਹਾਂ ਵਿਅਕਤੀਆਂ ਵਿੱਚੋਂ ਸਨ, ਜਿਨ੍ਹਾਂ ਨੇ ਸਾਡੇ ਦੇਸ਼ ਨੂੰ ਅਜ਼ਾਦ ਕਰਵਾਉਣ ਦੇ ਵਿੱਚ ਵੱਡਮੁੱਲਾ ਹਿੱਸਾ ਪਾਇਆ ਔਰ ਇਹ ਪੀੜ੍ਹੀ ਹੁਣ ਲੁਪਤ ਹੁੰਦੀ ਜਾ ਰਹੀ ਹੈ ਲੇਕਿਨ ਇਨ੍ਹਾਂ ਦੇ ਕੀਤੇ ਹੋਏ ਕੰਮ ਅਤੇ ਇਨ੍ਹਾਂ ਨੇ ਦੇਸ਼ ਅਜ਼ਾਦ ਕਰਵਾਉਣ ਦੇ ਵਿੱਚ ਜਿਹੜਾ ਯੋਗਦਾਨ ਪਾਇਆ, ਦੇ ਮੱਦੇਨਜ਼ਰ ਇਨ੍ਹਾਂ ਦਾ ਜੀਵਨ ਹਮੇਸ਼ਾ ਚਾਨਣ ਮੁਨਾਰਾ ਰਹੇਗਾ ਔਰ ਆਉਣ ਵਾਲੀਆਂ ਨਸਲਾਂ ਲਈ ਇੱਕ ਪ੍ਰੇਰਨਾ ਸਰੋਤ ਬਣਿਆ ਰਹੇਗਾ। ਮੈਂ ਆਪਣੇ ਦਿਲ ਦੀਆਂ ਗਹਿਰਾਈਆਂ ਤੋਂ ਸ਼੍ਰੀ ਮੁਕੰਦ ਲਾਲ ਜੀ ਭੰਡਾਰੀ ਨੂੰ ਸ਼ਰਧਾ ਸੁਮਨ ਭੇਂਟ ਕਰਦਾ ਹਾਂ ਔਰ ਜਿਹੜਾ ਮਤਾ ਮਾਨਯੋਗ ਲੀਡਰ ਆਫ਼ ਦਿ ਹਾਊਸ ਲੈ ਕੇ ਆਏ ਹਨ, ਉਸ ਦੀ ਪ੍ਰੋੜ੍ਹਤਾ ਕਰਦਾ ਹਾਂ।

**ਮਾਨਯੋਗ ਸਪੀਕਰ :** ਸਰਦਾਰ ਚਰਨਜੀਤ ਸਿੰਘ ਚੰਨੀ ਜੀ।

**ਸਰਦਾਰ ਚਰਨਜੀਤ ਸਿੰਘ ਚੰਨੀ (ਚਮਕੌਰ ਸਾਹਿਬ, ਐਸ.ਸੀ.) :** ਮਾਨਯੋਗ ਸਪੀਕਰ ਸਾਹਿਬ, ਗੁਰਬਾਣੀ ਵਿੱਚ ਆਉਂਦਾ ਹੈ –

*"ਦਰਿਆਵੈ ਕੰਨੈ ਬਗਲਾ ਬੈਠਾ ਕੇਲ ਕਰੇ,*
*ਕੇਲ ਕਰੇਂਦੇ ਹੰਝੁ ਨੋ ਅਚਿੰਤੇ ਬਾਜ਼ ਪਏ।*
*ਬਾਜ ਪਏ ਤਿਸ ਰੱਬ ਦੇ ਕੇਲਾਂ ਵਿਸਰੀਆਂ,*
*ਜੋ ਮਨ ਚਿਤਿ ਨਾ ਚੇਤੇ ਸਨ, ਸੋ ਗਾਲੀ ਰੱਬ ਕੀਆਂ।"*

ਸਾਡੇ ਬਹੁਤ ਹੀ ਸਨਮਾਨਯੋਗ ਆਗੂ ਸ਼੍ਰੀ ਰਘੂਨਾਥ ਸਹਾਏਪੁਰੀ ਜੀ ਸਾਨੂੰ ਬੇਵਕਤ ਵਿਛੋੜਾ ਦੇ ਕੇ ਚਲੇ ਗਏ ਹਨ। ਅਜੇ ਉਨ੍ਹਾਂ ਦੀ ਉਮਰ ਨਹੀਂ ਸੀ ਹੋਈ ਕਿ ਉਹ ਸਾਨੂੰ ਛੱਡ ਕੇ ਜਾਂਦੇ ਪਰ ਪ੍ਰਮਾਤਮਾ ਨੂੰ ਜੋ ਮਨਜ਼ੂਰ ਹੁੰਦਾ ਹੈ, ਸਾਨੂੰ ਪ੍ਰਮਾਤਮਾ ਦਾ ਭਾਣਾ ਮੰਨਣਾ ਪੈ ਰਿਹਾ ਹੈ। ਉਹ ਇਕੱਲੇ ਗੁਰਦਾਸਪੁਰ ਦੇ ਹੀ ਨਹੀਂ ਬਲਕਿ ਪੂਰੇ ਪੰਜਾਬ ਦੇ ਮਾਨਯੋਗ ਤੇ ਸਨਮਾਨਯੋਗ ਆਗੂ ਸਨ। ਮੈਂ ਉਨ੍ਹਾਂ ਨੂੰ ਨੇੜੇ ਤੋਂ ਜ਼ਾਤੀ ਤੌਰ ਤੇ ਜਾਣਦਾ ਸੀ। ਉਹ ਹਮੇਸ਼ਾ ਫਲਾਂ ਨਾਲ ਲੱਦੇ ਹੋਏ ਦਰੱਖਤ ਦੇ ਵਾਙੂੰ ਝੁਕ ਕੇ ਰਹਿੰਦੇ ਸਨ। ਨਿਮਰਤਾ ਦੇ ਨਾਲ ਰਹਿੰਦੇ ਸਨ। ਨਿਮਰਤਾ ਉਨ੍ਹਾਂ ਦਾ ਇੱਕ ਬਹੁਤ ਵੱਡਾ ਗੁਣ ਸੀ। ਉਹ ਬਹੁਤ ਹੀ ਹਰਮਨ ਪਿਆਰੇ

[ ਸਰਦਾਰ ਚਰਨਜੀਤ ਸਿੰਘ ਚੰਨੀ ]

ਸਨ। ਮੈਂ ਅੱਜ ਇਸ ਮੌਕੇ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ਔਰ ਨਾਲ ਹੀ ਸਾਡੇ ਸੁਤੰਤਰਤਾ ਸੈਨਾਨੀ ਸ਼੍ਰੀ ਮੁਕੰਦ ਲਾਲ ਜੀ ਭੰਡਾਰੀ ਨੂੰ ਵੀ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ। ਮੈਂ ਆਪਣੇ ਅਜ਼ਾਦ ਸਾਥੀ ਵਿਧਾਇਕਾਂ ਵੱਲੋਂ ਵੀ ਇਸ ਮੌਕੇ ਪਰਿਵਾਰਾਂ ਦੇ ਦੁੱਖ ਵਿੱਚ ਸ਼ਰੀਕ ਹੁੰਦਾ ਹਾਂ ਅਤੇ ਜੋ ਮਾਨਯੋਗ ਮੁੱਖ ਮੰਤਰੀ ਜੀ ਸ਼ੋਕ ਮਤਾ ਲੈ ਕੇ ਆਏ ਹਨ, ਇਸ ਦੀ ਪ੍ਰੋੜ੍ਹਤਾ ਕਰਦਾ ਹਾਂ। ਧੰਨਵਾਦ। ਜੈ ਹਿੰਦ।

ਮਾਨਯੋਗ ਸਪੀਕਰ : ਇਸ ਸੈਸ਼ਨ ਦੇ ਦੌਰਾਨ 22 ਦਸੰਬਰ ਨੂੰ ਪੰਜਾਬ ਦੇ ਇੱਕ ਬਹੁਤ ਮਹਾਨ ਸ਼ਖਸੀਅਤ, ਜੋ ਜ਼ਿਲ੍ਹਾ ਗੁਰਦਾਸਪੁਰ ਨਾਲ ਤੁਅੱਲਕ ਰੱਖਦੇ ਸਨ, ਰਘੂਨਾਥ ਸਹਾਏ ਪੁਰੀ ਜੀ, ਉਹ ਸਾਡੇ ਤੋਂ ਵਿੱਛੜ ਗਏ ਹਨ। ਉਹ ਬਤੌਰ ਮੰਤਰੀ ਵੀ ਕੰਮ ਕਰਦੇ ਰਹੇ। ਇਸ ਤਰ੍ਹਾਂ ਉਨ੍ਹਾਂ ਨੇ ਪੰਜਾਬ ਦੀ ਸੇਵਾ ਕੀਤੀ। ਉਨ੍ਹਾਂ ਦਾ ਸਮਾਜਿਕ ਜੀਵਨ ਵੀ ਬਹੁਤ ਹੀ ਸੇਵਾ ਅਤੇ ਸਾਦਗੀ ਵਾਲਾ ਸੀ। ਉਹ ਬੜੇ ਮਿੱਠਬੋਲੜੇ ਸਨ ਅਤੇ ਇਲਾਕੇ ਦੀਆਂ ਬਹੁਤ ਸਾਰੀਆਂ ਵਿਦਿਅਕ ਸੰਸਥਾਵਾਂ ਅਤੇ ਸਮਾਜਿਕ ਅਦਾਰਿਆਂ ਦੇ ਆਗੂ ਵੀ ਸਨ। ਸਮਾਜ ਵਿੱਚ ਉਨ੍ਹਾਂ ਦਾ ਇੱਕ ਅਹਿਮ ਨਾਂ ਸੀ, ਖਾਸ ਕਰਕੇ ਜ਼ਿਲ੍ਹਾ ਗੁਰਦਾਸਪੁਰ ਵਿੱਚ। ਉਹ ਸਾਡੇ ਤੋਂ ਵਿੱਛੜ ਗਏ ਹਨ। ਮੈਂ ਤੁਹਾਡੇ ਨਾਲ ਗਮ ਵਿੱਚ ਸ਼ਰੀਕ ਹੁੰਦਾ ਹੋਇਆ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ। ਇਸੇ ਸਮੇਂ ਦੌਰਾਨ ਸ਼੍ਰੀ ਮੁਕੰਦ ਲਾਲ ਭੰਡਾਰੀ ਜੀ ਜਿਹੜੇ ਕਿ ਅਜ਼ਾਦੀ ਘੁਲਾਟੀਏ ਸਨ ਅਤੇ ਉਨ੍ਹਾਂ ਨੇ ਪੰਜਾਬ ਲਈ ਬਹੁਤ ਯੋਗਦਾਨ ਪਾਇਆ ਤੇ ਸੇਵਾ ਕੀਤੀ, ਉਹ ਵੀ ਸਾਨੂੰ ਵਿਛੋੜਾ ਦੇ ਗਏ ਹਨ। ਮੈਂ ਮਹਿਸੂਸ ਕਰਦਾ ਹਾਂ ਕਿ ਇਹ ਦੋਵੇਂ ਮਹਾਨ ਸ਼ਖਸੀਅਤਾਂ, ਜਿਨ੍ਹਾਂ ਨੇ ਸਿਆਸੀ ਤੌਰ ਤੇ ਵੀ ਸੇਵਾ ਕੀਤੀ, ਹਿੰਦੁਸਤਾਨ ਨੂੰ ਅਜ਼ਾਦ ਕਰਾਉਣ ਲਈ ਵੀ ਸੇਵਾ ਕੀਤੀ ਅਤੇ ਸਮਾਜ ਦੇ ਵੱਖ-ਵੱਖ ਹਿੱਸਿਆਂ ਅਤੇ ਵੱਖ-ਵੱਖ ਸਥਾਨਾਂ ਤੇ ਅਹਿਮ ਭੂਮਿਕਾ ਨਿਭਾ ਕੇ ਆਪਣਾ ਯੋਗਦਾਨ ਪਾਇਆ, ਅਜਿਹੀਆਂ ਸ਼ਖਸੀਅਤਾਂ ਦੇ ਵਿੱਛੜ ਜਾਣ ਨਾਲ ਇੱਕ ਬਹੁਤ ਵੱਡੀ ਘਾਟ ਆਈ ਹੈ। ਉਨ੍ਹਾਂ ਵਾਸਤੇ ਸਾਰੇ ਹਾਊਸ ਨੇ ਸ਼ਰਧਾ ਦੇ ਫੁੱਲ ਭੇਂਟ ਕੀਤੇ ਹਨ। ਮੈਂ ਵਾਹਿਗੁਰੂ ਅੱਗੇ ਅਰਦਾਸ ਕਰਦਾ ਹਾਂ ਕਿ ਪਰਮਾਤਮਾ ਵਿਛੜੀਆਂ ਰੂਹਾਂ ਨੂੰ ਆਪਣੇ ਚਰਨਾਂ ਵਿੱਚ ਨਿਵਾਸ ਬਖਸ਼ੇ ਅਤੇ ਉਨ੍ਹਾਂ ਦੇ ਪਰਿਵਾਰਾਂ ਨੂੰ ਭਾਣਾ ਮੰਨਣ ਦਾ ਬਲ ਬਖਸ਼ੇ। ਉਨ੍ਹਾਂ ਦੇ ਪਰਿਵਾਰ ਚੜ੍ਹਦੀ ਕਲਾ ਵਿੱਚ ਰਹਿਣ। ਵਿਛੜੀਆਂ ਸ਼ਖਸੀਅਤਾਂ ਦੇ ਪਰਿਵਾਰਾਂ ਨੂੰ ਸਮੂਹ ਮੈਂਬਰ ਸਾਹਿਬਾਨ ਅਤੇ ਹਾਊਸ ਦੀਆਂ ਭਾਵਨਾਵਾਂ ਤੋਂ ਜਾਣੂੰ ਕਰਵਾ ਦਿੱਤਾ ਜਾਵੇਗਾ ਔਰ ਜਿਹੜਾ ਮਤਾ ਲੀਡਰ ਆਫ਼ ਦਿ ਹਾਊਸ ਵਲੋਂ ਪੇਸ਼ ਕੀਤਾ ਗਿਆ ਹੈ, ਇਹ ਉਨ੍ਹਾਂ ਕੋਲ ਪਹੁੰਚਾ ਦਿੱਤਾ ਜਾਵੇਗਾ। ਹੁਣ ਮੈਂ ਸਾਰਿਆਂ ਨੂੰ ਬੇਨਤੀ ਕਰਦਾ ਹਾਂ ਕਿ ਅਸੀਂ ਵਿਛੜੀਆਂ ਸ਼ਖ਼ਸੀਅਤਾਂ ਦੀ ਯਾਦ ਵਿੱਚ 2 ਮਿੰਟ ਦਾ ਮੌਨ ਧਾਰਨ ਕਰੀਏ।

(ਇਸ ਵੇਲੇ ਹਾਊਸ ਵਿੱਚ ਹਾਜ਼ਰ ਸਾਰੇ ਮੈਂਬਰ ਸਾਹਿਬਾਨ ਨੇ ਵਿਛੜੀਆਂ ਸ਼ਖ਼ਸੀਅਤਾਂ ਦੀ ਯਾਦ ਵਿਚ ਖੜ੍ਹੇ ਹੋ ਕੇ ਦੋ ਮਿੰਟ ਮੌਨ ਧਾਰਨ ਕੀਤਾ।)

---

## SHORT ADJOURNMENT OF THE HOUSE

ਮਾਨਯੋਗ ਸਪੀਕਰ : ਹੁਣ ਹਾਊਸ ਵਿਛੜੀਆਂ ਸ਼ਖਸੀਅਤਾਂ ਦੀ ਯਾਦ ਵਿੱਚ ਅੱਧੇ ਘੰਟੇ ਵਾਸਤੇ ਸਥਗਿਤ ਕੀਤਾ ਜਾਂਦਾ ਹੈ।

*2.14 ਵਜੇ ਬਾਅਦ ਦੁਪਹਿਰ

(ਇਸ * ਉਪਰੰਤ ਸਦਨ 2.44 ਵਜੇ ਬਾਅਦ ਦੁਪਹਿਰ ਤੱਕ ਸਥਗਿਤ ਹੋ ਗਿਆ।)

(ਸਦਨ 2.44 ਵਜੇ ਬਾਅਦ ਦੁਪਹਿਰ ਮੁੜ ਇਕੱਤਰ ਹੋਇਆ।)

---

## STARRED QUESTIONS AND ANSWERS

### VACANT POSTS IN HEALTH CENTRES

***242. Sardar Amarjit Singh Sahi :** Will the Health and Family Welfare Minister be pleased to state the number and details of vacant posts in the Civil Hospitals/Community Health Centres/Primary Health Centres/Rural Hospitals/Sub Health Centres/Ayurvedic Dispensaries and Subsidiary Health Centres in Dasuya and Mukerian Sub-Divisions, separately together with the time by which the said posts are likely to be filled up?

**Shri Tikshan Sood (Parliamentary Affairs, Medical Education & Research, Forest and Wild Life Preservation and Labour Minister) :** The requisite information, Sub-Division-wise is available at Annexure 'A'. The vacant posts of medical and para-medical staff are being filled up shortly.

### ANNEXURE 'A'

### SUB DIVISION DASUYA

| Sr. No. | Name of the Post | No. of Vacant Posts | | | | | | | |
|---|---|---|---|---|---|---|---|---|---|
| | | Civil Hospital | Community Health Centre | Primary Health Centre | Rural Hospital | Subsidiary Health Centre | Sub-Health Centre | Ayurvedic Disp. | Total |
| 1. | Senior Medical Officer | – | – | x | x | x | x | x | – |
| 2. | Medical Officer | 1 | 1 | – | – | x | x | x | 2 |
| 3. | Medical Officer (Dental) | – | – | – | x | x | x | x | – |

[ Parliamentary Affairs, Medical Education & Research, Forest and Wild Life Preservation and Labour Minister ]

| | | | | | | | | | |
|---|---|---|---|---|---|---|---|---|---|
| 4. | Medical Officer (Ayurveda) | × | × | × | × | × | × | 1 | 1 |
| 5. | Service Provider (Doctor) | × | × | × | × | – | × | × | – |
| 6. | Pharmacist | – | – | – | – | – | × | × | – |
| 7. | Staff Nurse | – | – | – | – | × | × | × | – |
| 8. | Dispenser (Ayurveda) | × | × | × | × | × | × | – | – |
| 9. | Radiographer | – | – | – | – | × | × | × | – |
| 10. | Ophthalmic Officer | 1 | – | – | × | × | × | × | 1 |
| 11. | Medical Laboratory Technician | – | – | 1 | – | × | × | × | 1 |
| 12. | Block Extension Educator | × | × | 2 | × | × | × | × | 2 |
| 13. | Multipurpose Health Supervisor (Male) | – | 2 | – | – | – | – | × | 2 |
| 14. | Multipurpose Health Worker (Female) | – | – | – | – | – | – | × | – |
| 15. | Dai (Ayurveda) | × | × | × | × | × | × | – | – |

## SUB DIVISION MUKERIAN

| Sr. No. | Name of the Post | No. of Vacant Posts | | | | | | | |
|---|---|---|---|---|---|---|---|---|---|
| | | Civil Hospital | Community Health Centre | Primary Health Centre | Rural Hospital | Subsidiary Health Centre | Sub-Health Centre | Ayurvedic Disp. | Total |
| 1. | Senior Medical Officer | – | 1 | × | × | × | × | × | 1 |
| 2. | Medical Officer | 3 | 1 | 3 | – | × | × | × | 7 |
| 3. | Medical Officer (Dental) | 1 | 2 | 1 | × | × | × | × | 4 |
| 4. | Medical Officer (Ayurveda) | × | × | × | × | × | × | 4 | 4 |
| 5. | Service Provider (Doctor) | × | × | × | × | 1 | × | × | 1 |
| 6. | Pharmacist | – | 1 | 1 | – | – | × | × | 2 |
| 7. | Staff Nurse | – | – | – | – | × | × | × | – |

| | | | | | | | | | |
|---|---|---|---|---|---|---|---|---|---|
| 8. | Dispenser (Ayurveda) | x | x | x | x | x | x | 2 | 2 |
| 9. | Radiographer | – | – | – | – | x | x | x | – |
| 10. | Ophthalmic Officer | – | – | – | x | x | x | x | – |
| 11. | Medical Laboratory Technician | – | – | – | – | x | x | x | – |
| 12. | Block Extension Educator | x | x | 2 | x | x | x | x | 2 |
| 13. | Multipurpose Health Supervisor (Male) | – | – | – | – | – | x | x | – |
| 14. | Multipurpose Health Worker (Female) | – | – | – | – | – | x | x | – |
| 15. | Dai (Ayurveda) | x | x | x | x | x | x | 1 | 1 |

ਸਰਦਾਰ ਅਮਰਜੀਤ ਸਿੰਘ ਸਾਹੀ : ਸਪੀਕਰ ਸਾਹਿਬ, ਪਹਿਲੀ ਗੱਲ ਤਾਂ ਇਹ ਹੈ ਕਿ ਇਹ ਜਵਾਬ ਮੈਨੂੰ ਆਉਂਦਿਆਂ ਹੋਇਆਂ ਦਰਵਾਜ਼ੇ ਤੇ ਹੀ ਮਿਲਿਆ ਹੈ। ਇਸ ਹਾਲਤ ਵਿੱਚ ਕਿਵੇਂ ਕੋਈ ਪੂਰੀ ਤਿਆਰੀ ਕਰ ਸਕਦਾ ਹੈ? ਕ੍ਰਿਪਾ ਕਰਕੇ ਇਸ ਗੱਲ ਨੂੰ ਯਕੀਨੀ ਬਣਾਇਆ ਜਾਵੇ ਕਿ ਘੱਟੋ ਘੱਟ 24 ਘੰਟੇ ਪਹਿਲਾਂ ਜਵਾਬ ਮਿਲ ਜਾਣਾ ਚਾਹੀਦਾ ਹੈ ਤਾਂ ਕਿ ਠੀਕ ਤਰ੍ਹਾਂ ਉਸ ਦੀ ਅਸੀਂ ਘੋਖ ਕਰ ਸਕੀਏ ਅਤੇ ਤਿਆਰੀ ਕਰ ਸਕੀਏ। ਜਿਹੜਾ ਜਵਾਬ ਮੈਨੂੰ ਦਿੱਤਾ ਗਿਆ ਹੈ, ਮੰਤਰੀ ਜੀ ਉਸ ਬਾਰੇ ਆਪ ਵੇਖ ਲੈਣ ਅਤੇ ਦੱਸ ਦੇਣ ਕਿ ਕਿਹੜਾ ਵੇਰਵਾ ਦਿੱਤਾ ਗਿਆ ਹੈ ਯਾਨੀ ਹਸਪਤਾਲ ਦਾ ਨਾਂ ਕੀ ਹੈ ਅਤੇ ਉੱਥੇ ਕਿਹੜੀ ਕਿਹੜੀ ਵੇਕੈਂਸੀ ਹੈ ਅਤੇ ਕਿਹੜੀ ਨਹੀਂ ਹੈ।

ਮੰਤਰੀ : ਤੁਸੀਂ ਆਪਣਾ ਸਵਾਲ ਮੈਨੂੰ ਦੱਸ ਦਿਓ, ਮੈਂ ਜਵਾਬ ਦੇ ਦਿੰਦਾ ਹਾਂ।

ਸਰਦਾਰ ਅਮਰਜੀਤ ਸਿੰਘ ਸਾਹੀ : ਸਪੀਕਰ ਸਾਹਿਬ, ਮੰਤਰੀ ਜੀ ਨੇ ਜਿਹੜਾ ਜਵਾਬ ਦਿੱਤਾ ਹੈ, ਉਹ ਅਧੂਰਾ ਹੈ। ਇਸ ਵਿੱਚ ਕੋਈ ਵੇਰਵਾ ਨਹੀਂ ਹੈ ਕਿ ਕਿਹੜੇ ਸ਼ਹਿਰ ਵਿੱਚ ਕਿਹੜੇ ਸਿਵਲ ਹਸਪਤਾਲ ਵਿੱਚ ਕਿਹੜੀ ਵੇਕੈਂਸੀ ਖਾਲੀ ਹੈ।

ਮੰਤਰੀ : ਸਪੀਕਰ ਸਾਹਿਬ, ਇਨ੍ਹਾਂ ਨੇ ਸਬ ਡਿਜੀਜ਼ਨ ਦਸੂਹਾ ਬਾਰੇ ਪੁੱਛਿਆ ਹੈ ਅਤੇ ਉਸ ਦਾ ਪੂਰਾ ਵੇਰਵਾ ਦੇ ਦਿੱਤਾ ਗਿਆ ਹੈ। ਮੈਂ ਦੁਬਾਰਾ ਫਿਰ ਇਨ੍ਹਾਂ ਨੂੰ ਦੱਸ ਦਿੰਦਾ ਹਾਂ। There is 100 bedded hospital at Dasuya, 2 Community Health Centres at Mand Mander and Tanda, 5 Mini Primary Health Centres at Badla, Ghogra, Khun Khun Kalan, Miani and Kandhala Sekhwan, 12 Rural Dispensaries, 3 Ayurvedic Dispensaries and 50 Sub Health

[ ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ ]

Centres are functioning. The detail of Medical and Para Medical Staff is as under :

SMO sanctioned posts are 3 and filled up posts are 3, vacancy zero. Medical Officers are 34 and filled up posts are 32 and 2 vacancies, Medical Officers (Dental) has sanctioned posts of 3 and all are filled up, vacancy zero. Service Provider Doctors, there are 12 sanctioned posts and all are filled up. Ayurvedic Medical Officers sanctioned posts are 3, filled 2, 1 vacnacy. Staff Nurses posts are 41, filled 41, Pharmacists 14 and all are filled, Radiographers 3 sanctioned posts and 3 filled. Opthalmic Officer, there are 3 sanctioned posts and 2 filled and 1 vacant. Multi Purpose Health Worker (Male), there are 46 posts and all are filled up. Multi Purpose Worker (Female), there are 50 posts and all are filled up. Medical Laboratory Technician, there are 16 posts and out of which 15 posts are filled up.....

ਮਾਨਯੋਗ ਸਪੀਕਰ : ਇਹ ਸਾਰਾ ਕੁਝ ਲਿਸਟ ਵਿੱਚ ਦਿੱਤਾ ਹੋਇਆ ਹੈ।

ਸਰਦਾਰ ਅਮਰਜੀਤ ਸਿੰਘ ਸਾਹੀ : ਲਿਸਟ ਤਾਂ ਇਨ੍ਹਾਂ ਕੋਲ ਹੈ ਜੀ। ਨਾ ਤਾਂ ਇਹ ਦੱਸਿਆ ਗਿਆ ਹੈ ਕਿ ਇਹ ਕਿਹੜੇ ਹਸਪਤਾਲ ਦੀ ਗੱਲ ਹੈ ਅਤੇ ਨਾ ਹੀ ਉਸ ਹਸਪਤਾਲ ਦਾ ਹੋਰ ਕੋਈ ਵੇਰਵਾ ਹੈ। ਮੇਰੇ ਕੋਲ ਜਵਾਬ ਦਾ ਕੋਈ ਵੇਰਵਾ ਨਹੀਂ ਹੈ। ਜਿਹੜਾ ਜਵਾਬ ਮੇਰੇ ਕੋਲ ਪਹੁੰਚਿਆ ਹੈ, ਉਹ ਬਿਲਕੁਲ ਅਧੂਰਾ ਹੈ। ਮੈਨੂੰ ਇਸ ਦਾ ਜਵਾਬ ਦੁਬਾਰਾ ਮਿਲਣਾ ਚਾਹੀਦਾ ਹੈ। ਇਸ ਕਰਕੇ ਇਸ ਸਵਾਲ ਨੂੰ ਪੋਸਟਪੋਨ ਕਰ ਦਿੱਤਾ ਜਾਵੇ।

ਮਾਨਯੋਗ ਸਪੀਕਰ : ਠੀਕ ਹੈ, ਮੈਂ ਇਸ ਨੂੰ ਪੋਸਟਪੋਨ ਕਰ ਦਿੰਦਾ ਹਾਂ। ਇਹ ਸਵਾਲ ਦੁਬਾਰਾ ਅਗਲੇ ਸੈਸ਼ਨ ਵਿੱਚ ਆ ਜਾਵੇਗਾ।

---

## ANNOUNCEMENT BY THE SPEAKER

**Mr. Speaker :** It is my pleasure to inform the House that Mr. Jagroop Singh Brar, Hon'ble Member, Legislative Assembly. British Columbia, Canada, has come to watch the proceedings of the House (Thumping). We heartily welcome him. Thank you.

---

## STARRED QUESTIONS AND ANSWERS *(RESUMPTION)*

### CIVIL HOSPITAL IN CHAMKAUR SAHIB

***345. Sardar Charanjit Singh Channi :** Will the Health & Family Welfare Minister be pleased to state whether it is fact that there is no Civil Hospital in Chamkaur Sahib Assembly Constituency? If so, the time by which such hospital is likely to be established there?

**Shri Tikshan Sood (Parliamentary Affairs, Medical Education & Research, Forest and Wild Life Preservation Minister) :** There is a 30-bedded Community Health Centre at Chamkaur Sahib. As per policy, a sub division headquarter is to be provided with 50-bedded hospital. This will be done depending upon availability of funds. Hence no definite timeline can be given.

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੰਤਰੀ ਜੀ ਨੇ ਆਪਣੇ ਜਵਾਬ ਵਿੱਚ ਮੰਨਿਆ ਹੈ ਕਿ ਇਹ ਸਰਕਾਰ ਦੀ ਪਾਲਿਸੀ ਹੈ ਕਿ ਹਰ ਸਬ ਡਿਵੀਜ਼ਨ ਵਿੱਚ ਇੱਕ ਸਿਵਲ ਹਸਪਤਾਲ ਹੋਣਾ ਚਾਹੀਦਾ ਹੈ ਲੇਕਿਨ ਪੰਜਾਬ ਵਿੱਚ ਇੱਕੋ ਇੱਕ ਸਬ ਡਿਵੀਜ਼ਨ ਚਮਕੌਰ ਸਾਹਿਬ ਹੈ ਜੋ ਕਿ ਸ਼ਹੀਦਾਂ ਦੀ ਧਰਤੀ ਹੈ, ਜਿਥੇ ਸਿਵਲ ਹਸਪਤਾਲ ਨਹੀਂ ਹੈ। ਇਨ੍ਹਾਂ ਨੇ ਆਪਣੇ ਜਵਾਬ ਵਿੱਚ ਇਹ ਵੀ ਕਿਹਾ ਹੈ ਕਿ ਅਸੀਂ ਸਬ ਡਿਵੀਜ਼ਨ ਲੈਵਲ ਤੇ ਇਹ ਸਿਵਲ ਹਸਪਤਾਲ ਬਣਾਵਾਂਗੇ ਲੇਕਿਨ ਜਦੋਂ ਫੰਡਜ਼ ਉਪਲਬਧ ਹੋਣਗੇ, ਉਦੋਂ ਬਣਾਵਾਂਗੇ। ਸਪੀਕਰ ਸਾਹਿਬ, ਇਹ ਤਾਂ ਕੋਈ ਜਵਾਬ ਨਹੀਂ ਹੈ। ਸਰਕਾਰ ਕੋਲ ਫੰਡਜ਼ ਤਾਂ ਹਰ ਸਾਲ ਆਉਂਦੇ ਹੀ ਰਹਿੰਦੇ ਹਨ, ਬਜਟ ਤਿਆਰ ਹੁੰਦਾ ਹੈ, ਬਜਟ ਵਿੱਚ ਪਰੋਵੀਜ਼ਨ ਰੱਖੀ ਜਾਂਦੀ ਹੈ ਲੇਕਿਨ ਇੱਕ ਸਿਵਲ ਹਸਪਤਾਲ ਜਿਹੜੀ ਸਰਕਾਰ ਦੀ ਪਾਲਿਸੀ ਅਨੁਸਾਰ, ਸਾਰੇ ਪੰਜਾਬ ਵਿੱਚ ਲੋਕਾਂ ਨੂੰ ਸੁਵਿਧਾ ਦੇਣੀ ਹੈ ਲੇਕਿਨ ਚਮਕੌਰ ਸਾਹਿਬ ਹਲਕੇ ਨੂੰ ਇਸ ਤੋਂ ਵਾਂਝਾ ਰੱਖਿਆ ਜਾ ਰਿਹਾ ਹੈ। ਇਸ ਲਈ ਸਮਾਂ ਬੱਧ ਕਿਉਂ ਨਹੀਂ ਕੀਤਾ ਜਾ ਰਿਹਾ? ਮੈਂ ਮੰਤਰੀ ਸਾਹਿਬ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਅਤੇ ਨਾਲ ਹੀ ਇਹ ਵੀ ਪੁੱਛਣਾ ਚਾਹੁੰਦਾ ਹਾਂ ਕਿ ਕਿੰਨੀ ਦੇਰ ਵਿੱਚ ਇਹ ਸੁਵਿਧਾ, ਜਿਸ ਤੋਂ ਕਿ ਇਕੱਲਾ ਚਮਕੌਰ ਸਾਹਿਬ ਹੀ ਵਾਂਝਾ ਰਹਿ ਗਿਆ ਹੈ, ਲੋਕਾਂ ਨੂੰ ਮੁਹੱਈਆ ਕਰਵਾ ਦੇਣਗੇ? ਅੱਜ ਤੱਕ ਇਸ ਸਬੰਧ ਵਿੱਚ ਕੀ ਕੋਈ ਕਦਮ ਚੁੱਕਿਆ ਗਿਆ ਹੈ ਜਾਂ ਨਹੀਂ? ਇਸ ਸਿਵਲ ਹਸਪਤਾਲ ਨੂੰ ਬਣਾਉਣ ਸਬੰਧੀ ਕੀ ਕੋਈ ਕਾਰਵਾਈ ਸਰਕਾਰ ਦੇ ਪੱਧਰ ਤੇ ਹੋਈ ਹੈ ਜਾਂ ਨਹੀਂ, ਕੋਈ ਫਾਈਲ ਚੱਲੀ ਹੈ?

**ਮੰਤਰੀ :** ਸਪੀਕਰ ਸਾਹਿਬ, ਦਰਅਸਲ ਚਮਕੌਰ ਸਾਹਿਬ ਜੂਨ, 2006 ਵਿੱਚ ਹੀ ਸਬ ਡਵੀਜ਼ਨ ਬਣਿਆ ਹੈ। ਜਿਹੜੀ ਪਾਰਟੀ ਨੂੰ ਇਹ ਪਹਿਲਾਂ ਬੀਲਾਂਗ ਕਰਦੇ ਸਨ

[ ਸਰਦਾਰ ਚਰਨਜੀਤ ਸਿੰਘ ਚੰਨੀ ]

ਉਸ ਨੇ ਇਸ ਨੂੰ 50 ਬੈਡਿਡ ਹਸਪਤਾਲ ਬਣਾਉਣ ਦੀ ਪਰਪੋਜ਼ਲ ਬਣਾਈ ਸੀ ਪਰ ਜਨਵਰੀ ਵਿੱਚ ਇਹ ਰੀਜੈਕਟ ਹੋ ਗਈ। ਹੁਣ ਅਸੀਂ ਨੈਸ਼ਨਲ ਰੂਰਲ ਹੈਲਥ ਸਕੀਮ ਅਧੀਨ ਇਸ ਨੂੰ 50 ਬੈਡਿਡ ਹਸਪਤਾਲ ਬਣਾਉਣ ਲਈ ਦੁਬਾਰਾ ਕੇਸ ਬਣਾ ਕੇ ਭੇਜਿਆ ਹੈ, ਜਦੋਂ ਇਸ ਦੀ ਮਨਜ਼ੂਰੀ ਆ ਜਾਵੇਗੀ ਉਦੋਂ ਅਸੀਂ ਬਣਵਾ ਦਿਆਂਗੇ। ਸਾਡੇ ਫਾਇਨਾਂਸ ਮਨਿਸਟਰ ਸਾਹਿਬ ਨੇ ਵੀ ਕਿਹਾ ਹੈ ਕਿ ਅਗਲੇ ਸਾਲ ਦੀ ਪਲਾਨ ਵਿੱਚ ਵੱਧ ਪਰੋਵੀਜ਼ਨ ਕਰਾਂਗੇ। ਜਿਸ ਵੇਲੇ ਇਹ ਪਰੋਵੀਜ਼ਨ ਹੋ ਜਾਵੇਗੀ ਉਸ ਵੇਲੇ ਇਨ੍ਹਾਂ ਦਾ ਇਹ ਹਸਪਤਾਲ ਬਣਾ ਦਿਆਂਗੇ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੈਂ ਤਾਂ ਇਹ ਬੇਨਤੀ ਕਰਾਂਗਾ ਕਿ ਇਨ੍ਹਾਂ ਨੇ ਕਿਹਾ ਹੈ ਕਿ ਪਿਛਲੀ ਸਰਕਾਰ ਨੇ ਪਰਪੋਜ਼ਲ ਰੱਖੀ ਸੀ, ਪਰ ਉਸ ਨੇ ਬਣਾਇਆ ਨਹੀਂ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਸੁਵਿਧਾ ਕਾਨੂੰਨ ਅਨੁਸਾਰ, ਨੀਤੀ ਅਨੁਸਾਰ ਲੋਕਾਂ ਨੂੰ ਮਿਲਣੀ ਚਾਹੀਦੀ ਹੈ, ਉਹ ਲੋਕਾਂ ਨੂੰ ਕਦੋਂ ਤੱਕ ਪਰੋਵਾਈਡ ਕਰਵਾ ਦੇਣਗੇ ਅਤੇ ਇਹ ਹਸਪਤਾਲ ਕਦੋਂ ਤੱਕ ਚਾਲੂ ਹੋ ਜਾਵੇਗਾ? ਮੈਂ ਤਾਂ ਸਹੀ ਜਵਾਬ ਲੈਣਾ ਚਾਹੁੰਦਾ ਹਾਂ। ਮੈਨੂੰ ਇਹ ਸਹੀ ਜਵਾਬ ਦੇ ਦੇਣ। ਮੈਂ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਮੁੱਖ ਮੰਤਰੀ ਜੀ ਇਸ ਬਾਰੇ ਦੱਸ ਦੇਣ।

**ਮੰਤਰੀ :** ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਕਿਹਾ ਹੈ ਕਿ ਅਗਲੀ ਪਲਾਨ ਵਿੱਚ ਇਹ ਹੋ ਜਾਵੇਗਾ। .....।

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਸ ਸਥਾਨ ਦੀ ਪਵਿੱਤਰਤਾ ਅਤੇ ਅਹਿਮੀਅਤ ਨੂੰ ਮੁੱਖ ਰਖਦੇ ਹੋਏ ਅਗਲੇ ਸਾਲ ਇਹ ਸ਼ੁਰੂ ਕਰ ਦਿੱਤਾ ਜਾਵੇਗਾ। (ਟਰੇਜ਼ਰੀ ਬੈਂਚਾਂ ਵੱਲੋਂ ਥੰਪਿੰਗ)

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੈਨੂੰ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਤੋਂ ਇਹੀ ਉਮੀਦ ਸੀ। ਇਸ ਲਈ ਮੈਂ ਇਨ੍ਹਾਂ ਦਾ ਬਹੁਤ ਬਹੁਤ ਧੰਨਵਾਦ ਕਰਦਾ ਹਾਂ। ਅੱਜ ਕਿਉਂਕਿ ਜੋੜ ਮੇਲੇ ਦਾ ਦਿਨ ਹੈ। ਸ਼ਹੀਦਾਂ ਦੀ ਯਾਦ ਵਿੱਚ ਸਾਰੇ ਪੰਜਾਬ ਵਿੱਚ ਸ਼ਹੀਦੀ ਜੋੜ ਮੇਲਾ ਮਨਾਇਆ ਜਾ ਰਿਹਾ ਹੈ। ਅੱਜ ਇਨ੍ਹਾਂ ਨੇ ਇਹ ਘੋਸ਼ਣਾ ਕੀਤੀ ਹੈ ਇਸ ਲਈ ਮੈਂ ਚਮਕੌਰ ਸਾਹਿਬ ਦੇ ਲੋਕਾਂ ਵੱਲੋਂ ਵੀ ਇਨ੍ਹਾਂ ਦਾ ਬਹੁਤ ਬਹੁਤ ਧੰਨਵਾਦ ਕਰਦਾ ਹਾਂ। ਜੈ ਹਿੰਦ। (ਥੰਪਿੰਗ)

---

## ਲਿੰਕ ਸੜਕਾਂ ਬਣਾਉਣਾ

*248. **ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ :** ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਸਰਦੂਲਗੜ੍ਹ ਸਬ-ਡਿਵੀਜ਼ਨ ਵਿੱਚ ਪਿਛਲੇ ਦੋ ਵਿੱਤੀ ਸਾਲਾਂ ਦੇ ਦੌਰਾਨ ਮਨਜ਼ੂਰ ਕੀਤੀਆਂ ਗਈਆਂ ਨਵੀਆਂ ਲਿੰਕ ਸੜਕਾਂ ਦੇ ਵੇਰਵੇ ਕੀ ਹਨ :

(ਅ) ਕੀ ਉਕਤ ਸਾਰੀਆਂ ਸੜਕਾਂ ਬਣਾਉਣ ਦਾ ਕੰਮ ਸ਼ੁਰੂ ਕਰ ਦਿੱਤਾ ਗਿਆ ਹੈ; ਜੇਕਰ ਨਹੀ, ਤਾਂ ਇਸ ਦੇ ਕਾਰਨ ਕੀ ਹਨ?

**ਸਰਦਾਰ ਸੁੱਚਾ ਸਿੰਘ ਲੰਗਾਹ :** ਉਪ ਮੰਡਲ ਸਰਦੂਲਗੜ੍ਹ ਵਿਖੇ ਪਿਛਲੇ ਦੋ ਵਿੱਤੀ ਸਾਲਾਂ (2005-06 ਅਤੇ 2006-07) ਦੌਰਾਨ 54 ਸੜਕਾਂ, ਜਿਨ੍ਹਾਂ ਦੀ ਲੰਬਾਈ 47.01 ਕਿ:ਮੀ: ਅਤੇ ਲਾਗਤ ਰੁਪਏ 548.26 ਲੱਖ ਦੀਆਂ ਪ੍ਰਵਾਨ ਕੀਤੀਆਂ ਗਈਆਂ ਸਨ। ਪੰਜ ਸੜਕਾਂ ਨੂੰ ਛੱਡ ਕੇ ਬਾਕੀ ਦੀਆਂ ਸਾਰੀਆਂ ਸੜਕਾਂ ਤੇ ਕੰਮ ਪੂਰਾ ਕੀਤਾ ਜਾ ਚੁੱਕਾ ਹੈ। ਮੁਕੰਮਲ ਅਤੇ ਅਧੂਰੀਆਂ ਸੜਕਾਂ ਦਾ ਵੇਰਵਾ ਅਨੁਲੱਗ 'ੳ' ਅਨੁਸਾਰ ਨਾਲ ਨੱਥੀ ਹੈ।

[ Agriculture Minister ]

ਅਨੁਲੱਗ 'ੳ'

Detail of the new link roads sanction during last two financial years (2005-06 & 2006-07) in Sub Division Sardulgarh

| Sr. No. | M.C. Name | Name of Road | A/A No. & Date | Length (in Kms) | A/A Amount | TS No. | TS Date | Sanctioned length | Amount | Whether Work started or not |
|---|---|---|---|---|---|---|---|---|---|---|
| 1. | Sardulgarh | Nahran to Mankhera | 12586/07-10-05 | 3.6 | 33.18 | 15477 | 05-12-05 | 3.55 | 34.25 | Work Completed |
| 2. | Sardulgarh | Phirni Vill. Kheran | – do – | 0.9 | 8.75 | 15489 | 05-12-05 | 0.9 | 9.32 | Work Completed |
| 3. | Sardulgarh | Sadhuwala Koriwara Road to Ahlupur Bhalanwala Road | – do – | 0.7 | 6.93 | 15543 | 06-12-05 | 0.7 | 7.18 | Work Completed |
| 4. | Sardulgarh | Baran to Dera Jhari | – do – | 0.75 | 7.39 | 15551 | 06-12-05 | 0.75 | 7.64 | Work Completed |
| 5. | Mansa | Phirni Vill. Fatehpur | – do – | 1.2 | 11.34 | 15504 | 06-12-05 | 1.19 | 11.59 | Work Completed |
| 6. | Mansa | Phirni Vill. Bhalike | – do – | 0.65 | 6.2 | 15528 | 05-12-05 | 0.65 | 6.25 | Work Completed |
| 7. | Mansa | Phirni Vill. Burj Bhalike | – do – | 0.80 | 7.56 | 15493 | 05-12-05 | 0.8 | 7.68 | Work Completed |
| 8. | Mansa | Jhunir Boha Road to Bus Stand Jhunir via Dera Dial Dass | – do – | 1.15 | 11.03 | 15520 | 06-12-05 | 1.15 | 11.34 | Work Completed |
| 9. | Mansa | Phirni Vill. Tandia | – do – | 0.70 | 6.93 | 15539 | 06-12-05 | 0.70 | 7.17 | Work Completed |
| 10. | Mansa | Approch Road Gurduara Sahib Moffar | 12586/07-10-05 | 0.40 | 3.92 | 9300 | 02-12-05 | 0.40 | 4.08 | Work Completed |

| Sr. No. | M.C. Name | Name of Road | A/A No. & Date | Length (in Kms) | A/A Amount | TS No. | TS Date | Sanctioned length | Amount | Whether Work started or not |
|---|---|---|---|---|---|---|---|---|---|---|
| 11. | Mansa | Approch Road Gurduara Sahib Chehlanwali | -- do -- | 0.54 | 5.47 | 15524 | 06-12-05 | 0.54 | 5.34 | Work Completed |
| 12. | Mansa | Korena Road to Bhame Khurd Deluana Road | -- do -- | 0.90 | 8.75 | 15469 | 05-12-05 | 0.90 | 8.83 | Work Completed |
| 13. | Sardulgarh | Phirni Vill. Chotian | 26008/02-11-06 | 0.55 | 6.64 | 13694 | 05-06-06 | 0.55 | 6.64 | Work Completed |
| 14. | Sardulgarh | Dhani Attar Singh to Gurduara Dial Singh | -- do -- | 1.68 | 19.52 | 13849 | 05-06-06 | 1.46 | 19.52 | Work Completed |
| 15. | Sardulgarh | Phirni Vill. Jhanda Khurd | -- do -- | 1.52 | 19.39 | 13729 | 05-06-06 | 1.52 | 19.39 | Work Completed |
| 16. | Sardulgarh | Phirni Vill. Jatana Kalan to Middle School | -- do -- | 0.20 | 2.27 | 4794 | 02-06-06 | 0.18 | 2.27 | Work Completed |
| 17. | Mansa | Phirni Vill. Chhapianwali | 26008/02-11-06 | 0.60 | 7.22 | 13745 | 05-06-06 | 0.58 | 7.22 | Work Completed |
| 18. | Sardulgarh | Chenewala to Hirke | -- do -- | 3.35 | 38.93 | 13663 | 05-06-06 | 3.34 | 38.93 | Work Completed |
| 19. | Mansa | Chhapianwali to Bajewala | -- do -- | 2.50 | 29.35 | 13839 | 05-06-06 | 2.53 | 29.53 | Work Completed |
| 20. | Mansa | Phirni Vill. Dasondhian | -- do -- | 0.90 | 10.69 | 13834 | 05-06-06 | 0.9 | 10.69 | Work Completed |

[ Agriculture Minister ]

| Sr. No. | M.C. Name | Name of Road | A/A No. & Date | Length (in Kms) | A/A Amount | TS No. | TS Date | Sanctioned length | Amount | Whether Work started or not |
|---|---|---|---|---|---|---|---|---|---|---|
| 21. | Mansa | Regional Centre Jhunir to Ghuduwala | – do – | 1.50 | 17.51 | 13840 | 05-06-06 | 1.53 | 17.51 | Work Completed |
| 22. | Mansa | Phirni Vill. Khiali Chehlan | – do – | 0.25 | 2.82 | 4808 | 02-06-06 | 0.25 | 2.82 | Work Completed |
| 23. | Sardulgarh | Ghuduwala to Dhani Joginder Singh | – do – | 0.70 | 8.47 | 13699 | 05-06-06 | 0.7 | 8.47 | Work Completed |
| 24. | Sardulgarh | Phirni Vill. Ghurkani to Gurduara Sahib | – do – | 0.50 | 6.58 | 13784 | 04-05-06 | 0.5 | 6.58 | Work Completed |
| 25. | Sardulgarh | Phirni Vill. Kotra | – do – | 0.60 | 7.23 | 13719 | 05-06-06 | 0.56 | 7.23 | Work Completed |
| 26. | Sardulgarh | Phirni Vill. Jatana Khurd | 26008/02-11-06 | 0.60 | 7.88 | 13714 | 05-06-06 | 0.6 | 7.88 | Work Completed |
| 27. | Sardulgarh | Phirni Vill. Kushla | – do – | 1.40 | 16.52 | 13744 | 05-06-06 | 1.36 | 16.52 | Work Completed |
| 28. | Sardulgarh | Approach Road Gurduara Sahib Vill. Jhanduke | – do – | 0.18 | 2.28 | 4801 | 02-06-06 | 0.18 | 2.28 | Work Completed |
| 29. | Mansa | Phirni Vill. Autanwali | – do – | 1.00 | 9.98 | 13653 | 05-06-06 | 0.85 | 9.98 | Work Completed |
| 30. | Sardulgarh | Phirni Vill. Karandi | – do – | 1.06 | 13.54 | 13859 | 05-06-06 | 1.08 | 13.54 | 0.58 km completed. Balance portion pending due to earth work not done by the villagers |

| Sr. No. | M.C. Name | Name of Road | A/A No. & Date | Length (in Kms) | A/A Amount | TS No. | TS Date | Sanctioned length | Amount | Whether Work started or not |
|---|---|---|---|---|---|---|---|---|---|---|
| 31. | Mansa | Shamshanghat Dalelwala | – do – | 0.1 | 1.3 | 4836 | 02-06-06 | 0.11 | 1.3 | Work Completed |
| 32. | Mansa | Phirni Vill. Sahnewal to Gurduara Sahib | – do – | 0.2 | 2.59 | 4880 | 02-06-06 | 0.21 | 2.59 | Work Completed |
| 33. | Sardulgarh | Vill. Jhanda Kalan to Rorki Road | 26008/02-11-06 | 2.95 | 34.91 | 13764 | 05-06-06 | 2.95 | 34.91 | Work Completed |
| 34. | Sardulgarh | Phirni Vill. Bhunder | – do – | 0.28 | 3.47 | 4829 | 02-06-06 | 0.28 | 3.47 | Work Completed |
| 35. | Sardulgarh | Phirni Vill. Mirpur Kalan | – do – | 0.35 | 4.36 | 4787 | 02-06-06 | 0.34 | 4.36 | Work Completed |
| 36. | Sardulgarh | Approach Road Dera Baba Hans Dass Danewala | – do – | 0.15 | 1.92 | 4859 | 02-06-06 | 0.15 | 1.92 | Work Completed |
| 37. | Sardulgarh | Phirni Vill. Churian | – do – | 0.5 | 6.67 | 13779 | 05-06-06 | 0.59 | 6.67 | Work Completed |
| 38. | Mansa | Phirni Vill. Uddat Bhagat Ram | – do – | 0.68 | 7.91 | 13769 | 05-06-06 | 0.66 | 7.91 | Work Completed |
| 39. | Sardulgarh | Jhunir Boha Road to Dhani Bhura Singh | – do – | 0.18 | 2.29 | 4780 | 02-06-06 | 0.2 | 2.29 | Work Completed |
| 40. | Talwandi Sabo | Sr. Avtar Singh Marg Behniwal | 27902/21-11-06 | 0.20 | 2.60 | 11761-11766 | 23-11-06 | 0.20 | 2.62 | Work Completed |

[ Agriculture Minister ]

| Sr. No. | M.C. Name | Name of Road | A/A No. & Date | Length (in Kms) | A/A Amount | TS No. | TS Date | Sanctioned length | Amount | Whether Work started or not |
|---|---|---|---|---|---|---|---|---|---|---|
| 41. | Mansa | Phirni Vill. Jherianwali | -- do -- | 0.85 | 11.1 | 29367 | 28-11-06 | 0.85 | 10.68 | Work Completed |
| 42. | Mansa | Danewala Mofar Road to Nandgarh | 27902/21-11-06 | 1.00 | 13.00 | 29391 | 28-11-06 | 0.97 | 12.41 | 85% work completed. Balance portion is pending due to land demarcation dispute. |
| 43. | Mansa | Phirni Vill. Jagatgarh Bandran | -- do -- | 0.55 | 7.20 | 29359 | 28-11-06 | 0.53 | 7.04 | Work Completed |
| 44. | Mansa | Phirni Vill. Mian | -- do -- | 0.30 | 3.90 | 11774 | 23-11-06 | 0.3 | 4.03 | Work Completed |
| 45. | Mansa | Phirni Vill. Dallewala | -- do -- | 1.00 | 13.00 | 29135 | 27-11-06 | 1.00 | 11.96 | Work Completed |
| 46. | Sardulgarh | Approach Road Dera Kushla | -- do -- | 0.40 | 5.20 | 29422 | 28-11-06 | 0.41 | 5.43 | Work Completed |
| 47. | Sardulgarh | Phirni Vill. Sardulewala | -- do -- | 0.70 | 9.10 | 28737 | 24-11-06 | 0.7 | 8.55 | Work Completed |
| 48. | Sardulgarh | Jatana Kalan to Dera Matan Da | -- do -- | 0.90 | 11.70 | 29262 | 28-11-06 | 0.85 | 10.68 | Work Completed |
| 49. | Sardulgarh | Phirni Vill Allike | -- do -- | 0.70 | 9.10 | 29588 | 28-11-06 | 0.71 | 10.31 | Work Completed |

| Sr. No. | M.C. Name | Name of Road | A/A No. & Date | Length (in Kms) | A/A Amount | TS No. | TS Date | Sanctioned length | Amount | Whether Work started or not |
|---|---|---|---|---|---|---|---|---|---|---|
| 50. | Sardulgarh | Sr. Gurpartap Singh Marg Mankhera | 27902/21-11-06 | 0.25 | 3.30 | 11767 | 23-11-06 | 0.25 | 3.16 | AA cancelled due to non filling of |
| 51. | Sardulgarh | Jhandakalan to Rorki | – do – | 0.80 | 10.40 | 29426 | 28-11-06 | 0.82 | 10.96 | Work Completed |
| 52. | Sardulgarh | Bypass Road Mirpurkalan | – do – | 1.30 | 16.90 | 29379 | 28-11-06 | 1.30 | 15.92 | Work Completed |
| 53. | Sardulgarh | Kheran Khurd to Bharolianwali | – do – | 1.50 | 19.50 | 28747 | 24-11-06 | 1.50 | 18.56 | 90% completed. Balance portion pending due to earth work not done by villagers |
| 54. | Sardulgarh | Jhanda Nahran Road to Gill Farm | – do – | 0.26 | 2.60 | 13710 | 27-12-06 | 0.23 | 2.86 | PC will be laid after winter |
| | | | | 47.48 | 548.29 | | | 47.01 | 548.26 | |

ਸਰਦਾਰ ਅਜੀਤ ਇੰਦਰ ਸਿੰਘ ਮੋਫਰ : ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਪੰਜ ਰੋਡਜ਼ ਦਾ ਕੰਮ ਛੱਡ ਦਿੱਤਾ ਗਿਆ ਲੇਕਿਨ ਮੈਂ ਇਸ ਬਾਰੇ ਪੁੱਛਣਾ ਚਾਹੁੰਦਾ ਹਾਂ ਕਿ ਬਾਦਲ ਸਾਹਿਬ ਕਹਿੰਦੇ ਹਨ ਕਿ ਵੈਨਡੈਟਾ ਨਹੀਂ ਹੁੰਦਾ। ਇਹ ਸੜਕ ਹੈ 0.25 ਕਿ:ਮੀ. ਮਾਨਖੇੜਾ ਦੀ ਅਤੇ ਉਸ ਦੇ ਲਈ ਪੱਥਰ ਵੀ ਸੁੱਟ ਦਿੱਤਾ ਗਿਆ ਸੀ, ਟੈਂਡਰ ਵੀ ਹੋ ਗਏ ਸਨ ਔਰ ਉਸ ਰੋਡ ਤੇ ਜਾਣ ਬੁੱਝ ਕੇ ਸਰਕਾਰ ਆਉਣ ਤੋਂ ਬਾਅਦ ਪੱਥਰ ਵੀ ਚੁਕਵਾ ਦਿੱਤਾ ਗਿਆ, ਕੀ ਇਹ ਵੈਨਡੈਟਾ ਕੰਮ ਨਹੀਂ ਕਰ ਰਿਹਾ? ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਦੋਂ ਨਵੀਂ ਪਰਪੋਜ਼ਲ ਆਉਂਦੀ ਹੈ ਤਾਂ ਕੀ ਉਦੋਂ ਇਸ ਰੋਡ ਨੂੰ ਸਭ ਤੋਂ ਪਹਿਲਾਂ ਬਣਾ ਦਿਓਗੇ ਜਾਂ ਨਹੀਂ?

ਮੰਤਰੀ : ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਇਹ ਦੱਸਣਾ ਚਾਹੁੰਦਾ ਹਾਂ ਕਿ ਕਿਉਂਕਿ ਇਸ ਤੇ ਮਿੱਟੀ ਨਹੀਂ ਪਾਈ ਗਈ, ਇਸ ਕਰਕੇ ਇਹ ਸੜਕ ਨਹੀਂ ਬਣੀ। ਅਸੀਂ ਇਹ ਸੜਕ ਬਣਾ ਦਿਆਂਗੇ ਲੇਕਿਨ ਇਹ ਉਸ ਤੇ ਮਿੱਟੀ ਪੁਆ ਦੇਣ।

ਸਰਦਾਰ ਅਜੀਤ ਇੰਦਰ ਸਿੰਘ ਮੋਫਰ : ਸਪੀਕਰ ਸਾਹਿਬ, ਫਿਰ ਸਬ ਕਮੇਟੀ ਬਣਾਉਣ ਵਾਲੀ ਗੱਲ ਆ ਜਾਂਦੀ ਹੈ। ਉਥੇ ਤਾਂ ਮਿੱਟੀ ਪੁਆਉਣ ਦੀ ਲੋੜ ਹੀ ਨਹੀਂ। ਉਹ ਤਾਂ ਫਿਰਨੀ ਤੋਂ ਪਹਿਲਾਂ ਹੀ ਉਚੀ ਹੈ। ਹਰ ਗੱਲ ਨੂੰ ਕਹਿ ਦਿੱਤਾ ਜਾਂਦਾ ਹੈ ਕਿ ਮਿੱਟੀ ਨਹੀਂ ਪਾਈ ਗਈ। ਮੈਂ ਇਨ੍ਹਾਂ ਨੂੰ ਕਹਿੰਦਾ ਹਾਂ ਕਿ ਤੁਸੀਂ ਇਸ ਦੀ ਇਨਕੁਆਰੀ ਕਰਾਓ, ਜਿਹੜੇ ਅਫ਼ਸਰ ਇਨ੍ਹਾਂ ਨੂੰ ਗਲਤ ਇਨਫਰਮੇਸ਼ਨ ਦਿੰਦੇ ਹਨ, ਉਨ੍ਹਾਂ ਦੇ ਖਿਲਾਫ ਕਾਰਵਾਈ ਕਰੋ। ਹਾਊਸ ਵਿੱਚ ਜਵਾਬ ਦੇਣਾ ਹੁੰਦਾ ਹੈ। ਇਹ ਬੜੀ ਇੰਪਾਰਟੈਂਟ ਗੱਲ ਹੈ। ਮੈਂ ਮੰਤਰੀ ਜੀ ਨੂੰ ਕਹਿੰਦਾ ਹਾਂ ਕਿ ਤੁਸੀਂ ਆਪ ਦੌਰਾ ਕਰੋ, ਤੁਹਾਨੂੰ ਸਾਰੀ ਅਸਲੀਅਤ ਦਾ ਪਤਾ ਲੱਗ ਜਾਵੇਗਾ।

ਮੰਤਰੀ : ਸਪੀਕਰ ਸਾਹਿਬ, ਜੇਕਰ 49 ਰੋਡਾਂ ਮੁਕੰਮਲ ਹੋ ਗਈਆਂ ਸਨ ਤਾਂ ਪੰਜ ਜਿਹੜੀਆਂ ਰਹਿ ਗਈਆਂ ਹਨ, ਉਨ੍ਹਾਂ ਪਿੱਛੇ ਸਾਡਾ ਕੋਈ ਜ਼ੋਰ ਲੱਗਣਾ ਸੀ। ਇਹ ਤਾਂ ਐਵੇਂ ਹੀ ਕਹੀ ਜਾ ਰਹੇ ਹਨ। ਜਿਹੜੀਆਂ ਇਹ ਪੰਜ ਰਹਿ ਗਈਆਂ ਹਨ, ਇਨ੍ਹਾਂ ਤੇ ਮਿੱਟੀ ਪੁਆ ਦੇਣ, ਕੰਮ ਪੂਰਾ ਮੁਕੰਮਲ ਕਰਾ ਦੇਣ, ਫਿਰ ਇਹ ਜਿਸ ਤਰ੍ਹਾਂ ਕਹਿਣਗੇ, ਅਸੀਂ ਸੜਕ ਤਿਆਰ ਕਰਵਾ ਦਿਆਂਗੇ।

ਸਰਦਾਰ ਅਜੀਤ ਇੰਦਰ ਸਿੰਘ ਮੋਫਰ : ਸਪੀਕਰ ਸਾਹਿਬ, ਮੰਤਰੀ ਜੀ ਦੱਸ ਦੇਣ ਕਿ ਜੇਕਰ ਮੈਂ ਮਿੱਟੀ ਪੁਆ ਦਿੰਦਾ ਹਾਂ ਤਾਂ ਉਸ ਤੋਂ ਬਾਅਦ ਕਿੰਨੇ ਦਿਨਾਂ ਵਿੱਚ ਸੜਕ ਬਣਾ ਦੇਣਗੇ? ਇਨ੍ਹਾਂ ਨੇ ਹਾਊਸ ਵਿੱਚ ਕਮਿਟਮੈਂਟ ਕੀਤੀ ਹੈ। ਇਸ ਲਈ ਇਨ੍ਹਾਂ ਨੂੰ ਇਹ ਸੜਕਾਂ ਬਣਾਉਣੀਆਂ ਪੈਣਗੀਆਂ।

ਮਾਨਯੋਗ ਸਪੀਕਰ : ਐਮ.ਐਲ.ਏ. ਸਾਹਿਬ, ਫਿਰ ਮਿੱਟੀ ਤਾਂ ਪਾਉਣ ਵਾਲੀ ਰਹਿੰਦੀ ਹੈ।

ਸਰਦਾਰ ਅਜੀਤ ਇੰਦਰ ਸਿੰਘ ਮੋਫਰ : ਸਪੀਕਰ ਸਾਹਿਬ, ਮਿੱਟੀ ਤਾਂ ਪਈ ਹੋਈ ਹੈ। ਇਸ ਬਾਰੇ ਮੰਤਰੀ ਜੀ ਨੇ ਹਾਊਸ ਵਿੱਚ ਕੁਮਿਟਮੈਂਟ ਕੀਤੀ ਹੈ। ਇਹ ਚੈੱਕ ਕਰਵਾ ਲੈਣ। ਜੇ ਕਿਧਰੇ ਰਹਿੰਦੀ ਹੋਵੇਗੀ ਤਾਂ ਉਹ ਵੀ ਪੁਆ ਦਿੱਤੀ ਜਾਵੇਗੀ ਤਾਂ ਫਿਰ ਕੀ ਇਹ ਸੜਕਾਂ ਬਣਵਾ ਦਿਓਗੇ?

ਮੰਤਰੀ : ਸਪੀਕਰ ਸਾਹਿਬ, ਜੇਕਰ ਮਿੱਟੀ ਪੈ ਗਈ ਤਾਂ ਵੀ ਠੀਕ ਹੈ। ਜੇਕਰ ਨਹੀਂ ਪਈ ਤਾਂ ਪੁਆ ਦਿਓ। ਮਿੱਟੀ ਪੁਆ ਕੇ ਮੈਨੂੰ ਟੈਲੀਫੋਨ ਕਰ ਦੇਣਾ। ਮੈਂ ਆ ਜਾਵਾਂਗਾ।

ਸਰਦਾਰ ਈਸ਼ਰ ਸਿੰਘ : ਸਪੀਕਰ ਸਾਹਿਬ, ਜਿਹੜੀਆਂ ਲਿੰਕ ਰੋਡਜ਼ ਪੰਜਾਬ ਵਿੱਚ ਬਣੀਆਂ ਹੋਈਆਂ ਹਨ, ਉਨ੍ਹਾਂ ਦੇ ਬਰਮਜ਼ ਆਮ ਤੌਰ ਤੇ ਜ਼ਿਆਦਾ ਕੱਟੇ ਜਾਂਦੇ ਹਨ। ਜਦੋਂ ਇੱਕ ਟਰਾਲੀ ਭਰੀ ਜਾ ਰਹੀ ਹੁੰਦੀ ਹੈ ਤਾਂ ਦੂਸਰੀ ਟਰਾਲੀ ਨੂੰ ਓਵਰ-ਟੇਕ ਕਰਨ ਵਾਸਤੇ ਬੜੀ ਮੁਸ਼ਕਲ ਪੇਸ਼ ਆਉਂਦੀ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਪਿਛਲੀ ਵਾਰ ਵੀ ਬਜਟ ਸੈਸ਼ਨ ਵਿੱਚ ਇਹ ਐਸ਼ੋਰੈਂਸ ਦਿੱਤੀ ਗਈ ਸੀ ਕਿ ਇਨ੍ਹਾਂ ਦੀ ਨਿਸ਼ਾਨਦੇਹੀ ਕਰਵਾ ਕੇ ਬਰਮਜ਼ ਪੂਰੇ ਕਰ ਦੇਵਾਂਗੇ ਤੇ ਕਾਨੂੰਨ ਵੀ ਬਣਾਵਾਂਗੇ। ਕੀ ਬਰਮਜ਼ ਦੀ ਕਟਾਈ ਦੀ ਰੋਕਥਾਮ ਵਾਸਤੇ ਕੋਈ ਕਾਨੂੰਨ ਬਣਾਇਆ ਗਿਆ ਹੈ? ਜੇਕਰ ਬਣਿਆ ਹੈ ਤਾਂ ਹਾਊਸ ਵਿੱਚ ਜਾਣਕਾਰੀ ਦੇਣ। ਜੇਕਰ ਨਹੀਂ ਬਣਿਆ ਤਾਂ ਸਮਾਂਬੱਧ ਕਰਨ ਕਿ ਕਦੋਂ ਬਣ ਜਾਵੇਗਾ?

ਮੰਤਰੀ : ਸਪੀਕਰ ਸਾਹਿਬ, ਦਰਅਸਲ ਅਸੀਂ ਸਾਰੇ ਹੀ ਗੈਰ-ਜ਼ਿੰਮੇਵਾਰੀ ਨਾਲ ਚਲਦੇ ਹਾਂ। ਜੇਕਰ ਪਿੰਡ ਦੇ ਸਰਪੰਚ ਦੇ ਸਾਹਮਣੇ ਕੋਈ ਵਿਅਕਤੀ ਸੜਕ ਵੱਢਦਾ ਹੈ ਤਾਂ ਉਹ ਉਸ ਨੂੰ ਰੋਕ ਕੇ ਇਹ ਨਹੀਂ ਪੁੱਛਦਾ ਕਿ ਬਈ ਤੂੰ ਕਿਉਂ ਵੱਢ ਰਿਹਾ ਹੈਂ। ਉਹ ਸੋਚਦਾ ਹੈ ਕਿ ਮੈਂ ਜ਼ਿਮੀਂਦਾਰ ਨਾਲ ਕਿਉਂ ਬੁਰਾ ਬਣਾਂ। ਜਿਹੜੇ ਚੁਣੇ ਹੋਏ ਐਮ.ਐਲ.ਏ. ਹਨ...

ਮਾਨਯੋਗ ਸਪੀਕਰ : ਤੁਸੀਂ ਭਾਸ਼ਣ ਨਾ ਦਿਓ। ਸਿੱਧਾ ਪ੍ਰਸ਼ਨ ਦਾ ਜਵਾਬ ਦਿਓ।

ਮੰਤਰੀ : ਸਪੀਕਰ ਸਾਹਿਬ, ਕਾਨੂੰਨ ਪਹਿਲਾਂ ਹੀ ਬਣਿਆ ਹੋਇਆ ਹੈ। ਅਸੀਂ ਬੁਰਜੀਆਂ ਲਗਾਉਂਦੇ ਹਾਂ, ਲੋਕ ਵੱਢ ਦਿੰਦੇ ਹਨ। ਅਸੀਂ ਫਿਰ ਲਗਾਉਂਦੇ ਹਾਂ, ਲੋਕ ਫਿਰ ਵੱਢ ਦਿੰਦੇ ਹਨ। ਹੁਣ ਅਸੀਂ ਕੋਸ਼ਿਸ਼ ਕਰ ਰਹੇ ਹਾਂ ਕਿ ਥਾਣਿਆਂ ਨੂੰ ਹਦਾਇਤਾਂ ਦੇਈਏ ਅਤੇ ਕਿਸੇ ਨਾ ਕਿਸੇ ਜ਼ਿਮੀਂਦਾਰ ਨੂੰ ਪਕੜਿਆ ਜਾਵੇ ਤਾਂ ਜੋ ਉਹ ਗਲਤ ਢੰਗ ਨਾਲ ਸੜਕ ਨੂੰ ਨਾ ਵੱਢਣ।

ਸਰਦਾਰ ਈਸ਼ਰ ਸਿੰਘ : ਸਪੀਕਰ ਸਾਹਿਬ, ਜਿਹੜੇ ਬਰਮਜ਼ ਕੱਟੇ ਗਏ ਹਨ ਜਾਂ ਜਿਸ ਜਗ੍ਹਾ ਤੇ ਇਨਕਰੋਚਮੈਂਟ ਹੋ ਚੁੱਕੀ ਹੈ, ਕੀ ਉਨ੍ਹਾਂ ਦੀ ਨਿਸ਼ਾਨਦੇਹੀ ਕਰਵਾ ਕੇ ਉਨ੍ਹਾਂ ਨੂੰ ਦੁਬਾਰਾ ਬਣਵਾਇਆ ਜਾਵੇਗਾ?

ਮੰਤਰੀ : ਸਪੀਕਰ ਸਾਹਿਬ, ਉਨ੍ਹਾਂ ਦੀ ਨਿਸ਼ਾਨਦੇਹੀ ਕਰਵਾ ਕੇ ਪੁਲੀਆਂ ਛੋਟੀਆਂ ਛੋਟੀਆਂ ਬਣਵਾ ਦਿੱਤੀਆ ਜਾਣਗੀਆਂ।

---

## ਲਿੰਕ ਸੜਕਾਂ ਬਣਾਉਣਾ

*249. ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਵਿੱਤੀ ਸਾਲ 2006-07 ਦੇ ਦੌਰਾਨ ਮਨਜ਼ੂਰ ਕੀਤੀਆਂ ਗਈਆਂ ਉਨ੍ਹਾਂ ਨਵੀਆਂ ਲਿੰਕ ਸੜਕਾਂ ਦੇ ਵੇਰਵੇ ਕੀ ਹਨ ਜਿਨ੍ਹਾਂ ਲਈ ਟੈਂਡਰ ਵੀ ਪਾਸ ਕੀਤੇ ਗਏ ਸਨ ਅਤੇ ਕੰਮ ਸਰਦੂਲਗੜ੍ਹ ਸਬ-ਡਿਵੀਜ਼ਨ ਨੂੰ ਅਲਾਟ ਕੀਤਾ ਗਿਆ ਸੀ ;

(ਅ) ਉਪਰੋਕਤ ਵਰਣਿਤ ਸੜਕਾਂ ਦੇ ਕੰਮ ਦੀ ਮੌਜੂਦਾ ਸਥਿਤੀ ਕੀ ਹੈ?

ਸਰਦਾਰ ਸੁੱਚਾ ਸਿੰਘ ਲੰਗਾਹ : ਉਪ ਮੰਡਲ ਸਰਦੂਲਗੜ੍ਹ ਵਿਖੇ ਵਿੱਤੀ ਸਾਲ 2006-07 ਦੌਰਾਨ 42 ਸੜਕਾਂ ਜਿਨ੍ਹਾਂ ਦੀ ਲੰਬਾਈ 34.78 ਕਿ:ਮੀ: ਅਤੇ ਲਾਗਤ ਰੁਪਏ 427.59 ਲੱਖ ਦੀਆਂ ਪ੍ਰਵਾਨ ਕੀਤੀਆਂ ਗਈਆਂ ਸਨ। ਪੰਜ ਸੜਕਾਂ ਨੂੰ ਛੱਡ ਕੇ ਬਾਕੀ ਦੀਆਂ ਸਾਰੀਆਂ ਸੜਕਾਂ ਤੇ ਕੰਮ ਪੂਰਾ ਕੀਤਾ ਜਾ ਚੁੱਕਾ ਹੈ। ਮੁਕੰਮਲ ਅਤੇ ਅਧੂਰੀਆਂ ਸੜਕਾਂ ਦਾ ਵੇਰਵਾ ਅਨੁਲੱਗ 'ੳ' ਨਾਲ ਨੱਥੀ ਹੈ।

## ਅਨੁਲੱਗ 'ੳ'

Detail of roads sanction during 2006-07 in Sub Division Sardulgarh

| Sr. No. | Name of Market Committee | Name of Road | Length (in Kms) | Admn. Approval & Date | A/A Amount | Sanctioned length | TS No. | TS Date | Amount | Status of work |
|---|---|---|---|---|---|---|---|---|---|---|
| 1. | Sardulgarh | Phirni Vill. Chotian | 0.55 | 26008/02-11-06 | 6.64 | 0.55 | 13694 | 05-06-06 | 6.64 | Work Completed |
| 2. | Sardulgarh | Dhani Attar Singh to Gurduara Dial Singh | 1.68 | -- do -- | 19.52 | 1.46 | 13849 | 05-06-06 | 19.52 | Work Completed |
| 3. | Sardulgarh | Phirni Vill. Jhanda Khurd | 1.52 | -- do -- | 19.39 | 1.52 | 13729 | 05-06-06 | 19.39 | Work Completed |
| 4. | Sardulgarh | Phirni Vill. Jatana Kalan to Middle School | 0.20 | -- do -- | 2.27 | 0.18 | 4794 | 02-06-06 | 2.27 | Work Completed |
| 5. | Mansa | Phirni Vill. Chhapianwali | 0.60 | -- do -- | 7.22 | 0.58 | 13745 | 05-06-06 | 7.22 | Work Completed |
| 6. | Sardulgarh | Chenewala to Hirke | 3.35 | -- do -- | 38.93 | 3.34 | 13663 | 05-06-06 | 38.93 | Work Completed |
| 7. | Mansa | Chhapianwali to Bajewala | 2.50 | -- do -- | 29.35 | 2.53 | 13839 | 05-06-06 | 29.53 | Work Completed |
| 8. | Mansa | Phirni Vill. Dasondhian | 0.90 | -- do -- | 10.69 | 0.9 | 13834 | 05-06-06 | 10.69 | Work Completed |
| 9. | Mansa | Regional Centre Jhunir to Ghuduwala | 1.50 | -- do -- | 17.51 | 1.53 | 13840 | 05-06-06 | 17.51 | Work Completed |
| 10. | Mansa | Phirni Vill. Khiali Chehlan | 0.25 | -- do -- | 2.82 | 0.25 | 4808 | 02-06-06 | 2.82 | Work Completed |
| 11. | Sardulgarh | Ghuduwala to Dhani Joginder Singh | 0.70 | 26008/02-11-06 | 8.47 | 0.7 | 13699 | 05-06-06 | 8.47 | Work Completed |
| 12. | Sardulgarh | Phirni Vill. Ghurkani to Gurduara Sahib | 0.50 | -- do -- | 6.58 | 0.5 | 13784 | 04-05-06 | 6.58 | Work Completed |

[Agriculture Minister]

| Sr. No. | Name of Market Committee | Name of Road | Length (in Kms) | Admn. Approval & Date | A/A Amount | Sanctioned length | TS No. | TS Date | Amount | Status of work |
|---|---|---|---|---|---|---|---|---|---|---|
| 13. | Sardulgarh | Phirni Vill. Kotra | 0.60 | – do – | 7.23 | 0.56 | 13719 | 05-06-06 | 7.23 | Work Completed |
| 14. | Sardulgarh | Phirni Vill. Jatana Khurd | 0.60 | – do – | 7.88 | 0.6 | 13714 | 05-06-06 | 7.88 | Work Completed |
| 15. | Sardulgarh | Phirni Vill. Kushla | 1.40 | – do – | 16.52 | 1.36 | 13744 | 05-06-06 | 16.52 | Work Completed |
| 16. | Sardulgarh | Approach Road Gurduara Sahib Vill. Jhanduke | 0.18 | – do – | 2.28 | 0.18 | 4801 | 02-06-06 | 2.28 | Work Completed |
| 17. | Mansa | Phirni Vill. Autanwali | 1.00 | – do – | 9.98 | 0.85 | 13653 | 05-06-06 | 9.98 | Work Completed |
| 18. | Sardulgarh | Phirni Vill. Karandi | 1.06 | – do – | 13.54 | 1.08 | 13859 | 05-06-06 | 13.54 | 0.58 length completed. Balance portion pending due to earth work not done by the villagers |
| 19. | Mansa | Shamshanghat Dalelwala | 0.1 | 26008/02-11-06 | 1.3 | 0.11 | 4836 | 02-06-06 | 1.3 | Work Completed |
| 20. | Mansa | Phirni Vill. Sahnewal to Gurduara Sahib | 0.2 | – do – | 2.59 | 0.21 | 4880 | 02-06-06 | 2.59 | Work Completed |
| 21. | Sardulgarh | Vill. Jhanda Kalan to Rorki Road | 2.95 | – do – | 34.91 | 2.95 | 13764 | 05-06-06 | 34.91 | Work Completed |
| 22. | Sardulgarh | Phirni Vill. Bhunder | 0.28 | – do – | 3.47 | 0.28 | 4829 | 02-06-06 | 3.47 | Work Completed |
| 23. | Sardulgarh | Phirni Vill. Mirpur Kalan | 0.35 | – do – | 4.36 | 0.34 | 4787 | 02-06-06 | 4.36 | Work Completed |

| Sr. No. | Name of Market Committee | Name of Road | Length (in Kms) | Admn. Approval & Date | A/A Amount | Sanctioned length | TS No. | TS Date | Amount | Status of work |
|---|---|---|---|---|---|---|---|---|---|---|
| 24. | Sardulgarh | Approach Road Dera Baba Hans Dass Danewala | 0.15 | -- do -- | 1.92 | 0.15 | 4859 | 02-06-06 | 1.92 | Work Completed |
| 25. | Sardulgarh | Phirni Vill. Churian | 0.5 | -- do -- | 6.67 | 0.59 | 13779 | 05-06-06 | 6.67 | Work Completed |
| 26. | Mansa | Phirni Vill. Uddat Bhagat Ram | 0.68 | -- do -- | 7.91 | 0.66 | 13769 | 05-06-06 | 7.91 | Work Completed |
| 27. | Sardulgarh | Jhunir Boha Road to Dhani Bhura Singh | 0.18 | -- do -- | 2.29 | 0.2 | 4780 | 02-06-06 | 2.29 | Work Completed |
| 28. | Talwandi Sabo | Sr. Avtar Singh Marg Behniwal | 0.20 | 27902/21-11-06 | 2.60 | 0.20 | 11761-66 | 23-11-06 | 2.62 | Work Completed |
| 29. | Mansa | Phirni Vill. Jherianwali | 0.85 | -- do -- | 11.1 | 0.85 | 29367 | 28-11-06 | 10.68 | Work Completed |
| 30. | Mansa | Danewala Mofar Road to Nandgarh | 1.00 | -- do -- | 13.00 | 0.97 | 29391 | 28-11-06 | 12.41 | 85% work completed. Balance portion is pending due to land demarcation dispute. |
| 31. | Mansa | Phirni Vill. Jagatgarh Bandran | 0.55 | -- do -- | 7.20 | 0.53 | 29359 | 28-11-06 | 7.04 | Work Completed |
| 32. | Mansa | Phirni Vill. Mian | 0.30 | -- do -- | 3.90 | 0.3 | 11774 | 23-11-06 | 4.03 | Work Completed |
| 33. | Mansa | Phirni Vill. Dalliewala | 1.00 | -- do -- | 13.00 | 1.00 | 29135 | 27-11-06 | 11.96 | Work Completed |

[ Agriculture Minister ]

| Sr. No. | Name of Market Committee | Name of Road | Length (in Kms) | Admn. Approval & Date | A/A Amount | Sanctioned length | TS No. | TS Date | Amount | Status of work |
|---|---|---|---|---|---|---|---|---|---|---|
| 34. | Sardulgarh | Approach Road Dera Kushla | 0.40 | – do – | 5.20 | 0.41 | 29422 | 28-11-06 | 5.43 | Work Completed |
| 35. | Sardulgarh | Phirni Vill. Sardulewala | 0.70 | – do – | 9.10 | 0.7 | 28737 | 24-11-06 | 8.55 | Work Completed |
| 36. | Sardulgarh | Jatana Kalan to Dera Matan Da | 0.90 | 27902/21-11-06 | 11.70 | 0.85 | 29262 | 28-11-06 | 10.68 | Work Completed |
| 37. | Sardulgarh | Phirni Vill. Allike | 0.70 | – do – | 9.10 | 0.71 | 29588 | 28-11-06 | 10.31 | Work Completed |
| 38. | Sardulgarh | Sr. Gurpartap Singh Marg Mankhera | 0.25 | – do – | 3.30 | 0.25 | 11767 | 23-11-06 | 3.16 | AA cancelled due to earth work not done by villagers |
| 39. | Sardulgarh | Jhandakalan to Rorki | 0.80 | – do – | 10.40 | 0.82 | 29426 | 28-11-06 | 10.96 | Work Completed |
| 40. | Sardulgarh | Bypass Road Mirpurkalan | 1.30 | – do – | 16.90 | 1.30 | 29379 | 28-11-06 | 15.92 | Work Completed |
| 41. | Sardulgarh | Kheran Khurd to Bharolianwali | 1.50 | – do – | 19.50 | 1.50 | 28747 | 24-11-06 | 18.56 | 90% completed. Balance portion pending due to earth work not done by villagers |
| 42. | Sardulgarh | Jhanda Nahran Road to Gill Farm | 0.26 | – do – | 2.60 | 0.23 | 13710 | 27-12-06 | 2.86 | PC will be laid after winter |
| | | | 35.19 | | 430.84 | 34.78 | | | 427.59 | |

ਮਾਨਯੋਗ ਸਪੀਕਰ : ਇਹ ਜਵਾਬ ਭਲਾ ਪਹਿਲਾਂ ਆ ਨਹੀਂ ਗਿਆ।

ਸਰਦਾਰ ਅਜੀਤ ਇੰਦਰ ਸਿੰਘ ਮੋਫਰ : ਸਪੀਕਰ ਸਾਹਿਬ, ਸਵਾਲ ਤਾਂ ਡਿਫਰੈਂਟ ਹੈ ਪ੍ਰੰਤੂ ਜਵਾਬ ਉਹੀ ਪਹਿਲੇ ਸਵਾਲ ਵਾਲਾ ਪੜ੍ਹ ਦਿੱਤਾ ਗਿਆ ਹੈ। ਮੈਂ ਪੁੱਛਿਆ ਸੀ ਕਿ ਵਿੱਤੀ ਸਾਲ 2006-07 ਦੇ ਦੌਰਾਨ ਮਨਜ਼ੂਰ ਕੀਤੀਆ ਗਈਆਂ ਉਨ੍ਹਾਂ ਨਵੀਆਂ ਲਿੰਕ ਸੜਕਾਂ ਦੇ ਵੇਰਵੇ ਕੀ ਹਨ ਜਿਨ੍ਹਾਂ ਲਈ ਟੈਂਡਰ ਵੀ ਪਾਸ ਕੀਤੇ ਗਏ ਸਨ ਅਤੇ ਕੰਮ ਸਰਦੂਲਗੜ੍ਹ ਸਬ-ਡਵੀਜ਼ਨ ਨੂੰ ਅਲਾਟ ਕੀਤਾ ਗਿਆ ਸੀ। ਮੰਤਰੀ ਜੀ ਨੇ ਜਵਾਬ ਦਿੱਤਾ ਹੈ ਕਿ ਪੰਜ ਸੜਕਾਂ ਛੱਡ ਦਿੱਤੀਆਂ ਗਈਆਂ ਹਨ ਜਦੋਂ ਕਿ ਵਿੱਤੀ ਸਾਲ 2006-07 ਵਿਚ ਪੰਜ ਸੜਕਾਂ ਦੀ ਬਜਾਏ ਤਿੰਨ ਸੜਕਾਂ ਹਨ। ਜਿਨ੍ਹਾਂ ਦੇ ਨਾਂ ਜੌੜਕੀਆਂ ਤੋਂ ਹਰਿਆਣਾ ਬਾਊਂਡਰੀ, ਬਰਨ ਤੋਂ ਝੰਡੂ ਕੇ ਅਤੇ ਰਾਏਪੁਰ ਤੋਂ ਡੇਰਾ ਤੱਕ ਹਨ। ਇਨ੍ਹਾਂ ਸੜਕਾਂ ਦੇ ਟੈਂਡਰ ਵੀ ਹੋ ਗਏ ਸਨ। ਮੈਨੂੰ ਇਸ ਗੱਲ ਦਾ ਜਵਾਬ ਦਿੱਤਾ ਜਾਵੇ ਕਿ ਉਹ ਟੈਂਡਰ ਕਿਉਂ ਕੈਂਸਲ ਕੀਤੇ ਗਏ ਅਤੇ ਇਨ੍ਹਾਂ ਸਪੈਸੀਫਿਕ ਸੜਕਾਂ ਦੇ ਕੰਮ ਨੂੰ ਕਿਉਂ ਬੰਦ ਕੀਤਾ ਗਿਆ? ਇਸ ਬਾਰੇ ਦੱਸਿਆ ਜਾਵੇ।

ਮੰਤਰੀ : ਸਪੀਕਰ ਸਾਹਿਬ, ਪਹਿਲੇ ਦੋ ਸਾਲਾਂ ਵਿੱਚ 47.1 ਕਿਲੋਮੀਟਰ ਸੜਕ ਬਣੀ ਹੈ ਔਰ ਉਸ ਤੋਂ ਅਗਲੇ ਸਾਲ 34.78 ਕਿਲੋਮੀਟਰ ਸੜਕ ਬਣੀ ਹੈ। ਪਹਿਲੇ ਸਾਲ ਵੱਧ ਬਣੀ ਹੈ। ਇਨ੍ਹਾਂ ਵਿੱਚੋਂ ਪੰਜ ਸੜਕਾਂ ਅਜਿਹੀਆਂ ਹਨ ਜਿਹੜੀਆਂ ਕਿ ਕੁਝ ਕਾਰਨਾਂ ਕਰਕੇ ਅਧੂਰੀਆਂ ਪਈਆਂ ਹਨ। ਇਨ੍ਹਾਂ ਵਿੱਚੋਂ ਪਹਿਲੀ ਸੜਕ ਫਿਰਨੀ ਪਿੰਡ ਕਰੰਡੀ ਮਾਰਕੀਟ ਕਮੇਟੀ ਸਰਦੂਲਗੜ੍ਹ ਹੈ ਜਿਸ ਦੀ ਲੰਬਾਈ 1.08 ਕਿਲੋਮੀਟਰ ਹੈ ਅਤੇ ਉਸ ਵਿੱਚੋਂ 0.58 ਕਿਲੋਮੀਟਰ ਸੜਕ ਮੁਕੰਮਲ ਕੀਤੀ ਜਾ ਚੁੱਕੀ ਹੈ। ਬਾਕੀ ਰਹਿੰਦੀ ਸੜਕ ਤੇ ਮਿੱਟੀ ਨਾ ਪਾਉਣ ਕਰਕੇ ਸੜਕ ਦਾ ਕੰਮ ਮੁਕੰਮਲ ਨਹੀਂ ਹੋ ਸਕਿਆ। ਇਸ ਕਰਕੇ ਇਹ ਅਧੂਰੀ ਪਈ ਹੈ। ਦੂਸਰੀ ਸੜਕ ਹੈ ਦਾਨੇਵਾਲ ਮੋਫਰ ਰੋਡ ਤੋਂ ਨੰਦਗੜ੍ਹ ਜੋ ਕਿ ਮਾਰਕੀਟ ਕਮੇਟੀ, ਮਾਨਸਾ ਵਿੱਚ ਪੈਂਦੀ ਹੈ। ਇਸ ਦੀ ਲੰਬਾਈ 0.97 ਕਿਲੋਮੀਟਰ ਹੈ। ਇਸ ਦਾ 85% ਕੰਮ ਮੁਕੰਮਲ ਕੀਤਾ ਜਾ ਚੁੱਕਾ ਹੈ। ਬਾਕੀ ਰਹਿੰਦੀ ਸੜਕ ਤੇ ਨਿਸ਼ਾਨਦੇਹੀ ਦਾ ਝਗੜਾ ਹੈ ਜਿਸ ਕਰਕੇ ਸੜਕ ਮੁਕੰਮਲ ਨਹੀਂ ਕੀਤੀ ਜਾ ਸਕੀ। ਤੀਜੀ ਸੜਕ ਹੈ, ਗੁਰਪ੍ਰਤਾਪ ਸਿੰਘ ਮਾਰਗ ਮਾਨਖੇੜਾ ਜਿਹੜੀ ਕਿ ਮਾਰਕੀਟ ਕਮੇਟੀ ਸਰਦੂਲਗੜ੍ਹ ਵਿੱਚ ਪੈਂਦੀ ਹੈ। ਇਸ ਦੀ ਲੰਬਾਈ 0.25 ਕਿਲੋਮੀਟਰ ਹੈ। ਇਸ ਸੜਕ ਤੇ ਪਿੰਡ ਵਾਸੀਆਂ ਵੱਲੋਂ ਮਿੱਟੀ ਨਹੀਂ ਪਾਈ ਗਈ ਜਿਸ ਕਰਕੇ ਇਹ ਸੜਕ ਕੈਂਸਲ ਕਰ ਦਿੱਤੀ ਗਈ ਹੈ। ਚੌਥੀ ਸੜਕ ਹੈ ਖੈਰ੍ਹਾ ਖੁਰਦ ਤੋਂ ਭੋਰਿਆਵਲੀ, ਮਾਰਕੀਟ ਕਮੇਟੀ, ਸਰਦੂਲਗੜ੍ਹ। ਇਸ ਦੀ ਲੰਬਾਈ 1.50 ਕਿਲੋਮੀਟਰ ਹੈ। ਇਸ ਦਾ 90% ਕੰਮ ਮੁਕੰਮਲ ਕੀਤਾ ਜਾ ਚੁੱਕਾ ਹੈ। ਬਾਕੀ ਸੜਕ ਤੇ ਪਿੰਡ ਵਾਸੀਆਂ ਵੱਲੋਂ ਮਿੱਟੀ ਨਹੀਂ ਪਾਈ ਗਈ। ਪੰਜਵੀਂ ਸੜਕ ਹੈ ਝੰਡਾ ਨਾਹਰਾ ਰੋਡ ਤੋਂ ਗਿੱਲ ਫਾਰਮ ਤੱਕ ਜੋ ਕਿ ਮਾਰਕੀਟ ਕਮੇਟੀ, ਸਰਦੂਲਗੜ੍ਹ ਵਿੱਚ ਪੈਂਦੀ ਹੈ। ਇਸ ਦੀ ਲੰਬਾਈ 0.23 ਕਿਲੋਮੀਟਰ ਹੈ। ਇਹ ਛੋਟੀ ਜਿਹੀ ਸੜਕ ਹੈ। ਇਸ ਤੇ ਪੱਥਰ ਦਾ ਕੰਮ ਮੁਕੰਮਲ ਕੀਤਾ

[ ਖੇਤੀਬਾੜੀ ਮੰਤਰੀ ]

ਜਾ ਚੁੱਕਾ ਹੈ ਤੇ ਪ੍ਰੀਮਿਕਸ ਦਾ ਕੰਮ ਰਹਿੰਦਾ ਹੈ ਜੋ ਕਿ ਸਰਦੀਆਂ ਤੋਂ ਬਾਅਦ ਮੁਕੰਮਲ ਕੀਤਾ ਜਾਵੇਗਾ।

ਸਰਦਾਰ ਅਜੀਤ ਇੰਦਰ ਸਿੰਘ ਮੋਫਰ : ਸਪੀਕਰ ਸਾਹਿਬ, ਇਨ੍ਹਾਂ ਨੇ ਪਹਿਲੇ ਸਵਾਲ ਦਾ ਵੀ ਇਹੀ ਜਵਾਬ ਦਿੱਤਾ ਸੀ ਤੇ ਹੁਣ ਵਾਲੇ ਦਾ ਵੀ ਇਹੀ ਜਵਾਬ ਦੇ ਰਹੇ ਹਨ। ਸਪੀਕਰ ਸਾਹਿਬ, ਤਿੰਨ ਸੜਕਾਂ ਅਜਿਹੀਆਂ ਹਨ ਜਿਨ੍ਹਾਂ ਦਾ ਜ਼ਿਕਰ ਨਹੀਂ ਕੀਤਾ ਗਿਆ। ਉਨ੍ਹਾਂ ਬਾਰੇ ਬਕਾਇਦਾ ਟੈਂਡਰ ਪਾਸ ਹੋ ਗਿਆ ਸੀ। ਇਹ 12 ਕਿਲੋਮੀਟਰ ਸੜਕਾਂ ਬਣਦੀਆਂ ਸਨ ਪਰ ਉਨ੍ਹਾਂ ਬਾਰੇ ਕੋਈ ਜਵਾਬ ਨਹੀਂ ਦਿੱਤਾ ਗਿਆ। ਇਨ੍ਹਾਂ ਬਾਰੇ ਟੈਂਡਰ ਹੋਇਆ ਪਿਆ ਹੈ ਪਰ ਪਤਾ ਨਹੀਂ ਇਹ ਕਿਉਂ ਬੰਦ ਕਰ ਦਿੱਤੀਆਂ ਹਨ। ਇਹ ਤਾਂ ਪਿਛਲੇ ਸਵਾਲ ਦਾ ਹੀ ਜਵਾਬ ਦੇ ਰਹੇ ਹਨ। ਇਹ ਰਿਕਾਰਡ ਮੰਗਵਾ ਕੇ ਦੇਖਣ।

ਮਾਨਯੋਗ ਸਪੀਕਰ : ਆਪਣੇ ਅਫ਼ਸਰ ਸਾਹਿਬਾਨ ਨਾਲ ਡਿਸਕਸ ਕਰਕੇ ਸਹੀ ਜਵਾਬ ਬਣਾਉਣ ਦੀ ਲੋੜ ਹੈ।

ਸਰਦਾਰ ਅਜੀਤ ਇੰਦਰ ਸਿੰਘ ਮੋਫਰ : ਸਪੀਕਰ ਸਾਹਿਬ, ਇਸ ਸਵਾਲ ਨੂੰ ਪੋਸਟਪੋਨ ਕਰ ਦਿਓ।

ਮੰਤਰੀ : ਪੋਸਟਪੋਨ ਕਿਉਂ ਕਰਨਾ ਹੈ। 10 ਕਿਲੋਮੀਟਰ ਦੀ ਤਾਂ ਸਾਰੀ ਗੱਲ ਹੈ। ਕੁਝ ਕਮੀਆਂ ਹਨ। ਇਨ੍ਹਾਂ ਕਰਕੇ ਕੰਮ ਅਧੂਰਾ ਪਿਆ ਹੈ। ਕਿਤੇ ਕੁਝ ਮਿੱਟੀ ਪਾਉਣ ਵਾਲੀ ਹੈ...। (ਵਿਘਨ)

ਮਾਨਯੋਗ ਸਪੀਕਰ : ਲੰਗਾਹ ਸਾਹਿਬ, ਧਿਆਨ ਦਿਓ। ਗੱਲ ਇਹ ਹੈ ਕਿ ਜਦੋਂ ਸਵਾਲ ਦਾ ਜਵਾਬ ਤਿਆਰ ਕਰਦੇ ਹਨ ਤਾਂ ਅਫ਼ਸਰ ਸਾਹਿਬ, ਇਨ੍ਹਾਂ ਸਵਾਲਾਂ ਨੂੰ ਥੋੜ੍ਹਾ ਘੋਖ ਲੈਣ। ਬੱਸ ਇਹ ਥੋੜ੍ਹਾ ਜਿਹਾ ਫਰਕ ਹੈ। ਇਹ ਉਸ ਹਿਸਾਬ ਨਾਲ ਕਰਵਾਉਣ ਦਾ ਯਤਨ ਕਰੀਏ।

ਸਰਦਾਰ ਅਜੀਤ ਇੰਦਰ ਸਿੰਘ ਮੋਫਰ : ਸਪੀਕਰ ਸਾਹਿਬ, ਇਹ ਸ਼ਿਓਰਟੀ ਦੇ ਦੇਣ, ਇਹ ਕਦੋਂ ਤੱਕ ਮਿੱਟੀ ਪਾ ਕੇ ਸੜਕ ਬਣਾ ਦੇਣਗੇ?

ਮਾਨਯੋਗ ਸਪੀਕਰ : ਤੁਹਾਡੀ ਗੱਲ ਆ ਗਈ ਹੈ।

ਸਰਦਾਰ ਅਜੀਤ ਇੰਦਰ ਸਿੰਘ ਮੋਫਰ : ਇਹ ਸ਼ਿਓਰਟੀ ਦੇ ਦੇਣ। ਕੱਲ੍ਹ ਨੂੰ ਭੱਜ ਨਾ ਜਾਣ।

ਮਾਨਯੋਗ ਸਪੀਕਰ : ਨਹੀਂ ਭੱਜਦੇ। ਮੈਂ ਤੁਹਾਡੇ ਨਾਲ ਹਾਂ।

---

## ਨਰੋਟ ਜੈਮਲ ਸਿੰਘ ਵਿਖੇ ਸਰਕਾਰੀ ਕਾਲਜ

*328. **ਸ੍ਰੀ ਬਿਸ਼ੰਬਰ ਦਾਸ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਰਕਾਰੀ ਕਾਲਜ, ਨਰੋਟ ਜੈਮਲ ਸਿੰਘ ਲਈ ਇਮਾਰਤ ਦੀ ਉਸਾਰੀ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ਅਤੇ ਉਕਤ ਕਾਲਜ ਵਿੱਚ ਅਧਿਆਪਕਾਂ ਦੀਆਂ ਖਾਲੀ ਪਈਆਂ ਅਸਾਮੀਆਂ ਨੂੰ ਕਦੋਂ ਤੱਕ ਭਰੇ ਜਾਣ ਦੀ ਸੰਭਾਵਨਾ ਹੈ?

**ਡਾਕਟਰ ਉਪਿੰਦਰਜੀਤ ਕੌਰ** : ਸਰਕਾਰੀ ਕਾਲਜ, ਨਰੋਟ ਜੈਮਲ ਸਿੰਘ 21.01.2006 ਤੋਂ ਸੀਨੀਅਰ ਸੈਕੰਡਰੀ ਸਕੂਲ, ਨਰੋਟ ਜੈਮਲ ਸਿੰਘ ਦੀ ਇਮਾਰਤ ਵਿੱਚ ਚੱਲ ਰਿਹਾ ਹੈ। ਇਸ ਕਾਲਜ ਦੀ ਇਮਾਰਤ ਬਣਾਉਣ ਲਈ ਸਾਲਾਨਾ ਪਲਾਨ 2008-09 ਅਧੀਨ 100 ਲੱਖ ਰੁਪਏ ਦੀ ਤਜਵੀਜ਼ ਯੋਜਨਾਬੰਦੀ ਵਿਭਾਗ ਨੂੰ ਭੇਜੀ ਹੋਈ ਹੈ। ਜਦੋਂ ਹੀ ਵਿੱਤ ਵਿਭਾਗ ਵਲੋਂ ਰਕਮ ਰਲੀਜ਼ ਹੋ ਜਾਵੇਗੀ ਤਾਂ ਇਮਾਰਤ ਦੀ ਉਸਾਰੀ ਦਾ ਕੰਮ ਸ਼ੁਰੂ ਕਰ ਦਿੱਤਾ ਜਾਵੇਗਾ। ਜਿਸ ਸਮੇਂ ਸਰਕਾਰੀ ਕਾਲਜਾਂ ਵਿੱਚ ਅਧਿਆਪਕ ਅਮਲੇ ਦੀਆਂ ਖਾਲੀ ਅਸਾਮੀਆਂ ਭਰੀਆ ਜਾਣਗੀਆ ਉਦੋਂ ਹੀ ਇਸ ਕਾਲਜ ਵਿਚਲੀਆਂ ਅਸਾਮੀਆਂ ਭਰਨ ਲਈ ਵਿਚਾਰ ਲਿਆ ਜਾਵੇਗਾ। ਸਪੀਕਰ ਸਾਹਿਬ, ਇਸ ਸਮੇਂ 265 ਅਧਿਆਪਕਾਂ ਦੀਆਂ ਅਸਾਮੀਆਂ ਖਾਲੀ ਹਨ। ਉਨ੍ਹਾਂ ਨੂੰ ਭਰਨ ਲਈ ਸਰਕਾਰ ਪਾਸ ਤਜਵੀਜ਼ ਭੇਜੀ ਹੋਈ ਹੈ। ਜਦੋਂ ਹੀ ਇਨ੍ਹਾਂ ਪੋਸਟਾਂ ਨੂੰ ਭਰਨ ਦੀ ਆਗਿਆ ਮਿਲ ਗਈ ਤਾਂ ਇਹ ਪੋਸਟਾਂ ਭਰ ਲਈਆਂ ਜਾਣਗੀਆਂ ਤੇ ਇਸ ਕਾਲਜ ਵਿੱਚ ਵੀ ਲੈਕਚਰਾਰਾਂ ਦੀ ਨਿਯੁਕਤੀ ਕਰ ਦਿਆਂਗੇ।

**ਸ੍ਰੀ ਬਿਸ਼ੰਬਰ ਦਾਸ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਤਿਕਾਰਯੋਗ ਸਿੱਖਿਆ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਸ ਸਮੇਂ ਜਿਹੜੇ ਬੱਚੇ ਕਾਲਜ ਵਿੱਚ ਪੜ੍ਹ ਰਹੇ ਹਨ, ਉਨ੍ਹਾਂ ਦੇ ਭਵਿੱਖ ਨਾਲ ਖਿਲਵਾੜ ਹੋ ਰਿਹਾ ਹੈ ਕਿਉਂਕਿ ਉਥੇ ਕੇਵਲ ਦੋ ਹੀ ਟੀਚਰ ਹਨ। ਦੋ ਹੀ ਪ੍ਰੋਫੈਸਰ ਹਨ। ਇੱਕ ਹਿਸਟਰੀ ਤੇ ਦੂਸਰਾ ਸਰੀਰਿਕ ਸਿੱਖਿਆ ਵਿਸ਼ੇ ਦਾ। ਕੀ ਵਿਦਿਆਰਥੀ ਸਰੀਰਿਕ ਸਿੱਖਿਆ ਤੋਂ ਇਲਾਵਾ ਹੋਰ ਵਿਸ਼ਿਆਂ ਨੂੰ, ਹੋਰ ਮਜ਼ਮੂਨਾਂ ਨੂੰ ਕਲੀਅਰ ਕਰ ਸਕਣਗੇ। ਮੇਰਾ ਨਿਵੇਦਨ ਹੈ ਕਿ ਉਥੇ ਬਾਕੀ ਹੋਰ ਸਬਜੈਕਟਾਂ ਦੇ ਪ੍ਰੋਫੈਸਰ ਵੀ ਲਗਾਏ ਜਾਣ.....

**ਮਾਨਯੋਗ ਸਪੀਕਰ** : ਤੁਸੀਂ ਸਵਾਲ ਪੁੱਛੋ।

**ਸ੍ਰੀ ਬਿਸ਼ੰਬਰ ਦਾਸ** : ਇਸੇ ਤਰ੍ਹਾਂ ਭੈਣ ਜੀ ਨੇ ਕਿਹਾ ਕਿ ਸੀਨੀਅਰ ਸੈਕੰਡਰੀ ਸਕੂਲ ਵਿੱਚ ਕਾਲਜ ਦੇ ਬੱਚੇ ਪੜ੍ਹ ਰਹੇ ਹਨ, ਕੀ ਉਨ੍ਹਾਂ ਸੀਨੀਅਰ ਸੈਕੰਡਰੀ ਸਕੂਲਾਂ ਦੇ ਬੱਚੇ ਵੀ ਸਫਰ ਨਹੀਂ ਕਰ ਰਹੇ? ਉਨ੍ਹਾਂ ਨੂੰ ਬੈਠਣ ਦਾ, ਤਾਲੀਮ ਹਾਸਲ ਕਰਨ ਦਾ ਆਪਣਾ ਪੂਰਾ ਸਮਾਂ ਨਹੀਂ ਮਿਲ ਰਿਹਾ। ਕਾਲਜ ਦੇ ਬੱਚੇ ਜਿਹੜੇ ਉਥੇ ਪੜ੍ਹ ਰਹੇ ਹਨ, ਉਨ੍ਹਾਂ ਬੱਚਿਆਂ ਨੂੰ 1 ਜਨਵਰੀ, 2006 ਵਿੱਚ ਇੱਕ ਸੈਸ਼ਨ, ਇਸ ਤਰ੍ਹਾਂ ਉਨ੍ਹਾਂ ਬੱਚਿਆਂ ਨੂੰ.....

ਮਾਨਯੋਗ ਸਪੀਕਰ : ਬੀਬੀ ਜੀ, ਇਨ੍ਹਾਂ ਦਾ ਮਸਲਾ ਹੱਲ ਕਰਨ ਦੇ ਵਾਸਤੇ ਕੀ ਉਪਰਾਲਾ ਕਰੋਗੇ?

ਮੰਤਰੀ : ਮਾਨਯੋਗ ਸਪੀਕਰ ਸਾਹਿਬ, ਮੈਂ ਇਸ ਸਬੰਧੀ ਅੱਗੇ ਵੀ ਬੇਨਤੀ ਕਰ ਚੁੱਕੀ ਹਾਂ ਔਰ ਮੈਂ ਵਿੱਤ ਮੰਤਰੀ ਜੀ ਦਾ ਧੰਨਵਾਦ ਵੀ ਕਰਦੀ ਹਾਂ, ਜਿਨ੍ਹਾਂ ਨੇ ਯਕੀਨ ਦਿਵਾਇਆ ਹੈ ਕਿ ਵਿੱਤੀ ਸਾਲ 2008-09 ਵਿੱਚ ਇੱਕ ਕਰੋੜ ਰੁਪਏ ਦੀ ਰਕਮ ਇਸ ਕਾਲਜ ਲਈ ਰਿਲੀਜ਼ ਕਰ ਦੇਵਾਂਗੇ। (ਥੰਪਿੰਗ) ਔਰ ਇਸ ਦੇ ਨਾਲ ਨਾਲ ਜਿਹੜੀਆਂ ਸਾਡੇ ਕਾਲਜਾਂ ਵਿੱਚ ਖਾਲੀ ਅਸਾਮੀਆਂ ਪਈਆਂ ਹਨ, ਉਨ੍ਹਾਂ ਨੂੰ ਵੀ ਭਰਨ ਦੀ ਆਗਿਆ ਦੇ ਦਿੱਤੀ ਜਾਵੇਗੀ। ਉਨ੍ਹਾਂ ਦੇ ਵਿੱਚ ਕੋਈ ਕਮੀ ਨਹੀਂ ਰਹਿ ਜਾਵੇਗੀ। ਇਨ੍ਹਾਂ ਦੀ ਸੰਤੁਸ਼ਟੀ ਯਕੀਨੀ ਹੋਵੇਗੀ।

ਸ਼੍ਰੀ ਬਿਸ਼ੰਬਰ ਦਾਸ : ਬਹੁਤ ਬਹੁਤ ਧੰਨਵਾਦ ਜੀ।

ਸਰਦਾਰ ਅਵਤਾਰ ਸਿੰਘ ਬਰਾੜ : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਭੈਣ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿ ਕੀ ਕੋਈ ਐਸੇ ਕਾਲਜ ਵੀ ਹਨ, ਜਿੱਥੇ ਪ੍ਰਿੰਸੀਪਲ ਨਹੀਂ ਹਨ? ਜੇ ਉਹ ਹਨ ਤਾਂ ਕਿੰਨੇ ਹਨ ਅਤੇ ਕਦੋਂ ਤੋਂ ਇਹ ਅਸਾਮੀਆਂ ਭਰੀਆਂ ਜਾਣਗੀਆਂ?

ਮੰਤਰੀ : ਸਪੀਕਰ ਸਾਹਿਬ, ਜੋ ਬਰਾੜ ਸਾਹਿਬ ਨੇ ਪੁੱਛਿਆ ਹੈ, ਉਹ ਇਸ ਸੂਚਨਾ ਦਾ ਹਿੱਸਾ ਨਹੀਂ ਹੈ ਔਰ ਨਾ ਹੀ ਇਸ ਦੇ ਨਾਲ ਸਬੰਧਿਤ ਹੈ। ਪ੍ਰਿੰਸੀਪਲਾਂ ਦੀਆਂ ਕੁਝ ਅਸਾਮੀਆਂ ਖਾਲੀ ਹਨ। ਜਿਸ ਤਰ੍ਹਾਂ ਵਿੱਤ ਮੰਤਰੀ ਜੀ ਨੇ ਕਿਹਾ ਹੈ, ਸਾਡੇ ਅਧਿਆਪਕਾਂ ਦੀਆਂ ਅਤੇ ਪ੍ਰਿੰਸੀਪਲਾਂ ਦੀਆਂ ਜੋ ਖਾਲੀ ਅਸਾਮੀਆਂ ਹਨ, ਉਹ ਅਗਲੇ ਸਾਲ ਭਰ ਲਈਆਂ ਜਾਣਗੀਆਂ ਅਤੇ ਜਿਥੇ ਜਿਥੇ ਲੋੜ ਹੈ, ਉੱਥੇ ਉੱਥੇ ਨਿਯੁਕਤੀਆਂ ਦੇ ਦਿੱਤੀਆਂ ਜਾਣਗੀਆਂ। ਅਸੀਂ ਪੂਰਾ ਪ੍ਰਯਾਸ ਕਰਾਂਗੇ, ਇੰਨਾ ਮੈਂ ਭਰੋਸਾ ਦਿਵਾਉਂਦੀ ਹਾਂ।

ਡਾਕਟਰ ਦਲਬੀਰ ਸਿੰਘ : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਵਿੱਦਿਆ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਹਲਕਾ ਵੇਰਕਾ ਦੇ ਵਿੱਚ ਜਿਹੜਾ ਵੇਰਕਾ ਟਾਊਨ ਹੈ, ਕੀ ਉਸ ਦੇ ਵਿੱਚ ਕੋਈ ਨਵਾਂ ਗੌਰਮਿੰਟ ਕਾਲਜ ਖੋਲ੍ਹਣ ਦੀ ਤਜਵੀਜ਼ ਹੈ?

ਮਾਨਯੋਗ ਸਪੀਕਰ : ਇਹ ਤਾਂ ਤੁਹਾਨੂੰ ਵੱਖਰਾ ਸਵਾਲ ਕਰਨਾ ਪਵੇਗਾ।

ਡਾਕਟਰ ਦਲਬੀਰ ਸਿੰਘ : ਪਹਿਲਾਂ ਬਿਲਡਿੰਗਾਂ ਦੇ ਬਾਰੇ ਗੱਲ ਹੋ ਰਹੀ ਸੀ, ਇਹ ਸਵਾਲ ਸਬੰਧਿਤ ਹੀ ਹੈ ਜੀ।

ਮਾਨਯੋਗ ਸਪੀਕਰ : ਅਗਲਾ ਸਵਾਲ। ਬਿਸ਼ੰਬਰ ਦਾਸ ਜੀ।

---

## ਲੈਕਚਰਾਰਾਂ ਦੀਆਂ ਖਾਲੀ ਪਈਆਂ ਅਸਾਮੀਆਂ

*329. ਸ਼੍ਰੀ ਬਿਸ਼ੰਬਰ ਦਾਸ : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਗੁਰਦਾਸਪੁਰ ਵਿੱਚ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ, ਬਮਿਆਲ ਵਿੱਚ ਸਾਇੰਸ ਲੈਕਚਰਾਰਾਂ ਦੀਆ ਖਾਲੀ ਪਈਆ ਅਸਾਮੀਆਂ ਦੀ ਗਿਣਤੀ ਕਿੰਨੀ ਹੈ ਅਤੇ ਇਹ ਅਸਾਮੀਆਂ ਕਦੋਂ ਤੱਕ ਭਰੇ ਜਾਣ ਦੀ ਸੰਭਾਵਨਾ ਹੈ?

ਡਾਕਟਰ ਉਪਿੰਦਰਜੀਤ ਕੌਰ : ਸਰਕਾਰੀ ਸੀਨੀਅਰ ਸੈਕੰਡਰੀ ਸਕੂਲ, ਬਮਿਆਲ (ਗੁਰਦਾਸਪੁਰ), ਵਿਖੇ ਸਾਇੰਸ ਵਿਸ਼ੇ ਦੀਆਂ ਦੋ ਅਸਾਮੀਆਂ ਖਾਲੀ ਸਨ। ਸਾਲ 1999 ਤੋਂ ਇਸ ਸਕੂਲ ਵਿੱਚ 10+1 ਅਤੇ 10+2 ਕਲਾਸਾਂ ਵਿੱਚ ਸਾਇੰਸ ਵਿਸ਼ੇ ਦਾ ਕੋਈ ਵੀ ਵਿਦਿਆਰਥੀ ਦਾਖਲ ਨਹੀਂ ਹੋਇਆ ਸੀ। ਇਸ ਲਈ ਇਸ ਸਕੂਲ ਦੇ ਸਾਇੰਸ ਗਰੁੱਪ ਨੂੰ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ (ਲੜਕੇ), ਫਤਿਹਗੜ੍ਹ ਚੂੜੀਆਂ (ਗੁਰਦਾਸਪੁਰ) ਵਿਖੇ ਸ਼ਿਫਟ ਕਰ ਦਿੱਤਾ ਗਿਆ ਹੈ। ਹੁਣ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ, ਬਮਿਆਲ (ਗੁਰਦਾਸਪੁਰ) ਵਿਖੇ ਇਹ ਅਸਾਮੀਆਂ ਭਰਨ ਦੀ ਹਾਲ ਦੀ ਘੜੀ ਲੋੜ ਨਹੀਂ ਹੈ।

ਸ਼੍ਰੀ ਬਿਸ਼ੰਬਰ ਦਾਸ : ਸਪੀਕਰ ਸਾਹਿਬ, ਮੈਂ ਆਪ ਜੀ ਦੇ ਦੁਆਰਾ ਭੈਣ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਕਿਹਾ 1999 ਵਿੱਚ ਇਹ ਅਸਾਮੀਆਂ ਅਬਾਲਿਸ਼ ਕਰ ਦਿੱਤੀਆਂ ਗਈਆਂ.....

ਮੰਤਰੀ (ਬੈਠੇ ਬੈਠੇ) : ਮੈਂ ਇਹ ਨਹੀਂ ਕਿਹਾ।

ਸ਼੍ਰੀ ਬਿਸ਼ੰਬਰ ਦਾਸ : ਉਸ ਸਮੇਂ ਤੋਂ ਲੈ ਕੇ ਹੁਣ ਤੱਕ ਕਿੰਨਾ ਸਮਾਂ ਬੀਤ ਚੁੱਕਿਆ ਹੈ। ਉਹ ਹਲਕਾ ਬਹੁਤ ਹੀ ਗਰੀਬ ਔਰ ਪਛੜਿਆ ਹੋਇਆ ਹਲਕਾ ਹੈ। ਉਸ ਇਲਾਕੇ ਦੇ ਬਹੁਤ ਬੱਚੇ ਮੈਡੀਕਲ ਅਤੇ ਨਾਨ-ਮੈਡੀਕਲ ਕਰਨਾ ਚਾਹੁੰਦੇ ਹਨ। ਜਦੋਂ ਕਦੇ ਅਸੀਂ ਆਪਣੇ ਇਲਾਕੇ ਦੇ ਵਿੱਚ ਜਾਂਦੇ ਹਾਂ ਤਾਂ ਸਾਡੇ ਕੋਲ ਇਹ ਪੁਰਜ਼ੋਰ ਮੰਗ ਕੀਤੀ ਜਾਂਦੀ ਹੈ ਕਿ ਉੱਥੇ ਸਾਇੰਸ ਗਰੁੱਪ ਚਾਲੂ ਕੀਤੇ ਜਾਣ। ਇਸ ਲਈ ਮੇਰਾ ਨਿਵੇਦਨ ਹੈ ਕਿ ਉੱਥੇ ਇਹ ਚਾਲੂ ਕਰਵਾਉਣ ਦੀ ਕਿਰਪਾ ਕੀਤੀ ਜਾਵੇ।

ਮਾਨਯੋਗ ਸਪੀਕਰ : ਤੁਸੀਂ ਇਹ ਸਵਾਲ ਪੁੱਛੋ ਕਿ ਕੀ ਇਹ ਕਰਨਗੇ। ਹਾਂ ਜੀ, ਬੀਬੀ ਜੀ।

ਸ਼੍ਰੀ ਬਿਸ਼ੰਬਰ ਦਾਸ : ਮੇਰਾ ਕੁਐਸਚਨ ਇਹ ਹੈ ਕਿ ਕਦੋਂ ਤੱਕ ਚਾਲੂ ਕਰਨਗੇ?

ਮੰਤਰੀ : ਮਾਨਯੋਗ ਸਪੀਕਰ ਸਾਹਿਬ, ਮੈਂ ਸਤਿਕਾਰਯੋਗ ਵਿਧਾਇਕ ਸਾਹਿਬ ਨੂੰ ਇਹ ਦੱਸਣਾ ਚਾਹੁੰਦੀ ਹਾਂ ਕਿ ਅਧਿਆਪਕਾਂ ਦੀ ਜਿਹੜੀ ਪੋਸਟਿੰਗ ਹੁੰਦੀ ਹੈ, ਉਹ

[ ਸਿੱਖਿਆ ਮੰਤਰੀ ]

ਵਿਦਿਆਰਥੀਆਂ ਦੀ ਗਿਣਤੀ ਦੇ ਅਨੁਸਾਰ ਹੁੰਦੀ ਹੈ। ਕਿਸ ਵਿਸ਼ੇ ਦੇ ਲਈ ਕਿੰਨੇ ਵਿਦਿਆਰਥੀ ਹਨ, ਉਸ ਨੂੰ ਮੁੱਖ ਰੱਖ ਕੇ ਅਧਿਆਪਕ ਲਗਾਏ ਜਾਂਦੇ ਹਨ। ਜਿਸ ਸਕੂਲ ਵਿੱਚ ਸਾਇੰਸ ਦਾ ਕੋਈ ਸਟੂਡੈਂਟ ਹੀ ਨਹੀਂ ਹੁੰਦਾ, ਉਥੇ ਸਾਇੰਸ ਅਧਿਆਪਕ ਨਹੀਂ ਲਗਾਏ ਜਾਂਦੇ ਔਰ ਮੇਰੀ ਇੱਕ ਦਿਲੀ ਤਮੰਨਾ ਹੈ ਔਰ ਮੈਂ ਚਾਹਾਂਗੀ ਕਿ ਪੰਜਾਬ ਵਿੱਚ ਵੀ ਲਾਗੂ ਹੋਵੇ..... ਤੇ ਪੰਜਾਬ ਦੇ ਸਾਰੇ ਸਕੂਲਾਂ ਦੇ ਵਿੱਚ ਸਾਇੰਸ ਵਿਸ਼ਾ ਲਾਜ਼ਮੀ ਤੌਰ ਤੇ ਪੜ੍ਹਾਇਆ ਜਾਵੇ ਪਰ ਇਸ ਸਮੇਂ ਭਾਵੇਂ ਸਾਇੰਸ ਵਿਸ਼ਾ ਲਾਜ਼ਮੀ ਹੈ ਪਰ ਕੇਵਲ 26% ਵਿਦਿਆਰਥੀ ਜੋ ਹਨ ਉਹ ਸਾਇੰਸ ਵਿਸ਼ੇ ਨੂੰ ਆਫਰ ਕਰਦੇ ਹਨ ਅਤੇ ਇਸ ਸਕੂਲ ਵਿੱਚ ਕੋਈ ਵੀ ਵਿਦਿਆਰਥੀ ਸਾਇੰਸ ਵਿਸ਼ੇ ਵਾਲਾ ਨਹੀਂ ਹੈ ਜਿਸ ਕਰਕੇ ਅਧਿਆਪਕਾਂ ਨੂੰ ਉਥੋਂ ਸ਼ਿਫਟ ਕਰਨਾ ਪਿਆ ਹੈ। ਇਹ ਉਥੇ ਸਕੂਲ ਦੇ ਵਿੱਚ ਸਾਇੰਸ ਵਿਦਿਆਰਥੀਆਂ ਨੂੰ ਦਾਖਲ ਕਰਵਾ ਲੈਣ ਤਾਂ ਉਥੇ ਸਾਇੰਸ ਅਧਿਆਪਕ ਦੀ ਨਿਯੁਕਤੀ ਕਰ ਦਿੱਤੀ ਜਾਵੇਗੀ।

ਸ਼੍ਰੀ ਬਿਸ਼ੰਬਰ ਦਾਸ : ਬਹੁਤ ਬਹੁਤ ਧੰਨਵਾਦ ਜੀ।

ਸਰਦਾਰ ਈਸ਼ਰ ਸਿੰਘ : ਸਪੀਕਰ ਸਾਹਿਬ.....

ਮਾਨਯੋਗ ਸਪੀਕਰ : ਉਨ੍ਹਾਂ ਦੀ ਤਾਂ ਤਸੱਲੀ ਹੋ ਗਈ ਹੈ। ਜੇਕਰ ਕੁਝ ਪੁੱਛਣਾ ਹੈ ਤਾਂ ਪੁੱਛ ਲਵੋ।

ਸਰਦਾਰ ਈਸ਼ਰ ਸਿੰਘ : ਸਪੀਕਰ ਸਾਹਿਬ, ਸਾਰੇ ਪੰਜਾਬ ਵਿੱਚ ਸੈਕੰਡਰੀ ਸਕੂਲਾਂ ਵਿੱਚ ਬਹੁਤ ਸਾਰੀਆਂ ਲੈਕਚਰਾਰਾਂ ਦੀਆਂ ਪੋਸਟਾਂ ਖਾਲੀ ਪਈਆਂ ਹਨ। ਮੈਂ ਆਪ ਜੀ ਦੇ ਰਾਹੀਂ ਮਾਨਯੋਗ ਸਿੱਖਿਆ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਪੋਸਟਾਂ ਕਦੋਂ ਤੱਕ ਭਰ ਦਿੱਤੀਆਂ ਜਾਣਗੀਆਂ?

ਮੰਤਰੀ : ਮਾਨਯੋਗ ਸਪੀਕਰ ਸਾਹਿਬ, ਅਸੀਂ 14,000 ਖਾਲੀ ਅਸਾਮੀਆਂ ਸਬੰਧੀ ਅਖਬਾਰ ਵਿੱਚ ਵਿਗਿਆਪਨ ਦਿੱਤਾ ਹੈ ਜਿਸ ਵਿੱਚੋਂ 10,000 ਅਸਾਮੀਆਂ ਪ੍ਰਾਇਮਰੀ ਸੈਕਟਰ ਦੀਆਂ ਅਤੇ 4,000 ਅਸਾਮੀਆਂ ਮਾਸਟਰ ਕਾਡਰ ਦੀਆਂ ਹਨ। ਮੈਂ ਇਨ੍ਹਾਂ ਨੂੰ ਭਰੋਸਾ ਦਿਵਾਉਂਦੀ ਹਾਂ ਅਤੇ ਪੂਰਾ ਪ੍ਰਯਾਸ ਕਰਾਂਗੀ ਕਿ ਇਹ ਅਸਾਮੀਆਂ 1 ਅਪ੍ਰੈਲ, 2008 ਤੋਂ ਪਹਿਲਾਂ ਪਹਿਲਾਂ ਭਰ ਦਿੱਤੀਆਂ ਜਾਣ।

ਮਾਨਯੋਗ ਸਪੀਕਰ : ਅਗਲਾ ਸਵਾਲ।

---

## ਜਗਰਾਓਂ-ਰਾਏਕੋਟ ਸੜਕ ਦੀ ਮੁਰੰਮਤ

*353. ਸਰਦਾਰ ਹਰਮਹਿੰਦਰ ਸਿੰਘ ਪ੍ਰਧਾਨ : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ

ਜਗਰਾਓਂ-ਰਾਏਕੋਟ ਸੜਕ ਦੇ ਅਖਾੜਾ-ਮਾਨੂਕੇ-ਹਥੂਰ-ਠੀਕਰੀਵਾਲ ਤੱਕ ਦੇ ਹਿੱਸੇ ਦੀ ਹਾਲਤ ਖਸਤਾ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸ ਦੀ ਮੁਰੰਮਤ ਕਰਵਾਉਣ ਲਈ ਸਰਕਾਰ ਦੁਆਰਾ ਕੀ ਕਦਮ ਚੁੱਕੇ ਜਾ ਰਹੇ ਹਨ?

ਸਰਦਾਰ ਪਰਮਿੰਦਰ ਸਿੰਘ ਢੀਂਡਸਾ : ਹਾਂ ਸ਼੍ਰੀਮਾਨ ਜੀ, ਅਖਾੜਾ-ਮਾਨੋਕੇ -ਹਥੂਰ-ਠੀਕਰੀਵਾਲ ਸੜਕ ਦੀ ਲੰਬਾਈ 44.92 ਕਿਲੋਮੀਟਰ ਹੈ। ਇਸ ਵਿੱਚੋਂ 24.82 ਕਿਲੋਮੀਟਰ ਦੀ ਹਾਲਤ ਚੰਗੀ ਹੈ। ਬਕਾਇਆ 20.10 ਕਿਲੋਮੀਟਰ ਵਿੱਚੋਂ 4.70 ਕਿਲੋਮੀਟਰ ਪ੍ਰਧਾਨ ਮੰਤਰੀ ਗ੍ਰਾਮ ਸੜਕ ਯੋਜਨਾ ਅਧੀਨ ਅਪਗਰੇਡ ਕਰਨ ਲਈ ਤਜਵੀਜ਼ਤ ਹਨ, ਇਹ ਕੰਮ ਛੇਤੀ ਹੀ ਹੱਥ ਵਿੱਚ ਲੈ ਲਿਆ ਜਾਵੇਗਾ। 8.27 ਕਿਲੋਮੀਟਰ ਇਸ ਸਾਲ ਦੇ ਜੋੜ ਸੜਕਾਂ ਦੇ ਰਿਨਿਊਅਲ ਪ੍ਰੋਗਰਾਮ ਵਿੱਚ ਸ਼ਾਮਿਲ ਹਨ। ਬਾਕੀ ਦੇ 7.13 ਕਿਲੋਮੀਟਰ ਦੀ ਰਿਪੇਅਰ ਅਗਲੇ ਸਾਲ ਡਿਊ ਹੈ।

ਸਰਦਾਰ ਹਰਮਹਿੰਦਰ ਸਿੰਘ ਪ੍ਰਧਾਨ : ਸਪੀਕਰ ਸਾਹਿਬ, ਜਿਹੜਾ ਜਵਾਬ ਮੰਤਰੀ ਜੀ ਨੇ ਦਿੱਤਾ ਹੈ, ਉਹ ਮੈਂ ਵੀ ਪੜ੍ਹਿਆ ਹੈ ਪਰ ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ 24.82 ਕਿਲੋਮੀਟਰ ਸੜਕ ਵਿੱਚੋਂ ਜਿਹੜੀ 20.10 ਕਿਲੋਮੀਟਰ ਸੜਕ ਮਾੜੀ ਹੈ, ਇਹ ਕਿਹੜੇ ਪਾਸਿਓਂ ਮਾੜੀ ਹੈ ਅਤੇ ਕਿਹੜੇ ਪਾਸੇ ਚੰਗੀ ਹੈ। ਇਹ ਦੱਸ ਦੇਣ।

ਮੰਤਰੀ : ਸਪੀਕਰ ਸਾਹਿਬ, ਲੁਧਿਆਣਾ ਜ਼ਿਲ੍ਹੇ ਦਾ ਕੁਝ ਹਿੱਸਾ ਜ਼ਿਆਦਾ ਖਰਾਬ ਹੈ ਜੀ। ਮੈਂ ਜਿਵੇਂ ਦੱਸਿਆ ਹੈ ਕਿ 7.13 ਕਿਲੋਮੀਟਰ ਸੜਕ ਨੂੰ ਛੱਡ ਕੇ ਬਾਕੀ ਸਾਰੀ ਸੜਕ ਦੀ ਰਿਨਿਊਅਲ ਅਤੇ ਰਿਪੇਅਰ ਦਾ ਕੰਮ ਇਸ ਸਾਲ ਅਸੀਂ ਟੇਕ ਅੱਪ ਕਰ ਲਵਾਂਗੇ। ਇਹ ਕੰਮ ਸ਼ੁਰੂ ਹੋਣ ਤੋਂ ਬਾਅਦ ਸਾਲ ਦੇ ਵਿੱਚ ਵਿੱਚ ਮੁਕੰਮਲ ਹੋ ਜਾਵੇਗਾ। ਬਾਕੀ ਜਿਹੜੀ 7.13 ਕਿਲੋਮੀਟਰ ਸੜਕ ਜਗਰਾਓਂ ਤੋਂ ਰਾਏਕੋਟ ਤੱਕ ਹੈ, ਉਹ ਹਾਲੇ ਡਿਊ ਨਹੀਂ ਹੈ। ਉਹ ਅਗਲੇ ਸਾਲ ਡਿਊ ਹੈ।

ਸਰਦਾਰ ਹਰਮਹਿੰਦਰ ਸਿੰਘ ਪ੍ਰਧਾਨ : ਸਪੀਕਰ ਸਾਹਿਬ, ਪਿਛਲੇ ਬਜਟ ਸੈਸ਼ਨ ਵਿੱਚ ਵੀ ਇਹ ਜਵਾਬ ਦਿੱਤਾ ਗਿਆ ਸੀ ਕਿ ਇਸ ਨੂੰ ਫਰਵਰੀ ਤੱਕ ਬਣਾ ਦਿਆਂਗੇ ਤੇ ਸੈਸ਼ਨ ਦੁਬਾਰਾ ਵੀ ਆਉਣ ਵਾਲਾ ਹੈ ਪਰ ਉਥੇ ਇੱਕ ਵੀ ਰੋੜੀ ਨਹੀਂ ਸੁੱਟੀ ਗਈ। ਜੋ ਇਨ੍ਹਾਂ ਨੇ ਪਿਛਲੇ ਸੈਸ਼ਨ ਵਿੱਚ ਕਿਹਾ ਸੀ, ਕੀ ਹੁਣ ਇਹ ਸੜਕ ਬਣ ਜਾਵੇਗੀ ਜਾਂ ਨਹੀਂ?

ਮਾਨਯੋਗ ਸਪੀਕਰ : ਉਨ੍ਹਾਂ ਨੇ ਸਾਰੀ ਰਲ ਮਿਲ ਕੇ ਜਿਹੜੀ ਸੜਕ ਮਾੜੀ ਹੈ, ਉਹ ਤਕਰੀਬਨ 7.13 ਕਿਲੋਮੀਟਰ ਹੈ ਉਸ ਬਾਰੇ ਦੱਸ ਦਿੱਤਾ ਹੈ ਕਿ ਉਹ ਹਾਲੇ ਡਿਊ ਨਹੀਂ ਹੈ।

ਸਰਦਾਰ ਹਰਮਹਿੰਦਰ ਸਿੰਘ ਪ੍ਰਧਾਨ : ਸਪੀਕਰ ਸਾਹਿਬ, ਜਿਹੜੀ ਉਥੇ ਸੜਕ ਬਿਲਕੁਲ ਟੁੱਟੀ ਹੋਈ ਹੈ ਤੇ ਉਥੇ ਕੋਈ ਤੁਰ ਵੀ ਨਹੀਂ ਸਕਦਾ, ਉਸ ਦਾ ਕੀ ਹੱਲ ਹੈ? ਉਸ ਵਿੱਚ ਲੋਕਾਂ ਦਾ ਕੋਈ ਕਸੂਰ ਨਹੀਂ ਹੈ।

ਮੰਤਰੀ : ਸਪੀਕਰ ਸਾਹਿਬ, ਜਿਹੜੀ 7.13 ਕਿਲੋਮੀਟਰ ਡਿਊ ਨਹੀਂ ਹੈ ਉਸ ਦਾ ਮੰਡੀਕਰਨ ਬੋਰਡ ਕੋਲ ਹਿੱਸਾ ਹੈ। ਅਸੀਂ ਮੰਡੀਕਰਨ ਬੋਰਡ ਨੂੰ ਲਿਖ ਕੇ ਕੋਸ਼ਿਸ਼ ਕਰਾਂਗੇ, ਜੇ ਇਹ ਪ੍ਰੀਮਚਿਉਰ ਟੇਕ ਅੱਪ ਹੋ ਸਕਦੀ ਹੈ ਤਾਂ ਅਸੀਂ ਕੋਸ਼ਿਸ਼ ਕਰਾਂਗੇ ਕਿ ਇਸ ਨੂੰ ਪ੍ਰੀਮਚਿਉਰ ਵਿੱਚ ਕਰ ਲਈਏ।

ਸਰਦਾਰ ਹਰਮਹਿੰਦਰ ਸਿੰਘ ਪ੍ਰਧਾਨ : ਇਹ ਪ੍ਰੀਮਚਿਉਰ ਵਿੱਚ ਪਾ ਦੇਣ...।

ਮਾਨਯੋਗ ਸਪੀਕਰ : ਉਨ੍ਹਾਂ ਨੇ ਮੰਡੀਕਰਨ ਬੋਰਡ ਵਾਲਿਆਂ ਨਾਲ ਸਲਾਹ ਕਰਨ ਵਾਸਤੇ ਗੱਲ ਕੀਤੀ ਹੈ ਅਤੇ ਉਨ੍ਹਾਂ ਨੂੰ ਇਹ ਕੰਮ ਦੇ ਦਿੱਤਾ ਜਾਵੇ ਅਤੇ ਇਹ ਸੜਕ ਬਣ ਜਾਵੇ ਤੇ ਤੁਹਾਡੀ ਤਸੱਲੀ ਹੋ ਜਾਵੇ।

ਸਰਦਾਰ ਅਵਤਾਰ ਸਿੰਘ ਬਰਾੜ : ਸਪੀਕਰ ਸਾਹਿਬ, ਆਨਰੇਬਲ ਵਿਧਾਇਕ ਨੇ ਜਿਹੜਾ ਸਵਾਲ ਕੀਤਾ ਹੈ, ਮੇਰਾ ਵੀ ਉਹ ਰਸਤਾ ਪੈਂਦਾ ਹੈ। ਮੇਰੇ ਨਾਨਕਿਆਂ ਨੂੰ ਉਹ ਸੜਕ ਪੈਂਦੀ ਹੈ। ਮੈਂ ਇਸ ਕਰਕੇ ਇਹ ਸਵਾਲ ਨਹੀਂ ਕੀਤਾ ਕਿ ਇਹ ਮੇਰੇ ਮਿੱਤਰ ਹਨ, ਹਕੀਕਤਨ ਉਸ ਸੜਕ ਦੀ ਬਹੁਤ ਮਾੜੀ ਹਾਲਤ ਹੈ। ਇਹ ਠੀਕ ਹੈ ਕਿ ਉਸ ਦੀ ਟੈਨਿਓਰ ਵੀ ਪੂਰੀ ਨਹੀਂ ਹੋਈ ਪਰ ਕੋਈ ਸਪੈਸ਼ਲ ਮਨਜ਼ੂਰੀ ਲੈ ਕੇ, ਕਿਉਂਕਿ ਉਹ ਸੜਕ ਚੱਲਣ ਦੇ ਲਾਇਕ ਨਹੀਂ ਹੈ, ਇਹ ਕੋਈ ਲਿੰਕ ਰੋਡ ਨਹੀਂ ਹੈ, ਇਹ ਮੇਨ ਰੋਡ ਹੈ ਅਤੇ ਬਰਨਾਲੇ ਤੋਂ ਜਗਰਾਓਂ ਨੂੰ ਜਾਂਦੀ ਹੈ। ਇਸ ਲਈ ਮੰਤਰੀ ਜੀ ਕੁਝ ਐਸਾ ਬੰਦੋਬਸਤ ਕਰਨਗੇ ਤਾਂ ਕਿ ਲੋਕਾਂ ਦੀ ਤਕਲੀਫ਼ ਦੂਰ ਹੋ ਸਕੇ?

ਮੰਤਰੀ : ਸਪੀਕਰ ਸਾਹਿਬ, ਮੈਂ ਦੱਸਿਆ ਹੈ ਕਿ ਇਹ ਜਿਹੜੀ ਸਮੁੱਚੀ ਰੋਡ ਹੈ ਇਸ ਦਾ ਕੁਝ ਹਿੱਸਾ ਮੰਡੀ ਬੋਰਡ ਅਤੇ ਕੁਝ ਹਿੱਸਾ ਪੀ.ਡਬਲਿਊ.ਡੀ. ਕੋਲ ਹੈ। ਇਸ ਦਾ ਅਸੀਂ ਪਲਾਨ ਤਿਆਰ ਕੀਤਾ ਹੈ ਅਤੇ ਇਸੇ ਸਾਲ ਵਿੱਚ ਇਸ ਨੂੰ ਜਿਵੇਂ ਪਹਿਲਾਂ ਦੱਸਿਆ ਹੈ, ਪੀ.ਐਮ.ਜੀ.ਐਸ.ਵਾਈ. ਰਾਹੀਂ ਅਪਗ੍ਰੇਡ ਕਰਨ ਦੀ ਤਜਵੀਜ਼ ਹੈ, ਕੁਝ ਨੂੰ ਅਗਲੇ ਸਾਲ ਰਿਪੇਅਰ ਵਿੱਚ ਲਿਆ ਜਾਵੇਗਾ। ਜ਼ਿਆਦਾ ਇਸ ਸਾਲ ਦੇ ਰਿਨਿਊਅਲ ਪ੍ਰੋਗਰਾਮ ਵਿੱਚ ਸ਼ਾਮਲ ਹਨ। ਇਹ ਸਾਰੀਆਂ ਠੀਕ ਹੋ ਜਾਣਗੀਆਂ। ਬਾਕੀ, ਅਸੀਂ ਮੰਡੀ ਬੋਰਡ ਨੂੰ ਲਿਖ ਦੇਵਾਂਗੇ ਕਿ ਜਲਦੀ ਤੋਂ ਜਲਦੀ ਜਿਸ ਦੀ ਹਾਲੇ ਰਿਪੇਅਰ ਡਿਊ ਨਹੀਂ ਹੈ, ਉਸ ਦੀ ਵੀ ਰਿਪੇਅਰ ਕਰ ਦਿੱਤੀ ਜਾਵੇ।

ਸਰਦਾਰ ਹਰਮਹਿੰਦਰ ਸਿੰਘ ਪ੍ਰਧਾਨ : ਸਪੀਕਰ ਸਾਹਿਬ,...

ਮਾਨਯੋਗ ਸਪੀਕਰ : ਕਾਫ਼ੀ ਸਪਲੀਮੈਂਟਰੀਜ਼ ਹੋ ਗਈਆਂ ਹਨ। ਹਾਂ ਜੀ, ਈਸ਼ਰ ਸਿੰਘ ਜੀ।

ਸਰਦਾਰ ਹਰਮਹਿੰਦਰ ਸਿੰਘ ਪ੍ਰਧਾਨ : ਸਪੀਕਰ ਸਾਹਿਬ,.....

ਸਰਦਾਰ ਈਸ਼ਰ ਸਿੰਘ : ਤੁਸੀਂ ਬੋਲ ਲਓ।

ਮਾਨਯੋਗ ਸਪੀਕਰ : ਮੈਂ ਤੁਹਾਨੂੰ ਟਾਈਮ ਦਿੱਤਾ ਹੈ।

ਸਰਦਾਰ ਈਸ਼ਰ ਸਿੰਘ : ਸਪੀਕਰ ਸਾਹਿਬ, ਜਿਹੜੀ ਨਵੀਂ ਸੜਕ ਬਣਦੀ ਹੈ ਉਸ ਉਪਰ ਪੈਸਾ ਬਹੁਤ ਖਰਚ ਆਉਂਦਾ ਹੈ। ਕੁਝ ਅਰਸੇ ਬਾਅਦ ਹਾਲੇ ਰਿਪੇਅਰ ਡਿਊ ਵੀ ਨਹੀਂ ਹੁੰਦੀ ਕਿ ਇਹ ਟੁੱਟ ਜਾਂਦੀ ਹੈ। ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਸ ਏਜੰਸੀ ਨੂੰ ਸੜਕ ਬਣਾਉਣ ਦਾ ਕੰਮ ਦਿੱਤਾ ਜਾਂਦਾ ਹੈ, ਉਨ੍ਹਾਂ ਤੋਂ ਹੀ ਸੜਕ ਦੀ ਮੇਨਟੀਨੈਂਸ ਕਰਾਉਣ ਦਾ ਸਰਕਾਰ ਕੋਈ ਵਿਚਾਰ ਰੱਖਦੀ ਹੈ, ਕੋਈ ਅਜਿਹੀ ਨਵੀਂ ਪਾਲਿਸੀ ਹੈ?

ਮੰਤਰੀ : ਸਪੀਕਰ ਸਾਹਿਬ, ਇਸ ਵਾਸਤੇ ਡਰਾਫ਼ਟ ਤਿਆਰ ਹੋ ਰਿਹਾ ਹੈ। ਇਹ ਸਰਕਾਰ ਦੇ ਵਿਚਾਰ ਅਧੀਨ ਹੈ ਕਿ ਜੋ ਸੜਕ ਕਿਸੇ ਏਜੰਸੀ ਨੂੰ ਬਣਾਉਣ ਵਾਸਤੇ ਦਿੱਤੀ ਜਾਂਦੀ ਹੈ, ਉਹ ਹੀ ਕੁਝ ਵਕਫ਼ੇ ਵਾਸਤੇ ਉਸ ਸੜਕ ਦੀ ਮੇਨਟੀਨੈਂਸ ਵੀ ਕਰਨ ਤਾਂ ਕਿ ਸੜਕ ਤੇ ਜੋ ਵੀ ਕੋਈ ਖਰਾਬੀ ਹੁੰਦੀ ਹੈ, ਉਸ ਪੂਰੇ ਸਮੇਂ ਲਈ ਉਹ ਏਜੰਸੀ ਸੜਕ ਨੂੰ ਮੇਨਟੇਨ ਕਰੇ ਅਤੇ ਪੰਜਾਬ ਦੀਆਂ ਸੜਕਾਂ ਵਿੱਚ ਸੁਧਾਰ ਹੋ ਸਕੇ। (ਥੰਪਿੰਗ)

---

ਨਿਸ਼ਾਨ ਵਾਲਾ ਪ੍ਰਸ਼ਨ ਨੰ: 321

(ਸਬੰਧਤ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ।)

---

## ਜ਼ਿਲ੍ਹਾ ਤਰਨ ਤਾਰਨ ਵਿੱਚ ਨਾਗੋਕੇ ਅਤੇ ਭਿੰਡਰ ਰਜਵਾਹਿਆਂ ਵਿੱਚ ਪਾਣੀ

*325. ਸਰਦਾਰ ਮਨਜੀਤ ਸਿੰਘ ਮੀਆਂਵਿੰਡ : ਕੀ ਸਿੰਚਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਜ਼ਿਲ੍ਹਾ ਤਰਨਤਾਰਨ ਵਿੱਚ ਨਾਗੋਕੇ ਅਤੇ ਭਿੰਡਰ ਰਜਵਾਹਿਆਂ ਦਾ ਪਾਣੀ ਅਖੀਰਲੇ ਪਿੰਡਾਂ ਤੱਕ ਨਹੀਂ ਪਹੁੰਚਦਾ ਹੈ ; ਜੇਕਰ ਅਜਿਹਾ ਹੋਵੇ, ਤਾਂ ਸਰਕਾਰ ਦੁਆਰਾ ਇਸ ਸਬੰਧੀ ਕੀ ਕਾਰਵਾਈ ਕੀਤੀ ਜਾ ਰਹੀ ਹੈ?

ਸਰਦਾਰ ਜਨਮੇਜਾ ਸਿੰਘ ਸੇਖੋਂ : ਇਹ ਠੀਕ ਹੈ ਕਿ ਸਿਸਟਮ ਵਿੱਚ ਜ਼ਿਆਦਾ ਸਿਲਟ ਅਤੇ ਬਰਮ ਫਾਰਮੇਸ਼ਨ ਹੋਣ ਕਰਕੇ ਸਿੰਜਾਈ ਲਈ ਪਾਣੀ ਦੀ ਸਪਲਾਈ ਹੁਣ ਨਾਗੋਕੇ ਅਤੇ ਭਿੰਡਰ ਡਿਸਟ੍ਰੀਬਿਊਟਰੀਜ਼ ਦੇ ਟੇਲ ਤੇ ਪੈਂਦੇ ਪਿੰਡਾਂ ਵਿੱਚ ਨਹੀਂ ਪਹੁੰਚ ਰਹੀ ਹੈ।

17.00 ਲੱਖ ਰੁਪਏ ਦੀ ਲਾਗਤ ਨਾਲ ਡਿਸਟ੍ਰੀਬਿਊਟਰੀਜ਼ ਵਿੱਚੋਂ ਸਿਲਟ ਕੱਢਣ ਦੀ

[ ਸਿੰਜਾਈ ਮੰਤਰੀ ]

ਤਜਵੀਜ਼ ਸਿੰਜਾਈ ਵਿਭਾਗ ਦੇ ਵਿਚਾਰ ਅਧੀਨ ਹੈ।

ਇਹ ਕੰਮ ਫੰਡਜ਼ ਮਿਲਣ ਉਪਰੰਤ ਦੋ ਮਹੀਨੇ ਵਿੱਚ ਮੁਕੰਮਲ ਕਰਵਾਉਣ ਦੀ ਤਜਵੀਜ਼ ਹੈ।

ਮੈਂ ਮਾਨਯੋਗ ਐਫ.ਐਮ. ਸਾਹਿਬ ਨੂੰ ਬੇਨਤੀ ਕੀਤੀ ਸੀ, ਉਨ੍ਹਾਂ ਨੇ ਕਿਹਾ ਹੈ ਕਿ ਬਹੁਤ ਜਲਦੀ ਇਸ ਸਬੰਧੀ ਫੰਡਜ਼ ਦੇ ਦੇਣਗੇ। 31 ਮਾਰਚ ਤੋਂ ਪਹਿਲਾਂ ਪਹਿਲਾਂ ਇਹ ਕੰਮ ਕਰਵਾ ਦਿੱਤਾ ਜਾਵੇਗਾ।

ਸਰਦਾਰ ਮਨਜੀਤ ਸਿੰਘ ਮੀਆਂਵਿੰਡ : ਸਪੀਕਰ ਸਾਹਿਬ, ਮੰਤਰੀ ਸਾਹਿਬ ਨੇ ਮੰਨ ਲਿਆ ਹੈ ਕਿ ਇਨ੍ਹਾਂ ਪਿੰਡਾਂ ਵਿੱਚ ਪਾਣੀ ਨਹੀਂ ਪਹੁੰਚ ਰਿਹਾ। ਸਿਰਫ 17 ਲੱਖ ਰੁਪਏ ਦੀ ਗੱਲ ਹੈ। ਇਹ ਪਿੰਡ ਪਾਣੀ ਤੋਂ ਵਾਂਝੇ ਰਹਿੰਦੇ ਹਨ। ਇਹ ਸਮਾਂ ਫਿਕਸ ਕਰਨਗੇ ਕਿ ਕਦੋਂ ਤੱਕ ਇਹ ਕੰਮ ਕਰਵਾ ਦਿੱਤਾ ਜਾਵੇਗਾ?

ਮਾਨਯੋਗ ਸਪੀਕਰ : ਉਨ੍ਹਾਂ ਨੇ 31 ਮਾਰਚ ਤੋਂ ਪਹਿਲਾਂ ਪਹਿਲਾਂ ਕਿਹਾ ਹੈ ਕਿ ਕਰਵਾ ਦੇਣਗੇ।

ਸਰਦਾਰ ਮਨਜੀਤ ਸਿੰਘ ਮੀਆਂਵਿੰਡ : ਮਿਹਰਬਾਨੀ ਜੀ।

ਸਰਦਾਰ ਸੁਖਪਾਲ ਸਿੰਘ ਖਹਿਰਾ : ਸਪੀਕਰ ਸਾਹਿਬ, ਬੜਾ ਸਹੀ ਕੀਤਾ ਕਿ ਚਾਰ ਹਜ਼ਾਰ ਕਰੋੜ ਰੁਪਿਆ ਆਉਣ ਵਾਲੇ ਸਮੇਂ ਵਿੱਚ ਕੈਨਾਲਾਂ ਦੀ ਰਿਪੇਅਰ ਵਾਸਤੇ ਖਰਚ ਕੀਤਾ ਜਾ ਰਿਹਾ ਹੈ ਪਰ ਮੈਂ ਹਾਊਸ ਦੀ ਜਾਣਕਾਰੀ ਵਾਸਤੇ ਜਾਣਨਾ ਚਾਹੁੰਦਾ ਹਾਂ ਕਿ ਮੰਤਰੀ ਸਾਹਿਬ ਕਿਰਪਾ ਕਰਕੇ ਐਕਸਪਲੇਨ ਕਰਨ ਕਿ ਸੈਂਟਰ ਦੀ ਇਸ ਸਕੀਮ ਦੇ ਤਹਿਤ ਆਪਣਾ ਸ਼ੇਅਰ ਕਿੰਨਾ ਹੈ ਅਤੇ ਇਸ ਸਕੀਮ ਨੂੰ ਕਿੰਨੀ ਦੇਰ ਵਿੱਚ ਲਾਗੂ ਕਰਨ ਦਾ ਉਪਰਾਲਾ ਕੀਤਾ ਜਾ ਰਿਹਾ ਹੈ? ਕਿਉਂਕਿ ਇਹ ਮਿਸਲੀਡਿੰਗ ਸਟੇਟਮੈਂਟਸ ਦੇ ਰਹੇ ਹਨ on this issue which are merely for publicity and the reality is something else. Can the Minister tell facts on the floor of the House?

ਮਾਨਯੋਗ ਸਪੀਕਰ : ਹਾਂ ਜੀ, ਸੀ.ਐਮ. ਸਾਹਿਬ।

ਮੁੱਖ ਮੰਤਰੀ : ਸਪੀਕਰ ਸਾਹਿਬ, ਆਪਣੇ ਅਜ਼ੀਜ਼ ਐਮ.ਐਲ.ਏ. ਸਾਹਿਬ ਨੇ ਸਵਾਲ ਕੀਤਾ ਹੈ। ਮੈਂ ਹਾਊਸ ਨੂੰ ਵਿਸ਼ਵਾਸ ਦਿਵਾਉਂਦਾ ਹਾਂ ਕਿ ਜਿਹੜੀ ਅਸੀਂ ਸੂਏ, ਕੱਸੀਆਂ ਅਤੇ ਖਾਲਿਆਂ ਲਈ 4000 ਕਰੋੜ ਰੁਪਏ ਦੀ ਸਕੀਮ ਬਣਾਈ ਹੈ, ਉਹ ਅਗਲੇ ਚਾਰ ਸਾਲਾਂ ਦੇ ਵਿੱਚ ਸਾਰੀ ਮੁਕੰਮਲ ਹੋ ਜਾਵੇਗੀ। (ਥੰਪਿੰਗ)

---

## ਸਬ-ਤਹਿਸੀਲ ਖੇਮਕਰਨ ਅਤੇ ਭਿੱਖੀਵਿੰਡ ਵਿਚ ਪੀਣ ਵਾਲਾ ਪਾਣੀ

*282. **ਸਰਦਾਰ ਵਿਰਸਾ ਸਿੰਘ ਵਲਟੋਹਾ** : ਕੀ ਜਲ ਸਪਲਾਈ ਅਤੇ ਸੈਨੀਟੇਸ਼ਨ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਤਰਨ ਤਾਰਨ ਵਿੱਚ ਸਬ-ਤਹਿਸੀਲ ਖੇਮਕਰਨ ਅਤੇ ਭਿੱਖੀਵਿੰਡ ਵਿੱਚ ਪੀਣ ਵਾਲੇ ਪਾਣੀ ਦਾ ਕੋਈ ਟੈਸਟ ਕੀਤਾ ਗਿਆ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਸਿੱਟੇ ਕੀ ਨਿਕਲੇ ਅਤੇ ਉਸ ਤੇ ਕੀਤੀ ਗਈ ਕਾਰਵਾਈ ਦੇ ਵੇਰਵੇ ਕੀ ਹਨ?

**ਸਰਦਾਰ ਬਿਕਰਮ ਸਿੰਘ ਮਜੀਠੀਆ** : ਸ਼੍ਰੀਮਾਨ ਜੀ, ਸਬ-ਤਹਿਸੀਲ ਖੇਮਕਰਨ ਵਿੱਚ 28 ਪੇਂਡੂ ਜਲ ਸਪਲਾਈ ਸਕੀਮਾਂ ਅਤੇ ਸਬ-ਤਹਿਸੀਲ ਭਿੱਖੀਵਿੰਡ ਵਿੱਚ ਹੋਰ 28 ਪੇਂਡੂ ਜਲ ਸਪਲਾਈ ਸਕੀਮਾਂ ਦੇ ਪਾਣੀ ਦੇ 56 ਸੈਂਪਲ ਟੈਸਟ ਲਈ ਲਏ ਗਏ ਸਨ। ਨਤੀਜੇ ਵਜੋਂ 1 ਸੈਂਪਲ ਪੂਰੀ ਤਰ੍ਹਾਂ ਸ਼ੁੱਧ ਪੀਣ-ਯੋਗ ਪਾਇਆ ਗਿਆ ਜਦੋਂ ਕਿ 54 ਸੈਂਪਲਾਂ ਵਿੱਚ ਸਾਲਿਡ, ਐਲਕਨਿਟੀ, ਹਾਡਨੈਸ, ਕੈਲਸ਼ੀਅਮ ਅਤੇ ਮੈਗਨੀਸ਼ੀਅਮ ਜ਼ਿਆਦਾ ਮਾਤਰਾ ਵਿੱਚ ਪਾਇਆ ਗਿਆ ਪਰ ਇਹ ਤੱਤ ਵੀ ਭਾਰਤ ਸਰਕਾਰ ਵੱਲੋਂ ਮਿੱਥੀ ਗਈ ਪ੍ਰਵਾਨਤ ਸੀਮਾ ਦੇ ਵਿੱਚ-ਵਿੱਚ ਸਨ। ਇਸ ਕਰਕੇ, ਇਨ੍ਹਾਂ ਸਾਰੀਆਂ ਸਕੀਮਾਂ ਦਾ ਪਾਣੀ ਪੀਣ ਦੇ ਯੋਗ ਪਾਇਆ ਗਿਆ।

ਪਿੰਡ ਬੈਂਕਾ ਦੀ ਜਲ ਸਪਲਾਈ ਸਕੀਮ ਤੋਂ ਲਏ ਗਏ ਪਾਣੀ ਦੇ ਸੈਂਪਲ ਦਾ ਨਤੀਜਾ ਦਰਸਾਉਂਦਾ ਹੈ ਕਿ ਇਸ ਵਿੱਚ ਐਲਕਨਿਟੀ 600 ਪੀ.ਪੀ.ਐਮ. ਦੀ ਮਿੱਥੀ ਗਈ ਮਾਤਰਾ ਤੋਂ 648 ਪੀ.ਪੀ.ਐਮ. ਤੋਂ ਜ਼ਿਆਦਾ ਹੈ। ਇਸ ਲਈ ਲਗਭਗ 40.00 ਲੱਖ ਰੁਪਏ ਦੀ ਅਨੁਮਾਨਤ ਲਾਗਤ ਨਾਲ ਰਿਵਰਸ ਔਸਮੋਸਿਸ ਪਲਾਂਟ (R.O.) ਲਗਾਉਣ ਦੀ ਤਜਵੀਜ਼ ਕੀਤੀ ਗਈ ਹੈ। ਇਹ ਪਲਾਂਟ ਲਗਭਗ 8 ਮਹੀਨਿਆਂ ਵਿੱਚ ਮੁਕੰਮਲ ਲਗਾ ਦਿੱਤਾ ਜਾਵੇਗਾ।

ਉਪਰੋਕਤ ਤੋਂ ਇਲਾਵਾ, ਪੋਟੇਬਲ ਕਿੱਟਾਂ ਰਾਹੀਂ ਪਾਣੀ ਦੀ ਰੈਗੂਲਰ ਟੈਸਟਿੰਗ ਕੀਤੀ ਜਾਂਦੀ ਹੈ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਪਤਾ ਨਹੀਂ ਕਦੋਂ ਤੋਂ ਸੈਂਪਲ ਕਰਵਾਏ ਹੋਏ ਹਨ ਜੀ। ਮੈਂ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿ ਇਹ ਕਦੋਂ ਤੋਂ, ਪਿਛਲੇ ਕਿਹੜੇ ਸਮੇਂ ਦੌਰਾਨ ਕਰਵਾਏ ਗਏ ਹਨ?

**ਮੰਤਰੀ** : ਸਪੀਕਰ ਸਾਹਿਬ, ਇਹ ਹਾਲ ਦੇ ਹੀ ਸੈਂਪਲ ਹਨ ਜੀ। ਇਹ 8ਵੇਂ ਅਤੇ 9ਵੇਂ ਮਹੀਨੇ ਵਿਚ ਕਰਵਾਏ ਗਏ ਹਨ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਰ, ਮੇਰਾ ਖਿਆਲ ਹੈ ਕਿ ਪੂਰੇ ਪੰਜਾਬ ਨੂੰ ਪਤਾ ਹੈ ਕਿ ਸਭ ਤੋਂ ਮਾੜਾ ਪਾਣੀ ਖਾਰੇ ਮਾਝੇ ਦੀ ਬੈਲਟ ਦਾ ਹੈ। ਖਾਰਾ ਮਾਝਾ ਖੇਤਰ

[ ਸਰਦਾਰ ਵਿਰਸਾ ਸਿੰਘ ਵਲਟੋਹਾ ]

ਸਮੁੱਚਾ ਮੇਰੇ ਇਲਾਕੇ ਵਿੱਚ ਪੈਂਦਾ ਹੈ। ਇਥੇ ਸਭ ਤੋਂ ਜ਼ਿਆਦਾ ਹੈਪੇਟਾਈਟਸ, ਕੈਂਸਰ, ਹੱਡੀਆਂ ਤੇ ਗੋਡਿਆਂ ਦੀ ਪ੍ਰਾਬਲਮ ਹੈ। ਹੈਪੇਟਾਈਟਸ ਤੇ ਕੈਂਸਰ ਦੇ ਕੇਸ ਜ਼ਿਆਦਾ ਇਸੇ ਇਲਾਕੇ ਵਿੱਚ ਹਨ। ਮੈਂ ਸਮਝਦਾ ਹਾਂ ਕਿ ਜਿਹੜੇ ਅਫ਼ਸਰ ਸਾਹਿਬਾਨਾਂ ਨੇ ਥੱਲਿਓਂ ਜਵਾਬ ਭੇਜਿਆ ਹੈ ਕਿ ਪਾਣੀ ਬਿਲਕੁਲ ਵਧੀਆ ਹੈ, ਮੈਂ ਇਸ ਬਾਰੇ ਮੰਤਰੀ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਉਥੇ ਪੀਣ ਵਾਲੇ ਪਾਣੀ ਦੀ ਬਹੁਤ ਵੱਡੀ ਸਮੱਸਿਆ ਹੈ। ਮੈਂ ਚਾਹੁੰਦਾ ਹਾਂ ਕਿ ਇਸ ਪਾਸੇ ਵੱਲ ਧਿਆਨ ਦਿੱਤਾ ਜਾਵੇ। ਇਸ ਤੋਂ ਇਲਾਵਾ ਇਨ੍ਹਾਂ ਨੇ ਸਕੀਮਾਂ ਦੱਸੀਆਂ ਹਨ ਕਿ ਕਿੰਨੀਆਂ ਹੀ ਹਨ। ਮੈਂ ਜਾਣਨਾ ਚਾਹੁੰਦਾ ਹਾਂ ਕਿ ਇਨ੍ਹਾ ਸਕੀਮਾਂ ਵਿੱਚੋਂ ਇਸ ਵੇਲੇ ਚਾਲੂ ਸਕੀਮਾਂ ਕਿੰਨੀਆਂ ਹਨ? ਇਸ ਵੇਲੇ ਕਿੰਨੀਆਂ ਸਕੀਮਾਂ ਕੰਮ ਕਰ ਰਹੀਆਂ ਹਨ? ਮੈਂ ਇਹ ਜਾਣਨਾ ਚਾਹੁੰਦਾ ਹਾਂ।

ਮਾਨਯੋਗ ਸਪੀਕਰ : ਤੁਹਾਡੇ ਗੋਡੇ ਤਾਂ ਠੀਕ-ਠਾਕ ਹਨ ਜੀ। (ਹਾਸਾ)

ਮੰਤਰੀ : ਸਪੀਕਰ ਸਾਹਿਬ, ਇਹ ਮੇਰੇ ਬੜੇ ਅਜ਼ੀਜ਼ ਹਨ ਜੀ। ਜੇ ਇਹ ਇਸ ਗੱਲ ਨੂੰ ਮਹਿਸੂਸ ਕਰਦੇ ਹਨ ਕਿ ਜੋ ਥੱਲਿਓਂ ਇਨਫਰਮੇਸ਼ਨ ਮਿਲੀ ਹੈ, ਉਹ ਇਨ੍ਹਾਂ ਦੇ ਹਿਸਾਬ ਨਾਲ ਠੀਕ ਨਹੀਂ ਹੈ ਤਾਂ ਮੈਂ ਚਾਹੁੰਦਾ ਹਾਂ ਕਿ ਉਸ ਜਗ੍ਹਾ ਤੇ ਜਾ ਕੇ ਵੇਖਿਆ ਜਾ ਸਕਦਾ ਹੈ। ਆਪਾਂ ਦੋਵੇਂ ਉੱਥੇ ਇਕੱਠੇ ਜਾਵਾਂਗੇ ਅਤੇ ਨਾਲ ਹੀ ਅਫ਼ਸਰ ਸਾਹਿਬਾਨਾਂ ਨੂੰ ਵੀ ਲੈ ਚਲਾਂਗੇ, ਜੋ ਚਾਹੁੰਦੇ ਹਨ, ਹੋ ਜਾਵੇਗਾ। ਨਾਲੇ ਦੁੱਧ ਦਾ ਦੁੱਧ ਅਤੇ ਪਾਣੀ ਦਾ ਪਾਣੀ ਕਰ ਦੇਵਾਂਗੇ।

ਸਰਦਾਰ ਵਿਰਸਾ ਸਿੰਘ ਵਲਟੋਹਾ : ਧੰਨਵਾਦ ਜੀ।

ਸ਼੍ਰੀ ਸੁਨੀਲ ਕੁਮਾਰ ਜਾਖੜ : ਸਪੀਕਰ ਸਾਹਿਬ, ਖੇਮਕਰਨ ਸੈਕਟਰ ਵਿੱਚ ਰੂਰਲ ਵਾਟਰ ਸਪਲਾਈ ਦਾ ਕੰਮ, ਇਹ ਸਾਰੇ ਪੰਜਾਬ ਦੇ ਵਿੱਚ ਹੋ ਰਿਹਾ ਹੈ। ਅੱਜ ਪੰਜਾਬ ਦੇ ਅਖਬਾਰਾਂ ਵਿੱਚ ਕੈਂਸਰ ਬਾਰੇ ਖਬਰਾਂ ਵੀ ਬੜੀਆਂ ਲੱਗ ਰਹੀਆਂ ਹਨ ਕਿ ਜੋ ਰੂਰਲ ਵਾਟਰ ਸਪਲਾਈ ਦਾ ਕੰਮ ਹੈ This is all being done under World Bank aid. 80% of that money is going to be spent on buying Asbestos Pipes. Inspite of Report published from Director, PGI, that Asbestos pipes be banned because these are known to be castogenic, ਐਸਬੈਸਟੋਸ ਪਾਈਪਸ ਜੋ ਯੂਜ਼ ਹੋ ਰਹੀਆਂ ਹਨ, 103 ਦੇਸ਼ਾਂ ਵਿੱਚ ਇਹ ਬੈਨਡ ਹਨ। Would the Hon'ble Minister look into this matter and have this asbestos pipes banned because this has been proved harmful all over the world. ਇਸ ਵੇਲੇ ਸਾਡੇ ਮਾਨਯੋਗ ਸਿਹਤ ਮੰਤਰੀ ਜੀ ਇਥੇ ਬੈਠੇ ਨਹੀਂ ਹਨ। ਇਹ ਸਚਾਈ ਹੈ ਕਿ ਮਾਲਵੇ ਵਿੱਚ ਕੈਂਸਰ ਦੇ ਇੰਸੀਡੈਂਟਸ ਬਹੁਤ ਵਧ ਰਹੇ ਹਨ ਪਰ ਸਿਹਤ ਮੰਤਰੀ ਜੀ ਨੇ ਜਵਾਬ ਦਿੱਤਾ ਸੀ ਕਿ ਤੰਬਾਕੂ ਛੱਡ ਦਿਓ, ਜ਼ਰਦਾ ਛੱਡ ਦਿਓ, ਸ਼ਰਾਬ ਪੀਣੀ ਛੱਡ ਦਿਓ। ਇਹ ਆਂਸਰ ਵਾਜਬ ਨਹੀਂ ਹੈ।.....

ਮੰਤਰੀ : ਸਪੀਕਰ ਸਾਹਿਬ, ਜੋ ਇਨ੍ਹਾਂ ਨੇ ਗੱਲ ਕੀਤੀ ਹੈ, ਇਸ ਦੀ ਅਸੀਂ ਜਾਂਚ ਕਰਵਾ ਲਵਾਂਗੇ ਕਿ ਕੋਈ ਇਹੋ ਜਿਹੀ ਪਾਈਪ ਬਦਲੀ ਹੈ ਜਾਂ ਨਹੀਂ। ਵੈਸੇ ਪਾਈਪਾਂ ਤਾਂ ਜੋ ਇਨ੍ਹਾਂ ਦੇ ਸਮੇਂ ਵਿੱਚ ਚਲ ਰਹੀਆਂ ਸਨ, ਉਹੀ ਹੁਣ ਚਲ ਰਹੀਆਂ ਹਨ। ਜੇ ਕੋਈ ਨਿਊਜ਼/ਆਰਟੀਕਲ ਇਸ ਸਬੰਧ ਵਿੱਚ ਲੱਗਿਆ ਹੈ, ਇਹ ਬੜਾ ਸੀਰੀਅਸ ਨੇਚਰ ਦਾ ਹੈ। ਇਸ ਬਾਰੇ ਇਨਕੁਅਇਰੀ ਕਰਾ ਕੇ ਬੈਨ ਕਰਵਾ ਦਿਆਂਗੇ।

---

## ਰਾਜ ਵਿੱਚ ਵਾਤਾਵਰਨ-ਅਨੁਕੂਲ ਜਨਤਕ ਟਰਾਂਸਪੋਰਟ ਸਿਸਟਮ ਸ਼ੁਰੂ ਕਰਨਾ

*237. ਸਰਦਾਰ ਅਜੀਤ ਸਿੰਘ ਸ਼ਾਂਤ : ਕੀ ਵਾਤਾਵਰਨ ਅਤੇ ਗੈਰ ਰਿਵਾਇਤੀ ਊਰਜਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਵਿੱਚ ਵਾਤਾਵਰਨ-ਅਨੁਕੂਲ ਜਨਤਕ ਟਰਾਂਸਪੋਰਟ ਸਿਸਟਮ ਸ਼ੁਰੂ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ ?

ਸਰਦਾਰ ਬਿਕਰਮ ਸਿੰਘ ਮਜੀਠੀਆ : ਹਾਂ ਸ੍ਰੀਮਾਨ ਜੀ, ਵੇਰਵੇ ਅਨੁਲੱਗ ਅਨੁਸਾਰ ਹਨ।

### ਅਨੁਲੱਗ

ਪੰਜਾਬ ਊਰਜਾ ਵਿਕਾਸ ਏਜੰਸੀ (ਪੇਡਾ) ਜੋ ਊਰਜਾ ਦੀ ਸਾਂਭ ਸੰਭਾਲ ਨੂੰ ਉਤਸ਼ਾਹਤ ਅਤੇ ਵਿਕਾਸ ਕਰਨ ਲਈ ਰਾਜ ਦੀ ਨੋਡਲ ਏਜੰਸੀ ਹੈ, ਪੰਜਾਬ ਵਿਚ ਬਿਜਲੀ ਨਾਲ ਚੱਲਣ ਵਾਲੇ ਵਾਹਨ, ਜੋ ਪ੍ਰਦੂਸ਼ਣ ਰਹਿਤ ਅਤੇ ਵਾਤਾਵਰਨ ਪੱਖੀ ਹਨ, ਦੀ ਵਰਤੋਂ ਨੂੰ ਉਤਸ਼ਾਹਤ ਕਰ ਰਹੀ ਹੈ। ਭਾਰਤ ਸਰਕਾਰ ਦੇ ਨਵ ਅਤੇ ਨਵਿਆਉਣ ਯੋਗ ਊਰਜਾ ਮੰਤਰਾਲੇ ਵੱਲੋਂ, ਚੋਣਵੇਂ ਵਾਹਨ ਜਿਵੇਂ ਕਿ ਚਾਰ ਸੀਟਾਂ ਵਾਲੀ ਬੈਟਰੀ ਕਾਰ, ਅੱਠ ਸੀਟਾਂ ਵਾਲਾ ਤਿੰਨ ਪਹੀਆਂ ਵਾਹਨ ਅਤੇ ਦਸ ਸੀਟਾਂ ਵਾਲੀ ਛੋਟੀ ਵੈਨ, ਦੀ ਕੀਮਤ ਤੇ 33 ਪ੍ਰਤੀਸ਼ਤ ਸਬਸਿਡੀ ਦਿੱਤੀ ਜਾਂਦੀ ਹੈ। ਹੁਣੇ ਜਿਹੇ ਪੇਡਾ ਵਲੋਂ ਮੁਹਾਲੀ ਪੁਲਿਸ ਜ਼ਿਲ੍ਹੇ ਵਿੱਚ ਛੇ ਬਿਜਲੀ ਨਾਲ ਚੱਲਣ ਵਾਲੀਆਂ ਕਾਰਾਂ ਸ਼ਾਮਿਲ ਕੀਤੀਆਂ ਹਨ ਅਤੇ ਦੂਜੇ ਪੁਲਿਸ ਜ਼ਿਲ੍ਹਿਆਂ ਨੂੰ ਵੀ ਆਮ ਲੋਕਾਂ ਨਾਲ ਮੇਲ ਮਿਲਾਪ ਸਮੇਂ ਬੈਟਰੀ ਨਾਲ ਚੱਲਣ ਵਾਲੇ ਵਾਹਨਾਂ ਦੀ ਵਰਤੋਂ ਕਰਨ ਲਈ ਕਿਹਾ ਗਿਆ ਹੈ। ਅੰਮ੍ਰਿਤਸਰ ਸ਼ਹਿਰ, ਖਾਸ ਤੌਰ ਤੇ ਸ੍ਰੀ ਹਰਿਮੰਦਰ ਸਾਹਿਬ ਦੇ ਚੌਗਿਰਦੇ ਨੂੰ ਪ੍ਰਦੂਸ਼ਿਤ ਰਹਿਤ ਬਣਾਉਣ ਲਈ ਬਿਜਲੀ ਨਾਲ ਚੱਲਣ ਵਾਲੇ ਤਿੰਨ ਪਹੀਆ ਵਾਹਨ ਚਲਾਉਣ ਦੀ ਤਜਵੀਜ਼ ਵਿਚਾਰ ਅਧੀਨ ਹੈ।

ਸਰਦਾਰ ਅਜੀਤ ਸਿੰਘ ਸ਼ਾਂਤ : ਸਪੀਕਰ ਸਾਹਿਬ, ਮੰਤਰੀ ਜੀ ਨੇ ਜਿਹੜਾ ਲਿਖਤ ਜਵਾਬ ਦਿੱਤਾ ਹੈ, ਉਹ ਪੰਜਾਬ ਲਈ ਬੜਾ ਸ਼ੁਭ ਸੰਕੇਤ ਵੀ ਹੈ, ਚੰਗੀ ਸ਼ੁਰੂਆਤ ਹੈ ਕਿਉਂਕਿ ਪੰਜਾਬ ਦਾ ਵਾਤਾਵਰਨ ਬਹੁਤ ਖਰਾਬ ਹੋ ਰਿਹਾ ਹੈ। ਮੇਰੇ ਸਵਾਲ ਦਾ ਮੰਤਰੀ ਜੀ

[ ਸਰਦਾਰ ਅਜੀਤ ਸਿੰਘ ਸ਼ਾਂਤ ]

ਨੇ ਜੋ ਜਵਾਬ ਦਿੱਤਾ ਹੈ, ਉਸ ਵਿੱਚ ਦੱਸਿਆ ਹੈ ਕਿ ਮੁਹਾਲੀ ਜ਼ਿਲ੍ਹੇ ਵਿੱਚ ਛੇ ਬਿਜਲੀ ਨਾਲ ਚੱਲਣ ਵਾਲੀਆਂ ਕਾਰਾਂ ਮੁਹੱਈਆ ਕੀਤੀਆਂ ਹਨ। ਗੁਰੂ ਕੀ ਨਗਰੀ ਸ੍ਰੀ ਅੰਮ੍ਰਿਤਸਰ ਵਿਖੇ ਵੀ ਵਾਤਾਵਰਨ ਦੂਸ਼ਿਤ ਹੋ ਗਿਆ ਹੈ ਅਤੇ ਹੋਰ ਵੀ ਜਿੰਨੇ ਸ਼ਹਿਰ ਪੰਜਾਬ ਦੇ ਹਨ, ਉਨ੍ਹਾਂ ਵਿੱਚ ਵੀ ਬਿਮਾਰੀਆਂ ਬਹੁਤ ਵੱਡੇ ਪੱਧਰ ਤੇ ਫੈਲ ਰਹੀਆਂ ਹਨ। ਮੈਂ ਮਾਨਯੋਗ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਦਿੱਲੀ ਵਿਚ ਸੀ.ਐਨ.ਜੀ. ਦਾ ਪ੍ਰਯੋਗ ਕੀਤਾ ਜਾ ਰਿਹਾ ਹੈ, ਉਸੇ ਤਰ੍ਹਾਂ ਹੀ ਕੀ ਇਹ ਸ਼ੁਰੂਆਤ ਪੰਜਾਬ ਵਿੱਚ ਕੀਤੀ ਜਾਵੇਗੀ? ਇਹ ਭਾਵੇਂ ਇੱਕ ਸ਼ਹਿਰ ਚੁਣ ਲੈਣ ਜਿਵੇਂ ਕਿ ਗੁਰੂ ਕੀ ਨਗਰੀ ਸ੍ਰੀ ਅੰਮ੍ਰਿਤਸਰ ਹੈ। ਉਥੇ ਵੀ ਇਸ ਤਰ੍ਹਾਂ ਨਾਲ ਪਲਿਊਸ਼ਨ ਘਟਾਉਣ ਦੇ ਉਪਰਾਲੇ ਕੀਤੇ ਜਾਣਗੇ ਜਾਂ ਕੀ ਉਥੋਂ ਹੀ ਇਹ ਪ੍ਰਾਸੈਸ ਸ਼ੁਰੂ ਕੀਤਾ ਜਾਵੇਗਾ?

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਦੀ ਅਗਵਾਈ ਹੇਠ ਹਾਲੇ ਸ਼ੁਰੂਆਤ ਵਿੱਚ ਇਹ ਕਦਮ ਚੁੱਕੇ ਹਨ। ਪਲਿਊਸ਼ਨ ਕਰਨ ਵਾਲੀਆਂ ਵਹੀਕਲਜ਼ ਦੀ ਜਗ੍ਹਾ ਇਹ ਵਹੀਕਲਜ਼ ਯੂਜ਼ ਕੀਤੇ ਗਏ ਹਨ। ਇਸ ਤਰ੍ਹਾਂ ਨਾਲ ਇਨ੍ਹਾਂ ਬਿਜਲੀ ਨਾਲ ਚੱਲਣ ਵਾਲੇ ਵਹੀਕਲਾਂ ਦੀ ਸ਼ੁਰੂਆਤ ਕੀਤੀ ਗਈ ਹੈ।

**ਮਾਨਯੋਗ ਸਪੀਕਰ :** ਇਸ ਤਰ੍ਹਾਂ ਇਹ ਸਾਰੇ ਪੰਜਾਬ ਵਿੱਚ ਹੋਣਾ ਚਾਹੀਦਾ ਹੈ।

**ਮੰਤਰੀ :** ਪਹਿਲਾਂ ਮੁਹਾਲੀ ਜ਼ਿਲ੍ਹੇ ਵਿੱਚ 6 ਗੱਡੀਆਂ ਦਿੱਤੀਆਂ ਗਈਆਂ ਹਨ। ਫਿਰ ਹੋਰ ਜ਼ਿਲ੍ਹਿਆਂ ਨੂੰ ਵੀ ਦਿੱਤੀਆਂ ਜਾਣਗੀਆਂ। ਬਹੁਤ ਕੁਝ ਕਰਨ ਦੀ ਲੋੜ ਹੈ। ਅਸੀਂ ਵੱਧ ਤੋਂ ਵੱਧ ਕੋਸ਼ਿਸ਼ ਕਰਾਂਗੇ।

**ਸਰਦਾਰ ਜੀਤ ਮਹਿੰਦਰ ਸਿੰਘ ਸਿੱਧੂ :** ਸਪੀਕਰ ਸਾਹਿਬ, ਜਿਵੇਂ ਦਿੱਲੀ ਵਿੱਚ ਪਬਲਿਕ ਟਰਾਂਸਪੋਰਟ ਤੇ ਸੀ.ਐਨ.ਜੀ. ਕਰ ਦਿੱਤੀ ਗਈ ਹੈ ਅਤੇ ਟੈਕਸੀਆਂ ਵਗੈਰਾ ਵੀ ਸੀ.ਐਨ.ਜੀ. ਹਨ। ਜਦੋਂ ਐਨ.ਆਰ.ਆਈਜ਼ ਦਿੱਲੀ ਵਿੱਚੋਂ ਨਿਕਲ ਕੇ ਹੁਸ਼ਿਆਰਪੁਰ ਜਾਂ ਅੰਮ੍ਰਿਤਸਰ ਆਉਂਦੇ ਹਨ ਤਾਂ ਉਨ੍ਹਾ ਨੂੰ ਬੜੀ ਪਰਾਬਲਮ ਆਉਂਦੀ ਹੈ। ਇਸ ਲਈ ਕੀ ਮੰਤਰੀ ਸਾਹਿਬ ਸੀ.ਐਨ.ਜੀ. ਨੂੰ ਜੀ.ਟੀ. ਰੋਡ ਤੇ ਲਾਗੂ ਕਰਨ ਅਤੇ ਐਨਵਾਇਰਮੈਂਟ ਫਰੈਂਡਲੀ ਬਣਾਉਣ ਲਈ ਉਪਰਾਲੇ ਕਰਨਗੇ?

**ਮੰਤਰੀ :** ਇਹ ਸਵਾਲ ਤਾਂ ਨਵਾਂ ਹੈ।

**ਮਾਨਯੋਗ ਸਪੀਕਰ :** ਪਰਪੋਜ਼ਲ ਜਿਹੜੀ ਹੈ, ਇਹ ਨਵੀਂ ਨਹੀਂ ਹੈ ਸਗੋਂ ਸ਼ੁਰੂ ਕੀਤੀ ਹੋਈ ਹੈ। ਸੈਂਟਰ ਨੂੰ ਇਸ ਬਾਰੇ ਲਿਖਣ ਵਿੱਚ ਕੋਈ ਹਰਜ਼ ਨਹੀਂ ਹੈ।

**ਮੰਤਰੀ :** ਸਪੀਕਰ ਸਾਹਿਬ, ਇਹ ਨਾਲ ਰੱਲਣ ਅਸੀਂ ਕਰਵਾ ਦਿੰਦੇ ਹਾਂ।

**Mr. Speaker :** Next question.

---

ਸਰਕਟ ਹਾਊਸਿਜ਼/ਰੈਸਟ ਹਾਊਸਿਜ਼ ਆਦਿ ਵਿੱਚ
ਰਿਹਾਇਸ਼ ਲਈ ਅਲਾਟਮੈਂਟ ਕਰਨੀ

*251. ਕੈਪਟਨ ਬਲਬੀਰ ਸਿੰਘ ਬਾਠ : ਕੀ ਮੁੱਖ ਮੰਤਰੀ ਕਿਰਪਾ ਕਰਕੇ –

(ੳ) ਵੱਖ-ਵੱਖ ਸਰਕਾਰੀ ਰੈਸਟ ਹਾਊਸਿਜ਼/ਸਰਕਟ ਹਾਊਸਿਜ਼ ਵਿੱਚ ਰਿਹਾਇਸ਼ ਲਈ ਅਲਾਟਮੈਂਟ ਕਰਨ ਸਬੰਧੀ ਹਦਾਇਤਾਂ, ਨਿਯਮਾਂ/ਵਿਨਿਯਮਾਂ ਦੀ ਇੱਕ ਕਾਪੀ ਸਦਨ ਦੀ ਮੇਜ਼ ਤੇ ਰੱਖਣਗੇ ;

(ਅ) ਦੱਸਣਗੇ ਕਿ ਉਪਰੋਕਤ ਭਾਗ (ੳ) ਵਿੱਚ ਵਰਣਿਤ ਸਰਕਾਰੀ ਰੈਸਟ ਹਾਊਸਿਜ਼/ ਸਰਕਟ ਹਾਊਸਿਜ਼ ਵਿੱਚ ਰਿਹਾਇਸ਼ ਲਈ ਅਲਾਟਮੈਂਟ ਕਰਨ ਲਈ ਲੋਕਾਂ ਦੇ ਪ੍ਰਤੀਨਿਧੀਆਂ ਲਈ ਪ੍ਰੋਟੋਕੋਲ ਪੱਧਰ ਕੀ ਹੈ?

ਸਰਦਾਰ ਪ੍ਰਕਾਸ਼ ਸਿੰਘ ਬਾਦਲ : (ੳ) ਲੋੜੀਂਦੀ ਸੂਚਨਾ ਅਨੁਲੱਗ 1-4 ਅਨੁਸਾਰ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

(ਅ) ਮਾਨਯੋਗ ਮੈਂਬਰ, ਪੰਜਾਬ ਵਿਧਾਨ ਸਭਾ ਨੂੰ ਮਾਨਯੋਗ ਮੈਂਬਰ, ਲੋਕ ਸਭਾ ਦੇ ਬਰਾਬਰ ਸਰਕਾਰੀ ਰੈਸਟ ਹਾਊਸਿਜ਼ ਆਕੋਮੋਡੇਸ਼ਨ ਅਲਾਟ ਕਰਨ ਦੇ ਬਰਾਬਰ ਹਨ। ਸੋਧੀਆਂ ਹਦਾਇਤਾਂ ਮਿਤੀ 11.12.2007 ਅਨੁਲੱਗ-4 ਅਨੁਸਾਰ ਹਨ।

**Annexure-I**

No. 26/36/96-RVA-POL(I)/6893
Government of Punjab
Department of General Administration
(Political-1 Branch)

Dated, Chandigarh, the 3/5/2002

To

All Heads of Departments,
Commissioners of Divisions,
Deputy Commissioners, Sub-Divisional Officers (Civil)
Registrar, Punjab & Haryana High Court,
Distt. & Session Judges and
Principal Resident Commissioner, Govt. of Punjab,
Copernicus Marg, New Delhi.

**Subject : Revision of rent of rooms/suites in Punjab Bhawan, New Delhi and other Circuit Houses of the Punjab State.**

Sir,

In supersession of this Department's letter issued vide No. 26/36/96-RVA-POL.(I)/6701, dated 27/4/99 on the subject noted above, the Governor of Punjab is pleased to revise the rent of rooms/suites and also to revise the categories of entitled persons for stay in Punjab Bhawan, New Delhi, Punjab House, New Delhi, Kapurthala House, New Delhi, Cedar Circuit House, Shimla, Circuit House, Sector-39, Chandigarh and

[ Chief Minister ]

other Circuit Houses situated in the State of Punjab. The details of revised categories are appended as ANNEXURE and the revised rates of rent would be as under :-

| | Rent (in Rupees per day) |
|---|---|
| **CATEGORY I-A** | |
| Ordinary Suite | 30.00 |
| Minister's Suite | 30.00 |
| Suite No. 1 | 30.00 |
| **CATEGORY I-B** | |
| Ordinary Suite | 60.00 |
| Minister's Suite | 90.00 |
| Suite No. 1 | 150.00 |
| **CATEGORY I-BB** | |
| Ordinary Suite | 60.00 |
| Minister's Suite | 180.00 |
| Suite No. 1 | 300.00 |
| **CATEGORY I-C** | |
| Ordinary Suite | 400.00 (for the stay for first 3 days and Rs. 800/- per day. After the stay of 3 days during a month.) |
| **CATEGORY II** | |
| Ordinary Suite | 105.00 |
| Minister's Suite | 180.00 |
| Suite No. 1 | 320.00 |
| **CATEGORY III** | |
| Ordinary Suite | 255.00 |
| Minister's Suite | – |
| Suite No. 1 | – |
| **CATEGORY IV** | |
| Non-Official | |
| Ordinary Suite | 800.00 |
| Minister's Suite | 930.00 |
| Suite No. 1 | 1830.00 |
| **PENAL RENT** | |
| Ordinary Suite | 1530.00 |
| Minister's Suite | 1530.00 |
| Suite No. 1 | 3000.00 |

2. The Penal rent for unauthorized occupants shall be charged as given above in this letter. The person who sought reservation under category IV, the penal rent will be charged from them for over stay or more than three nights which is without proper authorisation from the Chief Secretary to the Government of Punjab. They can also be evicted forcibly by the General Manager, if the over stay continues. If any entitled person secures permit in the name of other entitled person, he shall not

be allowed to avail the accommodation. In case, any person is found availing such permit for the purpose of accommodation, he shall be liable to pay penal rent as given above in this letter. The reservation of accommodation for private purpose shall be restricted upto three nights in a month unless authorized by the Chief Secretary to the Government of Punjab.

**ANNEXURE**

**CATEGORY-I**

**CATEGORY-I CONSISTS OF FOUR PARTS i.e.**

| | |
|---|---|
| CATEGORY 1-A | FOR OFFICIAL BUSINESS |
| CATEGORY 1-B | FOR PRIVATE BUSINESS |
| CATEGORY 1-BB | FOR FAMILY MEMBERS |
| CATEGORY 1-C | FOR FAMILY MEMBERS OF ENTITLED OFFICERS NOT DIRECTLY DEPENDENT UPON HIM. |

(Family means Husband/wife, mother, father and son/daughter)

1. Governor.
2. Chief Minister.
3. Speaker, Vidhan Sabha, Punjab.
4. Chief Justice of High Court.
5. Cabinet Ministers.
6. Deputy Speaker, Vidhan Sabha, Punjab.
7. Ministers of State.
8. Judges of High Court.
9. Deputy Ministers.
10. Members of Parliament (from Punjab).
11. Members of State Legislative, Assembly.
12. Chief Secretary to Government, Punjab.
13. Chairman and Members of State Public Service Commission, Patiala.
14. Joint Secretaries to Government, Punjab and above.
15. Heads of Departments of Punjab Government.
16. Vice Chancellors and Registrars of Universities of Punjab.
17. Class-1 Officers of State Government, High Court and Vidhan Sabha Secretariat.
18. Officers of the State Government mentioned in the preceding entries on deputation to Government of India, other State Governments, Corporations and Autonomous Bodies and Officers of Govt. of India on deputation to Punjab Government or its Corporation/companies, belonging to All India Services Central Services Class-I.
19. Chairman/Members of Subordinate Services Selection Board, Punjab.

[ Chief Minister ]

20. The Accountant General, Punjab and Deputy Accountant General, Punjab.

## CATEGORY-II

1. State Public Enterprises.
2. Autonomous Bodies.
3. Journalists and Editors accredited with Punjab Government.
4. Officers/Dignitaries of the Government of India and of other States of the rank corresponding to these of the State Officers/Dignitaries mentioned in entries 1-17 of Category-1 or of higher ranks ON DUTY.
5. Gallantry and Distinguished Service Models (VSM, AVSM and PVSM) conferred upon Defence Services and Padma Award winner belonging to the State of Punjab.

## CATEGORY-III

1. Ex-Ministers, Ex-MPs and Ex-MLAs belonging to the State of Punjab and their family members.
2. Retired Judges of the Punjab & Haryana High Court.
3. Ex-Officers and their family members of the State Government mentioned in entries upto Sr. No. 18 of Category 1.
4. Families of Government Officers mentioned in entries upto Sr. No. 18 of Category 1 who died while in service. This facility is confined to the extent and till the period, the deceased Officers would have completed the age of superaunuation i.e. the actual age of retirement, had he/she been in service.
5. Serving Members of Bar Council of Punjab and Haryana High Court.

## CATEGORY-IV

1. **Non-Officials :**

Individuals allowed by the Chief Secretary to Government, Punjab.

**DEFINITION OF FAMILY**

The definition of 'Family' wherever occurs in this Circular letter shall be as under :–

'Husband or wife, as the case may be and children including mother and father.'

These instructions shall be effective from the date of issue of this letter.

Yours faithfully,

Sd/-

**(R.K. KAUSHIK)**

Additional Secretary, Political

No. 26/36/96-RVA-POL.I/6894 Dated, Chandigarh the 3.5.2002

Copy is forwarded to the :-

1. General Manager, Punjab Bhawan, Copernicus Marg, New Delhi.
2. Director Hospitality, Punjab, Chandigarh.
3. Incharge/Supervisor, Cedar Circuit House, Shimla.
   Circuit House, Amritsar.
   Circuit House, Jalandhar.
   Circuit House, Faridkot.
   Circuit House, Patiala.
   Circuit House, Ludhiana.
   Circuit House, Bathinda and
   Circuit House, Sector 39, Chandigarh.

For information and necessary action.

Sd/-
**(R.K. KAUSHIK)**
Additional Secretary, Political

No. 26/36/96-RVA-POL.I/6895 Dated, Chandigarh the 3.5.2002

A copy is forwarded to the following for information and necessary action :-

1. All the Financial Commissioners, Principal Secretaries and Administrative Secretaries to Government, Punjab.
2. Principal Secretary to Chief Minister Pb.
3 Secretary, Punjab Vidhan Sabha, and
4. All Special Secretaries/Secretaries/Private Secretaries to the Ministers.

Sd/-
**(R.K. KAUSHIK)**
Additional Secretary, Political

A copy is forwarded to the Principal Secretary to Government of Punjab, Department of Finance, for information and necessary action with reference to their I.D. No. 4/98/97-3FE-1/222, dated 20.4.1999.

Sd/-
**(R.K. KAUSHIK)**
Additional Secretary, Political

To,

Principal Secretary to Government of Punjab,
Department of Finance.

No. 26/36/96-RVA-POL.I/6896 Dated, Chandigarh the 3.5.2002

## Annexure-II

No. 26/13/07/RVA/POL-I/14029
Government of Punjab
Department of General Administration
(Political-1 Branch)

Dated, Chandigarh, the 1.8.2007

[ Chief Minister ]

To

All Heads of Departments,
Commissioners of Divisions,
Deputy Commissioners, Sub-Divisional Officers (Civil)
Registrar, Punjab & Haryana High Court and
Principal Resident Commissioner, Govt. of Punjab,
Copernicus Marg, New Delhi.

**Subject : Booking in 'A' Block, Punjab Bhawan, New Delhi.**

Sir,

In view of the over increasing demand for 'A' Block in Punjab Bhawan, New Delhi, the State Government has decided that the booking in 'A' Block, Punjab Bhawan, New Delhi would now be given only to the following dignitaries :–

1. Hon'ble Chief Justice and Hon'ble Speaker of Punjab Vidhan Sabha ;
2. The Cabinet Ministers and Judges of the High Court & Leader of the Opposition ;
3. Hon'ble Deputy Speaker of Punjab Vidhan Sabha and Ministers of State (if any)/Chief Parliamentary Secretaries ;
4. Sitting Members of Parliament ;
5. The Chairmen of the Committees of Punjab Vidhan Sabha ;
6. The Advocate General of Punjab & former Chief Secretaries of the State ;
7. Hon'ble Lokpal, Punjab and Chairman of the Commission appointed by the State Govt., having the rank of Minister of State ;
8. Officers of the rank of the Principal Secretaries and Financial Commissioners ; and
9. State Police Chief, Vigilance Chief, Intelligence Chief, only.

All other would be accommodated in 'B' block. Also in case of vacancies of rooms in 'A' Block the same will be given to the MLA's of Punjab Vidhan Sabha.

These orders come into force with immediate effect.

Yours faithfully,

Sd/-

**(SURINDER JOSHI)**
Superintendent, (Political-I)
*for* Chief Secretary, Punjab

No. 26/13/07-RVA-POL-I/14030 Dated, Chandigarh the 1.8.2007

A copy is forwarded to the Dy. Resident Commissioner/General

Manager, Punjab Bhawan, Copernicus Marg, New Delhi for information and meticulous compliance.

Sd/-
**(SURINDER JOSHI)**
Superintendent, (Political-I)
*for* Chief Secretary, Punjab

No. 26/13/07-RVA-POL-I/14031 Dated, Chandigarh the 1.8.2007

A copy is forwarded to the following for information & necessary action :-

1. All the Financial Commissioners, Principal Secretaries and Administrative Secretaries to Government, Punjab.
2. Principal Secretary to Chief Minister, Pb.
3 Secretary, Punjab Vidhan Sabha, and
4. All Special Secretaries/Secretaries/Private Secretaries to the Ministers.

Sd/-
**(SURINDER JOSHI)**
Superintendent, (Political-I)
*for* Chief Secretary, Punjab

**Annexure-III**

No. 26/13/2007/RVA/POL-I/15749
Government of Punjab
Department of General Administration
(Political-1 Branch)

Dated, Chandigarh, the 5th September, 2007

To

All the Commissioners of Divisions,
Heads of Departments,
Deputy Commissioners,
Registrar, Punjab & Haryana High Court and
Sub Divisional Officers (Civil)

**Subject : Booking in 'A' Block, Punjab Bhawan, New Delhi.**

In Partial modification of orders issued vide letter No. 26/13/07/Pol-I/14029 dated 1.8.2007, At Sr. No. 9 of the orders it was stated that 'A' Block booking would be given only to "State Police Chief, Vigilance Chief, Intelligence Chief, only". Now, it has been decided to revise the order as follows :-

"Police Officers of the rank of Director General of Police and State Vigilance and Intelligence Chief only".

[ Chief Minister ]

These orders would come into force with immediate effect.

Sd/-
**(SURINDER JOSHI)**
Superintendent, (Political-I)
*for* Chief Secretary, Punjab

Endst. No. 26/13/2007-RVA-POL-I/15750 Dated, Chandigarh the 5.9.2007

A copy is forwarded to the following for information & necessary action :-

i) All the Financial Commissioner, Principal Secretaries and Administrative Secretaries to Government, Punjab.
ii) Principal Resident Commissioners, Punjab Bhawan, New Delhi.
iii) Principal Secretary to Chief Minister, Punjab.
iv) Secretary, Punjab Vidhan Sabha, and
v) All Special Secretaries/Secretaries/Private Secretaries to the Ministers.

Sd/-
**(SURINDER JOSHI)**
Superintendent, (Political-I)
*for* Chief Secretary, Punjab

Endst. No. 26/13/2007-RVA-POL-I/15751 Dated, Chandigarh the 5.9.2007

A copy is forwarded to the Deputy Resident Commissioner/General Manager, Punjab Bhawan, Copernicus Marg, New Delhi for information and meticulous compliance.

Sd/-
**(SURINDER JOSHI)**
Superintendent, (Political-I)
*for* Chief Secretary, Punjab

## Annexure-IV

No. 26/13/07/RVA/POL-I/20146
Government of Punjab
Department of General Administration
(Political-1 Branch)

Dated, Chandigarh, the 11.12.2007

To

All Heads of Departments,
Commissioners of Divisions,
Deputy Commissioners, Sub-Divisional Officers (Civil)
Registrar, Punjab & Haryana High Court and
Principal Resident Commissioner, Govt. of Punjab,
Copernicus Marg, New Delhi.

**Subject : Booking in 'A' Block, Punjab Bhawan, New Delhi.**

Sir,

In Partial modification of orders issued vide letter No. 26/13/2007/RVA/Pol-I/14029 dated 1.8.2007 and No. 26/13/2007-RVA/Pol-I/15749 dated 5.9.2007 on the subject cited above, the Government has decided to revise the order of the booking in 'A' Block, Punjab Bhawan, New Delhi would now be given only to the following dignitaries :–

1. Hon'ble Chief Justice and Hon'ble Speaker of Punjab Vidhan Sabha ;
2. The Cabinet Ministers and Judges of the High Court & Leader of the Opposition ;
3. Hon'ble Deputy Speaker of Punjab Vidhan Sabha and Ministers of State (if any)/Chief Parliamentary Secretaries ;
4. The Chairmen of the Committees of Punjab Vidhan Sabha ;
5. Hon'ble Lokpal, Punjab and Chairman of the Commission appointed by the State Govt., having the rank of Minister of State ;
6. Sitting Members of Parliament from Punjab and sitting Members of Punjab Vidhan Sabha ;
7. The Advocate General of Punjab & former Chief Secretaries of the State ;
8. Officers of the rank of the Principal Secretaries and Financial Commissioners ; and
9. Police officers of the rank of Director General of Police and State Vigilance and Intelligence Chief, only.

All other would be accommodated in 'B' block. These bookings would be subject to availability of rooms in 'A' block, Punjab Bhawan, new Delhi.

These orders come into force with immediate effect.

Yours faithfully,

Sd/-

**(SURINDER JOSHI)**

Superintendent, (Political-I)

*for* Chief Secretary, Punjab

No. 26/13/07-RVA-POL-I/20147 Dated, Chandigarh the 11.12.2007

A copy is forwarded to the Dy. Resident Commissioner/General Manager, Punjab Bhawan, Copernicus Marg, New Delhi for information and meticulous compliance.

Sd/-

**(SURINDER JOSHI)**

Superintendent, (Political-I)

*for* Chief Secretary, Punjab

No. 26/13/07-RVA-POL-I/20148 Dated, Chandigarh the 11.12.2007

[ Chief Minister ]

A copy is forwarded to the following for information & necessary action :-

1. All the Financial Commissioners, Principal Secretaries and Administrative Secretaries to Govt., Punjab ;
2. Principal Secretary to Chief Minister Punjab ;
3 Secretary, Punjab Vidhan Sabha, and
4. All Special Secretaries/Secretaries/Private Secretaries to the Ministers.

Sd/-
**(SURINDER JOSHI)**
Superintendent, (Political-I)
*for* Chief Secretary, Punjab

ਕੈਪਟਨ ਬਲਬੀਰ ਸਿੰਘ ਬਾਠ : ਸਪੀਕਰ ਸਾਹਿਬ, ਇਹ ਲੋਕਾਂ ਦੇ ਚੁਣੇ ਹੋਏ ਨੁਮਾਇੰਦਿਆਂ ਦੇ ਰਾਈਟਸ ਦੀ ਗੱਲ ਹੈ। ਇਹ ਸੁਵਿਧਾ ਐਮ.ਐਲ.ਏਜ਼ ਨੂੰ ਜ਼ਰੂਰ ਮਿਲਣੀ ਚਾਹੀਦੀ ਹੈ। ਜਿਹੜੀ ਗੱਲ ਮੁੱਖ ਮੰਤਰੀ ਜੀ ਨੇ ਕਹੀ ਹੈ, ਇਹ ਇਸ ਨੂੰ ਸਟਰਿਕਟਲੀ ਲਾਗੂ ਕਰਨ ਦਾ ਭਰੋਸਾ ਦੇਣ।

ਮੁੱਖ ਮੰਤਰੀ : ਸਪੀਕਰ ਸਾਹਿਬ, ਅਸੀਂ ਇਸ ਸਰਕੂਲਰ ਨੂੰ ਲਾਗੂ ਕਰਨ ਦੀਆਂ ਸਖ਼ਤ ਹਦਾਇਤਾਂ ਦੇ ਦਿੱਤੀਆਂ ਹਨ। ਮੈਂ ਮੈਂਬਰ ਸਾਹਿਬਾਨ ਨੂੰ ਇਹ ਜਾਣਕਾਰੀ ਦੇ ਦਿੰਦਾ ਹਾਂ ਕਿ ਮੈਂਬਰ ਪਾਰਲੀਮੈਂਟ ਅਤੇ ਐਮ.ਐਲ.ਏਜ਼. ਨੂੰ ਚੀਫ ਸੈਕਟਰੀ ਸਾਹਿਬ ਨਾਲੋਂ ਵੀ ਪਹਿਲਾਂ ਅਕਮੋਡੇਸ਼ਨ ਮਿਲੇਗੀ। ਗਵਰਨਰ ਸਾਹਿਬ, ਸੀ.ਐਮ. ਅਤੇ ਸਪੀਕਰ, ਵਿਧਾਨ ਸਭਾ, ਵਗੈਰਾ 10 ਪੁਜ਼ੀਸ਼ਨਾਂ ਇਸ ਮਾਮਲੇ ਵਿੱਚ ਪਹਿਲਾਂ ਆਉਂਦੀਆਂ ਹਨ ਅਤੇ 11ਵੇਂ ਨੰਬਰ ਤੇ ਐਮ.ਐਲ.ਏ. ਸਾਹਿਬਾਨ ਆਉਂਦੇ ਹਨ।

ਸਰਦਾਰ ਸੋਹਣ ਸਿੰਘ ਠੰਡਲ : ਸਪਲੀਮੈਂਟਰੀ, ਸਪੀਕਰ ਸਾਹਿਬ।

ਮਾਨਯੋਗ ਸਪੀਕਰ : ਕੀ ਹੋਰ ਕੋਈ ਗੱਲ ਸਪੱਸ਼ਟ ਹੋਣ ਵਾਲੀ ਰਹਿ ਗਈ ਹੈ?

ਸਰਦਾਰ ਸੋਹਣ ਸਿੰਘ ਠੰਡਲ : ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਜੀ ਦੇ ਧਿਆਨ ਵਿੱਚ ਇਹ ਗੱਲ ਲਿਆਉਣੀ ਚਾਹੁੰਦਾ ਹਾਂ ਕਿ ਸਾਡੇ ਕਈ ਸਾਬਕਾ ਮੰਤਰੀ ਜਾਂ ਸਾਬਕਾ ਐਮ.ਐਲ.ਏਜ਼ ਜਦੋਂ ਪੰਜਾਬ ਭਵਨ, ਦਿੱਲੀ ਜਾਂਦੇ ਹਨ ਤਾਂ ਉੱਥੇ ਉਨ੍ਹਾਂ ਨੂੰ ਕਮਰਾ ਨਹੀਂ ਦਿੱਤਾ ਜਾਂਦਾ। ਇਸ ਤੋਂ ਇਲਾਵਾ ਜਦੋਂ ਉੱਥੇ ਵਿਧਾਨ ਸਭਾ ਦੀਆਂ ਕਮੇਟੀਆਂ ਜਾਂਦੀਆਂ ਹਨ ਤਾਂ ਕਮਰਿਆਂ ਦੀ ਅਲਾਟਮੈਂਟ ਕੋਈ ਹੋਰ ਕੀਤੀ ਜਾਂਦੀ ਹੈ ਅਤੇ ਮੌਕੇ ਤੇ ਅਲਾਟਮੈਂਟ ਕੋਈ ਹੋਰ ਕਮਰਿਆਂ ਦੀ ਕਰ ਦਿੱਤੀ ਜਾਂਦੀ ਹੈ। ਮੈਂ ਸੀ.ਐਮ. ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਸ ਮਾਮਲੇ ਨਾਲ ਸਬੰਧਿਤ ਇੱਕ ਅਫਸਰ ਮਿਸਟਰ ਜੋਸ਼ੀ ਸਕੱਤਰੇਤ ਵਿੱਚ ਪਿਛਲੇ 11 ਸਾਲਾਂ ਤੋਂ ਬੈਠਾ ਹੋਇਆ ਹੈ। ਇਸ ਮਸਲੇ ਸਬੰਧੀ ਜਿਹੜੀ ਲਿਸਟ ਪਹਿਲਾਂ ਬਣਾਈ ਗਈ ਸੀ, ਉਸ ਵਿੱਚ ਐਮ.ਐਲ.ਏਜ਼ ਦਾ ਕਿਤੇ ਵੀ ਜ਼ਿਕਰ ਨਹੀਂ ਕੀਤਾ ਗਿਆ। ਇਹ ਜਿਹੜੀ 11.12.07 ਦੀ ਲਿਸਟ ਦਿੱਤੀ ਗਈ ਹੈ, ਇਸ ਤੋਂ ਪਹਿਲਾਂ

ਐਮ.ਐਲ.ਏਜ਼ ਦਾ ਕਿਤੇ ਕੋਈ ਜ਼ਿਕਰ ਨਹੀਂ ਸੀ। ਇਸ ਤਰ੍ਹਾਂ ਕਰਕੇ ਮੈਂਬਰਾਂ ਨਾਲ ਕੋਝਾ ਮਜ਼ਾਕ ਕੀਤਾ ਗਿਆ ਹੈ। ਐਮ.ਐਲ.ਏਜ਼ ਦਾ ਕਿਤੇ ਕੋਈ ਨਾਂ ਹੀ ਨਹੀਂ ਸੀ।

ਮਾਨਯੋਗ ਸਪੀਕਰ : ਸੀ.ਐਮ. ਸਾਹਿਬ ਨੇ ਇਸ ਬਾਰੇ ਦੱਸ ਤਾਂ ਦਿੱਤਾ ਹੈ।

ਮੁੱਖ ਮੰਤਰੀ : ਸਪੀਕਰ ਸਾਹਿਬ, ਜਿਉਂ ਹੀ ਇਹ ਗੱਲ ਮੇਰੇ ਨੋਟਿਸ ਵਿੱਚ ਆਈ, ਅਸੀਂ ਫੌਰਨ ਇਸ ਵਾਸਤੇ ਹਦਾਇਤਾਂ ਇਸ਼ੂ ਕਰ ਦਿੱਤੀਆਂ ਹਨ। ਇਨ੍ਹਾਂ ਹਦਾਇਤਾਂ ਮੁਤਾਬਿਕ ਚੀਫ ਸੈਕਟਰੀ ਨਾਲੋਂ ਵੀ ਪਹਿਲਾਂ ਐਮ.ਐਲ.ਏਜ਼ ਨੂੰ ਪ੍ਰਾਇਰਟੀ ਦਿੱਤੀ ਜਾਵੇਗੀ।

---

## ਭਗੌੜਾ ਹੋਏ ਵਿਅਕਤੀਆਂ ਦੀ ਬਲੈਕ ਲਿਸਟ

*292. ਕੈਪਟਨ ਬਲਬੀਰ ਸਿੰਘ ਬਾਠ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪੁਲਿਸ ਵਿਭਾਗ ਦੁਆਰਾ ਭਗੌੜਾ ਹੋਏ ਵਿਅਕਤੀਆਂ ਦੀ ਕੋਈ ਬਲੈਕ ਲਿਸਟ ਤਿਆਰ ਕੀਤੀ ਗਈ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸ ਲਿਸਟ ਵਿੱਚ ਹੁਣ ਤੱਕ ਦਰਜ ਕੀਤੇ ਗਏ ਭਗੌੜਾ ਹੋਏ ਵਿਅਕਤੀਆਂ ਦੀ ਗਿਣਤੀ ਕਿੰਨੀ ਹੈ?

ਸਰਦਾਰ ਪ੍ਰਕਾਸ਼ ਸਿੰਘ ਬਾਦਲ : ਨਹੀਂ ਜੀ।

ਕੈਪਟਨ ਬਲਬੀਰ ਸਿੰਘ ਬਾਠ : ਸਪੀਕਰ ਸਾਹਿਬ, ਇਹ ਨਾਂਹ ਵਾਲੀ ਗੱਲ ਮਾੜੀ ਹੈ। ਬਾਦਲ ਸਾਹਿਬ, ਕਿਤੇ ਇਹ ਬਲੈਕ ਕੈਟ ਵਾਲੀ ਗੱਲ ਨਾ ਹੋ ਜਾਵੇ। ਗੱਲ ਕਰੀਏ ਕੁਝ ਅਤੇ ਨਿਕਲੇ ਕੁਝ (ਹਾਸਾ) ਸਵਾਲ ਹੈ Is there any system to analyze whether there are black listed people or not? ਇਸ ਤੋਂ ਅਗਲੀ ਬੇਨਤੀ ਤਾਂ ਬਾਅਦ ਵਿੱਚ ਕਰਾਂਗਾ। ਜਿਹੜੇ ਕਈ ਲੋਕ ਬਾਹਰ ਬੈਠੇ ਹਨ ਅਤੇ ਜਿਨ੍ਹਾਂ ਦੇ ਖਿਲਾਫ ਸਾਡੇ ਕੋਲ ਕੁਝ ਵੀ ਨਹੀਂ ਹੈ, ਉਨ੍ਹਾਂ ਨੂੰ ਇਸ ਲਿਸਟ ਵਿੱਚੋਂ ਬਾਹਰ ਕੱਢਣਾ ਚਾਹੀਦਾ ਹੈ।

ਮੁੱਖ ਮੰਤਰੀ : ਸਪੀਕਰ ਸਾਹਿਬ, ਪੰਜਾਬ ਸਰਕਾਰ ਕੋਲ ਕੋਈ ਇਹੋ ਜਿਹੀ ਬਲੈਕ ਲਿਸਟ ਨਹੀਂ ਹੈ। ਜਿਹੜੇ ਲੋਕ ਬਾਹਰ ਬੈਠੇ ਹਨ, ਉਨ੍ਹਾਂ ਵਾਸਤੇ ਜੇ ਕੋਈ ਬਲੈਕ ਲਿਸਟ ਤਿਆਰ ਕੀਤੀ ਵੀ ਗਈ ਹੈ ਤਾਂ ਉਸ ਨੂੰ ਸੈਂਟਰਲ ਗੌਰਮਿੰਟ ਡੀਲ ਕਰਦੀ ਹੈ। ਸਾਡਾ ਇਸ ਲਿਸਟ ਨਾਲ ਕੋਈ ਤਾਅਲੁੱਕ ਨਹੀਂ ਹੈ। ਇਹ ਸੈਂਟਰ ਗੌਰਮਿੰਟ ਤੇ ਹੀ ਨਿਰਭਰ ਕਰਦਾ ਹੈ।

ਕੈਪਟਨ ਬਲਬੀਰ ਸਿੰਘ ਬਾਠ : ਸਪੀਕਰ ਸਾਹਿਬ, ਇਨ੍ਹਾਂ ਵਿੱਚੋਂ ਬਹੁਤ ਸਾਰੇ ਲੋਕ ਸਾਡੇ ਸੂਬੇ ਨਾਲ ਸਬੰਧਿਤ ਹਨ। ਉਹ ਇੱਥੇ ਆ ਨਹੀਂ ਸਕਦੇ ਹਨ। ਉਹ ਨਾ ਸੁੱਖ ਵਿੱਚ ਇਥੇ ਆ ਸਕਦੇ ਹਨ ਅਤੇ ਨਾ ਦੁੱਖ ਵਿੱਚ ਆ ਸਕਦੇ ਹਨ। ਪਾਰਲੀਮੈਂਟ ਵਿੱਚ ਇਨ੍ਹਾਂ ਲੋਕਾਂ ਬਾਰੇ ਗੱਲ ਉਠੀ ਸੀ। ਕੀ ਇਸ ਗੱਲ ਤੇ ਠਰੱਮੇ ਨਾਲ ਵਿਚਾਰ ਕਰਨਗੇ?

ਮੁੱਖ ਮੰਤਰੀ : ਸਪੀਕਰ ਸਾਹਿਬ, ਜੇ ਇਨ੍ਹਾਂ ਦੇ ਨਾਲੇਜ ਵਿੱਚ ਕੋਈ ਗੱਲ ਹੈ ਤਾਂ ਇਹ ਮੈਨੂੰ ਦੱਸ ਦੇਣ। ਮੈਂ ਹੋਮ ਮਨਿਸਟਰ ਕੋਲ ਜਾ ਕੇ ਇਨ੍ਹਾਂ ਲੋਕਾਂ ਬਾਰੇ ਕੋਸ਼ਿਸ਼ ਕਰਾਂਗਾ।

[ ਮੁੱਖ ਮੰਤਰੀ ]

ਬਲੈਕ ਲਿਸਟ ਤਾਂ ਕੋਈ ਹੁੰਦੀ ਹੈ, ਜਿਹੜੇ ਵੀ ਇਹੋ ਜਿਹੇ ਲੋਕ ਹਨ, ਉਨ੍ਹਾਂ ਬਾਰੇ ਮੈਂ ਕੇਂਦਰ ਸਰਕਾਰ ਨਾਲ ਗੱਲ ਕਰਕੇ ਕੋਸ਼ਿਸ਼ ਕਰਾਂਗਾ ਕਿ ਉਨ੍ਹਾਂ ਨੂੰ ਇਸ ਲਿਸਟ ਵਿੱਚੋਂ ਬਾਹਰ ਕੱਢਿਆ ਜਾਵੇ।

**ਕੈਪਟਨ ਬਲਬੀਰ ਸਿੰਘ ਬਾਠ :** ਸਪੀਕਰ ਸਾਹਿਬ, ਇਸ ਲਿਸਟ ਵਿੱਚ ਸਾਰੇ ਪੰਜਾਬ ਨਾਲ ਸਬੰਧਤ ਲੋਕ ਆਉਂਦੇ ਹਨ। ਇਸ ਕਰਕੇ ਮੈਂ ਸਾਰੇ ਐਮ.ਐਲ.ਏਜ਼. ਨੂੰ ਬੇਨਤੀ ਕਰਾਂਗਾ ਕਿ ਉਹ ਇਨ੍ਹਾਂ ਲੋਕਾਂ ਵਾਸਤੇ ਆਪਣੀ ਆਵਾਜ਼ ਉਠਾਉਣ।

---

## ਚਮਕੌਰ ਸਾਹਿਬ ਨੂੰ ਮਿਊਂਸਿਪਲ ਕੌਂਸਲ ਦਾ ਦਰਜਾ ਦੇਣਾ

*337. **ਸਰਦਾਰ ਚਰਨਜੀਤ ਸਿੰਘ ਚੰਨੀ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਜ਼ਿਲ੍ਹਾ ਰੋਪੜ ਵਿੱਚ ਚਮਕੌਰ ਸਾਹਿਬ ਦੀ ਗ੍ਰਾਮ ਪੰਚਾਇਤ ਨੂੰ ਮਿਊਂਸਿਪਲ ਕੌਂਸਲ ਜਾਂ ਅਧਿਸੂਚਿਤ ਇਲਾਕਾ ਕਮੇਟੀ ਵਜੋਂ ਅਪਗ੍ਰੇਡ ਕਰਨ ਦੀ ਤਜਵੀਜ਼ ਰੱਖਦੀ ਹੈ ; ਜੇਕਰ ਅਜਿਹਾ ਹੋਵੇ, ਤਾਂ ਅਜਿਹਾ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ?

**ਸ਼੍ਰੀ ਮਨੋਰੰਜਨ ਕਾਲੀਆ :** ਹਾਂ ਜੀ, ਰਾਜ ਸਰਕਾਰ ਨੇ ਪੰਜਾਬ ਮਿਊਂਸਿਪਲ ਐਕਟ-1911 ਦੀ ਧਾਰਾ 4 ਦੇ ਉਪਬੰਧਾਂ ਦੀ ਪੂਰਤੀ ਕਰਨ ਲਈ ਗਾਈਡਲਾਈਨਜ਼/ ਕਰਾਈਟੇਰੀਆ ਹਦਾਇਤਾਂ ਨੰ: 10/50/97-2ਸਸ3/13019 ਮਿਤੀ 10/12/1997 ਰਾਹੀਂ ਜਾਰੀ ਕੀਤੀਆ ਹੋਈਆਂ ਹਨ ਅਤੇ ਸਬੰਧਿਤ ਜ਼ਿਲ੍ਹੇ ਦੇ ਡਿਪਟੀ ਕਮਿਸ਼ਨਰ ਦੀ ਪ੍ਰਧਾਨਗੀ ਹੇਠਾਂ ਨਗਰ ਪੰਚਾਇਤ ਦਾ ਗਠਨ ਕਰਨ ਲਈ ਇੱਕ ਤਿੰਨ ਮੈਂਬਰੀ ਕਮੇਟੀ ਸਰਕਾਰ ਦੇ ਹੁਕਮ ਨੰ: 10/31/92-2ਸਸ3/960-981 ਮਿਤੀ 29/12/1992 ਰਾਹੀਂ ਬਣਾਈ ਹੋਈ ਹੈ, ਜਿਸ ਵਿੱਚ ਸਬੰਧਿਤ ਡਵੀਜ਼ਨਲ ਟਾਊਨ ਪਲੈਨਰ ਅਤੇ ਡਿਪਟੀ ਡਾਇਰੈਕਟਰ, ਸ਼ਹਿਰੀ ਸਥਾਨਕ ਸੰਸਥਾਵਾਂ ਮੈਂਬਰ ਹਨ। ਇਹ ਕਮੇਟੀ ਨਿਰਧਾਰਤ ਮਾਪਦੰਡਾਂ ਅਤੇ ਪੰਜਾਬ ਮਿਊਂਸਿਪਲ ਐਕਟ-1911 ਦੀਆਂ ਧਾਰਾਵਾਂ ਦੀ ਪੂਰਤੀ ਕਰਕੇ ਨਗਰ ਪੰਚਾਇਤ ਦਾ ਗਠਨ ਕਰਨ ਲਈ ਸਰਕਾਰ ਨੂੰ ਸਿਫਾਰਸ਼ਾਂ ਭੇਜਦੀ ਹੈ। ਨਗਰ ਪੰਚਾਇਤ, ਚਮਕੌਰ ਸਾਹਿਬ ਬਣਾਉਣ ਸਬੰਧੀ ਮਾਮਲਾ ਡਿਪਟੀ ਕਮਿਸ਼ਨਰ-ਕਮ-ਕੁਲੈਕਟਰ, ਰੂਪਨਗਰ ਦੇ ਵਿਚਾਰ ਅਧੀਨ ਹੈ। ਉਨ੍ਹਾਂ ਵਲੋਂ ਇਸ ਸਬੰਧੀ ਲੋੜੀਂਦੀ ਸੂਚਨਾ ਉਪ ਮੰਡਲ ਮੈਜਿਸਟਰੇਟ, ਚਮਕੌਰ ਸਾਹਿਬ ਤੋਂ ਪ੍ਰਾਪਤ ਕੀਤੀ ਜਾ ਰਹੀ ਹੈ। ਜਦੋਂ ਹੀ ਲੋੜੀਂਦੀ ਸੂਚਨਾ ਉਨ੍ਹਾਂ ਨੂੰ ਪ੍ਰਾਪਤ ਹੋ ਜਾਵੇਗੀ, ਉਨ੍ਹਾਂ ਵਲੋਂ ਇਸ ਤਿੰਨ ਮੈਂਬਰੀ ਕਮੇਟੀ ਦੀ ਮੀਟਿੰਗ ਜਲਦੀ ਬੁਲਾ ਲਈ ਜਾਵੇਗੀ। ਇਸ ਕਮੇਟੀ ਦੀਆਂ ਸਿਫਾਰਸ਼ਾਂ ਪ੍ਰਾਪਤ ਹੋਣ ਤੇ ਸਰਕਾਰ ਵਲੋਂ ਗ੍ਰਾਮ ਪੰਚਾਇਤ ਚਮਕੌਰ ਸਾਹਿਬ ਨੂੰ ਨਗਰ ਪੰਚਾਇਤ ਬਣਾਉਣ ਲਈ ਯੋਗ ਫੈਸਲਾ ਲੈ ਲਿਆ ਜਾਵੇਗਾ।

**ਸਰਦਾਰ ਚਰਨਜੀਤ ਸਿੰਘ ਚੰਨੀ :** ਮਾਨਯੋਗ ਸਪੀਕਰ ਸਾਹਿਬ, ਮਾਨਯੋਗ

ਮੰਤਰੀ ਜੀ ਨੇ ਆਪਣੇ ਜਵਾਬ ਵਿੱਚ ਦੱਸਿਆ ਕਿ 10 ਸਾਲ ਪਹਿਲਾਂ ਸਰਕਾਰ ਵੱਲੋਂ ਗਾਈਡ -ਲਾਈਨਜ਼ ਜਾਰੀ ਕੀਤੀਆਂ ਗਈਆਂ ਸਨ ਕਿ ਚਮਕੌਰ ਸਾਹਿਬ ਨੂੰ ਨਗਰ ਕੌਂਸਲ ਬਣਾਉਣਾ ਹੈ ਪਰੰਤੂ ਅੱਜ 10 ਸਾਲ ਤੱਕ ਇਸ ਨੂੰ ਬਣਾਇਆ ਨਹੀਂ ਗਿਆ। ਸਪੀਕਰ ਸਾਹਿਬ, ਡੀ.ਸੀ. ਸਾਹਿਬ ਨੇ ਇਨ੍ਹਾਂ ਨੂੰ ਰਿਪੋਰਟ ਨਹੀਂ ਦਿੱਤੀ ਕਿ ਉੱਥੇ ਕੀ ਕੁਝ ਹੈ ਅਤੇ ਕੀ ਕੁਝ ਨਹੀਂ ਹੈ। ਕੀ ਕੁਝ ਬਣਾਉਣਾ ਪੈਣਾ ਹੈ ਅਤੇ ਕੀ ਕੁਝ ਨਹੀਂ ਬਣਾਉਣਾ ਪੈਣਾ। 300 ਸਾਲਾ ਸ਼ਹੀਦੀ ਜੋੜ ਮੇਲਾ ਸ਼ਹੀਦਾਂ ਦਾ ਚਮਕੌਰ ਸਾਹਿਬ ਵਿਖੇ ਮਨਾਇਆ ਗਿਆ। ਪਿਛਲੇ ਸੀ.ਐਮ. ਸਾਹਿਬ ਨੇ ਅਤੇ ਮਾਨਯੋਗ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਨੇ ਵੀ ਉਥੇ ਉਸ ਨੂੰ ਨਗਰ ਕੌਂਸਲ ਬਣਾਉਣ ਦੀ ਘੋਸ਼ਣਾ ਕੀਤੀ ਸੀ। ਸੋ, ਮੈਂ ਅੱਜ ਫਿਰ ਬੇਨਤੀ ਕਰਨੀ ਚਾਹੁੰਦਾ ਹਾਂ ਕਿ 10 ਸਾਲ ਤੱਕ ਡੀ.ਸੀ. ਜਾਂ ਸਰਕਾਰ ਨੂੰ ਰਿਪੋਰਟ ਨਹੀਂ ਮਿਲੀ। ਇਸ ਦੇ ਕੀ ਕਾਰਨ ਹਨ ਜਦੋਂ ਕਿ ਆਲਰੇਡੀ ਸਾਰੇ ਪੰਜਾਬ ਦੀਆਂ ਜਿਨ੍ਹਾਂ ਸਬ ਡਵੀਜ਼ਨਾਂ ਤੇ ਹੈਡਕੁਆਰਟਰ ਹਨ, ਉਹ ਸਾਰੀਆਂ ਦੀਆਂ ਮਿਊਂਸਿਪਲ ਕੌਂਸਲਾਂ ਹਨ, ਜਾਂ ਨੋਟੀਫਾਈਡ ਏਰੀਆ ਕਮੇਟੀਆਂ ਹਨ ਜਾਂ ਕਾਰਪੋਰੇਸ਼ਨ ਹਨ। ਕੇਵਲ ਇਕ ਚਮਕੌਰ ਸਾਹਿਬ ਹੀ ਅਜਿਹੀ ਸਬ-ਡਵੀਜ਼ਨ ਹੈ, ਹੈਡਕੁਆਰਟਰ ਹੈ ਜਿਥੇ ਨਾ ਕੋਈ ਨੋਟੀਫਾਈਡ ਏਰੀਆ ਕਮੇਟੀ ਹੈ ਔਰ ਨਾ ਹੀ ਮਿਊਂਸਿਪਲ ਕੌਂਸਲ ਹੈ। ਮੈਂ ਮੰਤਰੀ ਜੀ ਨੂੰ ਬੇਨਤੀ ਦੇ ਰੂਪ ਵਿੱਚ ਕਹਿਣਾ ਚਾਹੁੰਦਾ ਹਾਂ ਕਿ ਸ਼ਹੀਦਾਂ ਦੀ ਧਰਤੀ, ਚਮਕੌਰ ਸਾਹਿਬ ਨੂੰ ਕਿੰਨੀ ਦੇਰ ਵਿਚ ਨਗਰ ਕੌਂਸਲ ਬਣਾ ਦੇਣਗੇ?

ਮੰਤਰੀ : ਸਪੀਕਰ ਸਾਹਿਬ, ਇਹ ਰੈਫਰੈਂਸ 2003 ਵਿੱਚ ਪਿਛਲੀ ਸਰਕਾਰ ਵੱਲੋਂ ਭੇਜਿਆ ਗਿਆ ਸੀ। ਅੱਜ ਹੀ ਸਾਡੇ ਨੋਟਿਸ ਵਿੱਚ ਇਹ ਆਇਆ ਹੈ ਕਿ ਉਥੇ ਡੀ.ਸੀ. ਸਾਹਿਬ ਨੇ, ਨਗਰ ਸਬੰਧੀ ਕੋਈ ਰਿਕੁਮੈਂਡੇਸ਼ਨ ਨਹੀਂ ਭੇਜੀ। ਮੈਂ ਹਦਾਇਤ ਕੀਤੀ ਹੈ ਕਿ ਉਹ ਮੀਟਿੰਗ ਕਰਕੇ ਸਾਨੂੰ ਆਪਣੀ ਰਿਪੋਰਟ ਭੇਜਣ ਔਰ ਅਸੀਂ ਜਲਦੀ ਫੈਸਲਾ ਲੈ ਲਵਾਂਗੇ। ਸ਼ਹੀਦਾਂ ਦੀ ਧਰਤੀ ਚਮਕੌਰ ਸਾਹਿਬ ਨੂੰ ਨਗਰ ਕੌਂਸਲ ਜ਼ਰੂਰ ਬਣਾਵਾਂਗੇ।

**ਸਰਦਾਰ ਚਰਨਜੀਤ ਸਿੰਘ ਚੰਨੀ** : ਸਪੀਕਰ ਸਾਹਿਬ, ਇਹ ਜਲਦੀ ਦੀ ਕੋਈ ਡੈਫੀਨੇਸ਼ਨ ਦੇ ਦੇਣ।

**ਮਾਨਯੋਗ ਸਪੀਕਰ** : ਉਨ੍ਹਾਂ ਨੇ ਕਿਹਾ ਹੈ ਕਿ ਅੱਜ ਹੀ ਗੱਲ ਕੀਤੀ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ** : ਸਪੀਕਰ ਸਾਹਿਬ, ਜਲਦੀ ਨੂੰ ਮੈਂ ਕੀ ਮੰਨਾਂ, ਪਿਛਲੇ 10 ਸਾਲ ਕਿ ਆਉਣ ਵਾਲੇ 10 ਸਾਲ ਮੰਨਾਂ?

**ਮਾਨਯੋਗ ਸਪੀਕਰ** : ਉਨ੍ਹਾਂ ਨੇ ਅੱਜ ਗੱਲ ਕੀਤੀ ਹੈ, ਉਨ੍ਹਾਂ ਨੇ ਦੱਸ ਤਾਂ ਦਿੱਤਾ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ** : ਸਪੀਕਰ ਸਾਹਿਬ, ਇਸ ਤੋਂ ਪਹਿਲਾਂ ਪਿਛਲੇ ਸੀ.ਐਮ. ਸਾਹਿਬ ਨੇ ਵੀ ਗੱਲ ਕੀਤੀ ਸੀ। ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਸਾਡੇ ਮਨਿਸਟਰ ਸਾਹਿਬ ਸਾਨੂੰ ਵਿਸ਼ਵਾਸ ਦੇਣ, ਇੱਕ ਟਾਈਮ ਫਰੇਮ ਦੇ ਦੇਣ ਕਿ ਛੇ ਮਹੀਨੇ, ਸਾਲ ਜਾਂ ਜਦੋਂ ਮਰਜ਼ੀ ਕਹਿਣ ਕਿ ਇੰਨੇ ਸਮੇਂ ਵਿੱਚ ਬਣਵਾ ਦੇਣਗੇ ਜਿਹੜਾ ਕਿ ਉਥੇ ਦੇ ਨਾਗਰਿਕਾਂ ਦਾ ਹੱਕ ਹੈ ਔਰ ਡਿਵੈਲਪਮੈਂਟ ਵਾਸਤੇ ਵੀ ਬਹੁਤ ਜ਼ਰੂਰੀ ਹੈ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਹ ਬਹੁਤ ਅਹਿਮ ਸਵਾਲ ਹੈ। ਇਨ੍ਹਾਂ ਨੇ ਨੋਟਿਸ ਵਿੱਚ ਲਿਆਂਦਾ ਹੈ। ਮੈਂ ਅੱਜ ਹੀ ਡੀ.ਸੀ. ਜਾਂ ਜਿਸ ਨੇ ਵੀ ਇਸ ਬਾਰੇ ਰਿਪੋਰਟ ਭੇਜਣੀ ਹੈ ਉਸ ਨੂੰ ਲਿਖਾਂਗਾ ਕਿ ਜਲਦੀ ਰਿਪੋਰਟ ਭੇਜੀ ਜਾਵੇ। ਮੈਕਸੀਮਮ ਤਿੰਨ ਮਹੀਨੇ ਦੇ ਅੰਦਰ ਅੰਦਰ ਇਸ ਦੀ ਕਮੇਟੀ ਬਣਾ ਦਿੱਤੀ ਜਾਵੇਗੀ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਇਕ ਵਾਰ ਫਿਰ ਅੱਜ ਮਾਨਯੋਗ ਮੁੱਖ ਮੰਤਰੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਦਾ ਮੈਂ ਧੰਨਵਾਦ ਕਰਦਾ ਹਾਂ ਕਿ ਉਨ੍ਹਾ ਨੇ ਚਮਕੌਰ ਸਾਹਿਬ, ਸ਼ਹੀਦਾਂ ਦੀ ਧਰਤੀ ਜੋ ਹੈ, ਜਿੱਥੇ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਬੱਚੇ ਸ਼ਹੀਦ ਹੋਏ ਹਨ, ਅੱਜ ਤੁਸੀਂ ਉਸ ਬਾਰੇ ਵਿਸ਼ਵਾਸ ਦਿਵਾਇਆ ਹੈ। ਅੱਜ ਮੈਂ ਅੱਲਾ ਯਾਰ ਖਾਨ ਨੇ ਜੋ ਲਫਜ਼ ਕਹੇ ਹਨ, ਉਹ ਦੁਹਰਾਉਣਾ ਚਾਹੁੰਦਾ ਹਾਂ :

*ਅਗਰ ਕੋਈ ਹਿੰਦ ਮੇਂ ਜਗ੍ਹਾ ਹੈ ਤੀਰਥ ਕੇ ਲੀਏ ਤੋਂ ਵੋਹ ਯਹੀ ਹੈ,*
*ਕਟਾਏ ਬਾਪ ਨੇ ਜਹਾਂ ਬੇਟੇ ਖੁਦਾ ਕੇ ਲੀਏ।*

ਸਪੀਕਰ ਸਾਹਿਬ, ਇਸ ਧਰਤੀ ਨੂੰ ਅੱਜ ਮੈਂ ਸ਼ਰਧਾਂਜਲੀ ਭੇਟ ਕਰਦਾ ਹਾਂ। ਮੁੱਖ ਮੰਤਰੀ ਸਾਹਿਬ ਨੇ ਜੋ ਇਸ ਨੂੰ ਮਿਊਂਸਿਪਲ ਕੌਂਸਲ ਬਣਾਉਣ ਦਾ ਐਲਾਨ ਕੀਤਾ ਹੈ, ਉਸ ਲਈ ਮੈਂ ਸੀ.ਐਮ. ਸਾਹਿਬ ਦਾ ਬਹੁਤ ਬਹੁਤ ਧੰਨਵਾਦ ਕਰਦਾ ਹਾਂ।

---

## ਜੰਡਿਆਲਾ ਗੁਰੂ ਕਸਬੇ ਵਿੱਚ ਸੀਵਰੇਜ ਵਿਛਾਉਣਾ

*352. **ਸਰਦਾਰ ਮਲਕੀਤ ਸਿੰਘ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਅੰਮ੍ਰਿਤਸਰ ਵਿੱਚ ਜੰਡਿਆਲਾ ਗੁਰੂ ਕਸਬੇ ਵਿੱਚ ਸੀਵਰੇਜ ਵਿਛਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ?

**ਸ਼੍ਰੀ ਮਨੋਰੰਜਨ ਕਾਲੀਆ :** ਨਹੀਂ ਜੀ।

**ਸਰਦਾਰ ਮਲਕੀਤ ਸਿੰਘ :** ਸਪੀਕਰ ਸਾਹਿਬ, ਜੁਲਾਈ 2006 ਵਿੱਚ ਉਥੇ ਲਈ 4.86 ਕਰੋੜ ਰੁਪਏ ਵਾਟਰ ਸਪਲਾਈ ਬੋਰਡ ਵੱਲੋਂ ਸੀਵਰੇਜ ਲਈ ਮਨਜ਼ੂਰ ਕੀਤੇ ਗਏ ਸਨ ਅਤੇ 1.52 ਕਰੋੜ ਰੁਪਏ ਵਾਟਰ ਸਪਲਾਈ ਲਈ ਮਨਜ਼ੂਰ ਕੀਤੇ ਗਏ ਸਨ। ਇਹ ਪ੍ਰੋਪੋਜ਼ਲ ਪੀ.ਆਈ.ਡੀ.ਬੀ. ਵੱਲੋਂ ਪਾਸ ਹੋ ਚੁੱਕੀ ਸੀ। ਵਾਟਰ-ਸਪਲਾਈ ਵਾਸਤੇ 1.52 ਕਰੋੜ ਰੁਪਏ ਦਾ ਕੰਮ ਚਲ ਰਿਹਾ ਹੈ ਅਤੇ ਅਜੇ ਸੀਵਰੇਜ ਦਾ ਕੰਮ ਸ਼ੁਰੂ ਨਹੀਂ ਹੋਇਆ। ਮੰਤਰੀ ਸਾਹਿਬ ਵੱਲੋਂ ਉਥੇ ਉੱਤਰ ਨਾਂਹ ਵਿੱਚ ਕਿਹਾ ਗਿਆ ਹੈ ਪ੍ਰੰਤੂ ਉਥੇ ਕੰਮ ਚਲ ਰਿਹਾ ਹੈ। ਮੈਂ ਬੇਨਤੀ ਕਰਾਂਗਾ ਕਿ ਮੰਤਰੀ ਜੀ ਦੱਸਣ ਦੀ ਖੇਚਲ ਕਰਨ ਕਿ ਸੀਵਰੇਜ ਦਾ ਕੰਮ ਕਦੋਂ ਚਾਲੂ ਕਰ ਦਿੱਤਾ ਜਾਵੇਗਾ? ਜੰਡਿਆਲਾ ਗੁਰੂ 500 ਸਾਲ ਪੁਰਾਣਾ ਇਤਿਹਾਸਕ ਸ਼ਹਿਰ ਹੈ। ਉੱਥੇ ਬਹੁਤ ਵੱਡੀਆਂ ਬਿਮਾਰੀਆਂ ਫੈਲਣ ਦਾ ਖਤਰਾ ਹੈ। ਪਾਣੀ

ਘਰਾਂ ਵਿੱਚ ਵੜ ਜਾਂਦਾ ਹੈ। ਉੱਥੇ ਪਹਿਲਾਂ ਵੀ ਸਕਿਨ ਡਿਜ਼ੀਜ਼ ਆਦਿ ਵਰਗੀਆਂ ਬਿਮਾਰੀਆਂ ਫੈਲ ਚੁੱਕੀਆਂ ਹਨ।

**ਮੰਤਰੀ :** ਸਪੀਕਰ ਸਾਹਿਬ, ਵਾਟਰ-ਸਪਲਾਈ ਦਾ 80% ਕੰਮ ਮੁਕੰਮਲ ਹੋ ਚੱਲਿਆ ਹੈ। ਲੇਕਿਨ ਸੀਵਰੇਜ ਦਾ ਕੰਮ ਅਜੇ ਸ਼ੁਰੂ ਨਹੀਂ ਹੋਇਆ। ਕਿਉਂਜੋ ਅਸੀਂ ਸਾਰੀਆਂ ਮਿਊਂਸਿਪਲ ਕਮੇਟੀਆਂ ਨੂੰ ਅਗਲੇ 5 ਸਾਲਾਂ ਵਿੱਚ ਬੇਸਿਕ ਅਮੈਨਟੀਜ਼ ਪ੍ਰੋਵਾਈਡ ਕਰਨੀਆ ਹਨ, ਇਸ ਵਾਸਤੇ 44 ਟਾਊਨ, ਅਰਬਨ ਇਨਫਰਾਸਟਰੱਕਚਰ ਫੈਸਿਲਟੀਜ਼ ਫਾਰ ਸਮਾਲ ਐਂਡ ਮੀਡੀਅਮ ਟਾਊਨਜ਼ ਸਕੀਮ ਅਧੀਨ ਲਏ ਗਏ ਹਨ। ਅਗਲੀ ਵਾਰੀ ਜੰਡਿਆਲਾ ਗੁਰੂ ਟਾਊਨ ਨੂੰ ਵੀ ਸ਼ਾਮਲ ਕਰ ਲਵਾਂਗੇ।

**ਸਰਦਾਰ ਰਣਦੀਪ ਸਿੰਘ ਨਾਭਾ :** ਸਪੀਕਰ ਸਾਹਿਬ, ਬਾਕੀ ਸ਼ਹਿਰਾਂ ਦੇ ਸੀਵਰੇਜ ਬਾਰੇ ਮੰਤਰੀ ਜੀ ਨੇ ਜ਼ਿਕਰ ਕੀਤਾ ਹੈ ਪ੍ਰੰਤੂ ਨਾਭਾ ਨਗਰ ਕੌਂਸਲ ਨੇ ਇਸ ਸਕੀਮ ਵਿੱਚ ਸਾਰਾ ਪੈਸਾ ਵੀ ਜਮ੍ਹਾ ਕਰਵਾ ਦਿੱਤਾ ਸੀ ਪਰ ਸਰਕਾਰ ਬਣਨ ਸਾਰ ਹੀ ਨਾਭਾ ਦਾ ਸੀਵਰੇਜ ਕੰਮ ਰੋਕ ਲਿਆ ਗਿਆ। ਇਸ ਲਈ ਕੀ ਮੰਤਰੀ ਜੀ ਘੱਟੋ-ਘੱਟ ਹਾਊਸ ਵਿੱਚ ਇਹ ਆਸ਼ਵਾਸਨ ਦੇਣਗੇ ਕਿ ਜਿਹੜੀ ਨਾਭਾ ਨਗਰ ਕੌਂਸਲ ਦੇ ਕੰਮ ਵਿੱਚ ਰੁਕਾਵਟ ਪਾਈ ਗਈ ਹੈ, ਉਸ ਨੂੰ ਦੂਰ ਕੀਤਾ ਜਾਵੇਗਾ ਜਦੋਂ ਕਿ ਉਸ ਨੇ ਨਾਬਾਰਡ ਸਕੀਮ ਦੇ ਤਹਿਤ ਮੁਕੰਮਲ ਪੈਸਾ ਵੀ ਜਮ੍ਹਾਂ ਕਰਵਾ ਦਿੱਤਾ ਸੀ ਅਤੇ ਉਥੇ ਵਾਟਰ-ਸਪਲਾਈ ਦਾ ਕੰਮ ਮੁਕੰਮਲ ਹੋ ਗਿਆ ਹੈ। ਇਸ ਲਈ ਕੀ ਉਥੇ ਸੀਵਰੇਜ ਦੇ ਕੰਮ ਨੂੰ ਵੀ ਜਲਦੀ ਤੋਂ ਜਲਦੀ ਕਰਨ ਦੇ ਉਪਰਾਲੇ ਕੀਤੇ ਜਾਣਗੇ?

**ਮੰਤਰੀ :** ਸਪੀਕਰ ਸਾਹਿਬ, ਇਹ ਸਵਾਲ ਕੇਵਲ ਜੰਡਿਆਲਾ ਗੁਰੂ ਟਾਊਨ ਦਾ ਸੀ। ਨਾਭਾ ਸ਼ਹਿਰ ਦਾ ਵੱਖਰਾ ਸਵਾਲ ਬਣਦਾ ਹੈ।

**ਮਾਨਯੋਗ ਸਪੀਕਰ :** ਸੈਪਰੇਟ ਸਵਾਲ ਦਿਓ ਜੀ। ਅਗਲਾ ਪ੍ਰਸ਼ਨ ਸਰਦਾਰ ਅਮਰਜੀਤ ਸਿੰਘ ਸਾਹੀ ਜੀ।

---

## ਸੰਸਕ੍ਰਿਤ ਲੈਕਚਰਾਰ ਦੀ ਆਸਾਮੀ ਨੂੰ ਖਤਮ ਕਰਨਾ

*241. **ਸਰਦਾਰ ਅਮਰਜੀਤ ਸਿੰਘ ਸਾਹੀ :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਸਰਕਾਰੀ ਕਾਲਜ, ਤਲਵਾੜਾ ਵਿੱਚ ਸੰਸਕ੍ਰਿਤ ਵਿਸ਼ੇ ਦੇ ਲੈਕਚਰਾਰਾਂ ਦੀਆਂ ਦੋ ਆਸਾਮੀਆਂ ਵਿੱਚੋਂ ਸਾਲ, 2007 ਵਿੱਚ ਇਸ ਵਿਸ਼ੇ ਦੇ ਇੱਕ ਲੈਕਚਰਾਰ ਦੀ ਆਸਾਮੀ ਨੂੰ ਖਤਮ ਕੀਤੇ ਜਾਣ ਦੇ ਕਾਰਣ ਕੀ ਹਨ ;

(ਅ) ਕੀ ਇਹ ਠੀਕ ਹੈ ਕਿ ਸਰਕਾਰ ਨੇ ਉਕਤ ਕਾਲਜ ਵਿਖੇ ਸੰਸਕ੍ਰਿਤ ਵਿਸ਼ੇ ਵਿੱਚ ਬੀ.ਏ.-II ਆਨਰਜ਼ ਦੀਆਂ ਕਲਾਸਾਂ ਬੰਦ ਕਰ ਦਿੱਤੀਆਂ ਹਨ ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਕਾਰਣ ਕੀ ਹਨ?

ਡਾਕਟਰ ਉਪਿੰਦਰਜੀਤ ਕੌਰ : (ੳ) ਅਧਿਆਪਨ ਕਾਰਜ ਦੇ ਵਰਕ ਲੋਡ ਅਤੇ ਦਾਖਲ ਹੋਏ ਵਿਦਿਆਰਥੀਆਂ ਦੇ ਮੱਦੇਨਜ਼ਰ ਸਰਕਾਰੀ ਕਾਲਜ ਤਲਵਾੜਾ ਵਿੱਚ ਟੀਚਿੰਗ ਅਸਾਮੀਆਂ ਦੇ ਮੁੜ ਗਠਨ ਉਪਰੰਤ ਸੰਸਕ੍ਰਿਤ ਲੈਕਚਰਾਰ ਦੀ ਇੱਕ ਪੋਸਟ ਖਤਮ ਕੀਤੀ ਗਈ ਸੀ।

(ਅ) ਹਾਂ ਜੀ। ਪੰਜਾਬ ਯੂਨੀਵਰਸਿਟੀ ਨੇ ਸਾਲ 2007-08 ਲਈ ਸਰਕਾਰੀ ਕਾਲਜ ਤਲਵਾੜਾ ਨੂੰ ਸੰਸਕ੍ਰਿਤ ਵਿਸ਼ੇ ਦੇ ਬੀ.ਏ.-II ਆਨਰਜ਼ ਦੀ ਕਲਾਸ ਚਾਲੂ ਰੱਖਣ ਦੀ ਇਜਾਜ਼ਤ ਨਹੀਂ ਦਿੱਤੀ ਕਿਉਂਕਿ ਇਸ ਕਾਲਜ ਕੋਲ 1 ਲੈਕਚਰਾਰ ਸੀ ਜਦੋਂ ਕਿ ਪੰਜਾਬ ਯੂਨੀਵਰਸਿਟੀ ਦੇ ਕਲੰਡਰ ਦੇ ਪ੍ਰੋਵੀਜ਼ਨ ਅਨੁਸਾਰ 2 ਲੈਕਚਰਾਰਾਂ ਦੀ ਲੋੜ ਸੀ।

ਸਰਦਾਰ ਅਮਰਜੀਤ ਸਿੰਘ ਸਾਹੀ : ਸਪੀਕਰ ਸਾਹਿਬ, ਮੈਂ ਮਾਨਯੋਗ ਮੰਤਰੀ ਸਾਹਿਬਾ ਤੋਂ ਪੁੱਛਣਾ ਚਾਹੁੰਦਾ ਹਾਂ.....

ਮਾਨਯੋਗ ਸਪੀਕਰ : ਪ੍ਰਸ਼ਨ ਕਾਲ ਖਤਮ ਹੁੰਦਾ ਹੈ। ਬਾਕੀ ਦੇ ਪ੍ਰਸ਼ਨ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਨ ਨਿਯਮਾਵਲੀ ਦੇ ਨਿਯਮ 38 ਅਧੀਨ ਉੱਤਰ ਦਿੱਤੇ ਗਏ ਸਮਝੇ ਜਾਣ।

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਸੁਨਾਮ ਰਜਵਾਹੇ ਰਾਹੀਂ ਪਾਣੀ ਦੀ ਸਪਲਾਈ ਨਾ ਕਰਨਾ

*306. 1. ਸ਼੍ਰੀ ਮੰਗਤ ਰਾਏ ਬਾਂਸਲ
2. ਸਰਦਾਰ ਮੱਖਣ ਸਿੰਘ } : ਕੀ ਸਿੰਜਾਈ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਸੁਨਾਮ ਰਜਵਾਹੇ ਦੀ ਕਿਸ਼ਨਗੜ੍ਹ ਬਰਾਂਚ ਅਤੇ ਮਾਈਨਰ ਨੰ: 8 ਪਿਛਲੇ 8 ਮਹੀਨਿਆਂ ਤੋਂ ਸੁੱਕੀਆਂ ਪਈਆਂ ਹਨ ; ਜੇਕਰ ਅਜਿਹਾ ਹੋਵੇ, ਤਾਂ ਕਿੰਨੇ ਪਿੰਡ ਅਤੇ ਕਿੰਨੇ ਏਕੜ ਜ਼ਮੀਨ ਇਸ ਨਾਲ ਪ੍ਰਭਾਵਿਤ ਹੋਈ ਹੈ?

ਸਰਦਾਰ ਜਨਮੇਜਾ ਸਿੰਘ ਸੇਖੋਂ : ਸੁਨਾਮ ਡਿਸਟਰੀਬਿਊਟਰੀ ਵਿੱਚ ਵੀਡ, ਜਾਲਾ, ਡੀਲਾ, ਸਿਲਟ ਆਦਿ ਹੋਣ ਕਰਕੇ ਜੁਲਾਈ 2007 ਤੋਂ ਇਸ ਵਿੱਚ ਅਧਿਕਾਰਤ ਡਿਸਚਾਰਜ ਨਹੀਂ ਛਡਿਆ ਗਿਆ। ਪਿਛਲੇ ਪੰਜ ਮਹੀਨਿਆਂ ਤੋਂ ਸੁਨਾਮ ਡਿਸਟਰੀਬਿਊਟਰੀ ਦੀ ਕਿਸ਼ਨਗੜ੍ਹ ਬਰਾਂਚ ਅਤੇ ਮਾਈਨਰ ਨੰਬਰ 8 ਵਿੱਚ ਘੱਟ ਪਾਣੀ ਚੱਲਣ ਕਾਰਨ 5 ਪਿੰਡਾਂ ਦਾ 3000 ਏਕੜ ਰਕਬਾ ਪ੍ਰਭਾਵਿਤ ਹੋਇਆ ਹੈ। ਇਨ੍ਹਾਂ ਚੈਨਲਾਂ ਦੀ ਅੰਦਰੂਨੀ ਸਫਾਈ ਦਾ ਕੰਮ ਪੂਰਾ ਕਰ ਲਿਆ ਗਿਆ ਹੈ ਅਤੇ ਇਨ੍ਹਾਂ ਵਿੱਚ ਪਾਣੀ ਛੱਡ ਦਿੱਤਾ ਗਿਆ ਹੈ।

---

## ਪਿੰਡ ਮੇਹਰ ਵਿਖੇ ਪੁਲ ਦੀ ਉਸਾਰੀ

*326. ਸਰਦਾਰ ਮਨਜੀਤ ਸਿੰਘ ਮੀਆਂਵਿੰਡ : ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਤਰਨ ਤਾਰਨ ਵਿੱਚ ਪਿੰਡ ਮੇਹਰ ਦੇ ਸਾਹਮਣੇ ਨਹਿਰ ਤੇ ਪਹਿਲਾਂ ਹੀ ਬਣਾਏ ਗਏ ਪੁਰਾਣੇ ਪੁਲ ਨੂੰ ਤੋੜ ਕੇ ਇੱਕ ਨਵਾਂ ਪੁੱਲ ਬਣਾਏ ਜਾਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ, ਤਾਂ ਉਕਤ ਪੁਲ ਕਦੋਂ ਤੱਕ ਬਣਾਏ ਜਾਣ ਦੀ ਸੰਭਾਵਨਾ ਹੈ?

ਸਰਦਾਰ ਜਨਮੇਜਾ ਸਿੰਘ ਸੇਖੋਂ : ਹਾਂ ਜੀ, ਜ਼ਿਲ੍ਹਾ ਤਰਨਤਾਰਨ ਵਿੱਚ ਪਿੰਡ ਮੇਹਰ ਦੇ ਸਾਹਮਣੇ ਅੱਪਰ ਬਾਰੀ ਦੁਆਬ ਨਹਿਰ ਦੀ ਸਭਰਾਉ ਬਰਾਂਚ ਤੇ ਇੱਕ ਨਵਾਂ ਪੁਲ ਬਣਾਉਣ ਦੀ ਤਜਵੀਜ਼ ਸਿੰਜਾਈ ਵਿਭਾਗ ਦੇ ਵਿਚਾਰ ਅਧੀਨ ਹੈ।

ਇਹ ਕੰਮ ਲਾਗਤ 29.00 ਲੱਖ ਰੁਪਏ, ਰਿਮਾਡਲਿੰਗ ਆਫ ਚੈਨਲਜ਼ ਆਫ ਅਪਰਬਾਰੀ ਦੁਆਬ ਨਹਿਰ ਸਿਸਟਮ ਦੇ ਪ੍ਰੋਜੈਕਟ ਦਾ ਹਿੱਸਾ ਹੈ। ਇਹ ਕੰਮ ਫੰਡਜ਼ ਮਿਲਣ ਉਪਰੰਤ ਛੇ ਮਹੀਨੇ ਵਿੱਚ ਮੁਕੰਮਲ ਕਰਨ ਦੀ ਤਜਵੀਜ਼ ਹੈ।

---

## ਬਿਜਲੀ ਦੇ ਬਲਬਾਂ ਦੀ ਥਾਂ ਸੀ.ਐਫ.ਐਲ. ਟਿਊਬਾਂ ਲਗਾਉਣੀਆਂ

*238. ਸਰਦਾਰ ਅਜੀਤ ਸਿੰਘ ਸ਼ਾਂਤ : ਕੀ ਸਾਇੰਸ ਅਤੇ ਤਕਨਾਲੋਜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਵਿੱਚ ਬਿਜਲੀ ਦੇ ਬਲਬਾਂ ਦੀ ਥਾਂ ਸੀ.ਐਫ.ਐਲ. ਟਿਊਬਾਂ ਲਗਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ, ਤਾਂ ਅਜਿਹਾ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ?

ਸਰਦਾਰ ਬਿਕਰਮ ਸਿੰਘ ਮਜੀਠੀਆ : ਹਾਂ, ਸ਼੍ਰੀਮਾਨ ਜੀ। ਵੇਰਵੇ ਅਨੁਲੱਗ ਅਨੁਸਾਰ ਹਨ।

### ਅਨੁਲੱਗ

ਰਾਜ ਸਰਕਾਰ (ਸਾਇੰਸ ਤਕਨੀਕ ਵਾਤਾਵਰਣ ਅਤੇ ਗੈਰ ਰਵਾਇਤੀ ਊਰਜਾ ਵਿਭਾਗ) ਵੱਲੋਂ ਨੋਟੀਫਿਕੇਸ਼ਨ ਮਿਤੀ 20.1.2006 ਜਾਰੀ ਕੀਤੀ ਗਈ ਹੈ ਜਿਸ ਰਾਹੀਂ ਸਰਕਾਰੀ ਇਮਾਰਤਾਂ/ਸਰਕਾਰ ਤੋਂ ਸਹਾਇਤਾ ਪ੍ਰਾਪਤ ਸੰਸਥਾਵਾਂ/ਬੋਰਡ/ਕਾਰਪੋਰੇਸ਼ਨਾਂ ਵਿੱਚ ਸੀ.ਐਫ.ਐਲ. ਦੀ ਵਰਤੋਂ ਜ਼ਰੂਰੀ ਬਣਾਈ ਗਈ ਹੈ।

ਪੰਜਾਬ ਰਾਜ ਬਿਜਲੀ ਬੋਰਡ ਵੱਲੋਂ ਹੇਠ ਦਰਸਾਏ ਅਨੁਸਾਰ ਕਾਰਵਾਈ ਕੀਤੀ ਗਈ ਹੈ-

1. ਪੰਜਾਬ ਰਾਜ ਬਿਜਲੀ ਬੋਰਡ ਵਲੋਂ ਆਪਣੀ ਘਰੇਲੂ ਮੰਗ ਲਈ ਮੌਜੂਦਾ ਲਾਈਟਿੰਗ ਸਿਸਟਮ ਨੂੰ ਊਰਜਾ ਸੁਯੋਗ ਲਾਈਟਿੰਗ ਸਿਸਟਮ ਨਾਲ ਬਦਲਣ ਵਾਸਤੇ ਪਹਿਲਾਂ ਹੀ ਟੈਂਡਰ ਮੰਗੇ ਗਏ ਹਨ। ਕਾਰਵਾਈ ਮੁਕੰਮਲ ਹੋਣ ਉਪਰੰਤ ਤਜਵੀਜ਼ ਮਿਤੀ 30.4.2008 ਤੱਕ ਲਾਗੂ ਕੀਤੀ ਜਾਵੇਗੀ।

[ ਸਾਇੰਸ ਅਤੇ ਤਕਨਾਲੋਜੀ ਮੰਤਰੀ ]

2. ਸਰਕਾਰ (ਊਰਜਾ ਵਿਭਾਗ) ਵਲੋਂ ਮਿਤੀ 22.8.2007 ਨੂੰ ਹਦਾਇਤਾਂ ਜਾਰੀ ਕਰਕੇ ਮੌਜੂਦਾ ਲਾਈਟਿੰਗ ਸਿਸਟਮ ਨੂੰ ਊਰਜਾ ਸੁਯੋਗ ਲਾਈਟਿੰਗ ਸਿਸਟਮ/ਸੀ.ਐਫ.ਐਲ. ਨਾਲ ਸਰਕਾਰੀ ਇਮਾਰਤਾਂ/ਦਫਤਰਾਂ/ਗੈਸਟ ਹਾਊਸ/ਕਲੋਨੀਆਂ ਅਤੇ ਗਲੀਆਂ ਦੀ ਬਿਜਲੀ ਰੋਸ਼ਨੀ ਨੂੰ, ਮੌਜੂਦਾ ਬਲਬ ਅਤੇ ਟਿਊਬ ਲਾਈਟ ਦੇ ਸਟਾਕ ਦੇ ਖਤਮ ਹੋਣ ਉਪਰੰਤ, ਬਦਲਣ ਲਈ ਹਦਾਇਤ ਜਾਰੀ ਕੀਤੀ ਗਈ ਹੈ।

3. ਪੰਜਾਬ ਰਾਜ ਬਿਜਲੀ ਬੋਰਡ ਵਲੋਂ ਸਾਰੇ 10 ਲੱਖ ਏ.ਪੀ. ਖਪਤਕਾਰਾਂ ਨੂੰ ਆਪਣੇ ਟਿਊਬਵੈਲ ਕੋਠਿਆਂ ਤੇ ਸਾਰੇ ਬਲਬਾਂ ਨੂੰ ਸੀ.ਐਫ.ਐਲ. ਨਾਲ ਬਦਲਣ ਲਈ ਲਾਜ਼ਮੀ ਬਣਾ ਦਿੱਤਾ ਹੈ।

4. ਡੀਮਾਂਡ ਸਾਈਡ ਮੈਨੇਜਮੈਂਟ ਅਤੇ ਬਚਤ ਲੈਂਪ ਯੋਜਨਾ ਅਧੀਨ 42 ਲੱਖ ਘਰੇਲੂ ਖਪਤਕਾਰਾਂ ਲਈ ਮੌਜੂਦਾ ਲਾਈਟਿੰਗ ਸਿਸਟਮ ਨੂੰ ਊਰਜਾ ਸੁਯੋਗ ਲਾਈਟਿੰਗ ਸਿਸਟਮ ਨਾਲ ਬਦਲਣ ਦੀ ਤਜਵੀਜ਼ ਪੰਜਾਬ ਰਾਜ ਬਿਜਲੀ ਬੋਰਡ ਦੇ ਵਿਚਾਰ ਅਧੀਨ ਹੈ ਜੋ ਮਾਰਚ, 2009 ਤੱਕ ਲਾਗੂ ਕੀਤੀ ਜਾਵੇਗੀ।

5. ਵਪਾਰਿਕ ਅਤੇ ਉਦਯੋਗਿਕ ਖਪਤਕਾਰਾਂ ਲਈ ਮੌਜੂਦਾ ਲਾਈਟਿੰਗ ਸਿਸਟਮ ਨੂੰ ਸੁਯੋਗ ਲਾਈਟਿੰਗ ਸਿਸਟਮ ਨਾਲ ਬਦਲਣਾ ਲਾਜ਼ਮੀ ਕਰਨ ਵਾਸਤੇ ਤਜਵੀਜ਼ ਵੀ ਬੋਰਡ ਦੇ ਵਿਚਾਰ ਅਧੀਨ ਹੈ।

---

## ਕੰਮ ਨਾ ਕਰ ਰਹੀਆਂ ਸੋਲਰ ਲਾਇਟਸ

*319. ਸਰਦਾਰ ਸ਼ੇਰ ਸਿੰਘ ਗਾਗੋਵਾਲ : ਕੀ ਸਾਇੰਸ ਅਤੇ ਤਕਨਾਲੋਜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਜ਼ਿਲ੍ਹਾ ਮਾਨਸਾ ਦੇ ਬਲਾਕ ਭਿੱਖੀ ਵਿੱਚ ਪੈਂਦੇ ਪਿੰਡ ਕੋਟਰਾ ਵਿਚ ਲਗਾਈਆਂ ਗਈਆ ਸੋਲਰ ਲਾਇਟਸ ਠੀਕ ਤਰ੍ਹਾਂ ਕੰਮ ਨਹੀਂ ਕਰ ਰਹੀਆਂ ; ਜੇਕਰ ਅਜਿਹਾ ਹੋਵੇ, ਤਾਂ ਇਨ੍ਹਾਂ ਲਾਇਟਸ ਨੂੰ ਚਾਲੂ ਕਰਵਾਉਣ ਲਈ ਸਰਕਾਰ ਦੁਆਰਾ ਕੀ ਕਦਮ ਚੁੱਕੇ ਜਾ ਰਹੇ ਹਨ ਅਤੇ ਸੋਲਰ ਲਾਇਟ ਸਿਸਟਮ ਅਧੀਨ ਜ਼ਿਲ੍ਹਾ ਮਾਨਸਾ ਦੇ ਹੋਰ ਕਿੰਨੇ ਪਿੰਡਾਂ ਨੂੰ ਲਿਆਂਦੇ ਜਾਣ ਦੀ ਤਜਵੀਜ਼ ਹੈ?

ਸਰਦਾਰ ਬਿਕਰਮ ਸਿੰਘ ਮਜੀਠੀਆ : ਹਾਂ, ਸ਼੍ਰੀਮਾਨ ਜੀ। ਵੇਰਵੇ ਅਨੁਲੱਗ ਅਨੁਸਾਰ ਹਨ।

### ਅਨੁਲੱਗ

ਪਿੰਡ ਕੋਟਰਾ ਕਲਾਂ ਬਲਾਕ ਭਿੱਖੀ, ਜ਼ਿਲ੍ਹਾ ਮਾਨਸਾ ਵਿੱਚ ਸਾਲ 1996 ਦੌਰਾਨ 10 ਸੋਲਰ ਸਟਰੀਟ ਲਾਈਟ ਅਤੇ 25 ਘਰੇਲੂ ਲਾਈਟਸ ਸਮੇਤ ਫੋਟੋ ਵੋਲਟੇਕ ਪਾਵਰ ਪਲਾਂਟ 6.50 ਲੱਖ ਰੁਪਏ ਦੀ ਲਾਗਤ, ਜਿਸ ਵਿੱਚੋਂ 3.50 ਲੱਖ ਜ਼ਿਲ੍ਹਾ ਪਲਾਨਿੰਗ ਬੋਰਡ ਵੱਲੋਂ ਅਨ-ਟਾਇਡ ਫੰਡਜ਼ ਅਧੀਨ ਅਤੇ 3.00 ਲੱਖ ਰੁਪਏ ਭਾਰਤ ਸਰਕਾਰ ਨਵ ਤੇ ਨਵਿਆਉਣ ਯੋਗ ਊਰਜਾ ਮੰਤਰਾਲੇ ਵੱਲੋਂ ਦਿੱਤੇ ਗਏ, ਨਾਲ ਲਗਾਇਆ ਗਿਆ ਸੀ। ਇਸ ਪ੍ਰੋਜੈਕਟ ਦਾ ਗਰੰਟੀ ਸਮਾਂ 5 ਸਾਲ ਸੀ ਜੋ ਖਤਮ ਹੋ ਚੁੱਕਾ ਹੈ। ਭਾਰਤ ਸਰਕਾਰ

ਨਵ ਤੇ ਨਵਿਆਉਣ ਯੋਗ ਮੰਤਰਾਲੇ ਵੱਲੋਂ ਜਾਰੀ ਗਾਈਡ ਲਾਈਨ ਅਨੁਸਾਰ ਗਰੰਟੀ ਪੀਰੀਅਡ ਦੇ ਸਮਾਪਤ ਹੋਣ ਉਪਰੰਤ ਇਸ ਪ੍ਰੋਜੈਕਟ ਦੀ ਸਾਂਭ-ਸੰਭਾਲ ਲਾਭਪਾਤਰੀਆਂ ਭਾਵ ਪਿੰਡ ਪੰਚਾਇਤ ਕੋਟਰਾ ਕਲਾਂ ਵਲੋਂ ਕੀਤੀ ਜਾਣੀ ਹੈ। ਇਸ ਪ੍ਰੋਜੈਕਟ ਨੂੰ ਮੁੜ ਚਾਲੂ ਕਰਨ ਲਈ ਲਗਭਗ 2,50,000/- ਰੁਪਏ ਖਰਚਾ ਆਉਣ ਦਾ ਅਨੁਮਾਨ ਹੈ। ਸਬੰਧਿਤ ਪਿੰਡ ਪੰਚਾਇਤ ਨੂੰ ਇਹ ਰਾਸ਼ੀ ਜਮ੍ਹਾਂ ਕਰਵਾਉਣ ਲਈ ਲਿਖਿਆ ਜਾ ਚੁੱਕਾ ਹੈ। ਇਸ ਸਮੇਂ ਜ਼ਿਲ੍ਹਾ ਮਾਨਸਾ ਦੇ ਕਿਸੇ ਹੋਰ ਪਿੰਡ ਵਿੱਚ ਸੋਲਰ ਲਾਈਟਸ ਲਗਾਉਣ ਸਬੰਧੀ ਕੋਈ ਤਜਵੀਜ਼ ਵਿਚਾਰ ਅਧੀਨ ਨਹੀਂ ਹੈ।

---

## SHORT NOTICE QUESTION AND ANSWER

### ਗੁਰੂ ਨਾਨਕ ਦੇਵ ਯੂਨੀਵਰਸਿਟੀ ਦੁਆਰਾ ਨਵੇਂ ਕੋਰਸਾਂ ਨੂੰ ਸ਼ੁਰੂ ਕਰਨਾ

*358. ਸਰਦਾਰ ਵਿਰਸਾ ਸਿੰਘ ਵਲਟੋਹਾ : ਕੀ ਸਿੱਖਿਆ ਮੰਤਰੀ ਜੀ ਇਹ ਦੱਸਣ ਦੀ ਕ੍ਰਿਪਾਲਤਾ ਕਰਨਗੇ ਕਿ –

(ੳ) ਕੀ ਇਹ ਅਸਲੀਅਤ (ਤੱਥ) ਹੈ ਕਿ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਤੋਂ ਲੰਮੇ ਸਮੇਂ ਤੋਂ ਪੜ੍ਹਾਏ ਜਾ ਰਹੇ ਕੋਰਸਾਂ ਨੂੰ ਬੰਦ ਕਰ ਦਿੱਤਾ ਹੈ/ਬੰਦ ਕਰਨ ਜਾ ਰਹੀ ਹੈ ; ਜੇਕਰ ਅਜਿਹਾ ਹੈ ਤਾਂ ਉਨ੍ਹਾਂ ਕੋਰਸਾਂ ਦੇ ਨਾਂਵਾਂ ਅਤੇ ਵੇਰਵਿਆਂ ਦੇ ਨਾਲ-ਨਾਲ ਉਨ੍ਹਾਂ ਕੋਰਸਾਂ ਦੀ ਥਾਂ ਸ਼ੁਰੂ ਕੀਤੇ ਜਾਣ ਵਾਲੇ ਬਦਲਵੇਂ ਤਜਵੀਜ਼ਤ ਕੋਰਸਾਂ ਦੇ ਨਾਮ ਅਤੇ ਵੇਰਵੇ ;

(ਅ) ਮੌਜੂਦਾ ਕੋਰਸਾਂ ਨੂੰ ਬੰਦ ਕਰਨ ਅਤੇ ਨਵੇਂ ਕੋਰਸਾਂ ਦੇ ਸ਼ੁਰੂ ਕੀਤੇ ਜਾਣ ਦੇ ਕਾਰਨ ਵਿਦਿਆਰਥੀਆਂ ਦੀ ਗਿਣਤੀ ਵਿੱਚ ਕ੍ਰਮਵਾਰ ਕਮੀ ਅਤੇ ਵਾਧੇ ਦੇ ਨਾਲ-ਨਾਲ ਇਸ ਦੇ ਕਾਰਨ ਯੂਨੀਵਰਸਿਟੀ ਨੂੰ ਹੋਣ ਵਾਲੇ ਨਫੇ ਅਤੇ ਨੁਕਸਾਨ ਦੀ ਮਾਤਰਾ ;

(ੲ) ਕੀ ਅਧਿਆਪਨ ਅਮਲੇ ਦੀ ਗਿਣਤੀ ਵਿੱਚ ਅਨੁਰੂਪ ਕਮੀ/ਵਾਧੇ ਨੂੰ ਪ੍ਰਭਾਵਤ ਕਰਨ ਸਬੰਧੀ ਕੋਈ ਤਜਵੀਜ਼ ਹੈ?

ਡਾਕਟਰ ਉਪਿੰਦਰਜੀਤ ਕੌਰ : (ੳ) ਹਾਂ ਜੀ। ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਨੇ ਇੱਕ ਸਾਲ ਲਈ ਕੁਝ ਕੋਰਸ ਬੰਦ ਕਰ ਦਿੱਤੇ ਹਨ ਅਤੇ ਉਨ੍ਹਾ ਦੀ ਥਾਂ ਬਦਲਵੇਂ ਕੋਰਸ ਸ਼ੁਰੂ ਕੀਤੇ ਹਨ। ਇਨ੍ਹਾਂ ਕੋਰਸਾਂ ਦਾ ਵੇਰਵਾ ਅਨੁਲੱਗ-ੳ ਵਿੱਚ ਦਰਸਾਇਆ ਗਿਆ ਹੈ।

(ਅ) ਇਨ੍ਹਾਂ ਕੋਰਸਾਂ ਦੇ ਬੰਦ ਹੋਣ ਕਰਕੇ ਘੱਟ ਹੋਏ ਵਿਦਿਆਰਥੀਆਂ ਦੀ ਗਿਣਤੀ 230 ਹੈ, ਜਦੋਂ ਕਿ ਨਵੇਂ ਕੋਰਸਾਂ ਅਤੇ ਮੌਜੂਦਾ ਕੋਰਸਾਂ ਵਿੱਚ ਵਾਧੂ ਯੂਨਿਟ ਸ਼ੁਰੂ ਹੋਣ ਨਾਲ ਵੱਧ ਗਏ ਵਿਦਿਆਰਥੀਆਂ ਦੀ ਗਿਣਤੀ 256 ਹੈ। ਨੁਕਸਾਨ ਅਤੇ ਨਫੇ ਦੀ ਕ੍ਰਮਵਾਰ ਰਕਮ ਤਕਰੀਬਨ ਬਰਾਬਰ ਹੈ। ਵੇਰਵੇ ਸਹਿਤ ਜਾਣਕਾਰੀ ਅਨੁਲੱਗ-ਅ ਵਿੱਚ ਦਿੱਤੀ ਗਈ ਹੈ।

[ ਸਿੱਖਿਆ ਮੰਤਰੀ ]

(ੲ) ਨਹੀਂ ਜੀ।

## ਅਨੁਲੱਗ-ੳ

1. ਵਰਤਮਾਨ ਅਕਾਦਮਿਕ ਸੈਸ਼ਨ ਵਿੱਚ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿੱਚ ਇੱਕ ਸਾਲ ਲਈ ਬੰਦ ਕੀਤੇ ਗਏ ਕੋਰਸਾਂ ਦੀ ਸੂਚੀ :

| ਵਿਭਾਗ ਦਾ ਨਾਂ | ਬੰਦ ਕਰ ਦਿੱਤੇ ਗਏ ਕੋਰਸ |
|---|---|
| ਕੰਪਿਊਟਰ ਸਾਇੰਸ ਅਤੇ ਇੰਜੀਨੀਅਰਿੰਗ | ਐਮ.ਟੈਕ (5 ਸਾਲਾ) |
| | ਐਮ.ਸੀ.ਏ. (5 ਸਾਲਾ) |
| ਕਾਮਰਸ ਤੇ ਬਿਜ਼ਨੈੱਸ ਮੈਨੇਜਮੈਂਟ | ਐਮ.ਬੀ.ਏ. (5 ਸਾਲਾ) |
| ਫਿਜ਼ਿਕਸ | ਬੀ.ਐਸ.ਸੀ. ਆਨਰਜ਼ ਸਕੂਲ |
| ਬਾਟਨੀ ਤੇ ਇਨਵਾਇਰਮੈਂਟਲ ਸਾਇੰਸ | ਬੀ.ਐਸ.ਸੀ. ਬਾਟਨੀ ਆਨਰਜ਼ ਸਕੂਲ |
| ਹਿਊਮਨ ਜ਼ੈਨੇਟਿਕਸ | ਬੀ.ਐਸ.ਸੀ. ਆਨਰਜ਼ |
| ਜੀ.ਐਨ.ਡੀ.ਯੂ. ਕਾਲਜ, ਜਲੰਧਰ | ਐਮ.ਸੀ.ਏ. (5 ਸਾਲਾ) |
| | ਐਮ.ਬੀ.ਏ. (5 ਸਾਲਾ) |

2. ਸ਼ੁਰੂ ਕੀਤੇ ਗਏ ਨਵੇਂ ਕੋਰਸਾਂ ਦੀ ਸੂਚੀ :

| ਵਿਭਾਗ ਦਾ ਨਾਮ | ਸ਼ੁਰੂ ਕੀਤੇ ਨਵੇਂ ਕੋਰਸ |
|---|---|
| ਫਿਜ਼ਿਕਸ | ਐਮ.ਫਿਲ |
| ਜ਼ੁਆਲੋਜੀ | ਐਮ.ਫਿਲ |
| ਬਾਟਨੀ ਤੇ ਇਨਵਾਇਰਮੈਂਟਲ ਸਾਇੰਸ | ਐਮ.ਫਿਲ (ਬਾਟਨੀ)<br>ਐਮ.ਫਿਲ (ਇਨਵਾਇਰਮੈਂਟਲ ਸਾਇੰਸ) |
| ਰਿਜ਼ਨਲ ਸੈਂਟਰ, ਗੁਰਦਾਸਪੁਰ | ਐਮ.ਸੀ.ਏ. (3 ਸਾਲਾ) |
| ਜੀ.ਐਨ.ਡੀ.ਯੂ. ਕਾਲਜ, ਜਲੰਧਰ | ਐਮ.ਏ. (ਪਬਲਿਕ ਐਡਮਨ)<br>ਪੀ.ਜੀ.ਡੀ.ਸੀ.ਏ. |

3. ਉਨ੍ਹਾਂ ਕੋਰਸਾਂ ਦੀ ਸੂਚੀ, ਜਿਨ੍ਹਾਂ ਵਿੱਚ ਵਧੀਕ ਯੂਨਿਟ ਜੋੜ ਦਿੱਤੇ ਗਏ ਹਨ :

| ਵਿਭਾਗ ਦਾ ਨਾਮ | ਕੋਰਸ ਜਿਨ੍ਹਾਂ ਵਿੱਚ ਵਧੀਕ ਯੂਨਿਟ ਜੋੜੇ ਗਏ |
|---|---|
| ਕੰਪਿਊਟਰ ਸਾਇੰਸ ਅਤੇ ਇੰਜੀਨੀਅਰਿੰਗ | ਬੀ.ਟੈਕ |
| | ਐਮ.ਸੀ.ਏ. (3 ਸਾਲਾ) |
| ਕਾਮਰਸ ਤੇ ਬਿਜ਼ਨੈੱਸ ਮੈਨੇਜਮੈਂਟ | ਐਮ.ਬੀ.ਏ. ਅਤੇ ਐਮ.ਬੀ.ਏ. (ਐਚ.ਆਰ.ਐਮ) |
| ਫਿਜ਼ਿਕਸ | ਐਮ.ਐਸ.ਸੀ. ਆਨਰਜ਼ |

## ਅਨੁਲੱਗ–ਅ

1. ਮੌਜੂਦਾ ਕੋਰਸਾਂ ਦੇ ਬੰਦ ਹੋਣ ਕਰਕੇ ਵਿਦਿਆਰਥੀਆਂ ਦੀ ਗਿਣਤੀ ਵਿੱਚ ਹੋਈ ਕਮੀ ਅਤੇ ਹੋਇਆ ਨੁਕਸਾਨ :

| ਵਿਭਾਗ ਦਾ ਨਾਂ | ਬੰਦ ਕਰ ਦਿੱਤੇ ਗਏ ਕੋਰਸ | ਸੀਟਾਂ ਦੀ ਗਿਣਤੀ (ਯੂਨੀ: ਪ੍ਰਾਸਪੈਕਟਸ ਅਨੁਸਾਰ) | ਰਕਮ |
|---|---|---|---|
| ਕੰਪਿਊਟਰ ਸਾਇੰਸ | ਐਮ.ਟੈਕ (5ਸਾਲਾ) | 40 | 17,04,000 |
| ਅਤੇ ਇੰਜੀਨੀਅਰਿੰਗ | ਐਮ.ਸੀ.ਏ. (5 ਸਾਲਾ) | 40 | 17,42,000 |
| ਕਾਮਰਸ ਤੇ ਬਿਜ਼ਨੈੱਸ ਮੈਨੇਜਮੈਂਟ | ਐਮ.ਬੀ.ਏ. (5 ਸਾਲਾ) | 36 | 15,42,600 |
| ਫਿਜ਼ਿਕਸ | ਬੀ.ਐਸ.ਸੀ. ਆਨਰਜ਼ ਸਕੂਲ | 28 | 4,00,400 |
| ਬਾਟਨੀ ਤੇ ਇਨ-ਵਾਇਰਮੈਂਟਲ ਸਾਇੰਸ | ਬੀ.ਐਸ.ਸੀ ਬਾਟਨੀ ਆਨਰਜ਼ ਸਕੂਲ | 16 | 2,28,800 |
| ਹਿਊਮਨ ਜੈਨੇਟਿਕਸ | ਬੀ.ਐਸ.ਸੀ. ਆਨਰਜ਼ | 10 | 1,43,000 |
| ਜੀ.ਐਨ.ਡੀ.ਯੂ. | ਐਮ.ਸੀ.ਏ. (5 ਸਾਲਾ) | 30 | 13,06,500 |
| ਕਾਲਜ ਜਲੰਧਰ | ਐਮ.ਬੀ.ਏ. (5 ਸਾਲਾ) | 30 | 12,85,500 |
| ਕੁੱਲ | | 230 | 83,52,800 |

2. ਨਿਮਨ-ਕਰਕੇ ਵਿਦਿਆਰਥੀਆਂ ਦੀ ਗਿਣਤੀ ਵਿੱਚ ਹੋਇਆ ਵਾਧਾ ਅਤੇ ਨਫਾ

i) ਨਵੇਂ ਕੋਰਸ ਸ਼ੁਰੂ ਕਰਕੇ

| ਵਿਭਾਗ ਦਾ ਨਾਂ | ਸ਼ੁਰੂ ਕੀਤੇ ਨਵੇਂ ਕੋਰਸ | ਸੀਟਾਂ ਦੀ ਗਿਣਤੀ (ਯੂਨੀ: ਪ੍ਰਾਸਪੈਕਟਸ ਅਨੁਸਾਰ) | ਰਕਮ |
|---|---|---|---|
| ਫਿਜ਼ਿਕਸ | ਐਮ.ਫਿਲ. | 10 | 2,20,500 |
| ਜੁਆਲੋਜੀ | ਐਮ.ਫਿਲ. | 10 | 2,20,500 |
| ਬਾਟਨੀ ਤੇ ਇਨ-ਵਾਇਰਮੈਂਟਲ ਸਾਇੰਸ | ਐਮ.ਫਿਲ. (ਬਾਟਨੀ) | 10 | 2,20,500 |
| | ਐਮ.ਫਿਲ. (ਇਨ-ਵਾਇਰਮੈਂਟਲ ਸਾਇੰਸ) | 10 | 2,20,500 |
| ਰਿਜਨਲ ਸੈਂਟਰ, ਗੁਰਦਾਸਪੁਰ | ਐਮ.ਸੀ.ਏ. (3 ਸਾਲਾ) | 30 | 13,06,500 |

[ ਸਿੱਖਿਆ ਮੰਤਰੀ ]

| | | | |
|---|---|---|---|
| ਜੀ.ਐਨ.ਡੀ.ਯੂ. ਕਾਲਜ, ਜਲੰਧਰ। | ਐਮ.ਏ. (ਪਬਲਿਕ ਐਡਮਨ)<br>ਪੀ.ਜੀ.ਡੀ.ਸੀ.ਏ. | 20<br>30 | 2,47,000<br>6,00,000 |
| ਕੁੱਲ | | 120 | 30,35,500 |

**ii) ਮੌਜੂਦਾ ਕੋਰਸਾਂ ਵਿੱਚ ਵਾਧੂ ਯੂਨਿਟਾਂ ਦਾ ਜੋੜਿਆ ਜਾਣਾ**

| ਵਿਭਾਗ ਦਾ ਨਾਂ | ਕੋਰਸ | ਜੋੜੇ ਗਏ ਵਾਧੂ ਯੂਨਿਟ | ਰਕਮ |
|---|---|---|---|
| ਕੰਪਿਊਟਰ ਸਾਇੰਸ ਅਤੇ ਇੰਜੀਨੀਅਰਿੰਗ | ਬੀ.ਟੈਕ.<br>ਐਮ.ਸੀ.ਏ. (3 ਸਾਲਾ) | 40<br>30 | 17,04,000<br>13,06,500 |
| ਕਾਮਰਸ ਤੇ ਬਿਜ਼ਨੈੱਸ ਮੈਨੇਜਮੈਂਟ | ਐਮ.ਬੀ.ਏ. ਅਤੇ ਬੀ.ਏ. (ਐਚ.ਆਰ.ਐਮ.) | 46 | 19,71,100 |
| ਫਿਜ਼ਿਕਸ | ਐਮ.ਐਸ.ਸੀ. ਆਨਰਜ਼ | 20 | 3,97,000 |
| ਕੁੱਲ | | 136 | 53,78,600 |

**ਕੁੱਲ ਜੋੜ (i + ii)**

**ਵਿਦਿਆਰਥੀਆਂ ਦੀ ਗਿਣਤੀ ਵਿੱਚ ਵਾਧਾ : 256**

**ਮੁਨਾਫਾ : 84,41,100 ਰੁਪਏ**

---

## UNSTARRED QUESTIONS AND ANSWERS

### ਸੀਨੀਅਰ ਸੈਕੰਡਰੀ ਸਕੂਲਾਂ ਦੀ ਗਿਣਤੀ

73. ਸਰਦਾਰ ਚਰਨਜੀਤ ਸਿੰਘ ਚੰਨੀ : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਜ਼ਿਲ੍ਹਾ ਰੋਪੜ ਵਿੱਚ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਕਿੰਨੇ ਹਨ ਅਤੇ ਅਜਿਹੇ ਸਕੂਲਾਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਵਿੱਚ ਸਾਇੰਸ ਦੇ ਵਿਸ਼ਿਆਂ ਵਿੱਚ ਸਿੱਖਿਆ ਦਿੱਤੀ ਜਾ ਰਹੀ ਹੈ ;

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਸਕੂਲਾਂ ਵਿਚ +1 ਅਤੇ +2 ਦੀਆਂ ਕਲਾਸਾਂ ਦੇ ਵਿਦਿਆਰਥੀਆਂ ਦੀ ਕੁੱਲ ਗਿਣਤੀ ਕਿੰਨੀ-ਕਿੰਨੀ ਹੈ ;

(ੲ) ਉਪਰੋਕਤ ਭਾਗ (ਅ) ਵਿੱਚ ਦਰਜ਼ਿਤ ਵਿਦਿਆਰਥੀਆਂ ਵਿੱਚੋਂ ਅਜਿਹੇ ਵਿਦਿਆਰਥੀਆਂ ਦੀ ਗਿਣਤੀ ਕਿੰਨੀ ਹੈ ਜਿਹੜੇ ਸਾਇੰਸ ਗਰੁੱਪ ਵਿੱਚ ਪੜ੍ਹ ਰਹੇ ਹਨ?

**ਡਾਕਟਰ ਉਪਿੰਦਰਜੀਤ ਕੌਰ :**

(ੳ) ਰੋਪੜ ਜ਼ਿਲ੍ਹੇ ਵਿੱਚ ਸਰਕਾਰੀ ਸੀਨੀਅਰ ਸੈਕੰਡਰੀ ਸਕੂਲਾਂ ਦੀ ਗਿਣਤੀ। : 41

ਉਨ੍ਹਾਂ ਸਰਕਾਰੀ ਸੀਨੀਅਰ ਸੈਕੰਡਰੀ ਸਕੂਲਾਂ ਦੀ ਗਿਣਤੀ ਜਿਨ੍ਹਾਂ ਵਿੱਚ ਸਾਇੰਸ ਗਰੁੱਪ ਚੱਲ ਰਿਹਾ ਹੈ। : 12

(ਅ) ਪ੍ਰਸ਼ਨ ਦੇ ਭਾਗ (ੳ) ਦੇ ਨਾਲ ਸਬੰਧਤ ਸਕੂਲਾਂ ਵਿੱਚ +1 ਅਤੇ +2 ਜਮਾਤਾਂ ਵਿੱਚ ਪੜ੍ਹ ਰਹੇ ਵਿਦਿਆਰਥੀਆਂ ਦੀ ਕੁੱਲ ਗਿਣਤੀ :

| ਜਮਾਤ | ਵਿਦਿਆਰਥੀਆਂ ਦੀ ਗਿਣਤੀ |
|---|---|
| +1 | 3804 |
| +2 | 3188 |
| ਕੁੱਲ | 6992 |

(ੲ) ਪ੍ਰਸ਼ਨ ਦੇ ਭਾਗ (ਅ) ਵਿੱਚ ਦਰਸਾਏ ਗਏ ਸਕੂਲਾਂ ਵਿੱਚ ਉਨ੍ਹਾਂ ਵਿਦਿਆਰਥੀਆਂ ਦੀ ਗਿਣਤੀ, ਜੋ ਸਾਇੰਸ ਗਰੁੱਪ ਵਿੱਚ ਪੜ੍ਹ ਰਹੇ ਹਨ :

| ਜਮਾਤ | ਵਿਦਿਆਰਥੀਆਂ ਦੀ ਗਿਣਤੀ |
|---|---|
| +1 | 397 |
| +2 | 365 |
| ਕੁੱਲ | 762 |

## ਸਬ-ਡਿਵੀਜ਼ਨ ਚਮਕੌਰ ਸਾਹਿਬ ਵਿੱਚ ਸਕੂਲਾਂ ਦੀ ਗਿਣਤੀ

75. **ਸਰਦਾਰ ਚਰਨਜੀਤ ਸਿੰਘ ਚੰਨੀ :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਰੋਪੜ ਦੀ ਸਬ-ਡਿਵੀਜ਼ਨ ਚਮਕੌਰ ਸਾਹਿਬ ਵਿੱਚ ਪੈਂਦੇ ਐਲੀਮੈਂਟਰੀ ਅਤੇ ਸੈਕੰਡਰੀ ਸਕੂਲਾਂ ਦੀ ਵੱਖ-ਵੱਖ ਗਿਣਤੀ ਕਿੰਨੀ ਹੈ ਅਤੇ ਇਨ੍ਹਾਂ ਸਕੂਲਾਂ ਵਿੱਚ ਅਧਿਆਪਕਾਂ ਦੀਆਂ ਮਨਜ਼ੂਰਸ਼ੁਦਾ ਅਸਾਮੀਆਂ ਦੀ ਗਿਣਤੀ ਕਿੰਨੀ-ਕਿੰਨੀ ਹੈ ਅਤੇ ਇਨ੍ਹਾਂ ਵਿੱਚ ਇਸ ਸਮੇਂ ਖਾਲੀ ਪਈਆਂ ਅਸਾਮੀਆਂ ਦੀ ਗਿਣਤੀ ਕਿੰਨੀ ਹੈ?

**ਡਾਕਟਰ ਉਪਿੰਦਰਜੀਤ ਕੌਰ :** ਇਸ ਸਮੇਂ ਜ਼ਿਲ੍ਹਾ ਰੋਪੜ ਦੀ ਸਬ-ਡਵੀਜ਼ਨ ਚਮਕੌਰ ਸਾਹਿਬ ਵਿੱਚ ਐਲੀਮੈਂਟਰੀ (ਪ੍ਰਾਇਮਰੀ) 151 ਸਕੂਲ (ਜਿਨ੍ਹਾਂ ਵਿੱਚੋਂ 64 ਸਕੂਲ ਸਿੱਖਿਆ ਵਿਭਾਗ ਅਧੀਨ ਅਤੇ 87 ਸਕੂਲ ਪੰਚਾਇਤੀ ਰਾਜ ਸੰਸਥਾਵਾਂ ਅਧੀਨ), 22 ਐਲੀਮੈਂਟਰੀ (ਮਿਡਲ) ਸਕੂਲ, 12 ਸੈਕੰਡਰੀ (ਹਾਈ) ਸਕੂਲ ਅਤੇ 12 ਸੈਕੰਡਰੀ (ਸੀਨੀਅਰ ਸੈਕੰਡਰੀ) ਸਕੂਲ ਹਨ।

ਇਨ੍ਹਾਂ ਸਕੂਲਾਂ ਵਿੱਚ ਮਨਜ਼ੂਰਸ਼ੁਦਾ ਅਤੇ ਖਾਲੀ ਆਸਾਮੀਆਂ ਦਾ ਵੇਰਵਾ ਨੱਥੀ ਅਨੁਲੱਗ ਵਿੱਚ ਦਰਜ ਹੈ।

**ਅਨੁਲੱਗ**

| ਲੜੀ ਨੰ: | ਸਕੂਲ ਦਾ ਪੱਧਰ | ਕਾਡਰ | ਮਨਜ਼ੂਰ ਅਸਾਮੀਆਂ | ਖਾਲੀ ਅਸਾਮੀਆਂ | ਭਰੀਆਂ ਅਸਾਮੀਆਂ |
|---|---|---|---|---|---|
| 1. | ਐਲੀਮੈਂਟਰੀ/ ਪ੍ਰਾਈਮਰੀ ਸਕੂਲ ਸਿੱਖਿਆ ਵਿਭਾਗ ਅਧੀਨ | ਈ.ਟੀ.ਟੀ./ ਜੇ.ਬੀ.ਟੀ. | 143 | 27 | 116 |
| | | ਹੈਡ ਟੀਚਰ | 43 | 06 | 37 |
| | | ਸੈਂਟਰ ਹੈਡ ਟੀਚਰ | 10 | 03 | 07 |
| 2. | ਐਲੀਮੈਂਟਰੀ/ ਪ੍ਰਾਈਮਰੀ (ਪੰਚਾਇਤੀ ਰਾਜ ਸੰਸਥਾਵਾਂ ਅਧੀਨ) | ਜੇ.ਬੀ.ਟੀ./ ਈ.ਟੀ.ਟੀ. | 199 | 24 | 175 |
| 3. | ਐਲੀਮੈਂਟਰੀ (ਮਿਡਲ) | ਸੀ. ਐਂਡ ਵੀ. | 36 | 04 | 32 |
| | | ਮਾਸਟਰ | 95 | 01 | 94 |
| 4. | ਸੈਕੰਡਰੀ (ਹਾਈ) | ਹੈਡ ਮਾਸਟਰ | 12 | 06 | 06 |
| | | ਮਾਸਟਰ | 136 | 02 | 134 |
| | | ਸੀ. ਐਂਡ ਵੀ. | 24 | 02 | 22 |
| 5. | ਸੈਕੰਡਰੀ ਸਕੂਲ (ਸੀਨੀ. ਸੈਕੰਡਰੀ) | ਪ੍ਰਿੰਸੀਪਲ | 12 | 10 | 02 |
| | | ਲੈਕਚਰਾਰ | 80 | 28 | 52 |
| | | ਵੋਕ. ਮਾਸਟਰ | 14 | 03 | 11 |
| | | ਮਾਸਟਰ | 142 | 04 | 138 |
| | | ਸੀ. ਐਂਡ ਵੀ. | 30 | 04 | 26 |

## ਦੁਰਘਟਨਾਵਾਂ ਦੀ ਗਿਣਤੀ

76. **ਸਰਦਾਰ ਚਰਨਜੀਤ ਸਿੰਘ ਚੰਨੀ** : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਜਨਵਰੀ, 2007 ਤੋਂ ਲੈ ਕੇ ਮਿਤੀ ਅੰਤ ਤੱਕ ਨੈਸ਼ਨਲ ਹਾਈਵੇ ਨੰ: 21 ਤੇ ਮੋਹਾਲੀ ਅਤੇ ਕੁਰਾਲੀ ਦੇ ਵਿਚਕਾਰ ਹੋਈਆਂ ਘਾਤਕ ਦੁਰਘਟਨਾਵਾਂ ਦੀ ਗਿਣਤੀ ਕਿੰਨੀ ਹੈ ਅਤੇ ਇਨ੍ਹਾ ਦੁਰਘਟਨਾਵਾਂ ਵਿੱਚ ਕਿੰਨੀਆਂ ਮੌਤਾਂ ਹੋਈਆਂ;

(ਅ) ਕੀ ਸਰਕਾਰ ਨੈਸ਼ਨਲ ਹਾਈਵੇ ਨੰ: 21 ਦੇ ਉਕਤ ਵਰਣਿਤ ਹਿੱਸੇ ਨੂੰ ਚੌੜਾ ਕਰਕੇ ਚਹੁੰ-ਮਾਰਗੀ ਬਣਾਉਣ ਦੀ ਤਜਵੀਜ਼ ਰੱਖਦੀ ਹੈ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : (ੳ) ਪੁਲਿਸ ਵਿਭਾਗ ਤੋਂ ਪ੍ਰਾਪਤ ਸੂਚਨਾ ਅਨੁਸਾਰ ਸੜਕ ਦੇ ਇਸ ਹਿੱਸੇ ਤੇ ਜਨਵਰੀ, 2007 ਤੋਂ ਹੁਣ ਤੱਕ 132 ਗੰਭੀਰ ਦੁਰਘਟਨਾਵਾਂ ਹੋਈਆਂ ਹਨ, ਜਿਨ੍ਹਾਂ ਵਿੱਚ 105 ਜਾਨਾਂ ਗਈਆਂ ਹਨ ਅਤੇ 115 ਵਿਅਕਤੀ ਜ਼ਖਮੀ ਹੋਏ ਹਨ।

(ਅ) ਹਾਂ, ਸ਼੍ਰੀਮਾਨ ਜੀ। ਦੇਸੂ ਮਾਜਰਾ ਤੋਂ ਖਰੜ ਤੱਕ (ਕਿਲੋਮੀਟਰ 11.400 ਤੋਂ 15.540) ਨੈਸ਼ਨਲ ਹਾਈਵੇ-21 ਨੂੰ ਚੌੜਾ ਕਰਨ ਦੀ ਤਜਵੀਜ਼ ਕੌਮੀ ਮਾਰਗਾਂ ਦੀ ਸਲਾਨਾ ਯੋਜਨਾ ਸਾਲ 2007-08 ਵਿੱਚ ਮਨਜ਼ੂਰ ਹੋ ਗਈ ਹੈ। ਖਰੜ ਤੋਂ ਕੁਰਾਲੀ (ਕਿਲੋਮੀਟਰ 15.540 ਤੋਂ 28.600) ਨੈਸ਼ਨਲ ਹਾਈਵੇ ਅਥਾਰਟੀ ਆਫ਼ ਇੰਡੀਆ ਵੱਲੋਂ ਐਨ.ਐਚ.ਡੀ.ਪੀ. ਫੇਸ-3 ਅਧੀਨ ਕੀਤੀ ਜਾਣੀ ਹੈ।

---

## ਅੰਗਰੇਜ਼ੀ ਵਿਸ਼ੇ ਦੇ ਅਧਿਆਪਕਾਂ ਦੀ ਗਿਣਤੀ

77. **ਸਰਦਾਰ ਚਰਨਜੀਤ ਸਿੰਘ ਚੰਨੀ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਰੋਪੜ ਦੀ ਸਬ-ਡਿਵੀਜ਼ਨ ਚਮਕੌਰ ਸਾਹਿਬ ਵਿੱਚ ਐਲੀਮੈਂਟਰੀ ਅਤੇ ਸੈਕੰਡਰੀ ਸਕੂਲਾਂ ਵਿੱਚ ਵੱਖ-ਵੱਖ ਅੰਗਰੇਜ਼ੀ ਵਿਸ਼ੇ ਦੇ ਅਧਿਆਪਕਾਂ ਦੀ ਕੁੱਲ ਗਿਣਤੀ ਕਿੰਨੀ-ਕਿੰਨੀ ਹੈ ਅਤੇ ਇਸ ਸਮੇਂ ਖਾਲੀ ਪਈਆਂ ਆਸਾਮੀਆਂ ਦੀ ਗਿਣਤੀ ਕਿੰਨੀ ਹੈ?

**ਡਾਕਟਰ ਉਪਿੰਦਰਜੀਤ ਕੌਰ** : ਪਹਿਲੀ ਤੋਂ ਦਸਵੀਂ ਤੱਕ ਅੰਗਰੇਜ਼ੀ ਪੜ੍ਹਾਉਣ ਲਈ ਉਚੇਚੇ ਤੌਰ ਤੇ ਕੋਈ ਅੰਗਰੇਜ਼ੀ ਅਧਿਆਪਕ ਨਹੀਂ ਹਨ। ਪੰਜਵੀਂ ਜਮਾਤ ਤੱਕ ਅੰਗਰੇਜ਼ੀ ਈ.ਟੀ.ਟੀ. ਟੀਚਰਾਂ ਦੁਆਰਾ ਅਤੇ ਛੇਵੀਂ ਤੋਂ ਦਸਵੀਂ ਜਮਾਤ ਤੱਕ ਸੋਸ਼ਲ ਸਾਇੰਸ ਮਾਸਟਰ/ਮਿਸਟਰੈਸ ਦੁਆਰਾ ਪੜ੍ਹਾਈ ਜਾਂਦੀ ਹੈ। 10+1 ਅਤੇ 10+2 ਜਮਾਤ ਦੇ ਵਿਦਿਆਰਥੀਆਂ ਨੂੰ ਅੰਗਰੇਜ਼ੀ ਦਾ ਵਿਸ਼ਾ, ਅੰਗਰੇਜ਼ੀ ਲੈਕਚਰਾਰਾਂ

[ ਸਿੱਖਿਆ ਮੰਤਰੀ ]

ਦੁਆਰਾ ਪੜ੍ਹਾਇਆ ਜਾਂਦਾ ਹੈ।

ਈ.ਟੀ.ਟੀ. ਹੈੱਡ ਟੀਚਰ, ਸੈਂਟਰ ਹੈੱਡ ਟੀਚਰ ਸੋਸ਼ਲ ਸਾਇੰਸ ਮਾਸਟਰ/ਮਿਸਟਰੈਸ ਅਤੇ ਅੰਗਰੇਜ਼ੀ ਲੈਕਚਰਾਰਾਂ ਦੀਆਂ ਚਮਕੌਰ ਸਾਹਿਬ ਸਬ-ਡਵੀਜ਼ਨ (ਰੋਪੜ) ਵਿੱਚ ਮਨਜ਼ੂਰ-ਸ਼ੁਦਾ ਖਾਲੀ ਅਤੇ ਭਰੀਆਂ ਆਸਾਮੀਆਂ ਦਾ ਵੇਰਵਾ ਅਨੁਲੱਗ ਵਿੱਚ ਦਰਜ ਹੈ।

### ਅਨੁਲੱਗ

| ਲੜੀ ਨੰ: | ਸਕੂਲ ਦਾ ਪੱਧਰ | ਕਾਡਰ | ਮਨਜ਼ੂਰ ਅਸਾਮੀਆਂ | ਖਾਲੀ ਅਸਾਮੀਆਂ | ਭਰੀਆਂ ਅਸਾਮੀਆਂ |
|---|---|---|---|---|---|
| 1. | ਐਲੀਮੈਂਟਰੀ/ ਪ੍ਰਾਈਮਰੀ ਸਕੂਲ ਸਿੱਖਿਆ ਵਿਭਾਗ ਅਧੀਨ | ਈ.ਟੀ.ਟੀ./ ਜੇ.ਬੀ.ਟੀ.<br>ਹੈਡ ਟੀਚਰ<br>ਸੈਂਟਰ ਹੈਡ ਟੀਚਰ | 143<br>43<br>10 | 27<br>06<br>03 | 116<br>37<br>07 |
| 2. | ਐਲੀਮੈਂਟਰੀ/ ਪ੍ਰਾਈਮਰੀ ਸਕੂਲ (ਪੰਚਾਇਤੀ ਰਾਜ ਸੰਸਥਾਵਾਂ ਅਧੀਨ) | ਜੇ.ਬੀ.ਟੀ./ ਈ.ਟੀ.ਟੀ. | 199 | 24 | 175 |
| 3. | ਐਲੀਮੈਂਟਰੀ (ਮਿਡਲ) ਅਤੇ ਸੈਕੰਡਰੀ (ਹਾਈ) ਸਕੂਲ | ਸੋਸ਼ਲ ਸਾਇੰਸ ਮਾਸਟਰ/ ਮਿਸਟਰੈਸ | 120 | 02 | 118 |
| 4. | ਸੀਨੀਅਰ ਸੈਕੰਡਰੀ ਸਕੂਲ | ਲੈਕਚਰਾਰ ਅੰਗਰੇਜ਼ੀ | 13 | 03 | 10 |

---

## RULING BY THE SPEAKER REG. ADJOURNMENT MOTION

**ਮਾਨਯੋਗ ਸਪੀਕਰ** : ਹੁਣ ਅਸੀਂ ਏਜੰਡੇ ਦੀ ਅਗਲੀ ਆਈਟਮ ਲੈਂਦੇ ਹਾਂ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਮੈਂ ਬੀਬੀ ਅਰੂਸ਼ਾ ਦੇ ਸਬੰਧ ਵਿੱਚ ਇੱਕ ਐਡਜਰਨਮੈਂਟ ਮੋਸ਼ਨ ਦਿੱਤੀ ਸੀ। ਇਹ ਬੜੀ ਇੰਪਾਰਟੈਂਟ ਹੈ ਔਰ ਤੁਹਾਡੇ ਵੱਲੋਂ ਰੱਦ ਕਰ ਦਿੱਤੀ ਗਈ ਹੈ। (ਸ਼ੋਰ) (ਵਿਘਨ)

**ਮਾਨਯੋਗ ਸਪੀਕਰ** : ਪਲੀਜ਼, ਮੈਂ ਐਡਜਰਨਮੈਂਟ ਮੋਸ਼ਨ ਡਿਸ-ਅਲਾਓ ਕਰ

ਦਿੱਤੀ ਹੈ। ਹੁਣ ਅਸੀਂ ਅਗਲੀ ਆਈਟਮ ਲੈਂਦੇ ਹਾਂ।

(ਇਸ ਸਮੇਂ ਸਰਦਾਰ ਵਿਰਸਾ ਸਿੰਘ ਵਲਟੋਹਾ, ਸੂਚਨਾ ਤੇ ਲੋਕ ਸੰਪਰਕ ਮੰਤਰੀ ਸਰਦਾਰ ਬਿਕਰਮ ਸਿੰਘ ਮਜੀਠੀਆ ਅਤੇ ਕਾਂਗਰਸ ਪਾਰਟੀ ਦੇ ਬਹੁਤ ਸਾਰੇ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ ਤੇ ਸਦਨ ਵਿੱਚ ਕਾਫੀ ਸ਼ੋਰ ਸੀ।)

**ਸਰਦਾਰ ਵਿਰਸਾ ਸਿੰਘ ਵਲਟੋਹਾ :** ** ** **

**MR. SPEAKER :** This will not form part of the record.

(ਇਸ ਸਮੇਂ ਸਰਦਾਰ ਵਿਰਸਾ ਸਿੰਘ ਵਲਟੋਹਾ, ਸੂਚਨਾ ਤੇ ਲੋਕ ਸੰਪਰਕ ਮੰਤਰੀ ਸਰਦਾਰ ਬਿਕਰਮ ਸਿੰਘ ਮਜੀਠੀਆ ਅਤੇ ਕਾਂਗਰਸ ਪਾਰਟੀ ਦੇ ਬਹੁਤ ਸਾਰੇ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ ਤੇ ਸਦਨ ਵਿੱਚ ਕਾਫੀ ਸ਼ੋਰ ਸੀ।)

**ਮਾਨਯੋਗ ਸਪੀਕਰ :** ਮੈਂ ਐਡਜਰਨਮੈਂਟ ਮੋਸ਼ਨ ਡਿਸ-ਅਲਾਓ ਕਰ ਦਿੱਤੀ ਹੈ। (ਸ਼ੋਰ) (ਵਿਘਨ) ਪਲੀਜ਼। ਹੁਣ ਅਸੀਂ ਅਗਲੀ ਆਈਟਮ ਲੈਂਦੇ ਹਾਂ। ਕਾਲਿੰਗ ਅਟੈਨਸ਼ਨ ਨੋਟਿਸ। ਸਰਦਾਰ ਬਲਬੀਰ ਸਿੰਘ ਬਾਠ।

(ਇਸ ਸਮੇਂ ਸਰਦਾਰ ਵਿਰਸਾ ਸਿੰਘ ਵਲਟੋਹਾ, ਜਲ ਸਪਲਾਈ ਅਤੇ ਸੈਨੀਟੇਸ਼ਨ, ਸੂਚਨਾ ਤੇ ਲੋਕ ਸੰਪਰਕ, ਸਾਇੰਸ ਤੇ ਤਕਨਾਲੋਜੀ, ਵਾਤਾਵਰਣ ਅਤੇ ਗੈਰ ਰਵਾਇਤੀ ਊਰਜਾ ਮੰਤਰੀ ਸਰਦਾਰ ਬਿਕਰਮ ਸਿੰਘ ਮਜੀਠੀਆ ਅਤੇ ਕਾਂਗਰਸ ਪਾਰਟੀ ਦੇ ਕੁਝ ਮੈਂਬਰ ਸਾਹਿਬਾਨ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ ਅਤੇ ਹਾਊਸ ਵਿੱਚ ਬਹੁਤ ਸ਼ੋਰ ਸੀ।)

**ਮਾਨਯੋਗ ਸਪੀਕਰ :** ਪਲੀਜ਼.... (ਵਿਘਨ) ਬੈਠੋ ਜੀ..... ਪਲੀਜ਼, ਆਪਣੀ ਸੀਟ ਲਓ..... (ਵਿਘਨ) ਪਲੀਜ਼..... (ਵਿਘਨ) ਪਰਮਿਸ਼ਨ ਤੋਂ ਬਿਨਾਂ ਜੋ ਬੋਲਿਆ ਜਾ ਰਿਹਾ ਹੈ, ਉਹ ਰਿਕਾਰਡ ਨਹੀਂ ਕਰਨਾ। ਹੁਣ ਅਗਲੀ ਕਾਰਵਾਈ ਚਲਾਈਏ..... (ਵਿਘਨ) ਪਲੀਜ਼ ਤੁਸੀਂ ਵੀ ਬੈਠੋ..... (ਵਿਘਨ) ਪਰਮਿਸ਼ਨ ਤੋਂ ਬਗੈਰ ਬੋਲਣ ਦਾ ਸੁਭਾਓ ਘੱਟ ਬਣਾਓ..... (ਵਿਘਨ) ਮੈਂ ਆਖਿਆ ਜੀ ਹੁਣ ਅਗਲੀ ਆਈਟਮ ਲੈ ਕੇ ਚੱਲੀਏ। ਇਹ ਸੀ.ਐਮ. ਸਾਹਿਬ ਦੇ ਸਟੇਟਮੈਂਟ ਦੇਣ ਵਾਲੀ ਗੱਲ ਨਹੀਂ ਹੈ। ਕੈਪਟਨ ਬਾਠ ਜੀ, ਤੁਹਾਡੀ ਕਾਲ ਅਟੈਨਸ਼ਨ ਹੈ। .....(ਵਿਘਨ) ਤੁਸੀਂ ਬੈਠੋ ਪਲੀਜ਼। ਤੁਹਾਡੀ (ਆਪੋਜ਼ੀਸ਼ਨ ਵੱਲ ਇਸ਼ਾਰਾ) ਵੀ ਕਾਲ ਅਟੈਨਸ਼ਨ ਆਉਣੀ ਹੈ.... (ਵਿਘਨ) ਹਾਂ ਜੀ, ਬੀਬੀ ਜੀ। .....(ਵਿਘਨ) ਪਲੀਜ਼ ਬੈਠੋ, ਲੀਡਰ ਆਫ਼ ਦਿ ਆਪੋਜ਼ੀਸ਼ਨ ਖੜ੍ਹੇ ਹਨ, ਬੈਠੋ ਜੀ।

** Not recorded as ordered by the Chair.

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਬੜੇ ਦੁੱਖ ਦੀ ਗੱਲ, ਅਫ਼ਸੋਸ ਦੀ ਗੱਲ ਹੈ ਕਿ ਸੈਸ਼ਨ ਜੁੜਿਆ ਹੈ ਅਤੇ ਮੁੱਦੇ ਅਹਿਮ ਹਨ, ਆਰਥਿਕ ਮੁੱਦਿਆਂ ਦੀ ਗੱਲ ਕਰਨੀ ਹੈ ਅਤੇ ਪੰਜਾਬ ਦੇ ਸਾਰੇ ਵਰਗਾਂ ਦਾ ਭਵਿੱਖ ਉਸ ਦੇ ਨਾਲ ਜੁੜਿਆ ਹੋਇਆ ਹੈ। ਇਸ ਦੇ ਵਾਸਤੇ ਟਾਈਮ ਥੋੜ੍ਹਾ ਹੈ ਔਰ ਇਸ ਤਰ੍ਹਾਂ ਦੇ ਮੁੱਦੇ ਨਾਲ ਇਹ ਠੀਕ ਨਹੀਂ ਹੈ ਅਤੇ ਉਹ ਵੀ ਉਸ ਨਾਲ ਸਬੰਧਤ ਜਿਹੜਾ ਮੈਂਬਰ ਹਾਊਸ ਵਿੱਚ ਹਾਜ਼ਰ ਨਹੀਂ ਹੈ। (ਵਿਘਨ)

**ਮਾਨਯੋਗ ਸਪੀਕਰ** : ਮੈਂ ਸਾਰੇ ਹਾਊਸ ਨੂੰ ਬੇਨਤੀ ਕਰਦਾ ਹਾਂ ਕਿ ਡੈਕੋਰਮ ਨਾਂ ਦੀ ਵੀ ਕੋਈ ਚੀਜ਼ ਹੁੰਦੀ ਹੈ। ਆਪਾਂ ਸਾਰੇ ਚੇਅਰ ਨੂੰ ਐਡਰੈੱਸ ਕਰਨ ਦਾ ਯਤਨ ਕਰੀਏ ਔਰ ਬਗੈਰ ਪਰਮਿਸ਼ਨ ਬੋਲਣ ਦਾ ਯਤਨ ਨਾ ਕਰੀਏ। ਵੱਧ ਗੱਲ ਹੋ ਸਕਦੀ ਹੈ, ਮਤਲਬ ਦੀ ਗੱਲ ਹੋ ਸਕਦੀ ਹੈ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਮੈਂ ਕਹਿਣਾ ਚਾਹੁੰਦੀ ਸੀ ਕਿ ਇਹ ਉਨ੍ਹਾਂ ਦਾ ਪਰਸਨਲ ਮਾਮਲਾ ਹੈ ਔਰ ਉਹ ਬੜੀ ਕਲੈਰਿਟੀ ਨਾਲ ਕਹਿ ਚੁੱਕੇ ਹਨ ਕਿ ਅਸੀਂ ਬੜੇ ਅੱਛੇ ਦੋਸਤ ਹਾਂ।

**ਮਾਨਯੋਗ ਸਪੀਕਰ** : ਬੀਬੀ ਜੀ, ਮੈਂ ਤਾਂ ਐਡਜਰਨਮੈਂਟ ਮੋਸ਼ਨ ਨੂੰ ਅਲਾਓ ਨਹੀਂ ਕੀਤਾ। ਕੈਪਟਨ ਬਾਠ ਜੀ, ਕਾਲ ਅਟੈਨਸ਼ਨ ਮੋਸ਼ਨ ਪਲੀਜ਼। .....(ਵਿਘਨ) ਤੁਹਾਡੀ (ਆਪੋਜ਼ੀਸ਼ਨ ਵੱਲ ਇਸ਼ਾਰਾ) ਵੀ ਅਗਲੀ ਕਾਲ ਅਟੈਨਸ਼ਨ ਮੋਸ਼ਨ ਤੇ ਵਾਰੀ ਆਉਂਦੀ ਹੈ।

**Sardar Avtar Singh Brar :** Point of Order, Speaker Sahib.

**ਮਾਨਯੋਗ ਸਪੀਕਰ** : ਇਸ ਵਿੱਚ ਪੁਆਇੰਟ ਆਫ਼ ਆਰਡਰ ਕਾਹਦਾ ਹੈ?

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਜੋ ਤੁਹਾਡੀ ਪਰਮਿਸ਼ਨ ਤੋਂ ਬਗੈਰ ਬੋਲਿਆ ਗਿਆ ਹੈ, ਉਹ ਰਿਕਾਰਡ ਦਾ ਹਿੱਸਾ ਨਹੀਂ ਹੋਣਾ ਚਾਹੀਦਾ।

**ਮਾਨਯੋਗ ਸਪੀਕਰ** : ਠੀਕ ਹੈ।

---

## CALL ATTENTION NOTICES UNDER RULE 66

(ਕ੍ਰਮ ਨੰ : 5)

**ਕੈਪਟਨ ਬਲਬੀਰ ਸਿੰਘ ਬਾਠ** : ਸ਼੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇੱਕ ਅਤਿ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ ਅਰਥਾਤ ਸ੍ਰੀ ਹਰਗੋਬਿੰਦਪੁਰ

ਦੇ ਨੇੜੇ ਦਰਿਆ ਬਿਆਸ ਤੇ ਜੋ ਕੇਵਲ 8-9 ਸਾਲ ਪਹਿਲਾਂ ਪੁਲ ਬਣਿਆ ਸੀ, ਉਸ ਦੀ ਹਾਲਤ ਬੜੀ ਖਤਰਨਾਕ ਸਥਿਤੀ ਵਿੱਚ ਹੈ। ਇਹ ਪੁਲ ਦੁਆਬੇ ਅਤੇ ਮਾਝੇ ਨੂੰ ਜੋੜਨ ਦੀ ਅਹਿਮ ਕੜੀ ਹੈ। ਇਸ ਪੁਲ ਤੇ ਭਾਰੀ ਆਵਾਜਾਈ ਰਹਿੰਦੀ ਹੈ। ਐਪਰ ਪੁਲ ਥਾਂ ਥਾਂ ਤੇ ਟੁੱਟ ਚੁੱਕਿਆ ਹੈ। ਬਹੁਤ ਸਾਰੀਆਂ ਥਾਵਾਂ ਤੋਂ ਸਰੀਆ ਸੀਮਿੰਟ ਨੂੰ ਛੱਡ ਕੇ ਨੰਗਾ ਹੋ ਚੁੱਕਿਆ ਹੈ। ਇਸ ਪੁਲ ਦੀ ਖਸਤਾ ਹਾਲਤ ਬਾਰੇ ਮੀਡੀਆ ਵਿੱਚ ਵੀ ਭਾਰੀ ਚਰਚਾ ਹੈ। ਇਹ ਪੁਲ ਕਿਸੇ ਵੀ ਵੇਲੇ ਕਿਸੇ ਭਿਆਨਕ ਘਟਨਾ ਦਾ ਕਾਰਨ ਬਣ ਸਕਦਾ ਹੈ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਖੇਚਲ ਕਰਨ।

**ਲੋਕ ਨਿਰਮਾਣ (ਭ. ਤੇ ਮ.) ਮੰਤਰੀ (ਸਰਦਾਰ ਪਰਮਿੰਦਰ ਸਿੰਘ ਢੀਂਡਸਾ)** : ਸਪੀਕਰ ਸਾਹਿਬ, ਬਿਆਸ ਦਰਿਆ ਉੱਪਰ ਸ੍ਰੀ ਹਰਗੋਬਿੰਦਪੁਰ ਨੇੜੇ ਟਾਂਡਾ - ਸ੍ਰੀ ਹਰਗੋਬਿੰਦਪੁਰ ਸੜਕ (ਰਾਜ ਮਾਰਗ-22) ਤੇ 696 ਮੀਟਰ ਲੰਬਾ ਪੁਲ ਹੈ। ਇਸ ਪੁਲ ਦੀ ਉਸਾਰੀ ਮਾਰਚ, 1987 ਵਿੱਚ 13.66 ਕਰੋੜ ਰੁਪਏ ਦੀ ਅਨੁਮਾਨਤ ਲਾਗਤ ਨਾਲ ਸ਼ੁਰੂ ਕੀਤੀ ਗਈ ਸੀ ਅਤੇ ਨਵੰਬਰ, 1997 ਵਿੱਚ ਪੂਰੀ ਕੀਤੀ ਗਈ। ਇਹ ਪੁਲ ਆਵਾਜਾਈ ਲਈ ਸਾਲ 1998 ਵਿੱਚ ਖੋਲ੍ਹ ਦਿੱਤਾ ਗਿਆ। ਇਹ ਪੁਲ ਹਰ ਕਿਸਮ ਦੇ ਵਾਹਨਾਂ ਦੀ ਆਵਾਜਾਈ ਲਈ ਸੁਰੱਖਿਅਤ ਹੈ। ਇਸ ਪੁਲ ਦੇ ਢਾਂਚੇ ਦੇ ਸਾਰੇ ਹਿੱਸੇ ਜਿਵੇਂ ਕਿ ਪੀਅਰਜ਼, ਡੈਕ ਸਲੈਬ, ਆਰ.ਸੀ.ਸੀ., ਗਿਰਡਰਸ ਆਦਿ ਪੂਰੀ ਤਰ੍ਹਾਂ ਸੁਰੱਖਿਅਤ ਹਨ। ਕੇਵਲ 100 ਮਿਲੀਮੀਟਰ ਮੋਟੀ ਆਰ.ਸੀ.ਸੀ. ਜੋ ਕਿ ਪੁਲ ਦੀ ਡੈਕ ਸਲੈਬ ਦੇ ਉਪਰ ਪਾਈ ਗਈ ਸੀ, ਦਾ ਵੀਅਰਿੰਗ ਕੋਟ ਕੁਝ ਸਥਾਨਾਂ ਤੇ ਖਾਸ ਕਰਕੇ ਐਕਸਪੈਨਸ਼ਨ ਜੁਆਇੰਟ ਦੇ ਨਾਲ-ਨਾਲ ਸਮਾਂ ਬੀਤਣ ਕਾਰਨ, ਭਾਰੀ ਆਵਾਜਾਈ ਅਤੇ ਵਾਧੂ ਭਾਰੀ ਆਵਾਜਾਈ ਜੋ ਕਿ ਕੌਮੀ ਮਾਰਗ-1-ਏ (ਜਲੰਧਰ-ਪਠਾਨਕੋਟ ਸੜਕ) ਨੂੰ ਨੈਸ਼ਨਲ ਹਾਈਵੇ ਅਥਾਰਟੀ ਆਫ਼ ਇੰਡੀਆ ਵੱਲੋਂ ਚਹੁੰ ਮਾਰਗੀ ਕਰਨ ਦਾ ਕੰਮ ਕਰਨ ਕਰਕੇ ਮੋੜਿਆ ਗਿਆ ਹੈ, ਕਾਰਨ ਨੁਕਸਾਨਗ੍ਰਸਤ ਹੈ। ਆਰ.ਸੀ.ਸੀ. ਦਾ ਵੀਅਰਿੰਗ ਕੋਟ ਜੋ ਕਿ ਪੁਲ ਦੀ ਉਸਾਰੀ ਸਮੇਂ ਪਾਇਆ ਗਿਆ ਸੀ, ਅੱਜ ਕੱਲ੍ਹ ਪੁਰਾਣਾ ਹੋ ਗਿਆ ਹੈ ਅਤੇ ਐਮ.ਓ.ਆਰ.ਟੀ. ਐਂਡ ਐਚ. ਦੀਆਂ ਸਪੈਸੀਫਿਕੇਸ਼ਨਾਂ ਨੂੰ ਸ਼ਾਮਲ ਕਰਦੇ ਹੋਏ ਇਸ ਢਾਂਚੇ ਦੀ ਸਥਿਰਤਾ ਅਤੇ ਵਾਹਨਾਂ ਦੀ ਸੁਚਾਰੂ ਆਵਾਜਾਈ ਨੂੰ ਸੁਨਿਸ਼ਚਿਤ ਕਰਨ ਲਈ ਹੇਠ ਲਿਖੇ ਹੱਲ ਤਜਵੀਜ਼ ਕੀਤੇ ਜਾਂਦੇ ਹਨ :-

(ੳ) ਸਟਰਿਪ ਸੀਲ ਐਕਸਪੈਨਸ਼ਨ ਜੋੜ ਮੁਹੱਈਆ ਕਰਵਾਉਣੇ ਅਤੇ ਫਿਕਸ ਕਰਨੇ।

(ਅ) 40-75 ਮਿਲੀਮੀਟਰ ਮੋਟੀ ਐਸਫਾਲਟਿਕ ਕੰਕਰੀਟ ਅਤੇ 25 ਮਿਲੀਮੀਟਰ ਮੈਸਟਿਕ ਐਸਫਾਲਟ ਮੁਹੱਈਆ ਕਰਵਾਉਣੀ ਅਤੇ ਪਾਉਣੀ।

2. ਪੁਲ ਦੇ ਨੁਕਸਾਨਗ੍ਰਸਤ ਵੀਅਰਿੰਗ ਕੋਟ ਨੂੰ ਠੀਕ ਕਰਨ ਦੀ ਅਤੇ ਐਕਸਪੈਨਸ਼ਨ

[ ਲੋਕ ਨਿਰਮਾਣ (ਭ. ਤੇ ਮ.) ਮੰਤਰੀ ]

ਜੋੜਾਂ ਦੇ ਸੁਧਾਰ ਦੀ ਲਗਭਗ ਲਾਗਤ 40.00 ਲੱਖ ਰੁਪਏ ਹੈ। ਤਜਵੀਜ਼ਤ ਮੁਰੰਮਤ 4 ਮਹੀਨੇ ਵਿੱਚ ਮੁਕੰਮਲ ਕੀਤੀ ਜਾ ਸਕਦੀ ਹੈ। ਇਸ ਦੇ ਨਾਲ ਮੈਂ ਵਿਸ਼ਵਾਸ ਦਿਵਾਉਂਦਾ ਹਾਂ ਕਿ ਜਿਹੜਾ 40 ਲੱਖ ਰੁਪਏ ਦੀ ਲਾਗਤ ਨਾਲ ਕੰਮ ਹੋਣ ਵਾਲਾ ਹੈ, ਉਹ ਅਸੀਂ ਜਲਦੀ ਕਰਵਾ ਦਿਆਂਗੇ।

ਕੈਪਟਨ ਬਲਬੀਰ ਸਿੰਘ ਬਾਠ : ਸਤਿਕਾਰਯੋਗ ਸਪੀਕਰ ਸਾਹਿਬ, ਮੈਨੂੰ ਬੜੇ ਦੁੱਖ ਨਾਲ ਕਹਿਣਾ ਪੈਂਦਾ ਹੈ ਕਿ ਇਨ੍ਹਾਂ ਦੇ ਮਹਿਕਮੇ ਦੀ ਕੋਆਪਰੇਸ਼ਨ ਨਹੀਂ ਹੈ। ਮੈਂ ਚੀਫ਼ ਇੰਜੀਨੀਅਰ, ਪਟਿਆਲਾ ਤੋਂ ਸਾਰੀ ਇਨਫਰਮੇਸ਼ਨ ਮੰਗਦਾ ਰਿਹਾ ਹਾਂ ਪਰ ਉਨ੍ਹਾਂ ਨੇ ਇਹ ਦੇਣ ਤੋਂ ਨਾਂਹ ਕਰ ਦਿੱਤੀ ਤੇ ਕਿਹਾ ਕਿ ਮੈਂ ਇਹ ਇਨਫਰਮੇਸ਼ਨ ਮੰਤਰੀ ਜੀ ਨੂੰ ਦੇ ਦਿੱਤੀ ਹੈ। He refused the information something that is very serious, ਇਸ ਦਾ ਨੋਟਿਸ ਲਿਆ ਜਾਣਾ ਚਾਹੀਦਾ ਹੈ। ਇਸ ਬਾਰੇ ਮੈਂ ਮੁੱਖ ਮੰਤਰੀ ਜੀ ਦੇ ਨੋਟਿਸ ਵਿੱਚ ਵੀ ਲਿਆਉਣਾ ਚਾਹੁੰਦਾ ਹਾਂ। ਮੈਂ ਕਹਿਣਾ ਚਾਹੁੰਦਾ ਹਾਂ ਇਹ ਚਾਰ ਇੰਚੀ ਵੀਅਰਿੰਗ ਕੋਟ ਦੀ ਗੱਲ ਕਰਦੇ ਹਨ ਜਾਂ ਬੈਨਲ ਕੋਟ ਦੀ। ਇਹ 8-9 ਸਾਲਾਂ ਵਿੱਚ ਟੁੱਟਣਾ ਨਹੀਂ ਸੀ ਚਾਹੀਦਾ, ਫਿਰ ਤਾਂ ਸਾਰੇ ਹੀ ਪੁਲ ਇਸ ਤਰ੍ਹਾਂ ਟੁੱਟਦੇ ਰਿਹਾ ਕਰਨਗੇ ਅਤੇ ਬਣਦੇ ਰਿਹਾ ਕਰਨਗੇ। ਕੀ ਮੰਤਰੀ ਜੀ ਇਸ ਦੀ ਕੋਈ ਇਨਕੁਆਇਰੀ ਜਾਂ ਪੜਤਾਲ ਕਰਵਾਉਣਗੇ?

ਮੰਤਰੀ : ਸਪੀਕਰ ਸਾਹਿਬ, ਜਿਹੜਾ ਆਰ.ਸੀ.ਸੀ. ਦਾ ਵੀਅਰਿੰਗ ਕੋਟ ਹੈ, ਇਸ ਦਾ ਨਾਂ ਹੀ ਵੀਅਰਿੰਗ ਕੋਟ ਹੈ ਅਤੇ ਇਹ ਸਮੇਂ ਦੀ ਆਵਾਜਾਈ ਦੇ ਚਲਣ ਨਾਲ ਆਪਣੇ ਆਪ ਹੀ ਖ਼ਤਮ ਹੁੰਦਾ ਜਾਂਦਾ ਹੈ। ਇਸ ਨਾਲ ਜੋ ਪੁਲ ਦਾ ਸਟਰਕਚਰ ਹੈ ਜਾਂ ਸਟਰੈਂਥ ਹੈ, ਉਸ ਉਤੇ ਇਸ ਦਾ ਕੋਈ ਅਸਰ ਨਹੀਂ ਪੈਂਦਾ ਹੈ। ਇਹ ਜਿਹੜੇ ਡੈਕ ਸਲੈਬ ਹਨ ਉਹ ਉਨ੍ਹਾਂ ਉਤੇ ਆਵਾਜਾਈ ਨੂੰ ਸਮੂਥ ਕਰਨ ਵਾਸਤੇ ਪਾਇਆ ਜਾਂਦਾ ਹੈ। ਜੋ ਵੀਅਰਿੰਗ ਕੋਟ ਹੈ ਉਹ ਸਮੇਂ ਦੇ ਬੀਤਣ ਨਾਲ ਕਿਰ ਜਾਂਦਾ ਹੈ ਅਤੇ ਦੂਸਰਾ ਜੋ ਉਸ ਸਮੇਂ ਦੀ ਟੈਕਨਾਲੋਜੀ ਸੀ, ਉਨ੍ਹਾਂ ਮੁਤਾਬਿਕ ਉਥੇ ਜੋ ਐਕਸਪੈਨਸ਼ਨ ਜੁਆਇੰਟ ਸਨ, ਉਨ੍ਹਾਂ ਦੀ ਸੀਲਿੰਗ ਕਰਨ ਦੀ ਲੋੜ ਹੈ। ਆਵਾਜਾਈ ਵਧਣ ਕਾਰਨ ਐਕਸਪੈਨਸ਼ਨ ਜੁਆਇੰਟਾਂ ਦੇ ਨੇੜੇ ਥੋੜ੍ਹਾ ਜ਼ਿਆਦਾ ਨੁਕਸਾਨ ਹੋਇਆ ਹੈ। ਜਿਵੇਂ ਮੈਂ ਦੱਸਿਆ ਹੈ ਕਿ ਨੈਸ਼ਨਲ ਹਾਈਵੇਜ਼ 1 ਦੀ ਟਰੈਫਿਕ ਇਧਰ ਮੁੜੀ ਹੈ। ਅਸੀਂ ਉਸ ਐਕਸਪੈਨਸ਼ਨ ਜੁਆਇੰਟਾਂ ਦੀ ਸੀਲਿੰਗ ਕਰ ਦਿਆਂਗੇ ਅਤੇ ਦੂਸਰਾ ਜਿਹੜਾ ਆਰ.ਸੀ.ਸੀ ਕੋਟ ਹੈ, ਉਸ ਨਾਲ ਇਸ ਦੀ ਮੁਰੰਮਤ ਬਿਲਕੁਲ ਠੀਕ ਹੋ ਜਾਵੇਗੀ। ਮੈਂ ਇਸ ਨਾਲ ਵਿਸ਼ਵਾਸ ਦਿਵਾਉਂਦਾ ਹਾਂ ਕਿ ਜਿਹੜੀ ਸਟਰਕਚਰ ਦੀ ਗੱਲ ਹੈ ਉਸ ਵਿੱਚ ਖ਼ਤਰੇ ਦੀ ਗੱਲ ਕੋਈ ਨਹੀਂ ਹੈ ਅਤੇ ਉਹ ਆਵਾਜਾਈ ਲਈ ਠੀਕ ਹੈ।

ਮਾਨਯੋਗ ਸਪੀਕਰ : ਇਹ ਜੋ ਇਨ੍ਹਾਂ ਨੇ ਇਨਫਰਮੇਸ਼ਨ ਮੰਗੀ ਸੀ, ਇਸ ਵਿੱਚ ਚੀਫ਼ ਇੰਜੀਨੀਅਰ ਨੇ ਕੁਤਾਹੀ ਕਿਉਂ ਕੀਤੀ ?

ਮੰਤਰੀ : ਸਪੀਕਰ ਸਾਹਿਬ, ਜੋ ਇਨ੍ਹਾਂ ਨੇ ਗੱਲ ਧਿਆਨ ਵਿੱਚ ਲਿਆਂਦੀ ਹੈ ਉਸ ਦੇ ਬਾਰੇ ਮੈਂ ਇਨ੍ਹਾਂ ਨੂੰ ਵਿਸ਼ਵਾਸ ਦਿਵਾਉਂਦਾ ਹਾਂ ਕਿ ਜੋ ਇਨ੍ਹਾਂ ਦਾ ਉਸ ਪ੍ਰਤੀ ਰੋਸ ਹੈ ਇਹ ਮੈਨੂੰ ਆ ਕੇ ਜਲਦੀ ਹੀ ਦੱਸ ਦੇਣ ਤੇ ਮੈਂ ਉਸ ਵਾਸਤੇ ਜ਼ਰੂਰ ਕਾਰਵਾਈ ਕਰਾਂਗਾ।

ਸ਼੍ਰੀ ਸੁਨੀਲ ਕੁਮਾਰ ਜਾਖੜ : ਸਪੀਕਰ ਸਾਹਿਬ,.....

ਮਾਨਯੋਗ ਸਪੀਕਰ : ਜਾਖੜ ਸਾਹਿਬ, ਤੁਸੀਂ ਨਹੀਂ ਬੋਲ ਸਕਦੇ। ਕਾਲ ਅਟੈਨਸ਼ਨ ਜਿਸ ਮੈਂਬਰ ਵੱਲੋਂ ਦਿੱਤੀ ਗਈ ਹੋਵੇ, ਉਹ ਹੀ ਬੋਲੇਗਾ। ਤੁਸੀਂ ਨਹੀਂ ਬੋਲ ਸਕਦੇ। ਤੁਸੀਂ ਬੈਠੋ।

ਕੈਪਟਨ ਬਲਬੀਰ ਸਿੰਘ ਬਾਠ : ਸਪੀਕਰ ਸਾਹਿਬ, ਮੈਂ ਇੱਕ ਛੋਟੀ ਜਿਹੀ ਗੱਲ ਪੁੱਛਣੀ ਚਾਹੁੰਦਾ ਹਾਂ ਕਿ ਜਿਹੜੀ ਪੁਲ ਦੀ ਤਹਿ ਟੁੱਟੀ ਹੈ, ਉਸ ਪੁਲ ਦੀ ਜਿਹੜੀ ਫਾਊਂਡੇਸ਼ਨ ਹੈ, ਫਰਸ਼ ਹੈ, ਉਸ ਨੂੰ ਚੈੱਕ ਕਰਵਾ ਲੈਣ ਤਾਂ ਕਿ ਇਸ ਵਿੱਚ ਕੋਈ ਪ੍ਰਾਬਲਮ ਨਾ ਹੋਵੇ।

ਮੰਤਰੀ : ਸਪੀਕਰ ਸਾਹਿਬ, ਉਸ ਦੀ ਫਾਊਂਡੇਸ਼ਨ ਚੈੱਕ ਕਰਵਾ ਲਈ ਹੈ। ਉਸ ਵਿੱਚ ਕੋਈ ਪ੍ਰਾਬਲਮ ਨਹੀਂ ਹੈ। ਮੈਂ ਇਹ ਇਨ੍ਹਾਂ ਨੂੰ ਵਿਸ਼ਵਾਸ ਦਿਵਾਉਂਦਾ ਹਾਂ।

ਕੈਪਟਨ ਬਲਬੀਰ ਸਿੰਘ ਬਾਠ : ਠੀਕ ਹੈ।

ਮਾਨਯੋਗ ਸਪੀਕਰ : ਨੈਕਸਟ ਕਾਲ ਅਟੈਨਸ਼ਨ, ਸਰਦਾਰ ਮੱਖਣ ਸਿੰਘ ਜੀ।

---

**(SERIAL NO. 6)**

**SARDAR MAKHAN SINGH** : Sir, I beg to draw the attention of the Government towards a matter of urgent public importance, namely, the irregularities, nepotism and favouritism in the recent selection of Teachers made by Zila Parishads in the State of Punjab by the present Government. While making such selections in District Tarn Taran some teachers already working have been replaced and new teachers have been appointed to District Amritsar. The advertisement for the selection of teachers have been made but no appointment has so far been made by the Government. There is a great resentment amongst the people of the State.

Keeping in view the obvious and urgent importance of the matter, the Minister concerned may please be asked to make a statement on the floor of the House.

[ ਸਰਦਾਰ ਮੱਖਣ ਸਿੰਘ ]

ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਰਾਹੀਂ ਪੇਂਡੂ ਵਿਕਾਸ ਮੰਤਰੀ ਜੀ ਦੇ ਧਿਆਨ ਵਿੱਚ ਇਹ ਗੱਲ ਲਿਆਉਣੀ ਚਾਹੁੰਦਾ ਹਾਂ ਕਿ ਮੇਰੇ ਕੋਲ ਅਖ਼ਬਾਰਾਂ ਵਿਚ ਛਪੀਆਂ ਨਿਊਜ਼ ਦੀਆਂ ਕਟਿੰਗਜ਼ ਹਨ। ਸੰਵਿਧਾਨ ਦੀ ਧਾਰਾ 74 ਅਤੇ 75 ਵਿੱਚ ਤਬਦੀਲੀ ਕਰਕੇ ਕਈ ਮਹਿਕਮਿਆਂ ਦੇ ਅਖਤਿਆਰ ਪਿੰਡਾਂ ਦੀਆਂ ਪੰਚਾਇਤਾਂ ਅਤੇ ਜ਼ਿਲ੍ਹਾ ਪ੍ਰੀਸ਼ਦਾਂ ਨੂੰ ਦਿੱਤੇ ਗਏ ਸਨ। ਉਨ੍ਹਾਂ ਦੇ ਤਹਿਤ ਹੀ ਜਿਹੜੇ ਪ੍ਰਾਇਮਰੀ ਸਕੂਲ ਜ਼ਿਲ੍ਹਾ ਪ੍ਰੀਸ਼ਦਾਂ ਦੇ ਅੰਡਰ ਆਉਂਦੇ ਹਨ, ਉਨ੍ਹਾਂ ਸਕੂਲਾਂ ਵਾਸਤੇ ਜ਼ਿਲ੍ਹਾ ਪ੍ਰੀਸ਼ਦਾਂ ਨੇ ਈ.ਟੀ.ਟੀ. ਟੀਚਰਾਂ ਦੀ ਭਰਤੀ ਕੀਤੀ ਹੈ। ਇਸ ਵਿੱਚ ਇਹ ਸਾਹਮਣੇ ਆਇਆ ਹੈ ਕਿ ਈ.ਟੀ.ਟੀ. ਵਾਸਤੇ ਕੁਝ ਪ੍ਰਾਈਵੇਟ ਸੰਸਥਾਵਾਂ ਕੁਝ ਦੂਜੇ ਰਾਜਾਂ ਵਿੱਚ ਖੁਲ੍ਹੀਆਂ ਹਨ ਜਿਹੜੀਆਂ ਜੀ.ਪੀ. ਡਿਗਰੀਆਂ ਦਿੰਦੀਆਂ ਹਨ ਅਤੇ ਇਨ੍ਹਾਂ ਡਿਗਰੀਆਂ ਵਿੱਚ ਲੰਮੀ ਚੌੜੀ ਰਿਪੋਰਟ ਵਿੱਚ ਗਿਣਤੀ ਵੀ ਦਿੱਤੀ ਗਈ ਹੈ ਕਿ ਜੇਕਰ 51 ਟੀਚਰ ਭਰਤੀ ਹੋ ਗਏ ਜਿਨ੍ਹਾਂ ਦੀਆਂ ਡਿਗਰੀਆਂ ਜੰਮੂ-ਕਸ਼ਮੀਰ ਜਾਂ ਬਿਹਾਰ ਤੋਂ ਹਨ ਜਿੱਥੇ ਕਈ ਫਰਜ਼ੀ ਡਿਗਰੀਆਂ ਦੇਣ ਵਾਲੇ ਬੋਰਡ ਬਣੇ ਹੋਏ ਹਨ, ਉਨ੍ਹਾਂ ਉੱਤੇ ਭਰਤੀ ਹੋਈ ਹੈ, ਭਾਰੀ ਘਪਲੇਬਾਜ਼ੀ ਹੋਈ ਹੈ, ਪੈਸੇ ਦਾ ਇਸਤੇਮਾਲ ਹੋਇਆ ਹੈ ਅਤੇ ਭਾਈ-ਭਤੀਜਾਵਾਦ ਵੀ ਹੋਇਆ ਹੈ। ਮੈਂ ਇਹ ਸਮਝਦਾ ਹਾਂ ਕਿ ਇਹ ਜਿਹੜੀ ਭਰਤੀ ਹੋਈ ਹੈ, ਇਹ ਚਾਹੇ ਪਿਛਲੀ ਕਾਂਗਰਸ ਸਰਕਾਰ ਵੇਲੇ ਹੋਈ ਹੈ ਜਾਂ ਹੁਣ ਅਕਾਲੀ-ਭਾਜਪਾ ਸਰਕਾਰ ਵੇਲੇ ਹੋਈ ਹੈ, ਉਸ ਬਾਰੇ ਸਾਰੀ ਜਾਂਚ ਸੀ.ਬੀ.ਆਈ. ਨੂੰ ਸੌਂਪ ਕੇ ਦੁੱਧ ਦਾ ਦੁੱਧ ਤੇ ਪਾਣੀ ਦਾ ਪਾਣੀ ਬਾਹਰ ਲਿਆਉਣਾ ਚਾਹੀਦਾ ਹੈ। ਇਸ ਦੇ ਨਾਲ ਹੀ ਉਨ੍ਹਾਂ ਪੇਂਡੂ ਸੰਸਥਾਵਾਂ ਨੂੰ ਪੰਚਾਇਤਾਂ ਰਾਹੀਂ ਸੈਂਟਰ ਗੌਰਮਿੰਟ ਵੱਲੋਂ ਡਿਵੈਲਪਮੈਂਟ ਵਾਸਤੇ ਗਰਾਂਟਾਂ ਦਿੱਤੀਆਂ ਜਾ ਰਹੀਆਂ ਹਨ ਪਰ ਬੜੀ ਹੈਰਾਨੀ ਦੀ ਗੱਲ ਹੈ ਕਿ ਜਿਹੜੇ ਬੀ.ਡੀ.ਓਜ਼ ਹਨ, ਉਹ ਆਪੇ ਐਗਜ਼ੀਕਿਊਟਿਵ ਏਜੰਸੀਆਂ ਵੱਲੋਂ ਮਤੇ ਪੁਆ ਕੇ ਪੈਸੇ ਆਪੇ ਹੀ ਲਾ ਰਹੇ ਹਨ ਜਿਹੜਾ ਕਿ ਪੰਚਾਇਤਾਂ ਰਾਹੀਂ ਲੱਗਣਾ ਚਾਹੀਦਾ ਹੈ....

ਦਿਹਾਤੀ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ : ਸਪੀਕਰ ਸਾਹਿਬ, ਇਨ੍ਹਾਂ ਨੂੰ ਕਾਲ ਅਟੈਨਸ਼ਨ ਹੀ ਪੜ੍ਹਨੀ.....

ਮਾਨਯੋਗ ਸਪੀਕਰ : ਤੁਹਾਡੇ ਕੋਲ ਵਕਤ ਆਉਂਦਾ ਹੈ, ਤੁਸੀਂ ਫਿਰ ਜਵਾਬ ਦਿਓ।

ਸਰਦਾਰ ਮੱਖਣ ਸਿੰਘ : ਮੈਂ ਇਹ ਕਹਿੰਦਾ ਹਾਂ ਕਿ ਜਿਹੜੀ ਕਾਂਸਟੀਚਿਊਸ਼ਨ ਦੀ 74ਵੀਂ ਤੇ 75ਵੀਂ ਅਮੈਂਡਮੈਂਟ ਹੈ, ਉਸ ਵਿੱਚ ਐਜੂਕੇਸ਼ਨ ਇੰਸਟੀਚਿਊਸ਼ਨ ਆਉਂਦੇ ਹਨ, ਪੇਂਡੂ ਵਿਕਾਸ ਦੇ ਬਹੁਤ ਕਾਰੋਬਾਰ ਆਉਂਦੇ ਹਨ। ਮੈਂ ਉਸ ਮਾਮਲੇ ਤੋਂ ਬਿਲਕੁਲ ਬਾਹਰ ਨਹੀਂ ਬੋਲਾਂਗਾ ਜਿਸ ਤਰ੍ਹਾਂ ਇਸ ਮਾਮਲੇ ਵਿੱਚ ਟੀਚਰਾਂ ਦੀ ਭਰਤੀ ਵਿੱਚ ਘਪਲੇਬਾਜ਼ੀ ਹੋਈ ਹੈ। ਰੂਰਲ ਡਿਵੈਲਪਮੈਂਟ ਦੇ ਫੰਡਜ਼ ਜਿਹੜੇ ਕਿ ਪੰਚਾਇਤਾਂ ਨੇ ਖਰਚਣੇ ਹਨ ਉੱਥੇ ਰੈਜ਼ੋਲਿਊਸ਼ਨ ਕਰ ਲਿਆ ਜਾਂਦਾ ਹੈ ਕਿ ਬੀ.ਡੀ.ਈ.ਓ. ਨੂੰ ਐਗਜ਼ੀਕਿਊਟਿਵ ਏਜੰਸੀ ਦਾ

ਅਖ਼ਤਿਆਰ ਦਿੱਤਾ ਜਾਂਦਾ ਹੈ। ਇਹ ਦੋਵੇਂ ਘਪਲੇਬਾਜ਼ੀਆਂ ਬਹੁਤ ਵੱਡੀਆਂ ਹਨ। ਸਪੀਕਰ ਸਾਹਿਬ, ਘੱਟੋ ਘੱਟ ਇਨ੍ਹਾਂ ਦੀ ਸੀ.ਬੀ.ਆਈ. ਤੋਂ ਜਾਂਚ ਕਰਵਾਈ ਜਾਵੇ। (ਸ਼ੋਰ) ਉਹ ਬੰਦੇ ਜਿਨ੍ਹਾਂ ਕੋਲ ਜੈਨੂਅਨ ਡਿਗਰੀਆਂ ਹਨ, ਉਹ ਰਹਿ ਜਾਂਦੇ ਹਨ। ਈ.ਟੀ.ਟੀ. ਦੀ ਭਰਤੀ ਹੋਈ ਹੈ, ਉਸ ਵਿਚ 75-75% ਮਾਰਕਸ ਲੈਣ ਵਾਲੇ ਬੱਚੇ ਆਉਂਦੇ ਹਨ, ਉਨ੍ਹਾਂ ਨੇ ਦਾਖਲੇ ਲਏ ਹਨ। ਉਨ੍ਹਾਂ ਨੇ ਬੜੀ ਮਿਹਨਤ ਨਾਲ ਟ੍ਰੇਨਿੰਗ ਕੀਤੀ ਹੈ ਪਰ ਉਹ ਬੱਚੇ ਰਹਿ ਗਏ। ਜਿਹੜੇ ਦੂਜੇ ਰਾਜਾਂ ਤੋਂ ਜਾਅਲੀ ਡਿਗਰੀਆਂ ਲੈ ਕੇ ਆਉਂਦੇ ਹਨ ਉਨ੍ਹਾਂ ਨੇ ਨੌਕਰੀਆਂ ਤੇ ਇਨ੍ਹਾਂ ਬੱਚਿਆਂ ਦਾ ਹੱਕ ਮਾਰ ਲਿਆ।

**ਦਿਹਾਤੀ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ (ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ) :** ਸ਼੍ਰੀਮਾਨ ਜੀ, ਮੌਜੂਦਾ ਅਕਾਲੀ-ਭਾਜਪਾ ਸਰਕਾਰ ਸਮੇਂ 1259 ਅਧਿਆਪਕਾਂ ਦੀ ਭਰਤੀ ਹੀ ਕੀਤੀ ਗਈ ਹੈ। ਇਹ ਥਾਵਾਂ ਪੁਰਾਣੀ ਸਰਕਾਰ ਸਮੇਂ ਖਾਲੀ ਰਹਿ ਗਈਆਂ ਸਨ। ਇਹ ਭਰਤੀ ਪਹਿਲੀ ਸਰਕਾਰ ਵੱਲੋਂ ਨਿਰਧਾਰਤ ਨਿਯਮਾਂ ਅਨੁਸਾਰ ਹੀ ਕੀਤੀ ਗਈ ਹੈ। ਇਸ ਚੋਣ ਸਮੇਂ ਕਿਸੇ ਕਿਸਮ ਦੀ ਬੇਨਿਯਮੀ ਜਾਂ ਕਿਸੇ ਨਾਲ ਪੱਖਪਾਤ ਕਰਕੇ ਕਿਸੇ ਨੂੰ ਫਾਇਦਾ ਜਾਂ ਨੁਕਸਾਨ ਨਹੀਂ ਪਹੁੰਚਾਇਆ ਗਿਆ।

ਜ਼ਿਲ੍ਹਾ ਤਰਨ ਤਾਰਨ ਵਿੱਚ ਈ.ਟੀ.ਟੀ. ਅਧਿਆਪਕਾਂ ਦੀ ਭਰਤੀ ਸਬੰਧੀ ਸੂਚਨਾ ਹੇਠ ਲਿਖੇ ਅਨੁਸਾਰ ਹੈ :-

| ਕੁੱਲ ਸਕੂਲ | ਕੁੱਲ ਅਸਾਮੀਆਂ | ਭਰੀਆਂ ਅਸਾਮੀਆਂ | ਖਾਲੀ ਅਸਾਮੀਆਂ |
|---|---|---|---|
| 201 | 594 | 511 | 83 |

ਅੰਮ੍ਰਿਤਸਰ ਅਤੇ ਤਰਨ ਤਾਰਨ ਦੋਨਾਂ ਜ਼ਿਲ੍ਹਿਆਂ ਵਿੱਚ (ਪੁਰਾਣੇ ਅੰਮ੍ਰਿਤਸਰ ਜ਼ਿਲ੍ਹੇ ਵਿੱਚ) 83 ਈ.ਟੀ.ਟੀ. ਅਧਿਆਪਕਾਂ ਦੀਆਂ ਅਸਾਮੀਆਂ ਖਾਲੀ ਸਨ। ਇਨ੍ਹਾਂ ਵਿੱਚੋਂ 46 ਅਸਾਮੀਆਂ ਤਰਨ ਤਾਰਨ ਜ਼ਿਲ੍ਹੇ ਦੀਆਂ ਅਤੇ 37 ਅਸਾਮੀਆਂ ਅੰਮ੍ਰਿਤਸਰ ਜ਼ਿਲ੍ਹੇ ਵਿੱਚ ਖਾਲੀ ਸਨ। ਭਰਤੀ ਤੋਂ ਪਹਿਲਾਂ ਕੀਤੀਆਂ ਗਈਆਂ ਬਦਲੀਆਂ ਸਮੇਂ ਏ.ਡੀ.ਸੀ. (ਵਿਕਾਸ) ਅੰਮ੍ਰਿਤਸਰ ਵਲੋਂ ਕੀਤੀਆਂ ਗਈਆਂ ਬਦਲੀਆਂ ਵਿੱਚ ਤਰਨ ਤਾਰਨ ਜ਼ਿਲ੍ਹੇ ਵਿੱਚੋਂ 37 ਅਧਿਆਪਕਾਂ ਦੀਆਂ ਬਦਲੀਆਂ ਅੰਮ੍ਰਿਤਸਰ ਜ਼ਿਲ੍ਹੇ ਵਿੱਚ ਕਰ ਦਿੱਤੀਆਂ ਗਈਆਂ ਸਨ। ਇਸ ਤਰ੍ਹਾਂ ਕੁੱਲ 83 ਅਸਾਮੀਆਂ ਤਰਨ ਤਾਰਨ ਜ਼ਿਲ੍ਹੇ ਅੰਦਰ ਖਾਲੀ ਹੋ ਗਈਆਂ ਸਨ। ਇਨ੍ਹਾਂ ਅਸਾਮੀਆਂ ਵਿਰੁੱਧ ਦਰਖਾਸਤਾਂ ਜ਼ਿਲ੍ਹਾ ਪ੍ਰੀਸ਼ਦ, ਅੰਮ੍ਰਿਤਸਰ ਵੱਲੋਂ ਪ੍ਰਾਪਤ ਕੀਤੀਆਂ ਗਈਆਂ ਹਨ ਤੇ ਉਨ੍ਹਾਂ ਵੱਲੋਂ ਹੀ ਕੈਟਾਗਰੀ-ਵਾਈਜ਼ ਮੈਰਿਟ ਤਿਆਰ ਕੀਤੀ ਗਈ ਹੈ। ਇਸ ਲਈ ਜ਼ਿਲ੍ਹਾ ਤਰਨ ਤਾਰਨ ਵਿੱਚ ਨਿਯੁਕਤ ਕੀਤੇ ਜਾਣ ਵਾਲੇ ਉਮੀਦਵਾਰਾਂ ਦੀ ਮੈਰਿਟ ਸੂਚੀ ਜ਼ਿਲ੍ਹਾ ਪ੍ਰੀਸ਼ਦ, ਅੰਮ੍ਰਿਤਸਰ ਵੱਲੋਂ ਜ਼ਿਲ੍ਹਾ ਪ੍ਰੀਸ਼ਦ ਤਰਨ ਤਾਰਨ ਨੂੰ ਭੇਜੀ ਗਈ। ਇਸ ਮੈਰਿਟ ਅਨੁਸਾਰ ਹੀ ਜ਼ਿਲ੍ਹਾ ਪ੍ਰੀਸ਼ਦ, ਤਰਨ ਤਾਰਨ ਵੱਲੋਂ 80 ਅਧਿਆਪਕਾਂ ਦੀ ਭਰਤੀ ਕਰਨ ਲਈ ਕਾਉਂਸਲਿੰਗ ਕਰਕੇ ਉਨ੍ਹਾਂ ਨੂੰ ਮੈਰਿਟ

[ ਦਿਹਾਤੀ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ ]

ਅਨੁਸਾਰ ਸਟੇਸ਼ਨ ਅਲਾਟ ਕੀਤੇ ਗਏ ਹਨ ਅਤੇ ਉਨ੍ਹਾਂ ਨੂੰ ਨਿਯੁਕਤੀ ਪੱਤਰ ਜਾਰੀ ਕੀਤੇ ਗਏ ਹਨ। 3 ਅਸਾਮੀਆਂ ਖਾਲੀ ਰਹਿ ਗਈਆਂ ਸਨ ਕਿਉਂਕਿ ਇਹ ਸਪੋਰਟਸ ਕੋਟੇ ਦੀਆਂ ਹਨ ਤੇ ਇਨ੍ਹਾਂ ਲਈ ਯੋਗ ਉਮੀਦਵਾਰ ਉਪਲਬਧ ਨਹੀਂ ਸਨ। ਏ.ਡੀ.ਸੀ. (ਵਿਕਾਸ) ਤਰਨ ਤਾਰਨ ਅਤੇ ਉਪ ਮੁੱਖ ਕਾਰਜਕਾਰੀ ਅਫ਼ਸਰ, ਜ਼ਿਲ੍ਹਾ ਪ੍ਰੀਸ਼ਦ, ਅੰਮ੍ਰਿਤਸਰ ਵੱਲੋਂ ਦੱਸਣ ਮੁਤਾਬਿਕ ਇਸ ਸਬੰਧੀ ਕੋਈ ਸ਼ਿਕਾਇਤ ਪ੍ਰਾਪਤ ਨਹੀਂ ਹੋਈ ਅਤੇ ਨਾ ਹੀ ਕੋਈ ਕੋਰਟ ਕੇਸ ਹੋਇਆ ਹੈ।

ਈ.ਟੀ.ਟੀ. ਅਧਿਆਪਕਾਂ ਦੀ ਇਸ ਭਰਤੀ ਤੋਂ ਪਹਿਲਾਂ, ਪਹਿਲਾਂ ਨਿਯੁਕਤ ਹੋਏ ਚਾਹਵਾਨ ਅਧਿਆਪਕਾਂ ਨੂੰ ਆਪਣੀ ਬਦਲੀ ਕਰਵਾਉਣ ਦਾ ਇੱਕ ਅਵਸਰ ਦਿੱਤਾ ਗਿਆ ਸੀ, ਜਿਸ ਤਹਿਤ ਇਹ ਅਧਿਆਪਕ ਖਾਲੀ ਥਾਵਾਂ ਤੇ ਆਪਸੀ ਤਬਾਦਲੇ ਕਰਵਾ ਸਕਦੇ ਸਨ। ਇਹ ਤਬਾਦਲੇ ਜ਼ਿਲ੍ਹਾ ਪ੍ਰੀਸ਼ਦ, ਅੰਮ੍ਰਿਤਸਰ ਵੱਲੋਂ ਹੀ ਜ਼ਿਲ੍ਹਾ ਤਰਨ ਤਾਰਨ ਦੇ ਅਧਿਆਪਕਾਂ ਦੇ ਵੀ ਕੀਤੇ ਗਏ ਹਨ। ਇਹ ਤਬਾਦਲੇ ਨਿਰੋਲ ਮੈਰਿਟ ਦੇ ਅਧਾਰ ਤੇ ਕੀਤੇ ਗਏ ਹਨ। ਇਨ੍ਹਾਂ ਨੇ ਕਿਹਾ ਹੈ ਕਿ ਬਾਹਰਲੇ ਸੂਬਿਆਂ ਵਿੱਚੋਂ ਕੁਝ ਬੱਚੇ ਜਾਅਲੀ ਡਿਗਰੀਆਂ ਲੈ ਕੇ ਆ ਜਾਂਦੇ ਹਨ। ਇਹ ਕੰਮ ਕੋਈ ਹੁਣ ਦਾ ਨਹੀਂ, ਇਹ ਪੁਰਾਣਾ ਹੈ। ਜਿਨ੍ਹਾਂ ਸਕੂਲਾਂ ਨੂੰ ਪੰਜਾਬ ਸਰਕਾਰ ਨੇ ਰਿਕੋਗਨਾਈਜ਼ ਕੀਤਾ ਹੈ, ਐਜੂਕੇਸ਼ਨ ਡਿਪਾਰਟਮੈਂਟ ਰਿਕੋਗਨਾਈਜ਼ ਕਰਦਾ ਹੈ ਉਹੀ ਬੱਚੇ ਇਥੇ ਆਉਂਦੇ ਹਨ। ਬਾਕੀ ਜਿਹੜੀ ਭਰਤੀ ਹੋਈ ਹੈ ਉਸ ਵਿੱਚ ਨਾ ਤਾਂ ਕੋਈ ਇੰਟਰਵਿਊ ਦਾ ਨੰਬਰ ਹੈ ਤੇ ਨਾ ਕੋਈ ਰੂਰਲ ਏਰੀਏ ਦਾ ਨੰਬਰ ਹੈ। ਇਥੇ ਕੋਈ ਕਿਸੇ ਦੀ ਮਦਦ ਨਹੀਂ ਕਰ ਸਕਦਾ। ਇਹ ਨਿਰੋਲ ਮੈਰਿਟ ਉਤੇ ਭਰਤੀ ਹੋਈ ਹੈ। ਜੇ ਇਨ੍ਹਾਂ ਕੋਲ ਅਜਿਹੀ ਕਿਸੇ ਗਲਤ ਭਰਤੀ ਦੀ ਇਨਫਰਮੇਸ਼ਨ ਹੈ ਤਾਂ ਦੱਸ ਦਿਓ, ਅਸੀਂ ਇਨਕੁਆਇਰੀ ਕਰਵਾਉਣ ਨੂੰ ਤਿਆਰ ਹਾਂ।

**ਸਰਦਾਰ ਮੱਖਣ ਸਿੰਘ :** ਸਪੀਕਰ ਸਾਹਿਬ, ਮੰਤਰੀ ਜੀ ਨੇ ਜਵਾਬ ਦਿੰਦਿਆਂ ਕਿਹਾ ਹੈ ਕਿ ਕਾਇਦੇ ਕਾਨੂੰਨ ਅਨੁਸਾਰ ਭਰਤੀ ਕੀਤੀ ਹੈ। ਮੈਂ ਮੰਗ ਕੀਤੀ ਹੈ ਕਿ ਸੀ.ਬੀ.ਆਈ. ਤੋਂ ਪੜਤਾਲ ਕਰਾ ਲਓ। ਇਨ੍ਹਾਂ ਨੂੰ ਪਤਾ ਹੈ ਕਿ ਕਿਸ ਤਰੀਕੇ ਨਾਲ ਭਰਤੀ ਕੀਤੀ ਹੈ। ਸੀ.ਬੀ.ਆਈ. ਸਰਟੀਫਿਕੇਟ ਦੇ ਦੇਵੇਗੀ ਕਿ ਹੇਰਾਫੇਰੀ ਹੋਈ ਹੈ ਜਾਂ ਨਹੀਂ। (ਸ਼ੋਰ) ਸਪੀਕਰ ਸਾਹਿਬ, ਪਿਛਲੇ ਸਮੇਂ ਵਿੱਚ ਦਸੰਬਰ ਮਹੀਨੇ ਵਿੱਚ ਅਧਿਆਪਕਾਂ ਦੀ ਭਰਤੀ ਦੇ ਸਬੰਧ ਵਿੱਚ ਬੜੇ ਸਕੈਂਡਲ ਸਾਹਮਣੇ ਆਏ ਹਨ। ਮੈਂ ਤਾਂ ਇਹੀ ਕਹਿਣਾ ਚਾਹੁੰਦਾ ਹਾਂ ਕਿ ਚਾਹੇ ਅਕਾਲੀ ਸਰਕਾਰ ਵੇਲੇ ਭਰਤੀ ਹੋਈ ਹੈ ਅਤੇ ਚਾਹੇ ਦੂਸਰੀ ਸਰਕਾਰ ਵੇਲੇ ਭਰਤੀ ਹੋਈ ਹੈ, ਇਸ ਦੀ ਇਨਕੁਆਇਰੀ ਕਰਵਾ ਦਿੱਤੀ ਜਾਵੇ। "ਅਜੀਤ" ਨੂੰ ਅਤਿ ਭਰੋਸੇਯੋਗ ਸੂਤਰਾਂ ਤੋਂ ਮਿਲੀ ਜਾਣਕਾਰੀ ਅਨੁਸਾਰ..... (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਪੂਰਾ ਤੁਸੀਂ ਸੁਣ ਲਓ। ਹੌਂਸਲਾ ਕਰੋ। ਕੋਈ ਗੱਲ ਨਹੀਂ।

**ਸਰਦਾਰ ਮੱਖਣ ਸਿੰਘ :** ਇਸ ਵਿੱਚ ਲਿਖਿਆ ਹੈ ਕਿ ਪੰਜਾਬ ਵਿੱਚ ਭਰਤੀ

ਜ਼ਿਲ੍ਹਾ ਪ੍ਰੀਸ਼ਦ ਰਾਹੀਂ ਪਿਛਲੇ ਸਾਲ ਦਸੰਬਰ ਮਹੀਨੇ ਵਿੱਚ ਕੀਤੀ ਗਈ ਅਤੇ ਹੁਣ ਕੀਤੀ ਜਾ ਰਹੀ ਅਧਿਆਪਕਾਂ ਦੀ ਭਰਤੀ ਦੇ ਸਬੰਧ ਵਿੱਚ ਇੱਕ ਵੱਡਾ ਸਕੈਂਡਲ ਸਾਹਮਣੇ ਆਇਆ ਹੈ। ਇਕੱਤਰ ਕੀਤੀ ਗਈ ਜਾਣਕਾਰੀ ਅਨੁਸਾਰ ਜ਼ਿਲ੍ਹਾ ਪ੍ਰੀਸ਼ਦ, ਗੁਰਦਾਸਪੁਰ ਵੱਲੋਂ ਪਿਛਲੇ ਸਾਲ ਦਸੰਬਰ ਵਿੱਚ ਈ.ਟੀ.ਟੀ. ਅਧਿਆਪਕਾਂ ਦੀ .....(ਵਿਘਨ) (ਸ਼ੋਰ).... ਮੈਂ ਇਹੀ ਆਖਿਆ ਹੈ ਕਿ ਚਾਹੇ ਇਸ ਗੌਰਮਿੰਟ ਵੇਲੇ ਹੋਈ ਹੈ ਤੇ ਚਾਹੇ ਪਿਛਲੀ ਵੇਲੇ ਭਰਤੀ ਹੋਈ ਹੈ, ਇਨਕੁਆਇਰੀ ਸਭ ਦੀ ਕਰਵਾ ਦਿੱਤੀ ਜਾਵੇ। "ਅਜੀਤ" ਨੂੰ ਅਤਿ ਭਰੋਸੇਯੋਗ ਸੂਤਰਾਂ ਤੋਂ ਮਿਲੀ ਜਾਣਕਾਰੀ ਅਨੁਸਾਰ ਦਸੰਬਰ ਮਹੀਨੇ ਵਿੱਚ ਈ.ਟੀ.ਟੀ. ਅਧਿਆਪਕਾਂ ਦੀ ਭਰਤੀ ਵਿੱਚ 51 ਉਮੀਦਵਾਰ ਈ.ਟੀ.ਟੀ. ਦੇ ਜਾਅਲੀ ਸਰਟੀਫਿਕੇਟਾਂ ਤੇ ਨੌਕਰੀਆਂ ਕਰਦੇ ਪਏ ਹਨ। ਇੱਥੇ ਹੀ ਬੱਸ ਨਹੀਂ ਜ਼ਿਲ੍ਹਾ ਗੁਰਦਾਸਪੁਰ ਵੱਲੋਂ ਕੀਤੀ ਜਾ ਰਹੀ ਭਰਤੀ ਲਈ ਹੁਣ ਪਹਿਲੇ ਦੀ ਤਰ੍ਹਾਂ 65 ਦੇ ਕਰੀਬ ਜਿਹੜੇ ਉਮੀਦਵਾਰਾਂ ਵੱਲੋਂ ਅਪਲਾਈ ਕੀਤਾ ਗਿਆ ਹੈ, ਉਨ੍ਹਾਂ ਨੇ ਸਰਟੀਫਿਕੇਟਾਂ ਦੇ ਨਾਲ ਈ.ਟੀ.ਟੀ. ਪਾਸ ਕਰਨ ਦੇ ਜਾਅਲੀ ਸਰਟੀਫਿਕੇਟ ਲਗਾਏ ਹਨ। ਅਜੀਤ ਕੋਲ ਮੌਜੂਦ ਇਨ੍ਹਾਂ ਜਾਅਲੀ ਸਰਟੀਫਿਕੇਟਾਂ ਦੀਆਂ ਫੋਟੋ ਕਾਪੀਆਂ ਤੇ ਫੋਟੋਸਟੈਟ ਤੇ ਸਰਸਰੀ ਝਾਤ ਮਾਰਿਆਂ ਹੀ ਪਤਾ ਲੱਗ ਜਾਂਦਾ ਹੈ ਕਿ ਸਰਟੀਫਿਕੇਟ ਜਾਅਲੀ ਅਤੇ ਫਰਜ਼ੀ ਹਨ ਕਿਉਂਕਿ ਕਈ ਸਰਟੀਫਿਕੇਟਾਂ ਉਪਰ ਰਜਿਸਟਰੇਸ਼ਨ ਨੰਬਰ ਵੀ ਨਹੀਂ ਲਿਖੇ ਹੋਏ। ਇਸੇ ਤਰ੍ਹਾਂ ਸਰਟੀਫਿਕੇਟਾਂ ਉੱਪਰ ਵਿਦਿਅਕ ਸੈਸ਼ਨ, ਕੋਈ ਹੋਰ ਹੇਠਾਂ ਸੰਨ ਜਾਂ ਹੋਰ ਲੋੜੀਂਦੀ ਜਾਣਕਾਰੀ ਕੁਝ ਵੀ ਨਹੀਂ ਲਿਖਿਆ ਹੋਇਆ। ਨਾ ਕੋਈ ਵਿਦਿਅਕ ਸੈਸ਼ਨ ਦੱਸਿਆ ਗਿਆ ਹੈ, ਨਾ ਰਜਿਸਟਰੇਸ਼ਨ ਨੰਬਰ ਦਰਸਾਇਆ ਗਿਆ ਹੈ ਤੇ ਨਾ ਹੀ ਕੋਈ ਡੇਟ ਪਾਈ ਹੋਈ ਹੈ। ਫਿਰ ਇਹੋ ਜਿਹੇ ਸਰਟੀਫਿਕੇਟਾਂ ਤੇ ਭਰਤੀ ਕਿਸ ਤਰ੍ਹਾਂ ਹੋ ਗਈ? ਫਿਰ ਅਜਿਹੇ ਸਰਟੀਫਿਕੇਟਾਂ ਤੇ ਕਿਵੇਂ ਕਹਿ ਸਕਾਂਗੇ ਕਿ ਭਰਤੀ ਠੀਕ ਹੋਈ ਹੈ। ਖ਼ਬਰ ਬਹੁਤ ਲੰਬੀ ਹੈ ਅਤੇ ਮੇਰੇ ਕੋਲ ਹੋਰ ਅਖ਼ਬਾਰਾਂ ਦੀ ਕਟਿੰਗ ਵੀ ਹੈ। ਇਹ ਇੰਨਾ ਹੀ ਦੱਸ ਦੇਣ ਕਿ ਬਾਹਰਲੇ ਸਰਟੀਫਿਕੇਟਾਂ ਤੇ ਕੁੱਲ ਕਿੰਨੇ ਮੁੰਡੇ ਭਰਤੀ ਕੀਤੇ ਗਏ ਹਨ ਔਰ ਕਿਹੜੇ ਕਿਹੜੇ ਜ਼ਿਲ੍ਹੇ ਵਿੱਚ ਬਾਹਰਲੇ ਸਰਟੀਫਿਕੇਟਾਂ ਤੇ ਕਿੰਨੇ ਕਿੰਨੇ ਬੱਚੇ ਭਰਤੀ ਕੀਤੇ ਗਏ ਹਨ? ਇਸ ਦੀ ਪੜਤਾਲ ਕਰਵਾ ਲਓ। ਅਗਰ ਭਰਤੀ ਠੀਕ ਹੋਈ ਹੈ ਤਾਂ ਫਿਰ ਤਾਂ ਇਨ੍ਹਾਂ ਨੂੰ ਭੋਰਾ ਵੀ ਡਰ ਨਹੀਂ ਹੋਣਾ ਚਾਹੀਦਾ.....

**ਮਾਨਯੋਗ ਸਪੀਕਰ :** ਬ੍ਰਹਮਪੁਰਾ ਸਾਹਿਬ।

**ਮੰਤਰੀ :** ਸਪੀਕਰ ਸਾਹਿਬ, ਜੋ ਇਨ੍ਹਾਂ ਨੇ ਕਾਲ ਅਟੈਨਸ਼ਨ ਦੇ ਵਿੱਚ ਪੁੱਛਿਆ ਹੈ, ਉਸ ਦਾ ਮੈਂ ਜਵਾਬ ਦੇ ਦਿੱਤਾ ਹੈ। ਜੋ ਇਹ ਹੁਣ ਪੁੱਛ ਰਹੇ ਹਨ, ਉਸ ਦਾ ਤਾਂ ਇਸ ਗੱਲ ਨਾਲ ਕੋਈ ਸਬੰਧ ਨਹੀਂ ਹੈ। ਇਹ ਜ਼ਿਲ੍ਹੇ-ਵਾਰ ਕਿੰਨੇ ਬੰਦੇ ਹਨ, ਕਿਸ ਤਰ੍ਹਾਂ ਹਨ, ਇਸ ਦੇ ਵਾਸਤੇ ਇੱਕ ਕਮੇਟੀ ਬਣਦੀ ਹੈ। ਜਿਸ ਦਾ ਚੇਅਰਮੈਨ ਏ.ਡੀ.ਸੀ. ਡਿਵੈਲਪਮੈਂਟ ਹੁੰਦਾ ਹੈ, ਇੱਕ ਡਿਸਟ੍ਰਿਕਟ ਦਾ ਭਲਾਈ ਅਫ਼ਸਰ ਮੈਂਬਰ ਹੁੰਦਾ ਹੈ। (ਵਿਘਨ) (ਸ਼ੋਰ) ਤੁਸੀਂ ਵੀ ਬਹੁਤ

[ ਦਿਹਾਤੀ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ ]

ਭਰਤੀ ਕੀਤੀ ਹੈ, ਅਸੀਂ ਤਾਂ ਬਹੁਤ ਥੋੜ੍ਹੀ ਕੀਤੀ ਹੈ। ਤੁਸੀਂ ਤਾਂ ਬਹੁਤ ਜ਼ਿਆਦਾ ਕੀਤੀ ਹੈ। ਤੁਸੀਂ ਇਹੋ ਜਿਹੀਆਂ ਗੱਲਾਂ ਨਾ ਕਰੋ। ਮੈਂ ਸਮਝਦਾ ਹਾਂ ਕਿ ਇਹ ਜਿਹੜੀ ਭਰਤੀ ਹੋਈ ਹੈ, ਇਹ ਮੈਰਿਟ ਤੇ ਹੋਈ ਹੈ। ਜੇ ਕੋਈ ਗਲਤ ਕੇਸ ਤੁਹਾਡੇ ਨੋਟਿਸ ਦੇ ਵਿੱਚ ਆਇਆ ਹੈ ਕਿਉਂਕਿ ਕੋਈ ਵੀ ਕੇਸ ਕੋਰਟ ਵਿੱਚ ਨਹੀਂ ਹੈ ਅਤੇ ਕੋਈ ਸ਼ਿਕਾਇਤ ਸਾਡੇ ਮਹਿਕਮੇ ਦੇ ਕੋਲ ਨਹੀਂ ਆਈ। ਜੇ ਤੁਹਾਡੇ ਕੋਲ ਕੋਈ ਸ਼ਿਕਾਇਤ ਆਈ ਹੈ, ਜੇ ਕੋਈ ਤੁਹਾਡੇ ਕੋਲ ਇਹੋ ਜਿਹਾ ਕੇਸ ਹੈ ਤਾਂ ਤੁਸੀਂ ਦੱਸ ਦਿਓ। ਅਸੀਂ ਪੜਤਾਲ ਕਰਵਾ ਲਵਾਂਗੇ।

**ਮਾਨਯੋਗ ਸਪੀਕਰ** : ਮੱਖਣ ਸਿੰਘ ਜੀ।

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਭਾਵੇਂ ਕਦੇ ਵੀ ਭਰਤੀ ਹੋਈ ਹੈ। ਮੈਂ ਨਹੀਂ ਕਹਿੰਦਾ ਕਿ ਇਹ ਅਕਾਲੀ ਰਾਜ ਸਮੇਂ ਹੀ ਹੋਈ ਹੈ। ਜਿਹੜੀ ਭਰਤੀ ਕਾਂਗਰਸ ਦੇ ਰਾਜ ਸਮੇਂ ਵੀ ਹੋਈ ਹੈ, ਸਣੇ ਉਸ ਦੇ, ਉਨ੍ਹਾਂ ਸਾਰੀਆਂ ਭਰਤੀਆਂ ਦੀ ਪੜਤਾਲ ਕਰਵਾ ਲਵੋ। ਇਸ ਨਾਲ ਦੁੱਧ ਦਾ ਦੁੱਧ ਅਤੇ ਪਾਣੀ ਦਾ ਪਾਣੀ ਹੋ ਜਾਵੇਗਾ। ਜੇ ਤੁਸੀਂ ਮੈਰਿਟ ਦੇ ਅਧਾਰ ਤੇ, ਬਿਨਾਂ ਕਿਸੇ ਰਿਸ਼ਵਤ ਤੋਂ ਅਤੇ ਬਿਨਾਂ ਕਿਸੇ ਭਾਈ-ਭਤੀਜਾਵਾਦ ਤੋਂ ਭਰਤੀ ਕੀਤੀ ਹੈ ਤਾਂ ਫਿਰ ਤਾਂ ਤੁਹਾਨੂੰ ਡਰ ਹੀ ਨਹੀਂ ਹੋਣਾ ਚਾਹੀਦਾ। ਜੇ ਸੀ.ਬੀ.ਆਈ. ਤੋਂ ਇਨਕੁਆਇਰੀ ਨਹੀਂ ਕਰਵਾਉਣੀ ਤਾਂ ਘੱਟੋ ਘੱਟ ਵਿਜੀਲੈਂਸ ਤੋਂ ਕਰਵਾ ਲਓ।

**ਮਾਨਯੋਗ ਸਪੀਕਰ** : ਹਾਂ ਜੀ, ਬ੍ਰਹਮਪੁਰਾ ਜੀ।

**ਮੰਤਰੀ** : ਸਪੀਕਰ ਸਾਹਿਬ, ਮੈਂ ਤਾਂ ਕਿਹਾ ਹੈ ਕਿ ਇਹ ਲਿਖ ਕੇ ਦੇ ਦੇਣ, ਜਿੱਥੇ ਇਨ੍ਹਾਂ ਨੂੰ ਲਗਦਾ ਹੈ ਕਿ ਇਹ ਗਲਤੀ ਹੋਈ ਹੈ ਜਾਂ ਕੋਈ ਬੇਨਿਯਮੀ ਹੋਈ ਹੈ, ਅਸੀਂ ਉਸ ਦੀ ਇਨਕੁਆਇਰੀ ਕਰਵਾਉਣ ਨੂੰ ਤਿਆਰ ਹਾਂ ਜੀ।

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਪਹਿਲਾਂ ਮੈਂ ਧਿਆਨ ਦਿਵਾਊ ਮਤਾ ਦਿੱਤਾ ਹੈ। ਫਿਰ ਸਦਨ ਦੇ ਵਿੱਚ ਇੰਨੀ ਚਰਚਾ ਹੋਈ ਹੈ। ਕੀ ਕੋਈ ਲਿਖਤੀ ਰੂਪ ਵਿੱਚ ਦੇਣ ਲਈ ਕਸਰ ਬਾਕੀ ਰਹਿ ਗਈ ਹੈ? ਕੀ ਕਿਸੇ ਮੈਂਬਰ ਵੱਲੋਂ ਸਦਨ ਵਿੱਚ ਕਿਸੇ ਮਾਮਲੇ ਦਾ ਉਠਾ ਦੇਣਾ ਹੀ ਕਾਫ਼ੀ ਨਹੀਂ? ਜੇ ਤਾਂ ਮੈਂ ਇੱਕ ਦੀ ਗੱਲ ਕਰਦਾ ਹੋਵਾਂ ਤਾਂ ਮੈਂ ਸਪੈਸ਼ਲ ਉਸ ਇੱਕ ਕੇਸ ਦੀ ਉਦਾਹਰਨ ਦੇ ਕੇ ਦੱਸ ਸਕਦਾ ਹਾਂ। ਮੈਂ ਤਾਂ ਟੋਟਲ ਦੀ ਗੱਲ ਕਰਦਾ ਹਾਂ ਜੀ। ਮੈਂ ਤਾਂ ਇਹ ਵੀ ਕਹਿੰਦਾ ਹਾਂ ਕਿ ਜਿਹੜੀ ਭਰਤੀ ਕਾਂਗਰਸ ਵੇਲੇ ਵੀ ਹੋਈ ਹੈ, ਉਸ ਦੀ ਇਨਕੁਆਇਰੀ ਤੇ ਵੀ ਕੋਈ ਗਿਲਾ ਨਹੀਂ ਹੈ। ਮੈਂ ਸਮਝਦਾ ਹਾਂ ਕਿ ਇਨ੍ਹਾਂ ਸਾਰੀਆਂ ਭਰਤੀਆਂ ਦੀ ਪੜਤਾਲ ਕਰਵਾ ਲੈਣ, ਇਸ ਵਿੱਚ ਕੀ ਹਿੱਚ ਹੈ ਜੀ?

**ਮਾਨਯੋਗ ਸਪੀਕਰ** : ਮੰਤਰੀ ਜੀ, ਕੀ ਇਨਕੁਆਇਰੀ ਕਰਵਾਉਣ ਲਈ ਤਿਆਰ ਹੋ? (ਵਿਘਨ) ਮੇਰੀ ਗੱਲ ਦਾ ਜਵਾਬ ਦਿਓ।

**ਮੰਤਰੀ :** ਜਿਹੜੀ ਅਖ਼ਬਾਰਾਂ ਦੇ ਵਿੱਚ ਖ਼ਬਰ ਲੱਗੀ ਹੈ.....

**ਮਾਨਯੋਗ ਸਪੀਕਰ :** ਮੇਰੀ ਗੱਲ ਦਾ ਜਵਾਬ ਦਿਓ। ਜੋ ਚਰਚਾ ਇਨ੍ਹਾਂ ਨੇ ਉਠਾਇਆ ਹੈ, ਕੀ ਇਸ ਦੀ ਇਨਕੁਆਇਰੀ ਕਰਵਾਉਣ ਲਈ ਤਿਆਰ ਹੋ?

**ਮੰਤਰੀ :** ਸਪੀਕਰ ਸਾਹਿਬ, ਇਹ ਜਿਹੜੇ ਕੇਸ ਹਨ, ਉਨ੍ਹਾਂ ਬਾਰੇ ਦੱਸਣ।

**ਮਾਨਯੋਗ ਸਪੀਕਰ :** ਲਿਖ ਕੇ ਦੇਣ ਤੇ ਇਹ ਇਨਕੁਆਇਰੀ ਕਰਵਾ ਦੇਣਗੇ। ਇਨ੍ਹਾਂ ਨੇ ਕਿਹਾ ਹੈ ਕਿ ਇਨਕੁਆਇਰੀ ਕਰਵਾ ਦਿਆਂਗੇ।

**ਸਰਦਾਰ ਮੱਖਣ ਸਿੰਘ :** ਮੈਂ ਤਾਂ ਟੋਟਲ ਜਿੰਨੀ ਭਰਤੀ ਹੋਈ ਹੈ, ਚਾਹੇ ਪਿਛਲੀ ਸਰਕਾਰ ਵੇਲੇ ਹੋਈ ਹੈ ਜਾਂ ਬਾਅਦ ਵਿੱਚ ਹੋਈ ਹੈ, ਉਸ ਦੀ ਪੜਤਾਲ ਬਾਰੇ ਕਹਿ ਰਿਹਾ ਹਾਂ ਜੀ....

**ਮਾਨਯੋਗ ਸਪੀਕਰ :** ਜੇ ਤੁਸੀਂ ਪਿਛਲੀ ਸਰਕਾਰ ਦੇ ਬਾਰੇ ਕਹਿ ਰਹੇ ਹੋ, ਤਾਂ ਮੰਤਰੀ ਸਾਹਿਬ ਦੱਸੋ ਜੀ।

**ਸਰਦਾਰ ਮੱਖਣ ਸਿੰਘ :** ਇਨ੍ਹਾਂ ਦੀ ਪੜਤਾਲ ਹੋਣੀ ਚਾਹੀਦੀ ਹੈ। ਮੈਂ ਪੜਤਾਲ ਤੋਂ ਘੱਟ ਹੋਰ ਕਿਸੇ ਵੀ ਗੱਲ ਤੇ ਸੈਟਿਸਫਾਈ ਹੋਣ ਨੂੰ ਤਿਆਰ ਨਹੀਂ ਹਾਂ ਜੀ।

**ਮੰਤਰੀ :** ਜਿਹੜੀ ਅਖ਼ਬਾਰਾਂ ਦੀ ਗੱਲ ਇਹ ਕਰਦੇ ਹਨ, ਇਸ ਦੇ ਵਿੱਚ ਕੋਈ ਨਾਂ ਤਾਂ ਨਹੀਂ ਲਿਖਿਆ ਹੋਇਆ। ਜਿਹੜੀ ਖ਼ਬਰ ਲੱਗੀ ਹੈ.....

**ਮਾਨਯੋਗ ਸਪੀਕਰ :** ਤੁਸੀਂ, ਪਿਛਲੇ ਸਾਲ ਦੇ ਵਿੱਚ ਜਾਂ ਕਾਂਗਰਸ ਦੇ ਵੇਲੇ ਜੋ ਭਰਤੀ ਹੋਈ ਹੈ, ਕੀ ਉਸ ਦੀ ਇਨਕੁਆਇਰੀ ਕਰਵਾਉਣ ਲਈ ਤਿਆਰ ਹੋ? ਗੱਲ ਤਾਂ ਸਿਰਫ਼ ਦੋ ਲਫ਼ਜ਼ਾਂ ਦੀ ਹੈ।

**ਸਰਦਾਰ ਮੱਖਣ ਸਿੰਘ :** ਸਪੀਕਰ ਸਾਹਿਬ, ਸਾਰਾ ਘਪਲਾ ਹੋਇਆ ਹੈ। ਸਾਰਾ ਜਾਅਲੀ ਕੰਮ ਚੱਲਿਆ ਹੈ। ਇਸ ਦੀ ਇਨਕੁਆਇਰੀ ਹੋਣੀ ਚਾਹੀਦੀ ਹੈ।

**ਮਾਨਯੋਗ ਸਪੀਕਰ :** ਮੰਤਰੀ ਜੀ, ਜਵਾਬ ਦਿਓ ਕਿ ਇਨਕੁਆਇਰੀ ਕਰਨ ਲਈ ਤਿਆਰ ਹੋ?

**ਮੰਤਰੀ :** ਸਪੀਕਰ ਸਾਹਿਬ, ਮੈਂ ਕਿਹਾ ਹੈ ਕਿ ਲਿਖ ਕੇ ਦੇ ਦੇਣ। ਮੈਂ ਇਨਕੁਆਇਰੀ ਕਰਵਾ ਲੈਂਦਾ ਹਾਂ।

**ਮਾਨਯੋਗ ਸਪੀਕਰ :** ਗੱਲ ਲਿਖ ਕੇ ਦੇਣ ਦੀ ਨਹੀਂ ਹੈ। ਪਿਛਲੀ ਸਰਕਾਰ ਵੇਲੇ ਵੀ ਬੇਨਿਯਮੀਆਂ ਹੋਈਆਂ ਹਨ। ਉਨ੍ਹਾਂ ਦੱਸਿਆ ਹੈ ਕਿ ਕੀ ਤੁਸੀਂ ਇਨਕੁਆਇਰੀ ਕਰਾਉਣ ਲਈ ਤਿਆਰ ਹੋ?

**ਮੰਤਰੀ :** ਸਪੀਕਰ ਸਾਹਿਬ, ਇਹ ਕਿਸੇ ਕੇਸ ਬਾਰੇ ਦੱਸ ਦੇਣ, ਅਸੀਂ ਇਨਕੁਆਇਰੀ ਕਰਵਾ ਲਵਾਂਗੇ।

**ਮਾਨਯੋਗ ਸਪੀਕਰ :** ਤੁਸੀਂ ਕਿਹਾ ਹੈ, ਇਨਕੁਆਇਰੀ ਕਰਾਉਣ ਨੂੰ। ਉਨ੍ਹਾਂ ਕਿਹਾ ਹੈ ਕਿ ਤੁਸੀਂ ਕੋਈ ਸਬੂਤ ਪੇਸ਼ ਕਰੋ, ਫਿਰ ਉਹ ਇਨਕੁਆਰੀ ਕਰਵਾ ਲੈਣਗੇ।

**ਸਰਦਾਰ ਮੱਖਣ ਸਿੰਘ :** ਸਪੀਕਰ ਸਾਹਿਬ, ਮੇਰਾ ਇਲਜ਼ਾਮ ਹੈ ਕਿ ਜ਼ਿਲ੍ਹਾ ਪ੍ਰੀਸ਼ਦਾਂ ਵਿੱਚ ਸਾਰੀ ਭਰਤੀ ਗਲਤ ਤਰੀਕੇ ਨਾਲ ਹੋਈ ਹੈ। ਉਸ ਵਿੱਚ ਪੈਸੇ ਦੀ ਵਰਤੋਂ ਹੋਈ ਹੈ। ਉਸ ਵਿੱਚ ਲਿਹਾਜ਼ਦਾਰੀ, ਭਾਈ-ਭਤੀਜਾਵਾਦ ਹੋਇਆ ਹੈ। ਮੈਂ ਇਹ ਨਹੀਂ ਕਹਿਣਾ ਚਾਹੁੰਦਾ ਕਿ ਅਕਾਲੀ ਪਾਰਟੀ ਵੇਲੇ ਹੀ ਚੱਲਿਆ ਹੈ। ਬਾਹਰਲੇ ਸੂਬਿਆਂ ਦੇ ਲੋਕ ਜਾਅਲੀ ਸਰਟੀਫਿਕੇਟਾਂ ਤੇ ਭਰਤੀ ਕੀਤੇ ਗਏ ਪਰ ਇਹ ਸਾਰੀ ਭਰਤੀ ਗਲਤ ਤਰੀਕੇ ਨਾਲ ਹੋਈ ਹੈ।

**ਇੱਕ ਆਵਾਜ਼ :** ਪੁਆਇੰਟ ਆਫ਼ ਆਰਡਰ, ਸਰ।

**ਮਾਨਯੋਗ ਸਪੀਕਰ :** ਕਾਲ ਅਟੈਨਸ਼ਨ ਵਿੱਚ ਪੁਆਇੰਟ ਆਫ਼ ਆਰਡਰ ਨਹੀਂ ਹੁੰਦਾ। ਮੱਖਣ ਸਿੰਘ ਜੀ, ਤੁਹਾਡਾ ਇਹ ਧਿਆਨ ਦਿਵਾਊ ਮਤਾ ਹੁਣ ਕਾਫੀ ਲੰਮਾ ਹੋ ਗਿਆ ਹੈ ਤੇ ਸਪੱਸ਼ਟ ਵੀ ਹੋ ਗਿਆ ਹੈ।

**ਸਰਦਾਰ ਮੱਖਣ ਸਿੰਘ :** ਸਪੀਕਰ ਸਾਹਿਬ, ਫਿਰ ਜਾਂਚ ਦੇ ਆਦੇਸ਼ ਜਾਰੀ ਕਰ ਦੇਣ।

**ਮਾਨਯੋਗ ਸਪੀਕਰ :** ਉਨ੍ਹਾਂ ਨੇ ਕਹਿ ਦਿੱਤਾ ਹੈ ਕਿ ਇਨਕੁਆਇਰੀ ਕਰਵਾ ਲੈਣਗੇ।

**ਸਰਦਾਰ ਮੱਖਣ ਸਿੰਘ :** ਸਪੀਕਰ ਸਾਹਿਬ, ਤੁਸੀਂ ਇਸ ਦੇ ਹੁਕਮ ਦਿਓ। ਇਸ ਬਾਰੇ ਹਾਊਸ ਦੀ ਕਮੇਟੀ ਬਣੇ।

**ਮਾਨਯੋਗ ਸਪੀਕਰ :** ਹਾਊਸ ਦੀ ਕਮੇਟੀ ਇਸ ਵਿੱਚ ਨਹੀਂ ਬਣਨੀ। ਉਨ੍ਹਾਂ ਨੇ ਐਸ਼ੋਰੈਂਸ ਦੇ ਦਿੱਤੀ ਹੈ। ਹੋਰ ਕੋਈ ਗੱਲ ਕਰਨੀ ਹੈ? (ਵਿਘਨ) (ਸ਼ੋਰ)

**ਸਰਦਾਰ ਮੱਖਣ ਸਿੰਘ :** ਜ਼ੀਰੋ ਆਵਰ ਹੋਇਆ ਜਾਂ ਇਸ ਤਰ੍ਹਾਂ ਦਾ ਕੁਐਸਚਨ ਹੋਇਆ, ਉਸ ਵਿੱਚ ਇੰਟਰਫੀਰੈਂਸ ਨਹੀਂ ਕਰ ਸਕਦੇ।

**ਮਾਨਯੋਗ ਸਪੀਕਰ :** ਹਾਂ ਜੀ, ਨਹੀਂ ਕਰ ਸਕਦੇ। ਨੈਕਸਟ ਕਾਲ ਅਟੈਨਸ਼ਨ। ਬ੍ਰਹਮ ਮੋਹਿੰਦਰਾ ਜੀ।

---

**(SERIAL NO. 7)**

**SHRI BRAHM MOHINDRA :** Sir, I beg to draw the attention of the Government towards a matter of urgent public importance, namely, the unscheduled power cuts being imposed by the PSEB on consumers, particularly, the domestic consumers in rural areas of the State. Even the areas where the 24 hours Power Supply Scheme has already been implemented are facing unscheduled power cuts and experiencing acute problems on this ground. There is a great resentment amongst the people of the State.

Keeping in view the obvious and urgent importance of the matter, the Minister concerned may please be asked to make a statement on the floor of the House.

**ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ) :** ਸਪੀਕਰ ਸਾਹਿਬ, ਪਿੰਡਾਂ ਵਿੱਚ ਪੰਜਾਬ ਨੂੰ ਬਿਜਲੀ ਸ਼ਹਿਰੀ ਪੈਟਰਨ ਫੀਡਰਾਂ ਰਾਹੀਂ ਦਿੱਤੀ ਜਾਂਦੀ ਹੈ ਜਿਹੜੇ ਕਿ 24 ਘੰਟੇ ਚਲਦੇ ਹਨ ਪਰੰਤੂ ਪਿੰਡਾਂ ਨੂੰ ਬਿਜਲੀ ਦੀ ਸਪਲਾਈ ਇਸ ਦੀ ਉਪਲਬਧਤਾ ਤੇ ਨਿਰਭਰ ਕਰਦੀ ਹੈ। ਜਦੋਂ ਬਿਜਲੀ ਦੀ ਮੰਗ ਉਪਲਬਧਤਾ ਤੋਂ ਵੱਧ ਜਾਂਦੀ ਹੈ ਤਾਂ ਪਾਵਰ ਕੱਟ ਸਾਰੇ ਪ੍ਰਕਾਰ ਦੇ ਫੀਡਰਾਂ ਅਰਥਾਤ ਸ਼ਹਿਰੀ, ਦਿਹਾਤੀ ਅਤੇ ਲੋਕਲ ਫੀਡਰਾਂ ਉਤੇ ਲਗਾਏ ਜਾਂਦੇ ਹਨ ਪਰ ਬਿਜਲੀ ਕੱਟ ਘੱਟ ਤੋਂ ਘੱਟ ਲਗਾਉਣ ਦੇ ਉਪਰਾਲੇ ਕੀਤੇ ਜਾਂਦੇ ਹਨ। ਦਰਅਸਲ ਸਤੰਬਰ, 2000 ਤੱਕ ਰਾਜ ਵਿੱਚ ਨਿਰਧਾਰਤ ਪਾਵਰ ਕੱਟ ਨਹੀਂ ਲਗਾਏ ਗਏ। ਇਸ ਸਮੇਂ ਲਗਭਗ ਪ੍ਰਤੀ ਦਿਨ 600 ਮੈਗਾਵਾਟ ਬਿਜਲੀ ਦੀ ਘਾਟ ਹੈ। 5000 ਮੈਗਾਵਾਟ ਪ੍ਰਤੀ ਦਿਨ ਬਿਜਲੀ ਦੀ ਮੰਗ ਦੇ ਵਿਰੁੱਧ ਕੇਵਲ 4400 ਮੈਗਾਵਾਟ ਪ੍ਰਤੀ ਦਿਨ ਦੀ ਉਪਲਬਧਤਾ ਹੈ। ਮੁੱਖ ਤੌਰ ਤੇ ਦਿਨ ਦੇ ਸਮੇਂ ਬਿਜਲੀ ਦੀ ਘਾਟ ਆਲੂ ਤੇ ਸਬਜ਼ੀਆਂ ਉਗਾਉਣ ਵਾਲੇ ਖੇਤਰਾਂ ਅਤੇ ਛੋਟੇ ਉਦਯੋਗ ਵਪਾਰਕ ਅਦਾਰੇ ਜੋ ਦਿਨ ਸਮੇਂ ਚਲਦੇ ਹਨ, ਬਹੁਤਾ ਇਸਤੇਮਾਲ ਕਰਨਾ ਹੈ। ਇਸ ਦੇ ਨਤੀਜੇ ਵਜੋਂ ਪੰਜਾਬ ਰਾਜ ਬਿਜਲੀ ਬੋਰਡ ਪਾਵਰ ਕੱਟ ਲਗਾਉਣ ਲਈ ਮਜਬੂਰ ਹੈ। ਪਾਵਰ ਕੱਟ ਇੱਕ ਦਿਨ ਪਹਿਲਾਂ ਹੀ ਨਿਰਧਾਰਤ ਕਰ ਲਏ ਜਾਂਦੇ ਹਨ ਅਤੇ ਲੋੜੀਂਦੀ ਸੂਚਨਾ ਸਬ-ਸਟੇਸ਼ਨਾਂ ਨੂੰ ਪਹਿਲਾਂ ਹੀ ਦੇ ਦਿੱਤੀ ਜਾਂਦੀ ਹੈ। ਕੋਈ ਵੀ ਖਪਤਕਾਰ ਸਬੰਧਤ ਸਬ-ਸਟੇਸ਼ਨਾਂ ਤੋਂ ਨਿਰਧਾਰਤ ਪਾਵਰ ਕੱਟਾਂ ਬਾਰੇ ਸੂਚਨਾ ਲੈ ਸਕਦਾ ਹੈ ਅਤੇ ਅਪਣਾ ਕਾਰਜ ਯੋਜਨਾਬੱਧ ਕਰ ਸਕਦਾ ਹੈ। ਫਿਰ ਵੀ ਜਦੋਂ ਕੋਈ ਜੈਨੇਰੇਟਿੰਗ ਸਟੇਸ਼ਨ ਅਚਾਨਕ ਬੰਦ ਹੁੰਦਾ ਹੈ ਜਾਂ ਸਾਡੇ ਉਤਰ ਪੂਰਬ ਪੱਛਮ ਗਰਿਡ ਦੀ ਫਰੀਕੁਐਂਸੀ ਘੱਟ ਜਾਂਦੀ ਹੈ ਤਾਂ ਪੰਜਾਬ ਨੂੰ ਗਰਿਡ ਵਿੱਚੋਂ ਆਪਣੀ ਮੰਗ ਘਟਾਉਣੀ ਪੈਂਦੀ ਹੈ ਤਾਂ ਜੋ ਫਰੀਕੁਐਂਸੀ ਨੂੰ ਇੰਡੀਅਨ ਇਲੈਕਟ੍ਰੀਸਿਟੀ ਗਰਿਡ ਬੋਰਡ ਵੱਲੋਂ ਨਿਰਧਾਰਤ

[ ਮੁੱਖ ਮੰਤਰੀ ]

ਕੀਤੀ ਸੀਮਾ ਅੰਦਰ ਰੱਖਿਆ ਜਾ ਸਕੇ। ਇਨ੍ਹਾਂ ਹਾਲਤਾਂ ਵਿੱਚ ਪੰਜਾਬ ਰਾਜ ਬਿਜਲੀ ਬੋਰਡ ਅਣ-ਅਧਿਕਾਰਿਤ ਕੱਟ ਲਗਾਉਣ ਲਈ ਮਜਬੂਰ ਹੁੰਦਾ ਹੈ। ਪੰਜਾਬ ਰਾਜ ਬਿਜਲੀ ਬੋਰਡ ਪਾਵਰ ਕੱਟਾਂ ਨੂੰ ਘੱਟ ਤੋਂ ਘੱਟ ਕਰਨ ਲਈ ਪੂਰਾ ਉਪਰਾਲਾ ਕਰ ਰਿਹਾ ਹੈ। ਦਿਨ ਦੇ ਸਮੇਂ ਨੈਸ਼ਨਲ ਥਰਮਲ ਪਾਵਰ ਕਾਰਪੋਰੇਸ਼ਨ ਦੇ ਸਟੇਸ਼ਨਾਂ ਤੋਂ ਬਿਜਲੀ ਡੀਜ਼ਲ ਉਤੇ ਚਲਵਾ ਕੇ ਲਈ ਜਾ ਰਹੀ ਹੈ। ਆਪਣੇ ਨਾਗਰਿਕਾਂ ਦੀ ਬੇਆਰਾਮੀ ਘੱਟ ਕਰਨ ਲਈ ਖੁਲ੍ਹੇ ਬਾਜ਼ਾਰ, ਜਿੱਥੋਂ ਵੀ ਬਿਜਲੀ ਉਪਲਬਧ ਹੈ, ਤੋਂ ਖਰੀਦੀ ਜਾ ਰਹੀ ਹੈ। ਫਿਰ ਵੀ ਬਿਜਲੀ ਦੀ ਘਾਟ ਕਾਰਨ ਬਿਜਲੀ ਦੀ ਸਾਰੀ ਮੰਗ ਪੂਰੀ ਨਹੀਂ ਕੀਤੀ ਜਾ ਸਕਦੀ ਅਤੇ ਪਾਵਰ ਕੱਟ ਲਗਾਉਣ ਤੋਂ ਬਚਿਆ ਨਹੀਂ ਜਾ ਸਕਦਾ।

ਸ਼੍ਰੀ ਬ੍ਰਹਮ ਮਹਿੰਦਰਾ : ਸਪੀਕਰ ਸਾਹਿਬ, ਬੜੇ ਦੁੱਖ ਦੀ ਗੱਲ ਜੋ ਮੁੱਖ ਮੰਤਰੀ ਜੀ ਨੇ ਕਹੀ ਹੈ ਕਿ 600 ਮੈਗਾਵਾਟ ਬਿਜਲੀ ਘੱਟ ਹੈ। ਇਨ੍ਹਾਂ ਤੋਂ ਪਹਿਲਾਂ ਪੰਜ ਸਾਲ ਜਦੋਂ ਕਾਂਗਰਸ ਪਾਰਟੀ ਦੀ ਸਰਕਾਰ ਸੀ ਤਾਂ ਇੱਕ ਘੰਟੇ ਦਾ ਵੀ ਕਦੇ ਕੱਟ ਨਹੀਂ ਸੀ ਲੱਗਿਆ। (ਰੂਲਿੰਗ ਬੈਂਚਾਂ ਵੱਲੋਂ ਵਿਘਨ ਅਤੇ ਸ਼ੋਰ)..... ਜਿਸ ਦਿਨ ਤੋਂ ਇਹ ਸਰਕਾਰ ਆਈ ਹੈ, ਉਦੋਂ ਤੋਂ ਜੇਕਰ ਆਪਾਂ ਹਿਸਾਬ ਲਾਈਏ ਤਾਂ ਬਿਜਲੀ ਦੀ ਪ੍ਰੋਡਕਸ਼ਨ ਵਿੱਚ ਇੱਕ ਮੈਗਾਵਾਟ ਦੀ ਵੀ ਕਮੀ ਨਹੀਂ ਆਈ ਹੈ। ਜੇ ਇੱਕ ਮੈਗਾਵਾਟ ਦੀ ਪ੍ਰੋਡਕਸ਼ਨ ਵੀ ਘੱਟ ਨਹੀਂ ਹੋਈ ਤਾਂ ਇਹ ਜਿਹੜੀ 600 ਮੈਗਾਵਾਟ ਬਿਜਲੀ ਘੱਟ ਰਹਿ ਗਈ ਹੈ, ਇਸ ਦੇ ਅਸੀਂ ਕਾਰਣ ਜਾਨਣਾ ਚਾਹਾਂਗੇ। ਮੁੱਖ ਮੰਤਰੀ ਜੀ ਨੇ ਖੁਲ੍ਹੇ ਦਿਲ ਨਾਲ ਮੰਨਿਆ ਹੈ ਕਿ ਬਿਜਲੀ ਬੋਰਡ ਪਾਵਰ ਕੱਟ ਲਗਾਉਣ ਲਈ ਮਜਬੂਰ ਹੈ। ਅੱਜ ਦੀ ਹੀ ਖਬਰ ਹੈ ਕਿ ਪੰਜਾਬ ਸਰਕਾਰ ਦੇ ਆਪਣੇ ਅਦਾਰਿਆਂ ਨੇ ਹੀ 464 ਕਰੋੜ ਰੁਪਿਆ ਬਿਜਲੀ ਬੋਰਡ ਦਾ ਦੇਣਾ ਹੈ। ਇਹ ਜਾਣੀ ਪਹਿਚਾਣੀ ਗੱਲ ਹੈ ਅਤੇ ਬਿਜਲੀ ਬੋਰਡ ਵਾਲੇ ਵੀ ਕਹਿੰਦੇ ਹਨ ਕਿ ਅਸੀਂ ਕੈਸ਼ ਸਟਰੈਪਡ ਹਾਂ, ਇਸ ਕਰਕੇ ਅਸੀਂ ਬਿਜਲੀ ਦੀ ਪਰਾਪਰ ਸਪਲਾਈ ਨਹੀਂ ਦੇ ਸਕਦੇ। ਜੇ ਇਸ ਦੀ ਪ੍ਰੋਡਕਸ਼ਨ ਵਿੱਚ ਇੱਕ ਮੈਗਾਵਾਟ ਦੀ ਵੀ ਕਮੀ ਨਹੀਂ ਆਈ ਅਤੇ ਅਫਸਰ ਵੀ ਉਹੀ ਹਨ, ਜਿਹੜੇ ਅਫਸਰ ਅਨਬੰਡਲਿੰਗ ਦੀ ਗੱਲ ਕਰਦੇ ਸਨ ਅਤੇ ਇਹ ਉਦੋਂ ਉਨ੍ਹਾਂ ਦੇ ਖਿਲਾਫ ਬੋਲਦੇ ਸਨ, ਹੁਣ ਉਨ੍ਹਾਂ ਅਫਸਰਾਂ ਨੂੰ ਹੀ ਇਹ ਐਕਸਟੈਨਸ਼ਨਾਂ ਵੀ ਦੇਈ ਜਾਂਦੇ ਹਨ। ਉਹੀ ਅਫਸਰ ਹਨ ਅਤੇ ਉਨੀ ਹੀ ਬਿਜਲੀ ਹੈ, ਤਾਂ ਫਿਰ ਇਹ 600 ਮੈਗਾਵਾਟ ਬਿਜਲੀ ਦੀ ਕਮੀ ਕਿਵੇਂ ਹੋ ਗਈ। 462 ਕਰੋੜ ਰੁਪਿਆ ਇਨ੍ਹਾਂ ਨੇ ਬਿਜਲੀ ਬੋਰਡ ਦਾ ਦੇਣਾ ਹੈ। ਜੇ ਇਨ੍ਹਾਂ ਨੇ ਇਸੇ ਤਰ੍ਹਾਂ ਬਿਜਲੀ ਬੋਰਡ ਨੂੰ ਕੈਸ਼ ਸਟਰੈਪਡ ਰੱਖਣਾ ਹੈ ਤਾਂ ਫਿਰ ਪਾਵਰ ਸਪਲਾਈ ਠੀਕ ਕਿਸ ਤਰ੍ਹਾਂ ਹੋਵੇਗੀ। ਬਿਜਲੀ ਗਈ ਤਾਂ ਲੋਕ ਘੜੀ ਮਿਲਾ ਲੈਂਦੇ ਹਨ ਕਿ ਹੁਣ 9.00 ਵੱਜ ਗਏ। ਬਿਜਲੀ ਆਈ ਤਾਂ ਲੋਕ ਘੜੀ ਮਿਲਾ ਲੈਂਦੇ ਹਨ ਕਿ ਹੁਣ 3.00 ਵੱਜ ਗਏ। ਪਿੰਡਾਂ ਦੇ ਲੋਕ ਬਿਜਲੀ ਦੇ ਜਾਣ ਆਉਣ ਨਾਲ ਘੜੀਆਂ ਮਿਲਾਉਣ ਲੱਗ ਪਏ ਹਨ। (ਟਰੈਜ਼ਰੀ ਬੈਂਚਾਂ ਦੇ ਮੈਂਬਰ ਸਾਹਿਬਾਨ ਵੱਲੋਂ ਹਾਸਾ) ਇਹ ਬੜਾ ਸੀਰੀਅਸ ਮੈਟਰ ਹੈ। ਤੁਸੀਂ ਆਪ ਆਪਣੇ ਲੋਕਾਂ ਕੋਲ ਜਾ ਕੇ ਵੇਖੋ, ਪਿੰਡਾਂ ਵਿੱਚ ਜਾ ਕੇ ਵੇਖੋ। ਤੁਹਾਡੀ

ਤਾਂ ਹਰ ਗੱਲ ਨੂੰ ਮਜ਼ਾਕ ਬਣਾਉਣ ਦੀ ਆਦਤ ਪੈ ਗਈ ਹੈ। ਜੇ ਤੁਹਾਡਾ ਕੋਈ ਪੰਜਾਬ ਦੇ ਲੋਕਾਂ ਨਾਲ ਕਨਸਰਨ ਹੈ ਤਾਂ ਤੁਹਾਨੂੰ ਇਸ ਦਾ ਜਵਾਬ ਦੇਣਾ ਪਵੇਗਾ। ਮੁੱਖ ਮੰਤਰੀ ਨੇ ਫਰਾਖਦਿਲੀ ਨਾਲ ਮੰਨਿਆ ਹੈ ਕਿ ਬਿਜਲੀ ਬੋਰਡ ਪਾਵਰ ਕੱਟ ਲਗਾਉਣ ਲਈ ਮਜਬੂਰ ਹੈ। ਇਸ ਲਈ ਇਸ ਗੱਲ ਦਾ ਖੁੱਲ੍ਹ ਕੇ ਜਵਾਬ ਆਉਣਾ ਚਾਹੀਦਾ ਹੈ ਕਿ ਇਹ 600 ਮੈਗਾਵਾਟ ਬਿਜਲੀ ਕਿੱਥੇ ਗਈ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਆਨਰੇਬਲ ਮੈਂਬਰ ਸਾਹਿਬ ਨੇ ਪੁੱਛਿਆ ਹੈ ਕਿ ਇਹ ਜਿਹੜੇ ਪਾਵਰ ਕੱਟ ਲਾਉਣੇ ਪਏ, ਇਸ ਦਾ ਰੀਜ਼ਨ ਕੀ ਹੈ। ਸਭ ਤੋਂ ਵੱਡਾ ਰੀਜ਼ਨ ਤਾਂ ਇਹ ਹੈ ਕਿ ਪਿਛਲੇ 5 ਸਾਲਾਂ ਵਿੱਚ ਜਿਹੜੀ ਕਾਂਗਰਸ ਸਰਕਾਰ ਰਹੀ, ਉਸ ਦੌਰਾਨ ਇੱਕ ਬਲਬ ਤੱਕ ਜਗਾਉਣ ਵਾਸਤੇ ਇੱਕ ਮੈਗਾਵਾਟ ਤੱਕ ਬਿਜਲੀ ਪੈਦਾ ਨਹੀਂ ਕੀਤੀ ਗਈ। ਇਹ ਰਿਕਾਰਡ ਦੀ ਗੱਲ ਹੈ ਬੇਸ਼ੱਕ ਪਤਾ ਕਰ ਲਓ। ਇਨ੍ਹਾਂ ਨੇ ਆਪਣੇ ਰਾਜ ਦੌਰਾਨ ਇਕ ਮੈਗਾਵਾਟ ਤੱਕ ਬਿਜਲੀ ਪੈਦਾ ਕਰਨ ਦੀ ਕਦੀ ਕੋਸ਼ਿਸ਼ ਨਹੀਂ ਕੀਤੀ। ਜੇ ਅਸੀਂ ਆਪਣੇ ਰਾਜ ਦੌਰਾਨ ਲਹਿਰਾ ਮੁਹੱਬਤ ਅਤੇ ਰਣਜੀਤ ਸਾਗਰ ਡੈਮ ਮੁਕੰਮਲ ਨਾ ਕਰਦੇ ਤਾਂ ਬਿਜਲੀ ਦੀ ਹਾਲਤ ਇਸ ਤੋਂ ਵੀ ਬੁਰੀ ਹੋਣੀ ਸੀ। ਪਹਿਲੀ ਗੱਲ ਤਾਂ ਇਹ ਹੈ। ਦੂਜੀ ਗੱਲ ਇਹ ਹੈ ਕਿ ਐਤਕੀਂ ਡੈਮਾਂ ਵਿੱਚ 30% ਵਾਟਰ ਦੀ ਅਵੇਲੇਬਿਲਟੀ ਘੱਟ ਹੈ। ਇਸ ਲਈ ਵੀ ਕਮੀ ਪੈ ਗਈ, ਨੇਚਰ ਦੀ ਗੱਲ ਹੈ। ਜੇਕਰ ਬਾਰਸ਼ ਨਹੀਂ ਹੋਈ। ਇਸ ਸੀਜ਼ਨ ਵਿੱਚ ਜਿੰਨੇ ਥਰਮਲ ਪਲਾਂਟ ਹੁੰਦੇ ਹਨ। ਉਨ੍ਹਾਂ ਦੀ ਰਿਪੇਅਰ ਹੁੰਦੀ ਹੈ ਕਿ ਕਿਉਂਕਿ ਝੋਨੇ ਵਾਸਤੇ ਤਿਆਰੀ ਹੁੰਦੀ ਹੈ ਤਾਂ ਰਿਪੇਅਰ ਕਰਨਾ ਪੈਂਦਾ ਹੈ। ਇਹ ਵੀ ਇੱਕ ਕਾਰਨ ਹੈ, ਇਸ ਲਈ ਸਰਕਾਰ ਇਹ ਪਾਵਰ ਕੱਟ ਲਗਾਉਂਦੀ ਹੈ। ਮੈਂ ਹਾਊਸ ਨੂੰ ਯਕੀਨ ਦਿਵਾ ਸਕਦਾ ਹਾਂ ਕਿ ਪਿਛਲੀਆਂ ਗੱਲਾਂ ਤਾਂ ਮੈਂ ਪੂਰੀਆਂ ਨਹੀਂ ਕਰ ਸਕਦਾ, ਲੇਕਿਨ ਇਹ ਗੱਲ ਜ਼ਰੂਰ ਹੈ ਕਿ ਸਾਨੂੰ ਜੋ ਲੋਕਾਂ ਨੇ ਸਮਾਂ ਦਿੱਤਾ ਹੈ, ਇਸ ਵਿੱਚ ਪੰਜਾਬ ਇੱਕ ਸਰਪਲੱਸ ਸਟੇਟ ਹੋਏਗਾ (ਸਰਕਾਰੀ ਬੈਂਚਾਂ ਵੱਲੋਂ ਥੰਪਿੰਗ) ਔਰ ਤੁਹਾਨੂੰ ਇਹ ਜਾਣ ਕੇ ਖੁਸ਼ੀ ਹੋਵੇਗੀ ਕਿ ਆਉਣ ਵਾਲੇ ਅਪ੍ਰੈਲ ਤੱਕ ਲਹਿਰਾ ਮੁਹੱਬਤ ਦੇ ਦੋ ਯੂਨਿਟ ਚਾਲੂ ਕੀਤੇ ਜਾਣੇ ਹਨ। 500 ਮੈਗਾਵਾਟ ਬਿਜਲੀ ਉਥੋਂ ਆ ਜਾਵੇਗੀ। ਹੋਰ ਥਰਮਲ ਪਲਾਂਟ ਕਈ ਲੱਗ ਰਹੇ ਹਨ। ਬਠਿੰਡਾ, ਰਾਜਪੁਰਾ, ਅੰਮ੍ਰਿਤਸਰ ਵਿੱਚ ਲੱਗ ਰਿਹਾ ਹੈ। ਇਸ ਤੋਂ ਇਲਾਵਾ ਅਸੀਂ ਹੋਰ ਵੀ ਜਿਹੜੇ ਬਾਹਰ ਕਿਤੇ ਕੰਟਰੀਜ਼ ਵਿੱਚ ਥਰਮਲ ਪਲਾਂਟ ਹਨ ਜਾਂ ਮੈਗਾ ਥਰਮਲ ਪਲਾਂਟ ਹਨ, ਉਨ੍ਹਾਂ ਨਾਲ ਵੀ ਟਾਈ-ਅੱਪ ਕਰ ਲਿਆ ਹੈ। ਇੰਨੇ ਪ੍ਰਬੰਧ ਕਰ ਲਏ ਹਨ ਕਿ ਬਿਜਲੀ ਦੀ ਕਮੀ ਪੰਜਾਬੀ ਬਾਅਦ ਵਿੱਚ ਮਹਿਸੂਸ ਨਾ ਕਰਨ। (ਸਰਕਾਰੀ ਬੈਂਚਾਂ ਵੱਲੋਂ ਥੰਪਿੰਗ)

**ਸ਼੍ਰੀ ਬ੍ਰਹਮ ਮਹਿੰਦਰਾ :** ਸਪੀਕਰ ਸਾਹਿਬ,....

**ਮਾਨਯੋਗ ਸਪੀਕਰ :** ਹੁਣ ਹੋਰ ਕੋਈ ਗੱਲ ਰਹਿ ਗਈ ਕਰਨ ਵਾਲੀ। ਮੇਰਾ ਖਿਆਲ ਹੈ ਕਿ ਹੁਣ ਤਾਂ ਤੁਹਾਡੀ ਤਸੱਲੀ ਹੋ ਜਾਣੀ ਚਾਹੀਦੀ ਹੈ।

**ਸ਼੍ਰੀ ਬ੍ਰਹਮ ਮਹਿੰਦਰਾ :** ਸਪੀਕਰ ਸਾਹਿਬ, ਜਿਹੜਾ ਸੀ.ਐਮ. ਸਾਹਿਬ ਨੇ

[ ਸ਼੍ਰੀ ਬ੍ਰਹਮ ਮਹਿੰਦਰਾ ]

ਜ਼ਿਕਰ ਕੀਤਾ ਹੈ, ਲਹਿਰਾ ਮੁਹੱਬਤ ਥਰਮਲ ਪਲਾਂਟ ਦਾ, ਇਸ ਬਾਰੇ ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਥਰਮਲ ਪਲਾਂਟ ਸਾਡੀ ਸਰਕਾਰ ਵੇਲੇ ਸ਼ੁਰੂ ਹੋਇਆ ਹੈ। ਇਨ੍ਹਾਂ ਨੇ ਇਹ ਕਿਹਾ ਹੈ ਕਿ ਸਾਡੇ ਵੇਲੇ ਇੱਕ ਮੈਗਾਵਾਟ ਬਿਜਲੀ ਦੀ ਪੈਦਾਵਾਰ ਵਿੱਚ ਵਾਧਾ ਨਹੀਂ ਹੋਇਆ। ਜੇ ਇੱਕ ਮੈਗਾਵਾਟ ਬਿਜਲੀ ਘਟੀ ਨਹੀਂ, ਫਿਰ ਤਾਂ ਇਹ ਉਹ ਗੱਲ ਹੋਈ ਕਿ ਇੱਕ ਬੱਚਾ ਰਾਮ ਸੀ, ਉਸ ਦਾ ਰਿਜ਼ਲਟ ਆਉਣਾ ਸੀ। ਜਦੋਂ ਰਿਜ਼ਲਟ ਆਇਆ ਅਤੇ ਉਹ ਘਰ ਗਿਆ ਤਾਂ ਉਸ ਦੀ ਮਾਂ ਨੇ ਪੁੱਛਿਆ ਕਿ ਤੇਰਾ ਰਿਜ਼ਲਟ ਕੀ ਹੈ, ਤਾਂ ਉਸ ਨੇ ਕਿਹਾ ਕਿ ਸ਼ਾਮ ਵੀ ਫੇਲ੍ਹ ਹੈ। ਮੇਰਾ ਕਹਿਣ ਦਾ ਮਤਲਬ ਇਹ ਹੈ ਕਿ ਇਸ ਤਰ੍ਹਾਂ ਦੀ ਗੱਲ ਨਹੀਂ ਹੋਣੀ ਚਾਹੀਦੀ। ਪਾਵਰ ਦਾ ਮਾਮਲਾ ਬੜਾ ਸੀਰਅਸ ਮਾਮਲਾ ਹੈ। ਬਜ਼ਾਰ ਦੇ ਲੋਕਾਂ ਨਾਲ ਅਤੇ ਰੋਜ਼ਮਰ੍ਹਾ ਦੀ ਜ਼ਿੰਦਗੀ ਨਾਲ ਬਿਜਲੀ ਦਾ ਤਾਲੁੱਕ ਹੈ।.....

ਮਾਨਯੋਗ ਸਪੀਕਰ : ਹੁਣ ਤਾਂ ਤੁਹਾਡੀ ਤਸੱਲੀ ਹੋ ਜਾਣੀ ਚਾਹੀਦੀ ਹੈ। ਹੁਣ ਆਪਾਂ ਅਗਲੀ ਆਈਟਮ ਤੇ ਚਲੀਏ। ਸਾਰਾ ਕੁਝ ਉਨ੍ਹਾਂ ਨੇ ਦੱਸ ਦਿੱਤਾ ਹੈ। ਤੁਹਾਡੀ ਕਾਲ ਅਟੈਨਸ਼ਨ ਸੀ, ਉਸ ਦਾ ਜਵਾਬ ਆ ਗਿਆ ਹੈ। ਪਲੀਜ਼, ਹੁਣ ਬੱਸ।

ਸ਼੍ਰੀ ਬ੍ਰਹਮ ਮਹਿੰਦਰਾ : ਮੈਂ ਤਾਂ ਇਹੀ ਪੁੱਛਦਾ ਹਾਂ ਕਿ ਪਾਵਰ ਕੱਟ ਕਦੋਂ ਬੰਦ ਹੋਣਗੇ?

ਮਾਨਯੋਗ ਸਪੀਕਰ : ਅਗਲੀ ਆਈਟਮ। ਸਦਨ ਦੀ ਮੇਜ਼ ਤੇ ਰੱਖਣ ਵਾਲੇ ਕਾਗਜ਼ ਪੱਤਰ।

---

## PAPERS LAID ON THE TABLE OF THE HOUSE

**Parliamentary Affairs, Medical Education & Research, Forests & Wildlife Preservation Wing and Labour Minister (Shri Tikshan Sud) :** Sir, I beg to lay on the Table the Punjab Motor Vehicles Taxation (Amendment) Ordinance, 2007 (Punjab Ordinance No. 7 of 2007), as required under Article 213 (2)(a) of the Constitution of India.

---

## MOTION UNDER RULE 16

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਵਿੰਗ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ) :** ਸ਼੍ਰੀਮਾਨ ਜੀ,

ਮੈਂ ਪ੍ਰਸਤਾਵ ਕਰਦਾ ਹਾਂ -

ਕਿ ਵਿਧਾਨ ਸਭਾ ਅੱਜ ਇਸ ਦੇ ਉਠ ਜਾਣ ਤੇ ਅਣਮਿੱਥੇ ਸਮੇਂ ਲਈ ਸਥੱਗਿਤ ਹੋ ਜਾਵੇਗੀ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਵਿਧਾਨ ਸਭਾ ਅੱਜ ਇਸ ਦੇ ਉਠ ਜਾਣ ਤੇ ਅਣਮਿੱਥੇ ਸਮੇਂ ਲਈ ਸਥੱਗਿਤ ਹੋ ਜਾਵੇਗੀ।

**ਸ਼੍ਰੀ ਬ੍ਰਹਮ ਮਹਿੰਦਰਾ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ਸਪੀਕਰ ਸਾਹਿਬ, ਅੱਗੇ ਰਵਾਇਤ ਸੀ ਕਿ 15-20 ਦਿਨ ਤੱਕ ਸੈਸ਼ਨ ਚਲਦਾ ਰਹਿੰਦਾ ਸੀ। (ਵਿਘਨ) ਤੁਸੀਂ ਮੈਨੂੰ ਅਲਾਓ ਕਰੋ।

**ਮਾਨਯੋਗ ਸਪੀਕਰ** : ਇਹ ਜਿਹੜੀ ਕਮੇਟੀ ਬਣੀ ਸੀ, ਅੰਦਰ ਬੈਠੀ ਸੀ ਜਿਸ ਨੇ ਵਿਚਾਰ ਕੀਤਾ, ਉਸ ਕਮੇਟੀ ਵਿੱਚ ਤੁਹਾਡੇ ਮੈਂਬਰ ਵੀ ਸੀ ਅਤੇ ਦੂਜੇ ਪਾਸੇ ਦੇ ਵੀ ਸੀ। ਉਨ੍ਹਾਂ ਨੇ 24 ਦਸੰਬਰ, 2007 ਤੱਕ ਸੈਸ਼ਨ ਕਰਨ ਬਾਰੇ ਕਿਹਾ ਸੀ। ਹੁਣ ਤੁਸੀਂ ਬੇਲੋੜੀ ਗੱਲ ਕਿਉਂ ਕਰ ਰਹੇ ਹੋ?

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਵਿਧਾਨ ਸਭਾ ਅੱਜ ਇਸ ਦੇ ਉਠ ਜਾਣ ਤੇ ਅਣਮਿੱਥੇ ਸਮੇਂ ਲਈ ਸਥੱਗਿਤ ਹੋ ਜਾਵੇਗੀ।

*ਪ੍ਰਸਤਾਵ ਪ੍ਰਵਾਨ ਹੋਇਆ*

**ਟਰਾਂਸਪੋਰਟ ਮੰਤਰੀ (ਮਾਸਟਰ ਮੋਹਨ ਲਾਲ)** : ** **

**ਮਾਨਯੋਗ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਇਹ ਰਿਕਾਰਡ ਨਹੀਂ ਕਰਨਾ। (ਇਸ ਸਮੇਂ ਸਰਦਾਰ ਅਵਤਾਰ ਸਿੰਘ ਬਰਾੜ ਅਤੇ ਟਰਾਂਸਪੋਰਟ ਮੰਤਰੀ (ਮਾਸਟਰ ਮੋਹਨ ਲਾਲ) ਬਿਨਾ ਇਜ਼ਾਜ਼ਤ ਖੜ੍ਹੇ ਹੋ ਕੇ ਬੋਲ ਰਹੇ ਸਨ ਅਤੇ ਸਦਨ ਵਿੱਚ ਸ਼ੋਰ ਸੀ)

**ਮਾਨਯੋਗ ਸਪੀਕਰ** : ਬਰਾੜ ਜੀ, ਅਗਲੀ ਆਈਟਮ ਲੈਂਦੇ ਹਾਂ। ਮਾਸਟਰ ਮੋਹਨ ਲਾਲ ਜੀ, ਪਲੀਜ਼ ਬੈਠੋ। ਹੁਣ ਜੇਲ੍ਹ ਮੰਤਰੀ ਜੀ, ਜ਼ਾਬਤਾ ਫੌਜਦਾਰੀ ਸੰਘਤਾ (ਪੰਜਾਬ ਸੋਧਨਾ) ਬਿੱਲ, 2007 ਪੇਸ਼ ਕਰਨਗੇ।

---

** Expunged/Not recorded as ordered by the Chair.

## LEGISLATIVE BUSINESS

### 1. THE CODE OF CRIMINAL PROCEDURE (PUNJAB AMENDMENT) BILL, 2007

**ਜੇਲ੍ਹਾਂ, ਸੈਰ ਸਪਾਟਾ ਤੇ ਸਭਿਆਚਾਰਕ ਮਾਮਲੇ ਅਤੇ ਛਪਾਈ ਤੇ ਲਿਖਣ ਸਮੱਗਰੀ ਮੰਤਰੀ (ਸਰਦਾਰ ਹੀਰਾ ਸਿੰਘ ਗਾਬੜੀਆ)** : ਸ਼੍ਰੀਮਾਨ ਜੀ, ਮੈਂ ਜ਼ਾਬਤਾ ਫੌਜਦਾਰੀ ਸੰਘਤਾ (ਪੰਜਾਬ ਸੋਧਨਾ) ਬਿੱਲ, 2007 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ -

ਕਿ ਜ਼ਾਬਤਾ ਫੌਜਦਾਰੀ ਸੰਘਤਾ (ਪੰਜਾਬ ਸੋਧਨਾ) ਬਿੱਲ, 2007 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਜ਼ਾਬਤਾ ਫੌਜ਼ਦਾਰੀ ਸੰਘਤਾ (ਪੰਜਾਬ ਸੋਧਨਾ) ਬਿੱਲ, 2007 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ। ਮੋਫਰ ਜੀ, ਕੀ ਤੁਸੀਂ ਬੋਲੋਗੇ? ਬਹੁਤਾ ਨਹੀਂ ਬੋਲਿਆ ਜਾਣਾ। ਕੇਵਲ ਇੱਕ ਇੱਕ ਮੈਂਬਰ ਥੋੜ੍ਹੀ ਹੀ ਗੱਲ ਕਰੇ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਭਾਵੇਂ ਥੋੜ੍ਹਾ ਟਾਈਮ ਐਕਸਟੈਂਡ ਕਰ ਲਵੋ।

**ਮਾਨਯੋਗ ਸਪੀਕਰ** : ਤੁਸੀਂ ਬੋਲੋ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ (ਸਰਦੂਲਗੜ੍ਹ)** : ਸਪੀਕਰ ਸਾਹਿਬ, ਜਿਹੜਾ ਇਹ ਅਮੈਂਡਮੈਂਟ ਬਿੱਲ ਲਿਆਂਦਾ ਗਿਆ ਹੈ, ਇਹ ਇੱਕ ਬੜਾ ਹੀ ਸੀਰੀਅਸ ਮੈਟਰ ਹੈ। ਕਿਉਂਜੋ ਇਸ ਦੀ ਸਟੇਟਮੈਂਟ ਆਫ ਆਬਜੈਕਟਸ ਐਂਡ ਰੀਜ਼ਨਜ਼ ਵਿੱਚ ਲਿਖਿਆ ਹੈ ਕਿ "Under the provisions of sub-section (2) to Section 167 of the Code of Criminal Procedure, 1973, an accused person in custody has to be produced once in every 15 days before the Magistrate having jurisdiction for authorizing the detention of the accused person in custody and for each proceeding of the trial and recording of evidence in a trial."

Sir, it is further mentioned that for "the purpose of this amendment is to obviate the wastage of manpower experienced by the police force deployed for the purpose of production of persons in custody before the

Magistrate, to avoid unnecessary State expenditure and to minimize the chances of escape of persons from custody during transit and quicken the pace of the trial while reducing delay in recording of evidence."

ਸਪੀਕਰ ਸਾਹਿਬ, ਇੰਡੀਆ ਦੇ ਕੰਸਟੀਚਿਊਸ਼ਨ ਵਿੱਚ ਹਰ ਸਿਟੀਜ਼ਨ ਅਤੇ ਹਰੇਕ ਇੰਡੀਅਨ ਨੂੰ ਫੰਡਾਮੈਂਟਲ ਰਾਈਟ ਹੈ ਜਦੋਂ ਕਿ ਤੁਸੀਂ ਇਹੋ ਜਿਹਾ ਸੀਰੀਅਸ ਮੈਟਰ ਲੈ ਰਹੇ ਹੋ ਕਿ ਸਰਕਾਰ ਇੱਕ ਬੰਦੇ ਨੂੰ ਪੇਸ਼ ਹੀ ਨਾ ਕਰੇ he is just an accused. He is not convicted. ਐਲੀਗੇਸ਼ਨ ਤਾਂ ਕਿਸੇ ਵੀ ਵਿਅਕਤੀ ਉੱਤੇ ਲੱਗ ਸਕਦਾ ਹੈ। ਉਸ ਨੂੰ ਮੈਜਿਸਟਰੇਟ ਅੱਗੇ ਕਿਉਂ ਨਾ ਪੇਸ਼ ਕੀਤਾ ਜਾਵੇ? ਇਸ ਵਿੱਚ ਪੁਲਿਸ ਨੂੰ ਕੀ ਮੁਸ਼ਕਲ ਹੈ। ਸਰਕਾਰ ਨੇ ਇੱਕ ਪਾਸੇ ਤਾਂ ਵੀ.ਵੀ.ਆਈ.ਪੀਜ਼ ਨੂੰ 10-10 ਗੰਨਮੈਨ ਦਿੱਤੇ ਹੋਏ ਹਨ ਜਦੋਂ ਕਿ ਅਦਾਲਤਾਂ ਵਿੱਚ ਬੰਦੇ ਨੂੰ ਪੇਸ਼ ਕਰਨ ਵਾਸਤੇ ਪੁਲਿਸ ਦੀ ਘਾਟ ਹੋ ਜਾਂਦੀ ਹੈ। ਇਹ ਕਿਸ ਤਰ੍ਹਾਂ ਦੀ ਗੱਲ ਕੀਤੀ ਜਾ ਰਹੀ ਹੈ ਕਿ ਇਹ ਕਹਿੰਦੇ ਹਨ ਕਿ ਸਬੰਧਿਤ ਬੰਦੇ ਨੂੰ ਵੀਡੀਓਗ੍ਰਾਫੀ ਰਾਹੀਂ ਚਾਹੇ ਉਸ ਨੂੰ ਜੇਲ੍ਹ ਵਿੱਚ ਰੱਖਿਆ ਹੋਇਆ ਹੈ ਜਾਂ ਥਾਣੇ ਵਿੱਚ ਰੱਖਿਆ ਹੋਇਆ ਹੈ, ਵਿਖਾ ਦਿੱਤਾ ਜਾਵੇਗਾ ਕਿ ਮੈਜਿਸਟਰੇਟ ਸਾਹਿਬ, ਆਹ ਬੰਦਾ ਸਾਡੇ ਕੋਲ ਹੈ। ਭਾਵੇਂ ਪੁਲਿਸ ਉਸ ਨੂੰ ਕੁੱਟ ਰਹੀ ਹੋਵੇ, ਮਾਰ ਰਹੀ ਹੋਵੇ, ਮੈਂਟਲੀ ਟਾਰਚਰ ਕਰ ਰਹੀ ਹੋਵੇ, ਭਾਵੇਂ ਉਸ ਨੂੰ ਫਿਜ਼ੀਕਲੀ ਨੁਕਸਾਨ ਹੋ ਰਿਹਾ ਹੋਵੇ, ਇਸ ਸਭ ਕਾਸੇ ਬਾਰੇ ਕੋਈ ਖਿਆਲ ਨਹੀਂ ਰੱਖਿਆ ਜਾ ਰਿਹਾ। ਇਹ ਬਹੁਤ ਹੀ ਸੀਰੀਅਸ ਮਸਲਾ ਹੈ। ਪੁਲਿਸ ਨੂੰ ਚੈੱਕ ਕਰਨਾ ਬਹੁਤ ਹੀ ਜ਼ਰੂਰੀ ਹੈ। ਜਿਸ ਵਿਅਕਤੀ ਨੂੰ ਫੜਿਆਂ 24 ਘੰਟੇ ਹੋ ਗਏ ਹੋਣ, ਉਸ ਨੂੰ ਮੈਜਿਸਟਰੇਟ ਸਾਹਮਣੇ ਪੇਸ਼ ਕਰਨਾ ਬਹੁਤ ਹੀ ਜ਼ਰੂਰੀ ਹੈ। ਇਸ ਬਿੱਲ ਨੂੰ ਲਿਆ ਕੇ ਸਰਕਾਰ ਵੱਲੋਂ ਬਹੁਤ ਹੀ ਤੰਗਦਿਲੀ ਵਾਲੀ ਗੱਲ ਕੀਤੀ ਗਈ ਹੈ। ਕਿਉਂਕਿ ਸਰਕਾਰ ਇਸ ਵੇਲੇ ਵੇਖ ਰਹੀ ਹੈ ਕਿ ਜਿਹੜੀ ਪ੍ਰੈਜ਼ੈਂਟ ਸਿਚੂਏਸ਼ਨ ਹੈ, ਪੰਜਾਬ ਵਿੱਚ ਪਿਛਲੇ 9 ਮਹੀਨਿਆਂ ਵਿੱਚ ਅਨੇਕਾਂ ਲੋਕਾਂ ਨੂੰ ਬਿਨਾ ਕਿਸੇ ਕਾਰਨ ਤੋਂ ਹੀ ਫੜਿਆ ਗਿਆ, ਥਾਣਿਆਂ ਵਿੱਚ ਰੱਖਿਆ ਗਿਆ ਔਰ ਪੂਰੀ ਤਰ੍ਹਾਂ ਟਾਰਚਰ ਕੀਤਾ ਗਿਆ। ਉਸ ਉੱਤੇ ਪਰਦਾ ਪਾਉਣ ਲਈ ਇਹ ਬਿੱਲ ਲੈ ਕੇ ਆਏ ਹਨ। ਇਨ੍ਹਾਂ ਦੇ ਹੱਥ ਪੱਲੇ ਕੁਝ ਨਹੀਂ ਪੈਣਾ। ਸਾਰੀਆਂ ਅਦਾਲਤਾਂ ਚੌਕਸ ਹੋ ਗਈਆਂ ਹਨ। ਹਾਈ ਕੋਰਟ ਨੇ ਇਸ ਚੀਜ਼ ਦਾ ਬਹੁਤ ਸੀਰੀਅਸ ਨੋਟ ਲਿਆ ਹੈ। ਇਨ੍ਹਾਂ ਨੇ ਸਰਕਾਰ ਨੂੰ ਇਮੀਜੀਏਟ ਨੋਟਿਸ ਕੀਤਾ ਹੈ ਕਿ ਸਿਰਫ ਇਸ ਕਰਕੇ ਨਜਾਇਜ਼ ਲੋਕਾਂ ਨੂੰ ਫੜ੍ਹ ਕੇ ਥਾਣਿਆਂ ਵਿੱਚ ਰੱਖਿਆ ਜਾਂਦਾ ਹੈ। ਉਨ੍ਹਾਂ ਨੂੰ ਟਾਰਚਰ ਕੀਤਾ ਜਾਂਦਾ ਹੈ। ਜਦੋਂ ਕਿਸੇ ਨੂੰ ਮੈਜਿਸਟਰੇਟ ਸਾਹਮਣੇ ਪੇਸ਼ ਕੀਤਾ ਜਾਂਦਾ ਹੈ ਤਾਂ ਇਸ ਦਾ ਮਤਲਬ ਹੈ ਕਿ ਕੋਈ ਸੀਰੀਅਸ ਗੱਲ ਹੈ। ਕਈ ਅਦਾਲਤਾਂ ਵਿੱਚ ਸੈਂਕੜਿਆਂ ਦੀ ਗਿਣਤੀ ਵਿੱਚ ਲੋਕ ਗਏ ਔਰ ਸਰਕਾਰ ਦਾ ਇਹ ਹਾਲ ਹੈ ਕਿ ਇਸ ਬਿੱਲ ਨੂੰ ਪਾਸ ਕਰ ਰਹੀ ਹੈ ਮੈਂ ਇਸ ਬਿੱਲ ਨੂੰ ਅਪੋਜ਼ ਕਰਦਾ ਹਾਂ। It should not be passed by the House. It is a very very serious matter and it is going to fall back on you. ਮੇਰੀ ਗੁਜ਼ਾਰਿਸ਼ ਹੈ ਕਿ ਇਸ ਨੂੰ ਪਾਸ ਨਾ ਕੀਤਾ ਜਾਵੇ।

**ਰਾਣਾ ਕੰਵਰਪਾਲ ਸਿੰਘ (ਨੰਗਲ)** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਦਨ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਜਿੱਥੋਂ ਤੱਕ ਵਿਧਾਨਕ ਢਾਂਚਾ ਔਰ ਨਿਆਇਕ ਢਾਂਚਾ ਹੈ, ਇਸ ਨੂੰ ਇਨਸਾਨ ਦੀ ਕਸਟੱਡੀ, ਇਨਸਾਨ ਨੂੰ ਹਿਰਾਸਤ ਵਿੱਚ ਰੱਖਣਾ, ਇਸ ਨੂੰ ਸਾਰਿਆਂ ਕਾਨੂੰਨਾਂ ਨੇ ਬੜੀ ਤਰਜੀਹ ਦਿੱਤੀ ਹੈ ਔਰ ਦੁਨੀਆਂ ਦੇ ਸਾਰੇ ਸਭਿਅਕ ਸਮਾਜ ਨੇ ਇਸ ਵੱਲ ਖਾਸ ਧਿਆਨ ਦਿੱਤਾ ਹੈ। ਇਸ ਤੋਂ ਇਲਾਵਾ ਛੋਟੀਆਂ ਛੋਟੀਆਂ ਚੀਜ਼ਾਂ ਕਿ ਮੁਲਜ਼ਮ ਨੂੰ ਗ੍ਰਿਫਤਾਰ ਕਰਕੇ 24 ਘੰਟੇ ਦੇ ਅੰਦਰ ਅੰਦਰ ਮੈਜਿਸਟਰੇਟ ਸਾਹਿਬ ਅੱਗੇ ਪੇਸ਼ ਕਰਨਾ ਹੁੰਦਾ ਹੈ ਔਰ ਕਿਸੇ ਵੀ ਸੂਰਤ ਵਿੱਚ ਮੈਜਿਸਟਰੇਟ ਸਾਹਿਬ ਨੇ ਪੰਦਰਾਂ ਦਿਨਾਂ ਤੋਂ ਵੱਧ ਕਿਸੇ ਦਾ ਜਿਸਮਾਨੀ ਰਿਮਾਂਡ ਨਹੀਂ ਦੇਣਾ। ਇਸ ਤੋਂ ਇਲਾਵਾ ਮੁਲਜ਼ਮ ਨੂੰ ਪੰਦਰਾਂ ਦਿਨਾਂ ਵਿੱਚ ਇਕ ਦਫਾ ਹਿਰਾਸਤ ਦੌਰਾਨ ਮੈਜਿਸਟਰੇਟ ਸਾਹਿਬ ਦੇ ਸਾਹਮਣੇ ਪੇਸ਼ ਕਰਨਾ ਹੁੰਦਾ ਹੈ। ਇਹ ਇਹੋ ਜਿਹੀਆਂ ਚੀਜ਼ਾਂ ਹਨ ਜਿਹੜੀਆਂ ਹੋਣੀਆਂ ਚਾਹੀਦੀਆਂ ਹਨ। ਸਵਾਲ ਇਸ ਗੱਲ ਦਾ ਨਹੀਂ ਕਿ ਸਰਕਾਰ ਸਾਡੀ ਹੈ ਜਾਂ ਸਰਕਾਰ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਹੈ। ਹਿਰਾਸਤ ਅੰਦਰ ਕੁਝ ਵਾਇਲੇਸ਼ਨ ਹੁੰਦੀਆਂ ਰਹੀਆਂ ਹਨ ਔਰ ਇਸ ਤਰ੍ਹਾਂ ਦੀਆਂ ਘਟਨਾਵਾਂ ਹੁੰਦੀਆਂ ਰਹੀਆਂ ਹਨ ਕਿ ਹਿਰਾਸਤ ਵਿੱਚ ਕਈ ਵਾਰ ਲੋਕਾਂ ਦੀ ਮੌਤ ਵੀ ਹੁੰਦੀ ਰਹੀ ਹੈ। ਕਿਸੇ ਦੀ ਲਾਪਰਵਾਹੀ ਨਾਲ ਕਿਸੇ ਦੀ ਮੌਤ ਹੋਣਾ, ਇਸ ਤੋਂ ਵੱਧ ਹਿਊਮਨ ਰਾਈਟਸ ਦੀ ਵਾਇਲੇਸ਼ਨ ਨਹੀਂ ਹੋ ਸਕਦੀ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਦਨ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਇਸ ਵਿੱਚ ਕਿਸੇ ਦੀ ਜਿੱਤ, ਹਾਰ ਦਾ ਸਵਾਲ ਨਹੀਂ। ਸਵਾਲ ਇਸ ਗੱਲ ਦਾ ਹੈ ਕਿ ਤੁਸੀਂ ਜੋ ਬਿੱਲ ਲੈ ਕੇ ਆਏ ਹੋ, ਇਹ ਤੁਸੀਂ ਵੀ ਹੰਢਾਇਆ ਹੈ ਤੇ ਅਸੀਂ ਵੀ ਹੰਢਾਇਆ ਹੈ। ਅਸੀਂ ਅੱਜ ਵੀ ਸਮੇਂ ਦੇ ਹਾਣੀ ਨਹੀਂ। ਇਸ ਤਰ੍ਹਾਂ ਦਾ ਕੋਈ ਵੀ ਪ੍ਰਪੱਕ ਸਿਸਟਮ ਸਾਡੇ ਵਿੱਚ ਨਹੀਂ ਕਿ ਹਿਰਾਸਤ ਵਿੱਚ ਕਿਸੇ ਦੇ ਹੱਕਾਂ ਦੀ ਮੁਕੰਮਲ ਤੌਰ ਤੇ ਰਾਖੀ ਕੀਤੀ ਜਾ ਸਕੇ। ਇੱਕ ਆਦਮੀ ਜਿਸ ਨੂੰ ਜੇਲ੍ਹ ਵਿੱਚ ਸੁੱਟ ਦਿੱਤਾ ਜਾਂਦਾ ਹੈ ਤੇ ਕਈ ਵਾਰੀ ਉਸ ਨੂੰ ਪਤਾ ਹੀ ਨਹੀਂ ਹੁੰਦਾ ਕਿ ਮੇਰਾ ਬੇਲ ਦਾ ਰਾਈਟ ਵੀ ਹੈ। ਮੈਜਿਸਟਰੇਟ ਸਾਹਿਬ ਅੱਗੇ ਜਦੋਂ ਉਸ ਨੂੰ ਪੇਸ਼ ਕੀਤਾ ਜਾਂਦਾ ਹੈ ਤਾਂ ਉਸ ਨੂੰ ਉਹ ਦੱਸਦੇ ਹਨ ਕਿ ਤੇਰੀ ਜ਼ਮਾਨਤ ਹੋ ਸਕਦੀ ਹੈ। ਤੂੰ ਜ਼ਮਾਨਤ ਕਰਵਾ ਸਕਦਾ ਹੈਂ। ਪੰਦਰਾਂ ਦਿਨਾਂ ਤੋਂ ਬਾਅਦ ਜਾਂ ਪੰਦਰਾਂ ਦਿਨਾਂ ਦੇ ਅੰਦਰ ਮੈਜਿਸਟਰੇਟ ਸਾਹਿਬ ਅੱਗੇ ਮੁਲਜ਼ਮ ਨੂੰ ਦੁਬਾਰਾ ਪੇਸ਼ ਕੀਤਾ ਜਾਂਦਾ ਹੈ ਤੇ ਮੈਜਿਸਟਰੇਟ ਸਾਹਿਬ ਹਰ ਕਿਸਮ ਨਾਲ ਨਿਗਰਾਨੀ ਕਰ ਸਕਦੇ ਹਨ। ਮੁਲਜ਼ਮ ਆਪਣਾ ਦੁੱਖ ਤਕਲੀਫ ਮੈਜਿਸਟਰੇਟ ਦੇ ਸਾਹਮਣੇ ਰੱਖ ਸਕਦਾ ਹੈ। ਇਸ ਵਿੱਚ ਕਿਸੇ ਪਾਰਟੀ ਦਾ ਸਵਾਲ ਨਹੀਂ, ਨਾ ਜਾਤ ਦਾ ਸਵਾਲ ਹੈ, ਨਾ ਧਰਮ ਦਾ ਸਵਾਲ ਹੈ, ਮੇਰੀ ਬੇਨਤੀ ਹੈ ਟਰੇਜ਼ਰੀ ਬੈਂਚਿਜ਼ ਨੂੰ ਕਿ ਹੋਣਾ ਉਹੀ ਹੈ ਜੋ ਮੁੱਖ ਮੰਤਰੀ ਸਾਹਿਬ ਚਾਹੁਣਗੇ। ਮੈਂ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਤੁਹਾਡੀ ਪਾਰਟੀ ਮਨੁੱਖੀ ਹੱਕਾਂ ਲਈ ਅਵਾਜ਼ ਉਠਾਉਂਦੀ ਰਹੀ ਹੈ। ਕਿਰਪਾ ਕਰਕੇ ਪੰਜਾਬ ਦੇ ਲੋਕਾਂ ਦਾ ਖਿਆਲ ਰੱਖਿਆ ਜਾਵੇ। ਜਿਸ ਆਦਮੀ ਨੂੰ ਇੱਕ ਵਾਰ ਜੁਡੀਸ਼ੀਅਲ ਕਸਟੱਡੀ ਵਿੱਚੋਂ ਭੇਜ ਦਿੱਤਾ

ਤੇ ਮੁੜ ਕੇ ਪੁਲਿਸ ਨੇ ਆਪਣੇ ਤੌਰ ਤਰੀਕੇ ਨਾਲ ਕੰਮ ਕਰਨਾ ਹੈ ਕਿਉਂਕਿ ਮੈਜਿਸਟਰੇਟ ਸਾਹਿਬ ਦੇ ਪੇਸ਼ ਤਾਂ ਹੋਣਾ ਨਹੀਂ ਤੇ ਜੇਲ੍ਹ ਵਾਲਿਆਂ ਦੇ ਰਹਿਮ ਤੇ ਹੀ ਉਸ ਨੇ ਹੋਣਾ ਹੈ। ਉੱਥੇ ਉਸ ਨੂੰ ਸੁਣਨ ਵਾਲਾ ਕੋਈ ਨਹੀਂ ਹੋਣਾ। ਇਸ ਕਰਕੇ ਮੈਂ ਤੁਹਾਨੂੰ ਇਸ ਗੱਲ ਦੀ ਪੁਰਜ਼ੋਰ ਪ੍ਰਾਰਥਨਾ ਕਰਦਾ ਹਾਂ ਔਰ ਆਪਣੀ ਪਾਰਟੀ ਵੱਲੋਂ ਵਿਰੋਧ ਵੀ ਜ਼ਾਹਰ ਕਰਦਾ ਹਾਂ ਕਿ ਕਿਰਪਾ ਕਰਕੇ ਤੁਸੀਂ ਇਸ ਬਿੱਲ ਨੂੰ ਪਾਸ ਨਾ ਕਰੋ। ਵੀਡੀਓ ਲਿੰਕਿੰਗ ਰਾਹੀਂ ਮੁਲਜ਼ਮ ਦਾ ਰਿਮਾਂਡ ਮੈਜਿਸਟਰੇਟ ਸਾਹਿਬ ਨੂੰ ਦੂਰ ਬੈਠ ਕੇ ਦਿਖਾਉਣਾ, ਇਹ ਬਿਹਤਰ ਨਹੀਂ ਹੋਵੇਗਾ। ਇਹ ਪੰਜਾਬ ਦੇ ਲੋਕਾਂ ਦੇ ਹਿੱਤ ਵਿੱਚ ਨਹੀਂ ਹੋਵੇਗਾ ਔਰ ਹਜ਼ਾਰਾਂ ਲੋਕਾਂ ਨਾਲ ਬੇਇਨਸਾਫੀ ਹੋਵੇਗੀ। ਜਿਹੜੇ ਆਪਣੀ ਆਵਾਜ਼ ਇੱਥੇ ਨਹੀਂ ਪਹੁੰਚਾ ਸਕਦੇ, ਉਸ ਬਾਰੇ ਸਾਨੂੰ ਬਤੌਰ ਨੁਮਾਇੰਦੇ ਮਿਲ ਬੈਠ ਕੇ ਵਿਚਾਰ ਕਰਨਾ ਚਾਹੀਦਾ ਹੈ ਕਿ ਇਹ ਚੀਜ਼ ਪੰਜਾਬ ਦੇ ਹਿੱਤ ਵਿੱਚ ਹੈ ਜਾਂ ਨਹੀਂ। ਮੈਨੂੰ ਹੋਰ ਵੀ ਦੁੱਖ ਹੈ, ਇਸ ਵਿੱਚ ਜਿਹੜੀ ਆਬਜੈਕਟ ਬਾਰੇ ਸਟੇਟਮੈਂਟ ਦਿੱਤੀ ਹੈ, ਉਸ ਦਾ ਮੰਤਵ ਲਿਖਿਆ ਹੈ, ਪੇਸ਼ ਕਰਨ ਦਾ। ਉਸ ਵਿੱਚ ਦੋ ਚੀਜ਼ਾਂ ਦੱਸੀਆਂ ਗਈਆਂ ਹਨ। ਪਹਿਲਾਂ ਬੇਲੋੜਾ ਖਰਚਾ ਹੈ, ਕਿ ਖਰਚ ਪੈਂਦਾ ਹੈ। ਅੱਜ ਪੰਜਾਬ ਦਾ ਸੂਬਾ ਮਾਲੀ ਤੌਰ ਤੇ ਇੰਨਾ ਕਮਜ਼ੋਰ ਨਹੀਂ, ਠੀਕ ਹੈ ਮਾਲੀ ਮੁਸ਼ਕਲਾਂ ਹਨ, ਜਿਹੜਾ ਆਪਣੇ ਮੁਲਜ਼ਮਾਂ ਨੂੰ ਮੈਜਿਸਟਰੇਟ ਦੇ ਸਾਹਮਣੇ ਪੇਸ਼ ਕਰਨ ਲਈ ਵੀ ਖਰਚਾ ਨਾ ਭਰ ਸਕੇ। ਇਹ ਮਨੁੱਖੀ ਹੱਕਾਂ ਤੇ ਡਾਕਾ ਹੈ। ਦੂਜਾ ਇੱਕ ਆਬਜੈਕਟਿਵ ਇਸ ਵਿੱਚ ਹੋਰ ਹੈ ਕਿ ਮੁਲਜ਼ਮ ਨੱਠਣ ਨਾ। ਇਸ ਕਰਕੇ ਉਨ੍ਹਾਂ ਦਾ ਜੇਲ੍ਹਾਂ ਵਿੱਚ ਰਿਮਾਂਡ ਕਰ ਦਿੱਤਾ ਜਾਵੇ। ਮੈਂ ਇਸ ਗੱਲ ਨੂੰ ਬੜੇ ਦੁੱਖ ਨਾਲ ਕਹਿਣਾ ਚਾਹੁੰਦਾ ਹਾਂ ਕਿ ਇਹ ਤਾਂ ਤੁਸੀਂ ਆਪ ਹੀ ਮੰਨ ਲਿਆ ਕਿ ਪੰਜਾਬ ਦੀ ਲਾਅ ਐਂਡ ਆਰਡਰ ਦੀ ਸਥਿਤੀ ਇੰਨੀ ਖਰਾਬ ਹੋ ਗਈ ਕਿ ਮੁਲਜ਼ਮਾਂ ਨੂੰ ਅਦਾਲਤ ਵਿੱਚ ਇਸ ਕਰਕੇ ਪੇਸ਼ ਨਾ ਕੀਤਾ ਜਾਵੇ ਕਿ ਕਿਤੇ ਉਹ ਪੁਲਿਸ ਹਿਰਾਸਤ ਵਿੱਚੋਂ ਭੱਜ ਨਾ ਜਾਵੇ। ਇਹ ਗੱਲ ਵਾਜਬ ਨਹੀਂ ਹੈ। ਇੱਕ ਗੱਲ ਤਾਂ ਇਹ ਕਿ ਮੁਲਜ਼ਮ ਹਿਰਾਸਤ ਵਿੱਚੋਂ ਭੱਜ ਨਾ ਜਾਵੇ ਅਤੇ ਸੂਬਾ ਖਰਚ ਪੂਰਾ ਨਹੀਂ ਕਰ ਸਕਦਾ, ਉਸ ਦੀ ਜ਼ਮਾਨਤ ਜੇਲ੍ਹਾਂ ਵਿੱਚ ਹੀ ਮੈਜਿਸਟਰੇਟ ਸਾਹਿਬ ਦੇ ਦੇਣ। ਇਹ ਲੋਕਾਂ ਨਾਲ ਬੇਇਨਸਾਫੀ ਹੋਏਗੀ। ਮੈਂ ਇਸ ਦਾ ਪੁਰਜੋਰ ਵਿਰੋਧ ਵੀ ਕਰਦਾ ਹਾਂ ਔਰ ਤੁਹਾਨੂੰ ਪ੍ਰਾਰਥਨਾ ਵੀ ਕਰਦਾ ਹਾਂ ਕਿ ਇਹ ਜਿੱਤ ਹਾਰ ਦਾ ਸਵਾਲ ਨਹੀਂ, ਇਸ ਨੂੰ ਵਾਪਸ ਲੈ ਲਿਆ ਜਾਵੇ (ਥੰਪਿੰਗ)

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ (ਸ਼੍ਰੀ ਜਗਦੀਸ਼ ਸਾਹਨੀ):** ਸਪੀਕਰ ਸਾਹਿਬ, ਜਿਸ ਤਰ੍ਹਾਂ ਸੰਸ਼ੇ ਜਾਹਿਰ ਕੀਤੇ ਗਏ ਹਨ, ਅੱਜ ਦੇ ਯੁੱਗ ਵਿੱਚ ਮੈਂ ਸਮਝਦਾ ਹਾਂ ਕਿ ਇਹ ਬੜੀਆਂ ਪੁਰਾਣੀਆਂ ਗੱਲਾਂ ਹਨ। ਅੱਜ ਦੇ ਯੁੱਗ ਵਿੱਚ ਵੀਡੀਓ ਕਾਨਫਰੰਸਿੰਗ ਆਮ ਚੀਜ਼ ਹੈ। ਲੋਕ ਵੀਡੀਓ ਦੇਖਦੇ ਹੋਏ ਕਾਨਫਰੰਸਿੰਗ ਕਰ ਲੈਂਦੇ ਹਨ। ਦੂਸਰਾ ਸਭ ਤੋਂ ਵੱਡਾ ਸੰਸ਼ਾ ਜ਼ਾਹਿਰ ਕੀਤਾ ਗਿਆ ਹੈ ਕਿ ਜਿਹੜੇ ਕੈਦੀ, ਕ੍ਰਿਮੀਨਲ ਹਨ, ਉਹ ਦੌੜ ਜਾਂਦੇ ਹਨ। ਇਸ ਵਿੱਚ ਕੋਈ ਸ਼ੱਕ ਨਹੀਂ ਕਿ ਕੈਦੀ ਹਰ ਸਰਕਾਰ ਵੇਲੇ ਦੌੜੇ ਹਨ, ਇਹ ਕਿਸੇ ਪਾਰਟੀਕੁਲਰ ਸਰਕਾਰ ਦੀ ਗੱਲ ਨਹੀਂ ਹੈ। ਸਾਨੂੰ ਇਹੋ ਜਿਹੇ ਬਿੱਲ ਲਿਆ ਕੇ

[ ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ ]

ਅੱਜ ਦੇ ਯੁੱਗ ਦੇ ਨਾਲ ਚੱਲਣਾ ਚਾਹੀਦਾ ਹੈ, ਨਾ ਕਿ ਪੁਰਾਣੇ ਹਿਸਾਬ ਨਾਲ ਚਲਦੇ ਰਹੀਏ। ਕੈਦੀਆਂ ਨੂੰ ਲਿਆਇਆ ਜਾਂਦਾ ਹੈ, ਕੈਦੀਆਂ ਨੂੰ ਲਿਜਾਇਆ ਜਾਂਦਾ ਹੈ, ਉਸ ਦਾ ਬੰਦੋਬਸਤ ਪੰਜਾਬ ਸਰਕਾਰ ਕਰੇਗੀ ਔਰ ਸਾਰੇ ਪਿੰਡਾਂ ਵਾਲੇ ਆਉਣਗੇ, ਇਸ ਤਰ੍ਹਾਂ ਬਹੁਤ ਖਰਚਾ ਹੋ ਜਾਂਦਾ ਹੈ। ਤੁਸੀਂ ਵੀ ਇਹ ਭੋਗਿਆ ਹੈ, ਅਸੀਂ ਵੀ ਭੋਗ ਰਹੇ ਹਾਂ ਔਰ ਅਗਾਂਹ ਵੀ ਸਾਰੇ ਭੋਗਣਗੇ। ਅੱਜ ਦੇ ਯੁੱਗ ਵਿੱਚ ਇਹ ਬੜੀਆਂ ਬੇਮਾਨੀਆਂ ਚੀਜ਼ਾਂ ਹਨ ਕਿਉਂਕਿ ਅੱਜ ਦੇ ਯੁੱਗ ਵਿੱਚ ਸਾਇੰਸ ਇੰਨੀ ਵੱਡੀ ਹੋ ਗਈ ਹੈ ਕਿ ਹਰ ਚੀਜ਼ ਤੇਜ਼ੀ ਨਾਲ ਬਦਲ ਰਹੀ ਹੈ। ਕੈਦੀਆਂ ਨੂੰ ਰਾਜੇ ਮਹਾਰਾਜਿਆਂ ਵੇਲੇ ਹੱਥਕੜੀਆਂ ਲਗਾ ਕੇ ਲਿਜਾਇਆ ਜਾਂਦਾ ਸੀ। ਕੀ ਅਸੀਂ ਅੱਜ ਵੀ ਉਹੀ ਕੰਮ ਕਰਨਾ ਹੈ। ਮੈਂ ਸਮਝਦਾ ਹਾਂ ਕਿ ਅੱਜ ਦਾ ਜਿਹੜਾ ਬਿੱਲ ਹੈ, ਮੈਂ ਇਸ ਦੀ ਪ੍ਰੋੜ੍ਹਤਾ ਕਰਦਾ ਹਾਂ ਔਰ ਸਾਨੂੰ ਇਹ ਪਾਸ ਕਰਨਾ ਚਾਹੀਦਾ ਹੈ। ਆਉਣ ਵਾਲੇ ਸਮੇਂ ਵਿੱਚ ਪੰਜਾਬੀਆਂ ਨੂੰ ਇਹ ਸਿਹਰਾ ਜਾਏਗਾ ਕਿ ਪੰਜਾਬ ਪ੍ਰੋਗਰੈਸਿਵ ਸਟੇਟ ਹੈ, ਉਸ ਨੇ ਸਭ ਤੋਂ ਪਹਿਲਾਂ ਇਸ ਨੂੰ ਲਾਗੂ ਕੀਤਾ ਹੈ। ਬਹੁਤ ਬਹੁਤ ਧੰਨਵਾਦ।

**ਮਾਨਯੋਗ ਸਪੀਕਰ** : ਮੰਤਰੀ ਜੀ, ਕੁਝ ਦੱਸਣਾ ਚਾਹੁੰਦੇ ਹੋ?

**ਜੇਲ੍ਹਾਂ, ਸੈਰ ਸਪਾਟਾ ਤੇ ਸਭਿਆਚਾਰਕ ਮਾਮਲੇ ਅਤੇ ਛਪਾਈ ਤੇ ਲਿਖਣ ਸਮੱਗਰੀ ਮੰਤਰੀ (ਸਰਦਾਰ ਹੀਰਾ ਸਿੰਘ ਗਾਬੜੀਆ)** : ਸਤਿਕਾਰਯੋਗ ਸਪੀਕਰ ਸਾਹਿਬ, ਪਹਿਲੀ ਗੱਲ ਤਾਂ ਜਿਹੜੀ ਮੈਂਬਰ ਸਾਹਿਬ ਨੇ ਚਿੰਤਾ ਜ਼ਾਹਿਰ ਕੀਤੀ ਹੈ, ਮੈਂ ਇਸ ਤੇ ਕਹਿਣਾ ਚਾਹੁੰਦਾ ਹਾਂ ਕਿ ਇਹ ਪੁਲਿਸ ਤੋਂ ਪਰ੍ਹੇ ਹਟ ਕੇ ਹੈ, ਇਹ ਪੁਲਿਸ ਕਸਟੱਡੀ ਵਿੱਚ ਨਹੀਂ ਹੈ। ਜਦੋਂ ਪੁਲਿਸ ਨੇ ਪੇਸ਼ ਕਰਨਾ ਹੈ, ਉਸ ਤੋਂ ਬਾਅਦ ਜੁਡੀਸ਼ੀਅਲ ਕਸਟੱਡੀ ਵਿੱਚ ਚਲੇ ਜਾਣ ਤੇ ਮੁਲਜ਼ਮ ਦੀ ਉਦੋਂ ਵੀਡੀਓ ਕਾਨਫਰੰਸਿੰਗ ਹੋਣੀ ਹੈ ਨਾ ਕਿ ਪੁਲਿਸ ਕਸਟੱਡੀ ਦੌਰਾਨ। ਜਿਹੜੀ ਇਨ੍ਹਾਂ ਨੇ ਵਾਰ ਵਾਰ ਪੁਲਿਸ ਦੀ ਗੱਲ ਕੀਤੀ ਹੈ, ਪੁਲਿਸ ਦਾ ਇਸ ਦੇ ਨਾਲ ਕੋਈ ਮਤਲਬ ਹੀ ਨਹੀਂ ਰਹਿ ਜਾਂਦਾ।

ਦੂਸਰੀ ਗੱਲ ਇਹ ਹੈ ਕਿ ਦੁਨੀਆਂ ਕਿੱਥੇ ਦੀ ਕਿੱਥੇ ਚਲੀ ਗਈ ਹੈ ਔਰ ਅਸੀਂ ਅੱਜ ਵੀ ਪੁਰਾਣੀ ਸੋਚ ਰੱਖ ਰਹੇ ਹਾਂ। ਕੀ ਅਸੀਂ ਦੁਨੀਆਂ ਦੇ ਨਾਲ ਨਹੀਂ ਚੱਲਣਾ ਚਾਹੁੰਦੇ।

ਤੀਸਰੀ ਗੱਲ ਇਹ ਹੈ ਕਿ ਇਨ੍ਹਾਂ ਦੀ ਸਰਕਾਰ ਵੇਲੇ 28.9.2006 ਨੂੰ ਇਸੇ ਸਦਨ ਵਿੱਚ ਬਿੱਲ ਪਾਸ ਕੀਤਾ ਗਿਆ ਸੀ। ਉਦੋਂ ਪਾਸ ਕਰਕੇ ਗਵਰਨਰ ਸਾਹਿਬ ਨੇ ਮੋਹਰ ਲਗਾ ਕੇ ਦੇਸ਼ ਦੇ ਰਾਸ਼ਟਰਪਤੀ ਨੂੰ ਭੇਜਿਆ ਸੀ। ਤਕਨੀਕੀ ਕਾਰਨਾ ਕਰਕੇ ਇਹ ਬਿੱਲ ਸੋਧ ਕਰਨ ਵਾਸਤੇ ਵਾਪਸ ਆਇਆ ਹੈ। ਅੱਜ ਸੋਧ ਦੀ ਗੱਲ ਹੈ। ਇਹ ਸੋਧ ਕਰਨ ਵਾਸਤੇ ਆਇਆ ਹੈ ਨਾ ਕਿ ਇਹ ਬਿੱਲ ਪਾਸ ਕਰਨ ਦੀ ਗੱਲ ਹੈ। ਸੋ, ਇਸ ਕਰਕੇ ਮੈਂ ਇਨ੍ਹਾਂ ਦੀ ਜਾਣਕਾਰੀ ਲਈ ਦੱਸਣਾ ਚਾਹੁੰਦਾ ਹਾਂ ਕਿ ਇਕੱਲੀ ਆਪਣੇ ਖਰਚੇ ਘਟਾਉਣ ਦੀ ਗੱਲ ਨਹੀਂ ਹੈ। ਜਦੋਂ ਆਪਾਂ ਕਚਹਿਰੀਆਂ ਵਿੱਚ ਜਾਂਦੇ ਹਾਂ, ਆਮ ਤੌਰ ਤੇ ਜਿਹੜੇ ਸਾਡੇ ਕੇਸ ਹਨ, ਦੇਖਣ ਵਿੱਚ ਆਉਂਦਾ ਹੈ ਕਿ ਜਿਹੜੇ ਮੁਜਰਮ ਹਨ, ਉਨ੍ਹਾਂ ਕੋਲ ਪੇਸ਼ ਕਰਨ ਵਾਸਤੇ ਜੱਜਾਂ ਕੋਲ ਟਾਈਮ ਨਹੀਂ ਹੁੰਦਾ, ਉੱਥੇ ਰਸ਼ ਹੋ ਜਾਂਦਾ ਹੈ। ਉੱਥੇ ਝਗੜੇ ਵੀ ਹੋ ਜਾਂਦੇ ਹਨ

ਔਰ ਬਹੁਤ ਸਾਰੇ ਕੇਸਾਂ ਵਿੱਚ ਗੋਲੀਆਂ ਵੀ ਚੱਲੀਆਂ ਹਨ। ਬਹੁਤ ਸਾਰੇ ਵਾਕੇ ਹੋਏ ਹਨ, ਜਿਨ੍ਹਾਂ ਦੇ ਸਾਡੇ ਕੋਲ ਸਬੂਤ ਵੀ ਹਨ। ਇਸੇ ਤਰ੍ਹਾਂ ਜਿੱਥੋਂ ਤੱਕ ਸੂਬੇ ਦੀ ਆਰਥਿਕ ਵਿਵਸਥਾ ਦਾ ਸਬੰਧ ਹੈ, ਵਾਕਿਆ ਹੀ ਸਾਡੇ ਕੋਲ ਜਿੰਨੀਆਂ ਫੋਰਸਿਜ਼ ਹਨ, ਇੱਕ ਬੰਦੇ ਪਿੱਛੇ ਸਾਨੂੰ 1-4 ਦੀ ਗਾਰਦ ਲਗਾਉਣੀ ਪੈਂਦੀ ਹੈ। ਇੱਕ ਬੰਦਾ ਪੇਸ਼ ਕਰਨ ਵਾਸਤੇ ਸਾਨੂੰ ਪੰਜ ਬੰਦਿਆਂ ਦੀ ਲੋੜ ਪੈਂਦੀ ਹੈ। ਫਿਰ ਵਹੀਕਲਜ਼ ਦੀ ਲੋੜ ਪੈਂਦੀ ਹੈ। ਬਹੁਤ ਸਾਰੇ ਕਾਰਨ ਹਨ। ਇਸ ਦੇ ਨਾਲ ਨਾਲ ਇਹ ਇਕੱਲੇ ਪੰਜਾਬ ਵਿੱਚ ਲਾਗੂ ਨਹੀਂ ਹੋ ਰਿਹਾ। ਇਹ ਚਾਰ ਸੂਬਿਆਂ ਵਿੱਚ ਪਹਿਲਾਂ ਹੀ ਪਾਸ ਹੋ ਚੁੱਕਿਆ ਹੈ। ਉੱਥੇ ਤਜਰਬਾ ਹੋ ਗਿਆ ਹੈ। ਉੱਥੇ ਇਹ, ਬਹੁਤ ਸਾਰਾ ਕਾਮਯਾਬ ਹੋਇਆ ਹੈ। ਉੱਥੇ ਕਾਮਯਾਬ ਹੋ ਕੇ ਉਸ ਨੂੰ ਵੇਖ ਕੇ ਸਾਰਾ ਕੁਝ ਦੁਬਾਰਾ ਲਿਆਂਦਾ ਗਿਆ ਹੈ। ਇਸ ਕਰਕੇ ਬਹੁਤੀ ਚਿੰਤਾ ਨਹੀਂ ਕਰਨੀ ਚਾਹੀਦੀ। ਇਸ ਦਾ ਪੰਜਾਬ ਨੂੰ ਫਾਇਦਾ ਹੀ ਹੋਵੇਗਾ, ਨੁਕਸਾਨ ਨਹੀਂ ਹੋਵੇਗਾ। ਇਸ ਵਿੱਚ ਪ੍ਰੋਵੀਜ਼ਨ ਦਿੱਤੀ ਗਈ ਹੈ ਕਿ ਕੋਈ ਵੀ ਮੁਲਜ਼ਮ ਨੂੰ ਉਸ ਦਾ ਵਕੀਲ ਜੇਲ੍ਹ ਵਿੱਚ ਜਾ ਕੇ ਉਸ ਨਾਲ ਗੱਲਬਾਤ ਕਰ ਸਕਦਾ ਹੈ। ਇਹੀ ਨਹੀਂ ਹੋਰ ਵੀ ਕਾਫੀ ਸਹੂਲਤਾਂ ਦਿੱਤੀਆਂ ਗਈਆਂ ਹਨ। ਲੋਕਾਂ ਦੇ ਖਰਚੇ ਵੀ ਘਟਣਗੇ, ਸਰਕਾਰ ਦਾ ਖਰਚਾ ਵੀ ਘਟੇਗਾ। ਇਸ ਕਰਕੇ ਮੈਂ ਬੇਨਤੀ ਕਰਾਂਗਾ ਕਿ ਇਸ ਨੂੰ ਪਾਸ ਕਰ ਦੇਣਾ ਚਾਹੀਦਾ ਹੈ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਜ਼ਾਬਤਾ ਫੌਜਦਾਰੀ ਸੰਘਤਾ (ਪੰਜਾਬ ਸੋਧਨਾ) ਬਿੱਲ, 2007 ਤੇ ਤੁਰੰਤ ਵਿਚਾਰ ਕੀਤੀ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਸਦਨ ਬਿੱਲ ਤੇ ਕਲਾਜ਼ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿੱਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ (2)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 2 ਬਿੱਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

[ ਮਾਨਯੋਗ ਸਪੀਕਰ ]

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿੱਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਸਿਰਲੇਖ**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਸਿਰਲੇਖ ਬਿੱਲ ਦਾ ਸਿਰਲੇਖ ਬਣੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਜੇਲ੍ਹਾਂ, ਸੈਰ ਸਪਾਟਾ ਤੇ ਸਭਿਆਚਾਰਕ ਮਾਮਲੇ ਅਤੇ ਛਪਾਈ ਤੇ ਲਿਖਣ ਸਮੱਗਰੀ ਮੰਤਰੀ ਜੀ ਪ੍ਰਸਤਾਵ ਕਰਨਗੇ ਕਿ ਬਿੱਲ ਪਾਸ ਕੀਤਾ ਜਾਵੇ।

**ਜੇਲ੍ਹਾਂ, ਸੈਰ ਸਪਾਟਾ ਤੇ ਸਭਿਆਚਾਰਕ ਮਾਮਲੇ ਅਤੇ ਛਪਾਈ ਤੇ ਲਿਖਣ ਸਮੱਗਰੀ ਮੰਤਰੀ (ਸਰਦਾਰ ਹੀਰਾ ਸਿੰਘ ਗਾਬੜੀਆ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

ਕਿ ਜ਼ਾਬਤਾ ਫੌਜ਼ਦਾਰੀ ਸੰਘਤਾ (ਪੰਜਾਬ ਸੋਧਨਾ) ਬਿੱਲ, 2007 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਜ਼ਾਬਤਾ ਫੌਜ਼ਦਾਰੀ ਸੰਘਤਾ (ਪੰਜਾਬ ਸੋਧਨਾ) ਬਿੱਲ, 2007 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਜ਼ਾਬਤਾ ਫੌਜਦਾਰੀ ਸੰਘਤਾ (ਪੰਜਾਬ ਸੋਧਨਾ) ਬਿੱਲ, 2007 ਪਾਸ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

---

## 2. THE INDIAN STAMP (PUNJAB AMENDMENT) BILL, 2007 *(REPLACING ORDINANCE)*

**ਮਾਨਯੋਗ ਸਪੀਕਰ** : ਮਾਲ ਤੇ ਮੁੜ ਵਸੇਬਾ ਅਤੇ ਸੰਕਟ ਪ੍ਰਬੰਧ ਮੰਤਰੀ ਜੀ ਬਿੱਲ ਪੇਸ਼ ਕਰਨਗੇ।

**ਮਾਲ ਤੇ ਮੁੜ ਵਸੇਬਾ ਅਤੇ ਸੰਕਟ ਪ੍ਰਬੰਧ ਮੰਤਰੀ (ਸਰਦਾਰ ਅਜੀਤ ਸਿੰਘ ਕੋਹਾੜ)** : ਸ਼੍ਰੀਮਾਨ ਜੀ, ਮੈਂ ਭਾਰਤੀ ਅਸ਼ਟਾਮ (ਪੰਜਾਬ ਸੋਧਨਾ) ਬਿੱਲ, 2007 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ -

ਕਿ ਭਾਰਤੀ ਅਸ਼ਟਾਮ (ਪੰਜਾਬ ਸੋਧਨਾ) ਬਿੱਲ, 2007 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਭਾਰਤੀ ਅਸ਼ਟਾਮ (ਪੰਜਾਬ ਸੋਧਨਾ) ਬਿੱਲ, 2007 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ ! ਸਮਰਾ ਜੀ।

**ਸਰਦਾਰ ਅਮਰਜੀਤ ਸਿੰਘ ਸਮਰਾ (ਨਕੋਦਰ)** : ਸਤਿਕਾਰਯੋਗ ਸਪੀਕਰ ਸਾਹਿਬ, ਭਾਰਤੀ ਅਸ਼ਟਾਮ (ਪੰਜਾਬ ਸੋਧਨਾ) ਬਿੱਲ, 2007 (ਆਰਡੀਨੈਂਸ ਦੀ ਥਾਂ ਲੈਣ ਲਈ) ਸਰਦਾਰ ਅਜੀਤ ਸਿੰਘ ਕੋਹਾੜ, ਮਾਲ ਮੰਤਰੀ ਜੀ ਨੇ ਪੇਸ਼ ਕੀਤਾ ਹੈ। ਪਲਾਨਿੰਗ ਕਮਿਸ਼ਨ ਭਾਰਤ ਦੀ ਹਦਾਇਤ ਤੇ ਉਨ੍ਹਾਂ ਨੂੰ 3% ਸਟੈਂਪ ਡਿਊਟੀ ਘਟਾਉਣ ਲਈ ਤਾਂ ਕਿ ਸਾਰੀਆਂ ਹਿੰਦੁਸਤਾਨ ਦੀਆਂ ਸਟੇਟਾਂ ਵਿੱਚ ਇਕੋ ਜਿਹੀ ਸਟੈਂਪ ਡਿਊਟੀ ਹੋਵੇ 3% ਘਟਾਉਣੀ ਚਾਹੀਦੀ ਸੀ, 1% ਘਟਾਈ ਹੈ। ਇਸੇ ਤਰ੍ਹਾਂ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਵੇਲੇ ਹਦਾਇਤ ਹੋਈ ਸੀ ਉਨ੍ਹਾਂ ਨੇ 12% ਤੋਂ 6% ਸਟੈਂਪ ਡਿਊਟੀ ਘਟਾਈ ਸੀ, ਇਨ੍ਹਾਂ ਨੂੰ 3% ਹੀ ਘਟਾਉਣੀ ਚਾਹੀਦੀ ਸੀ ਪਰ ਫੇਰ ਵੀ ਅੱਜ ਜੋ ਸਾਡੀ ਫਾਈਨਾਂਸ਼ੀਅਲ ਹਾਲਾਤ ਹਨ, ਬੜੇ ਡਾਵਾਂਡੋਲ ਹਨ। ਪਿਛਲੀ ਸਰਕਾਰ ਦੇ ਸਮੇਂ ਮੈਂ ਸਮਝਦਾ ਹਾਂ ਕਿ ਕਾਮਯਾਬੀ ਰੈਵੇਨਿਊ ਡਿਪਾਰਟਮੈਂਟ ਦੀ ਸਟੈਂਪ ਡਿਊਟੀ ਤੇ ਨਿਰਭਰ ਸੀ। ਅੱਜ ਹੁਣ ਅੱਠ ਮਹੀਨਿਆਂ ਵਿੱਚ ਜੋ 332 ਕਰੋੜ 63 ਲੱਖ ਰੁਪਿਆ ਘਟਿਆ ਹੈ, ਇਹ 1100-1200 ਕਰੋੜ ਵਧਣਾ ਚਾਹੀਦਾ ਸੀ। 1500 ਕਰੋੜ ਰੁਪਏ ਦਾ ਘਾਟਾ ਅੱਠ ਮਹੀਨਿਆਂ ਵਿੱਚ ਇਸ ਕਰਕੇ ਪੈ ਗਿਆ ਕਿਉਂਕਿ ਅਕਾਲੀ ਸਰਕਾਰ ਬਣਦੇ ਹੀ ਲੋਕਾਂ ਦੇ ਮਨਾਂ ਵਿੱਚ ਸਹਿਮ ਪੈ ਗਿਆ ਕਿ ਜਿਹੜੀਆਂ ਪ੍ਰਾਪਰਟੀਆਂ ਦੇ ਰੇਟ ਵਧੇ ਸੀ, ਉਨ੍ਹਾਂ ਦੀਆਂ ਕੀਮਤਾਂ ਘਟ ਗਈਆਂ ਹਨ।

*4.50 ਵਜੇ ਬਾਅਦ ਦੁਪਹਿਰ

(*ਇਸ ਸਮੇਂ ਮਾਨਯੋਗ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ)

[ ਸਰਦਾਰ ਅਮਰਜੀਤ ਸਿੰਘ ਸਮਰਾ ]

ਨਾਲ ਦੀ ਨਾਲ ਹੀ ਇੱਕ ਪਰਸੈਂਟ ਹੀ ਨਹੀਂ ਘਟਾਇਆ, ਜਿਹੜਾ ਕੁਲੈਕਟਰ ਰੇਟ ਸੀ, ਇਨ੍ਹਾਂ ਨੇ ਇਸ ਨੂੰ 27.9 ਤੋਂ ਇੱਕ ਪਰਸੈਂਟ ਘਟਾਇਆ ਔਰ ਪਹਿਲੀ ਸਤੰਬਰ ਤੋਂ ਜੋ ਕੁਲੈਕਟਰ ਰੇਟ ਸੀ, ਉਹ ਕਿਸੇ ਜਗ੍ਹਾ ਡਬਲ ਕਰ ਦਿੱਤੇ, ਕਿਸੇ ਜਗ੍ਹਾ ਤਿੰਨ ਗੁਣਾ ਕਰ ਦਿੱਤੇ ਔਰ ਕਿਸੇ ਜਗ੍ਹਾ ਇਸ ਤੋਂ ਵੀ ਵੱਧ ਕਰ ਦਿੱਤੇ। ਇਸੇ ਕਾਰਨ ਹੀ ਅੱਜ ਤਹਿਸੀਲਾਂ ਵਿੱਚ ਕਾਂ ਬੋਲਦੇ ਹਨ। ਇਹ ਘਾਟਾ ਦਿਨੋ ਦਿਨ ਪੈ ਰਿਹਾ ਹੈ। ਮੈਂ ਦੱਸਦਾ ਹਾਂ ਕਿ ਜਦੋਂ ਕਾਂਗਰਸ ਦੀ ਸਰਕਾਰ 2001-02 ਵਿੱਚ ਸੀ ਤਾਂ ਸਿਰਫ 453,44,70,350/- ਰੁਪਏ ਸਰਕਾਰੀ ਖਜ਼ਾਨੇ ਵਿੱਚ ਜਮ੍ਹਾਂ ਹੁੰਦੇ ਸਨ ਤੇ 2006-07 ਦੇ ਵਿੱਚ ਇਹ 2 ਹਜ਼ਾਰ 19 ਕਰੋੜ 97 ਲੱਖ 49 ਹਜ਼ਾਰ 976 ਰੁਪਏ ਹੋ ਗਏ। ਤਕਰੀਬਨ 1566 ਕਰੋੜ ਰੁਪਏ ਉਸੇ ਦੌਰਾਨ ਵਧੇ ਜਿਸ ਨਾਲ ਪੰਜਾਬ ਦੀ ਡਿਵੈਲਪਮੈਂਟ ਹੋਈ ਅਤੇ ਖੁਸ਼ਹਾਲੀ ਵਧੀ। ਮੈਂ ਜ਼ਿਆਦਾ ਸਮਾਂ ਇਸ ਇਸ਼ੂ ਤੇ ਬੋਲਣਾ ਨਹੀਂ ਚਾਹੁੰਦਾ ਕਿਉਂਕਿ ਇਨ੍ਹਾਂ ਦੇ ਆਪਣੇ ਬਹੁਤ ਸਾਰੇ ਸਾਥੀ ਇਸ ਗੱਲੋਂ ਫਿਕਰਮੰਦ ਹਨ। ਮੈਂ ਸਰਕਾਰ ਨੂੰ ਇਸ ਗੱਲ ਦਾ ਸੁਝਾਅ ਦਿੰਦਾ ਹਾਂ ਅਤੇ ਬਾਦਲ ਸਾਹਿਬ ਨੂੰ ਕਹਿੰਦਾ ਹਾਂ ਕਿਉਂਕਿ ਉਹ ਕਾਫੀ ਸਿਆਣੇ ਤੇ ਸਮਝਦਾਰ ਹਨ ਅਤੇ ਚਾਰ ਵਾਰ ਮੁੱਖ ਮੰਤਰੀ ਵੀ ਬਣੇ ਹਨ ਕਿ ਜਿਹੜੀ ਸਟੈਂਪ ਡਿਊਟੀ ਹੈ, ਇਸ ਦਾ ਦਿਨੋ ਦਿਨ ਘਾਟਾ ਪੈ ਰਿਹਾ ਹੈ, ਇਹ ਇਸ ਤੇ ਆਪ ਹੀ ਸੋਚ ਵਿਚਾਰ ਕਰ ਲੈਣ। ਜਿਹੜਾ ਕੁਲੈਕਟਰ ਰੇਟ ਹੈ, ਇਹ ਜ਼ਰੂਰ ਘਟਣਾ ਚਾਹੀਦਾ ਹੈ ਨਾ ਕਿ ਵਧਾਉਣਾ ਚਾਹੀਦਾ ਹੈ। ਜੇ ਇਹ ਨਾ ਵੀ ਵਧਾਉਣ ਤਾਂ ਇਹ ਉਸੇ ਤਰ੍ਹਾਂ ਹੀ ਰਹਿਣ। ਵੈਸੇ ਤਾਂ 10-15% ਹਰ ਸਾਲ ਵਧਦਾ ਹੀ ਹੁੰਦਾ ਹੈ। ਜੋ 16-17 ਸੌ ਕਰੋੜ ਰੁਪਏ ਦਾ ਘਾਟਾ 8 ਮਹੀਨਿਆਂ ਵਿੱਚ ਘਟਿਆ ਹੈ, ਇੰਨਾ ਘਾਟਾ 8 ਮਹੀਨੇ ਵਿੱਚ ਨਹੀਂ ਹੋਣਾ ਸੀ। ਜੇ ਸਟੈਂਪ ਡਿਊਟੀ ਹੋਰ ਘੱਟ ਕਰ ਦਿੱਤੀ ਜਾਵੇ ਤਾਂ ਮੈਂ ਇਸ ਗੱਲ ਦਾ ਧੰਨਵਾਦੀ ਹੋਵਾਂਗਾ। ਜੋ ਸੈਂਟਰ ਸਰਕਾਰ ਨੇ ਤਿੰਨ ਪਰਸੈਂਟ ਘੱਟ ਕਰਨ ਲਈ ਕਿਹਾ ਹੈ, ਇਹ ਵੀ ਘੱਟ ਕਰਨੀ ਚਾਹੀਦੀ ਹੈ। ਮੈਂ ਰਿਕੁਐਸਟ ਕਰਦਾ ਹਾਂ ਕਿ ਇਹ 3% ਘੱਟ ਕੀਤੀ ਜਾਵੇ। ਇਨ੍ਹਾਂ ਸ਼ਬਦਾਂ ਨਾਲ ਮੈਂ ਰੈਵੇਨਿਊ ਮਨਿਸਟਰ ਸਾਹਿਬ ਦਾ ਧੰਨਵਾਦੀ ਹਾਂ ਕਿ ਮੇਰਾ ਇਹ ਸੁਝਾਅ ਮੰਨ ਲੈਣਗੇ।

**ਮਾਨਯੋਗ ਡਿਪਟੀ ਸਪੀਕਰ** : ਹਾਂ ਜੀ, ਹੋਰ ਕੋਈ ਬੋਲਣਾ ਚਾਹੁੰਦਾ ਹੈ? ਮੰਤਰੀ ਸਾਹਿਬ।

**ਮਾਲ ਤੇ ਮੁੜ ਵਸੇਬਾ ਅਤੇ ਸੰਕਟ ਪ੍ਰਬੰਧ ਮੰਤਰੀ (ਸਰਦਾਰ ਅਜੀਤ ਸਿੰਘ ਕੋਹਾੜ)**: ਡਿਪਟੀ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਸਰਕਾਰ ਨੇ ਮਾਲ ਸਬੰਧੀ ਕਾਨੂੰਨ ਦੀ ਸਮੀਖਿਆ ਕਰਨ ਬਾਰੇ, ਮਾਲ ਵਿਭਾਗ ਦੇ ਪ੍ਰਸਾਸ਼ਨ ਨੂੰ ਚੁਸਤ-ਦਰੁਸਤ ਕਰਨ ਲਈ ਉਪਾਅ ਸੁਝਾਉਣ ਲਈ ਪੰਜਾਬ ਰੈਵੇਨਿਊ ਕਮਿਸ਼ਨ ਦਾ ਗਠਨ ਕੀਤਾ ਸੀ। ਕਮਿਸ਼ਨ ਨੇ ਆਪਣੀ ਰਿਪੋਰਟ ਮਿਤੀ 21.2.2007 ਨੂੰ ਪਾਸ ਕੀਤੀ ਹੈ ਕਿ ਪਲਾਨਿੰਗ ਕਮਿਸ਼ਨ ਭਾਰਤ ਸਰਕਾਰ ਦੀਆਂ ਸਿਫਾਰਸ਼ਾਂ ਅਨੁਸਾਰ ਬੈਅਨਾਮੇ ਦੇ ਦਸਤਾਵੇਜ਼ਾਂ ਤੇ ਲੱਗਣ ਵਾਲੀ ਅਸ਼ਟਾਮ ਡਿਊਟੀ ਘਟਾ

ਕੇ 5% ਕੀਤੀ ਜਾਵੇ। ਕਰਾਂ ਦੀ ਅਦਾਇਗੀ ਅਤੇ ਅਸ਼ਟਾਮ ਡਿਊਟੀ ਦੀਆਂ ਦਰਾਂ ਦੀ ਪਾਲਣਾ ਚੰਗੀ ਤਰ੍ਹਾਂ ਕੀਤੀ ਜਾਵੇ। ਕਮਿਸ਼ਨ ਦਾ ਇਹ ਵੀ ਸੁਝਾਅ ਸੀ ਕਿ ਜਦੋਂ ਅਸ਼ਟਾਮ ਡਿਊਟੀ ਦੀ ਦਰ ਜ਼ਿਆਦਾ ਸੀ, ਉਸ ਦੇ ਮੁਕਾਬਲੇ ਘੱਟ ਰੇਟਾਂ ਵੇਲੇ ਅਸ਼ਟਾਮ ਡਿਊਟੀ ਦੀ ਵਸੂਲੀ ਜ਼ਿਆਦਾ ਹੁੰਦੀ ਸੀ। ਇਸ ਤਰ੍ਹਾਂ ਕਰਨ ਨਾਲ ਕੁਝ ਕਾਲੇ ਧਨ ਦੀ ਵਰਤੋਂ ਤੇ ਵੀ ਰੋਕ ਲਗਾਈ ਜਾ ਸਕਦੀ ਹੈ। ਅਸੀਂ ਜੋ ਫਲੈਟ ਰੇਟ ਹਨ, ਉਹ ਮੌਕੇ ਦੇ ਰੇਟਾਂ ਨਾਲੋਂ 60% ਕੀਤੇ ਹਨ। ਇਸ ਤਰੀਕੇ ਨਾਲ ਪਾਰਦਰਸ਼ੀ ਕੰਮ ਹੋਵੇਗਾ। ਕਮਿਸ਼ਨ ਨੇ ਇਹ ਵੀ ਸਿਫਾਰਸ਼ ਕੀਤੀ ਸੀ ਕਿ ਪ੍ਰਣਾਲੀ ਵਿੱਚ ਸੁਧਾਰ ਕਰਨ ਨਾਲ ਬੈਅਨਾਮੇ ਦੇ ਦਸਤਾਵੇਜ਼ਾਂ ਤੇ ਲੱਗਣ ਵਾਲੀ ਅਸ਼ਟਾਮ ਡਿਊਟੀ ਘਟਾਉਣ ਕਰਕੇ ਅਸ਼ਟਾਮ ਡਿਊਟੀ ਦੀ ਅਦਾਇਗੀ ਕਰਨ ਵੇਲੇ ਆਉਣ ਵਾਲੇ ਸਮੇਂ ਵਿੱਚ ਆਮ ਜਨਤਾ ਦੀਆਂ ਮੁਸ਼ਕਲਾਂ ਖਤਮ ਹੋਣਗੀਆਂ। ਅਸ਼ਟਾਮ ਡਿਊਟੀ ਘੱਟ ਕਰਨ ਦਾ ਕਦਮ ਰੀਅਲ ਅਸਟੇਟ ਦੇ ਤਬਾਦਲਿਆਂ ਸਮੇਂ ਕਾਲੇ ਧਨ ਦੀ ਵਰਤੋਂ ਤੇ ਰੋਕ ਲਗਾਉਣ ਵਾਸਤੇ ਹੋਇਆ ਸੀ। ਜਿਹੜਾ ਇਨ੍ਹਾਂ ਨੇ ਦੱਸਿਆ ਹੈ ਕਿ ਫਲੈਟ ਰੇਟ ਵਧਾਉਣ ਦੇ ਨਾਲ ਜਿਹੜੀ ਅਸ਼ਟਾਮ ਡਿਊਟੀ ਘਟੀ ਹੈ, ਤਾਂ ਇਸ ਵਿੱਚ ਥੋੜ੍ਹਾ ਜਿਹਾ ਫਰਕ ਤਾਂ ਪਿਆ ਹੈ ਪਰ ਅਜੇ ਚਾਰ ਮਹੀਨੇ ਇਸ ਸਮੇਂ ਵਿੱਚ ਰਹਿੰਦੇ ਹਨ, ਸਾਨੂੰ ਆਸ ਹੈ ਕਿ ਜੇ ਪੂਰਾ ਨਹੀਂ ਤਾਂ ਲਗਭਗ ਅਸੀਂ ਲਾਗੇ ਅੱਪੜ ਜਾਵਾਂਗੇ। ਜੋ ਫਲੈਟ ਰੇਟ ਵਧੇ ਹਨ, ਇਹ ਸਿਰਫ 60% ਕੀਤੇ ਹਨ। 60% ਰੇਟ ਜ਼ਿਆਦਾ ਵੱਧ ਨਹੀਂ ਹੈ। ਪਹਿਲਾਂ ਬਹੁਤ ਹੀ ਰੇਟ ਘੱਟ ਸੀ, ਇਸ ਦੇ ਨਾਲ ਦੂਸਰਾ ਪੈਸਾ ਵਰਤਿਆ ਜਾਂਦਾ ਸੀ, ਇੱਕ ਨੰਬਰ ਦਾ ਪੈਸਾ ਘੱਟ ਵਰਤਿਆ ਜਾਂਦਾ ਸੀ।

*4.55 ਵਜੇ ਸ਼ਾਮ

(*ਇਸ ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਇਹ ਚੰਗੇ ਕੰਮ ਕਰਨ ਨਾਲ ਥੋੜ੍ਹਾ ਜਿਹਾ ਫਰਕ ਪੈਂਦਾ ਹੈ। ਆਹਿਸਤਾ ਆਹਿਸਤਾ ਲੋਕ ਇਸ ਨੂੰ ਠੀਕ ਸਮਝਣ ਲਗ ਪੈਣਗੇ, ਹੁਣ ਅਜੇ ਚਾਰ ਮਹੀਨੇ ਰਹਿੰਦੇ ਹਨ। ਸਾਨੂੰ ਆਸ ਹੈ ਕਿ ਅਸੀਂ ਨੇੜੇ ਪਹੁੰਚ ਜਾਈਏ। ਇਹ ਪੂਰੀ ਤਰ੍ਹਾਂ ਤਾਂ ਨਹੀਂ ਹੋਣੀ। ਇਸ ਤੋਂ ਪਹਿਲਾਂ ਜਿਹੜੀ ਸਾਡੀ 5 ਸਾਲਾਂ ਦੀ ਸਰਕਾਰ ਸੀ ਉਸ ਵਿੱਚ ਅਸੀਂ ਜਿਹੜੀ ਐਕਸਾਈਜ਼ ਡਿਊਟੀ ਲਿਆਂਦੀ ਸੀ, ਸੰਨ, 1997 ਵਿੱਚ, ਅਸੀਂ 205 ਕਰੋੜ 43 ਲੱਖ 17 ਹਜ਼ਾਰ ਰੁਪਏ ਤੇ ਸੀ, 1999 ਵਿੱਚ 325 ਕਰੋੜ 64 ਲੱਖ 73 ਹਜ਼ਾਰ ਰੁਪਏ ਹੋ ਗਈ। ਇਸ ਤਰ੍ਹਾਂ ਹੀ 2000 ਵਿੱਚ 407 ਕਰੋੜ 88 ਲੱਖ 11445 ਰੁਪਏ ਹੋ ਗਈ ਹੈ। ਇਸ ਤਰ੍ਹਾਂ ਰੇਟ ਤਾਂ ਵਧਦੇ ਹਨ ਪਰ ਇੱਕ ਚੰਗਾ ਕੰਮ ਕਰਨ ਨਾਲ ਥੋੜ੍ਹੀ ਜਿਹੀ ਔਖਿਆਈ ਵੀ ਸਹਿ ਲੈਣੀ ਚਾਹੀਦੀ ਹੈ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਭਾਰਤੀ ਅਸ਼ਟਾਮ (ਪੰਜਾਬ ਸੋਧਨਾ) ਬਿੱਲ, 2007 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

ਮਾਨਯੋਗ ਸਪੀਕਰ : ਹੁਣ ਸਦਨ ਬਿੱਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

ਕਲਾਜ਼ 1 ਦੀ ਸਬ-ਕਲਾਜ਼ (2)

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿੱਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

ਕਲਾਜ਼ਾਂ 2 ਅਤੇ 3

ਮਾਨਯੋਗ ਸਪੀਕਰ : ਕਿਉਂਕਿ ਕਲਾਜ਼ਾਂ 2 ਅਤੇ 3 ਵਿੱਚ ਕੋਈ ਸੋਧਨਾ ਨਹੀਂ ਹੈ, ਇਸ ਲਈ ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਹਾਊਸ ਦੀ ਵੋਟ ਲਈ ਰੱਖ ਦਿੱਤੀਆਂ ਜਾਣ।

*(ਆਵਾਜ਼ਾਂ : ਹਾਂ ਜੀ, ਹਾਂ ਜੀ।)*

ਕਲਾਜ਼ਾਂ 2 ਅਤੇ 3

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਅਤੇ 3 ਬਿੱਲ ਦਾ ਹਿੱਸਾ ਹਨ।

*ਪ੍ਰਸਤਾਵ ਪ੍ਰਵਾਨ ਹੋਇਆ।*

ਕਲਾਜ਼ 1 ਦੀ ਸਬ-ਕਲਾਜ਼ (1)

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿੱਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

ਸਿਰਲੇਖ

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਸਿਰਲੇਖ ਬਿੱਲ ਦਾ ਸਿਰਲੇਖ ਬਣੇ।

*ਪ੍ਰਸਤਾਵ ਪ੍ਰਵਾਨ ਹੋਇਆ।*

ਮਾਨਯੋਗ ਸਪੀਕਰ : ਹੁਣ ਮਾਲ ਅਤੇ ਮੁੜ ਵਸੇਬਾ ਮੰਤਰੀ ਪ੍ਰਸਤਾਵ ਕਰਨਗੇ ਕਿ ਬਿੱਲ ਪਾਸ ਕੀਤਾ ਜਾਵੇ।

ਮਾਲ ਤੇ ਮੁੜ ਵਸੇਬਾ ਅਤੇ ਸੰਕਟ ਪ੍ਰਬੰਧ ਮੰਤਰੀ (ਸਰਦਾਰ ਅਜੀਤ ਸਿੰਘ ਕੋਹਾੜ) : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

ਕਿ ਭਾਰਤੀ ਅਸ਼ਟਾਮ (ਪੰਜਾਬ ਸੋਧਨਾ) ਬਿੱਲ, 2007 ਪਾਸ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸਤਾਵ ਕੀਤਾ -

ਕਿ ਭਾਰਤੀ ਅਸ਼ਟਾਮ (ਪੰਜਾਬ ਸੋਧਨਾ) ਬਿੱਲ, 2007 ਪਾਸ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਭਾਰਤੀ ਅਸ਼ਟਾਮ (ਪੰਜਾਬ ਸੋਧਨਾ) ਬਿੱਲ, 2007 ਪਾਸ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

ਮਾਨਯੋਗ ਸਪੀਕਰ : ਹੁਣ ਅਗਲਾ ਬਿੱਲ ਜੀ।

---

## 3. THE JAAGAT JOT SRI GURU GRANTH SAHIB SATKAR BILL, 2007 *(REPLACING ORDINANCE)*

ਮਾਨਯੋਗ ਸਪੀਕਰ : ਦਿਹਾਤੀ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ ਬਿੱਲ ਪੇਸ਼ ਕਰਨਗੇ।

ਦਿਹਾਤੀ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ (ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ) : ਸ਼੍ਰੀਮਾਨ ਜੀ, ਮੈਂ ਜਾਗਤ ਜੋਤ ਸ੍ਰੀ ਗੁਰੂ ਗ੍ਰੰਥ ਸਾਹਿਬ ਸਤਿਕਾਰ ਬਿੱਲ, 2007 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ -

ਕਿ ਜਾਗਤ ਜੋਤ ਸ੍ਰੀ ਗੁਰੂ ਗ੍ਰੰਥ ਸਾਹਿਬ ਸਤਿਕਾਰ ਬਿੱਲ, 2007 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸਤਾਵ ਕੀਤਾ -

ਕਿ ਜਾਗਤ ਜੋਤ ਸ੍ਰੀ ਗੁਰੂ ਗ੍ਰੰਥ ਸਾਹਿਬ ਸਤਿਕਾਰ ਬਿੱਲ, 2007 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ।

**ਸਰਦਾਰ ਅਵਤਾਰ ਸਿੰਘ ਬਰਾੜ (ਫਰੀਦਕੋਟ)** : ਸਪੀਕਰ ਸਾਹਿਬ, ਮੈਂ ਆਪਣੀ ਪਾਰਟੀ ਵੱਲੋਂ ਅਤੇ ਆਪਣੇ ਵੱਲੋਂ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੇ ਸਬੰਧ ਵਿੱਚ ਹਾਊਸ ਵਿੱਚ ਜੋ ਬਿੱਲ ਟਰੇਜ਼ਰੀ ਬੈਂਚਿਜ਼ ਵੱਲੋਂ ਰੱਖਿਆ ਗਿਆ ਹੈ, ਉਸ ਦਾ ਸੁਆਗਤ ਕਰਦਾ ਹਾਂ। 1-2 ਸੁਝਾਅ ਜਾਂ ਮੇਰੇ ਮਨ ਵਿੱਚ ਜੋ ਤੌਖਲਾ ਹੈ, ਉਸ ਬਾਰੇ ਜ਼ਿਕਰ ਕਰਨਾ ਚਾਹੁੰਦਾ ਹਾਂ। ਪਹਿਲੀ ਗੱਲ ਤਾਂ ਇਹ ਹੈ ਕਿ ਕਈ ਵਾਰ ਆਵਾਜ਼ ਉੱਠਦੀ ਰਹੀ ਕਿ ਸਾਡੇ ਧਰਮ ਵਿੱਚ ਸਰਕਾਰ ਦਖਲ ਦੇ ਰਹੀ ਹੈ ਕਿ ਕੀ ਅਸੀਂ ਅਜਿਹਾ ਤਾਂ ਨਹੀਂ ਕਰ ਰਹੇ ਕਿ ਆਉਣ ਵਾਲੇ ਸਮੇਂ ਵਿੱਚ ਸਰਕਾਰ ਵੱਲੋਂ ਦਖਲ ਦੇਣ ਦਾ ਇੱਕ ਰਸਤਾ ਖੋਲ੍ਹ ਰਹੇ ਹੋਈਏ। ਦੂਸਰੀ ਗੱਲ ਇਹ ਹੈ ਕਿ ਇੱਥੇ ਕਿਹਾ ਗਿਆ ਹੈ ਕਿ ਜੋ ਛਪਾਈ ਪਹਿਲਾਂ ਹੁੰਦੀ ਸੀ, ਜਿਹੜੇ ਅਦਾਰੇ ਛਪਾਈ ਕਰਦੇ ਸੀ, ਉੱਥੇ ਪਵਿੱਤਰਤਾ ਨਹੀਂ ਰੱਖੀ ਜਾ ਰਹੀ ਸੀ। ਉੱਥੇ ਮਾਣ-ਸਨਮਾਨ ਵਾਲਾ ਅਤੇ ਸ਼ਰਧਾ ਭਰਪੂਰ ਢੰਗ ਤਰੀਕਾ ਅਖਤਿਆਰ ਨਹੀਂ ਕੀਤਾ ਜਾ ਸਕਦਾ। ਇਸ ਕਰਕੇ ਐਸ.ਜੀ.ਪੀ.ਸੀ. ਨੂੰ ਇਹ ਜ਼ਿੰਮੇਵਾਰੀ ਸੌਂਪੀ ਜਾ ਰਹੀ ਹੈ। ਐਸ.ਜੀ.ਪੀ.ਸੀ. ਦੀ ਅਲੋਚਨਾ ਕਰਨ ਦੀ ਮੇਰੀ ਕੋਈ ਮਨਸ਼ਾ ਨਹੀਂ ਹੈ ਲੇਕਿਨ ਇਹ ਵੀ ਸੱਚ ਹੈ ਕਿ ਬੀਤੇ ਸਮੇਂ ਵਿੱਚ ਬਹੁਤ ਸਾਰੀਆਂ ਗੱਲਾਂ ਐਸ.ਜੀ.ਪੀ.ਸੀ. ਦੇ ਵਿਰੁੱਧ ਜਾਂਦੀਆਂ ਰਹੀਆਂ ਹਨ। ਚਾਹੇ ਧਾਰਮਿਕ ਗ੍ਰੰਥਾਂ ਦੀ ਗੱਲ ਹੋਵੇ ਅਤੇ ਚਾਹੇ ਕੋਈ ਹੋਰ ਮਾੜੀ ਗੱਲ ਹੋਵੇ, ਪਹਿਲਾਂ ਕਈ ਇਹੋ ਜਿਹੀਆਂ ਕੁਤਾਹੀਆਂ ਹੁੰਦੀਆਂ ਰਹੀਆਂ ਹਨ। ਹੁਣ ਵੇਖਣ ਵਾਲੀ ਗੱਲ ਇਹ ਹੈ ਕਿ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਛਪਾਈ ਵੇਲੇ ਉਹੋ ਜਿਹੀ ਕੁਤਾਹੀ ਫਿਰ ਤਾਂ ਨਹੀਂ ਹੋਵੇਗੀ। ਸਿੱਖ ਵਿਦਵਾਨ ਜਿਨ੍ਹਾਂ ਦੀ ਕੋਈ ਸ਼ਰਧਾ ਹੋਵੇ, ਉਨ੍ਹਾਂ ਨੂੰ ਇਸ ਕਾਰਜ ਨਾਲ ਜੋੜਿਆ ਜਾ ਸਕਦਾ ਹੈ ਤਾਂ ਜੋ ਧਾਰਮਿਕ ਪਰੰਪਰਾਵਾਂ ਦੀ ਪੂਰੀ ਤਰ੍ਹਾਂ ਨਾਲ ਪਾਲਣਾ ਹੋ ਸਕੇ। ਇੱਕ ਹੋਰ ਗੱਲ ਹੈ। ਇੱਥੇ ਇਹ ਗੱਲ ਵੀ ਕਹੀ ਗਈ ਹੈ ਕਿ ਇਸ ਦਾ ਮਕਸਦ ਮੁਨਾਫਾ ਕਮਾਉਣਾ ਨਹੀਂ ਹੈ। ਐਸ.ਜੀ.ਪੀ.ਸੀ. ਦੇ ਪਾਸ ਇੱਕ ਤਕੜਾ ਬਜਟ ਹੈ। ਇਸ ਕਰਕੇ ਮੇਰੀ ਰਾਏ ਹੈ ਕਿ ਵੇਚਣ ਦੇ ਸ਼ਬਦ ਨੂੰ ਛੱਡ ਕੇ ਭੇਟਾ ਦਾ ਸ਼ਬਦ ਰੱਖ ਲਵੋ ਤਾਂ ਕਿ ਇਸ ਨੂੰ ਵਿਕਰੀ ਦੀ ਦੁਨੀਆਂ ਵਿੱਚੋਂ ਕੱਢ ਕੇ ਸ਼ਰਧਾ ਵਾਲੇ ਸਰੂਪ ਵਿੱਚ ਰੱਖਿਆ ਜਾ ਸਕੇ। ਇਹ ਮੇਰਾ ਸਨਿਮਰ ਸੁਝਾਅ ਹੈ। ਇਸ ਦੇ ਨਾਲ ਹੀ ਮੇਰਾ ਇੱਕ ਤੌਖਲਾ ਇਹ ਵੀ ਹੈ ਕਿ ਜਿਨ੍ਹਾਂ ਪਬਲਿਸ਼ਰਾਂ ਦੀ ਕਾਰਵਾਈ ਤੋਂ ਬਚਣ ਲਈ ਇਹ ਸਾਰਾ ਕੁਝ ਕੀਤਾ ਜਾ ਰਿਹਾ ਹੈ, ਕਿਤੇ ਉਹ ਬਾਹਰਲੀਆਂ ਸਟੇਟਾਂ ਵਿੱਚ ਜਾ ਕੇ ਇਸ ਨੂੰ ਛਾਪਣਾ ਸ਼ੁਰੂ ਨਾ ਕਰ ਦੇਣ। ਮੇਰੀ ਮੁੱਖ ਤੌਰ ਤੇ ਬੇਨਤੀ ਹੈ ਕਿ ਇਸ ਦੀ ਕੋਈ ਕੀਮਤ ਨਾ ਰੱਖੀ ਜਾਵੇ ਤਾਂ ਕਿ ਪੂਰੀ ਦੀ ਪੂਰੀ ਸ਼ਰਧਾ ਮੁਹੱਈਆ ਕਰਵਾਈ ਜਾ ਸਕੇ। ਇਨ੍ਹਾਂ ਸ਼ਬਦਾਂ ਦੇ ਨਾਲ ਮੈਂ ਇੱਕ ਵਾਰ ਫਿਰ ਆਪਣੀ ਪਾਰਟੀ ਵੱਲੋਂ ਇਸ ਬਿੱਲ ਦਾ ਸਵਾਗਤ ਕਰਦਾ ਹਾਂ।

**ਦਿਹਾਤੀ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ (ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ)** : ਸਪੀਕਰ ਸਾਹਿਬ, ਬਰਾੜ ਸਾਹਿਬ ਨੇ ਬੜੀਆਂ ਵਾਜਬ ਗੱਲਾਂ

ਕਹੀਆਂ ਹਨ। ਐਸ.ਜੀ.ਪੀ.ਸੀ. ਸਿੱਖਾਂ ਦੀ ਇੱਕ ਚੁਣੀ ਹੋਈ ਜਮਾਤ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪ੍ਰਕਾਸ਼ਨਾਂ ਨੂੰ ਲੈ ਕੇ ਕਈ ਬੇਨਿਯਮੀਆਂ ਸਾਹਮਣੇ ਆਈਆਂ ਹਨ ਜਿਨ੍ਹਾਂ ਦਾ ਕਈ ਸਿੱਖ ਸੰਸਥਾਵਾਂ ਅਤੇ ਨਿਹੰਗ ਸਿੰਘ ਜੱਥੇਬੰਦੀਆਂ ਨੇ ਵੀ ਨੋਟਿਸ ਲਿਆ ਸੀ। ਇਸ ਬਿੱਲ ਦੇ ਲਿਆਉਣ ਦਾ ਮਕਸਦ ਇਹੋ ਜਿਹੀਆਂ ਬੁਰਾਈਆਂ ਅਤੇ ਬੇਨਿਯਮੀਆਂ ਨੂੰ ਰੋਕਣਾ ਹੀ ਹੈ। ਬੜੀ ਸੋਚ ਵਿਚਾਰ ਤੋਂ ਬਾਅਦ ਇਹ ਬਿੱਲ ਲਿਆਉਣਾ ਪਿਆ ਹੈ। ਜਿਹੜਾ ਤੌਖਲਾ ਬਾਹਰਲੀਆਂ ਸਟੇਟਾਂ ਬਾਰੇ ਜ਼ਾਹਿਰ ਕੀਤਾ ਗਿਆ ਹੈ, ਇਸ ਬਾਰੇ ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਵਿੱਚ ਤਾਂ ਅਸੀਂ ਆਪਣੀ ਗੱਲ ਨੂੰ ਲਾਗੂ ਕਰ ਸਕਦੇ ਹਾਂ ਪ੍ਰੰਤੂ ਬਾਹਰਲੀਆਂ ਸਟੇਟਾਂ ਵਿੱਚ ਆਪਣੀ ਗੱਲ ਮਨਵਾਉਣ ਦਾ ਅਧਿਕਾਰ ਸਾਡੇ ਕੋਲ ਨਹੀਂ ਹੈ। ਹਾਂ, ਬਾਹਰਲੀਆਂ ਸਟੇਟਾਂ ਵਿੱਚੋਂ ਕੋਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਇੱਥੇ ਲਿਆ ਕੇ ਭੇਟਾ ਨਾ ਕਰ ਸਕੇ, ਇਹ ਅਸੀਂ ਯਕੀਨੀ ਬਣਾਵਾਂਗੇ। ਇਸ ਬਾਰੇ ਅਸੀਂ ਐਸ.ਜੀ.ਪੀ.ਸੀ. ਨੂੰ ਬੇਨਤੀ ਕਰਾਂਗੇ। ਇਹ ਜਿਹੜਾ ਵਿਕਰੀ ਦਾ ਲਫਜ਼ ਹੈ, ਇਹ ਠੀਕ ਨਹੀਂ ਹੈ। ਇਸ ਵਿੱਚ ਕੁਰੈਕਸ਼ਨ ਕਰ ਦਿੰਦੇ ਹਾਂ। ਇਹ ਗਲਤੀ ਨਾਲ ਛਪ ਗਿਆ ਸੀ। ਇਹ ਵਿੱਕਰੀ ਨਹੀਂ ਹੈ, ਭੇਟਾ ਹੀ ਹੈ। ਐਸ.ਜੀ.ਪੀ.ਸੀ. ਇਸ ਵਾਸਤੇ ਥੋੜ੍ਹੇ ਜਿਹੇ ਪੈਸੇ ਹੀ ਲੈਂਦੀ ਹੈ ਅਤੇ ਲੋਕ ਉਹ ਪੈਸੇ ਖੁਸ਼ੀ ਨਾਲ ਦੇ ਸਕਦੇ ਹਨ। ਇਨ੍ਹਾਂ ਦੇ ਮਨ ਵਿੱਚ ਹੋਰ ਵੀ ਕਈ ਐਸੀਆਂ ਗੱਲਾਂ ਹੋਣਗੀਆਂ। ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਐਸੀ ਕੋਈ ਡਰ ਵਾਲੀ ਗੱਲ ਨਹੀਂ ਹੈ। ਇਹ ਇੱਕ ਸੁਧਾਰ ਵਾਲੀ ਗੱਲ ਹੀ ਹੈ ਅਤੇ ਬਹੁਤ ਵਧੀਆ ਗੱਲ ਹੈ।

**ਮਾਨਯੋਗ ਸਪੀਕਰ :** ਬਰਾੜ ਸਾਹਿਬ, ਭੇਟਾ ਦਾ ਲਫਜ਼ ਸਰਕੂਲੇਟ ਹੋ ਗਿਆ ਹੈ।

**ਸਰਦਾਰ ਅਵਤਾਰ ਸਿੰਘ ਬਰਾੜ :** ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਬਾਹਰਲੇ ਲੋਕ ਵੀ ਇੱਥੋਂ ਹੀ ਖਰੀਦਣਗੇ। ਮੈਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਸਾਰੇ ਲੋਕ ਪੰਜਾਬ ਵਿੱਚ ਹੀ ਵੱਸਦੇ ਹਨ? ਕੀ ਉਹ ਦੂਜੀਆਂ ਸਟੇਟਾਂ ਵਿੱਚੋਂ ਨਹੀਂ ਖਰੀਦ ਲੈਣਗੇ? ਇਸ ਖਰੀਦ-ਫਰੋਖਤ ਵਾਲੀ ਗੱਲ ਨੂੰ ਤਾਂ ਹੀ ਰੋਕਿਆ ਜਾ ਸਕਦਾ ਹੈ, ਜੇਕਰ ਇਸ ਵਾਸਤੇ ਕੋਈ ਭੇਟਾ ਨਾ ਲਈ ਜਾਵੇ। ਕੀ ਇਹ ਕੜਾਹ ਪ੍ਰਸ਼ਾਦਿ ਦਾ ਸਕੈਂਡਲ ਕਰਨ ਵਾਲੀ ਗੱਲ ਹੈ? ਕੀ ਸਿਰੋਪਿਆਂ ਦਾ ਸਕੈਂਡਲ ਕਰਨ ਵਾਲੀ ਗੱਲ ਹੈ? ਮੈਂ ਇੱਕ ਸਿੱਖ ਹਾਂ। ਮੇਰੀ ਵੀ ਸਿੱਖ ਧਰਮ ਵਿੱਚ ਆਸਥਾ ਹੈ। ਮੈਂ ਗੁਰਸਿੱਖ ਹਾਂ, ਮੇਰਾ ਬਾਪ ਗੁਰਸਿੱਖ ਸੀ। ਮੈਂ ਸਵੇਰੇ ਉੱਠ ਕੇ ਪਾਠ ਕਰਦਾ ਹਾਂ। ਮੇਰੀ ਬੀਵੀ ਪਾਠ ਕਰਦੀ ਹੈ। ਮੇਰੀ ਨੂੰਹ ਪਾਠ ਕਰਦੀ ਹੈ। ਮੈਨੂੰ ਗੁੱਸਾ ਹੈ ਕਿ ਜੇ ਸ਼੍ਰੋਮਣੀ ਕਮੇਟੀ ਭੇਟਾ ਨਹੀਂ ਲਵੇਗੀ ਤਾਂ ਕੀ ਉਹ ਕੰਗਾਲ ਹੋ ਜਾਵੇਗੀ? ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰਾਂ ਨੂੰ ਤੁਸੀਂ ਲਾਲ ਬੱਤੀ ਦੇ ਸਕਦੇ ਹੋ, ਤੇ ਕੀ ਇਹ ਨਹੀਂ ਛੱਡ ਸਕਦੇ? ਮੈਨੂੰ ਇਸ ਗੱਲ ਦਾ ਬਹੁਤ ਅਫ਼ਸੋਸ ਹੈ।

**ਦਿਹਾਤੀ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ :** ਸਪੀਕਰ ਸਾਹਿਬ,

[ ਦਿਹਾਤੀ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ ]

ਬਰਾੜ ਸਾਹਿਬ ਤਾਂ ਇਮੋਸ਼ਨਲ ਹੋ ਗਏ ਹਨ। ਤੁਹਾਡੇ ਜ਼ਜ਼ਬਾਤ ਹਨ, ਸਾਡੇ ਵੀ ਉਹੀ ਜ਼ਜ਼ਬਾਤ ਹਨ। ਅਸੀਂ ਉਨ੍ਹਾਂ ਦਾ ਸਤਿਕਾਰ ਕਰਦੇ ਹਾਂ। ਐਸ.ਜੀ.ਪੀ.ਸੀ. ਇੱਕ ਚੁਣੀ ਹੋਈ ਕਮੇਟੀ ਹੈ। ਉਸ ਦੇ ਅਧਿਕਾਰੀ ਹਨ। ਉਨ੍ਹਾਂ ਨੂੰ ਵੀ ਸਾਰੀਆਂ ਗੱਲਾਂ ਦਾ ਪਤਾ ਹੈ।

**ਮਾਨਯੋਗ ਸਪੀਕਰ :** ਜਿਹੜੇ ਬਰਾੜ ਸਾਹਿਬ ਨੇ ਸੁਜੈਸ਼ਨ ਦਿੱਤੇ ਹਨ, ਉਨ੍ਹਾਂ ਦਾ ਵੀ ਤੁਸੀਂ ਜਵਾਬ ਦਿਓ।

**ਦਿਹਾਤੀ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ :** ਜਿਹੜੀ ਇਨ੍ਹਾਂ ਨੇ ਸੁਜੈਸ਼ਨ ਦਿੱਤੀ ਹੈ, ਅਸੀਂ ਇਹ ਉਨ੍ਹਾਂ ਤੱਕ ਪਹੁੰਚਾ ਦਿਆਂਗੇ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਜਿਹੜਾ ਆਨੰਦਪੁਰ ਸਾਹਿਬ ਦਾ ਮਤਾ ਆਇਆ ਸੀ, ਉਸ ਵਿੱਚ ਵੀ ਹੈ ਕਿ.....

**ਮਾਨਯੋਗ ਸਪੀਕਰ :** ਮੋਫਰ ਸਾਹਿਬ, ਕੋਈ ਤੁਸੀਂ ਵੱਖਰੀ ਗੱਲ ਕਰਨੀ ਹੈ ਤਾਂ ਕਰੋ। ਇਹ ਗੱਲ ਤਾਂ ਉਨ੍ਹਾਂ ਨੇ ਵੀ ਕਰ ਦਿੱਤੀ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਮੈਂ ਤਾਂ ਸਿਰਫ ਸਰਕਾਰ ਰਾਹੀਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ।

**ਮਾਨਯੋਗ ਸਪੀਕਰ :** ਇਹ ਗੱਲ ਪਹਿਲਾਂ ਹੀ ਆ ਗਈ ਹੈ। ਇਸ ਨੂੰ ਐਕਸਪਲੇਨ ਕਰ ਦਿੱਤਾ ਹੈ। ਜਿਹੜਾ ਉਨ੍ਹਾਂ ਨੇ ਜਵਾਬ ਦਿੱਤਾ ਹੈ ਉਹ ਵੀ ਤੁਸੀਂ ਸੁਣ ਲਿਆ ਹੋਵੇਗਾ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਇਹ ਬਹੁਤ ਵਧੀਆ ਗੱਲ ਹੋਈ ਹੈ। ਮੈਂ ਤਾਂ ਇਨ੍ਹਾਂ ਦੀ ਕੁਮਿੱਟਮੈਂਟ ਵੀ ਜਾਣਨਾ ਚਾਹੁੰਦਾ ਹਾਂ। I just want to add one thing for making appropriate arrangements for error-free publication of Gurbani. ਇਹ ਆਪ ਦੱਸਣ।

**ਮਾਨਯੋਗ ਸਪੀਕਰ :** ਇਨ੍ਹਾਂ ਨੇ ਜੋ ਦੱਸਣਾ ਸੀ, ਉਹ ਬੋਲ ਦਿੱਤਾ ਹੈ। ਜੇਕਰ ਕੋਈ ਹੋਰ ਖਾਸ ਗੱਲ ਹੈ ਤਾਂ ਕਰੋ। ਕੋਈ ਚੰਗੀ ਰਾਏ ਹੈ ਤਾਂ ਉਸ ਨੂੰ ਥੋੜ੍ਹੇ ਲਫਜ਼ਾਂ ਵਿੱਚ ਆਪਣੀ ਰਾਏ ਦੇਣ ਦਾ ਯਤਨ ਕਰੋ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਪੇਜ ਨੰਬਰ 3 ਦੇ ਪੈਰੇ ਵਿੱਚ ਲਿਖਿਆ ਹੈ ਕਿ ਜਾਗਤ ਜੋਤ ਬੀੜ ਸਾਹਿਬ ਦੀ ਕੀਮਤ ਨੂੰ ਤਾਂ ਤਹਿ ਕਰਨਾ। ਇਸ ਵਿੱਚ ਬਾਕੀ ਸਭ ਠੀਕ ਹੈ ਲੇਕਿਨ ਇਸ ਵਿੱਚ ਕੀਮਤ ਲਫਜ਼ ਦੀ ਜਗ੍ਹਾ ਤੇ ਭੇਟਾ ਸ਼ਬਦ ਦਾ ਇਸਤੇਮਾਲ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਜਾਗਤ ਜੋਤ ਸ੍ਰੀ ਗੁਰੂ ਗ੍ਰੰਥ ਸਾਹਿਬ ਸਤਿਕਾਰ ਬਿੱਲ, 2007 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਸਦਨ ਬਿੱਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

ਕਾਲਜ਼ 1 ਦੀ ਸਬ-ਕਾਲਜ਼ (2)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿੱਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

ਕਲਾਜ਼ 2

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 2 ਬਿੱਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਕਲਾਜ਼ 3**

**ਮਾਨਯੋਗ ਸਪੀਕਰ** : ਕਲਾਜ਼ 3 ਵਿੱਚ ਕੁਝ ਸੋਧਨਾਂ ਹਨ। ਬ੍ਰਹਮਪੁਰਾ ਜੀ ਸੋਧਨਾਂ ਮੂਵ ਕਰਨ।

**ਦਿਹਾਤੀ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ (ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

1) ਕਿ ਕਲਾਜ਼ 3 ਦੀ ਹੈਡਿੰਗ ਵਿੱਚ ਸ਼ਬਦ 'selling' ਦੀ ਜਗ੍ਹਾ ਤੇ ਸ਼ਬਦ 'supplying' ਪਾ ਲਿਆ ਜਾਵੇ।

2) ਕਿ ਕਲਾਜ਼ 3 ਦੀ ਸਬ-ਕਲਾਜ਼ (1) ਵਿੱਚ ਸ਼ਬਦ 'sell' ਦੀ ਜਗ੍ਹਾ ਤੇ ਸ਼ਬਦ 'supply' ਪਾ ਲਿਆ ਜਾਵੇ।

3) ਕਿ ਕਲਾਜ਼ 3 ਦੀ ਸਬ-ਕਲਾਜ਼ (3) ਵਿੱਚ ਸ਼ਬਦ 'value' ਦੀ ਜਗ੍ਹਾ ਤੇ ਸ਼ਬਦ 'Bheta' ਪਾ ਲਿਆ ਜਾਵੇ।

4) ਕਿ ਕਲਾਜ਼ 3 ਦੀ ਸਬ-ਕਲਾਜ਼ (4) ਵਿੱਚ ਸ਼ਬਦ 'value' ਦੀ ਜਗ੍ਹਾ ਤੇ ਸ਼ਬਦ 'Bheta' ਪਾ ਲਿਆ ਜਾਵੇ।

[ ਦਿਹਾਤੀ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ ]

5) ਕਿ ਕਲਾਜ਼ 3 ਦੀ ਸਬ-ਕਲਾਜ਼ (5) ਵਿੱਚ ਸ਼ਬਦ 'value' ਦੀ ਜਗ੍ਹਾ ਤੇ ਸ਼ਬਦ 'Bheta' ਪਾ ਲਿਆ ਜਾਵੇ।

6) ਕਿ ਕਲਾਜ਼ 3 ਦੀ ਸਬ-ਕਲਾਜ਼ (5) ਤੋਂ ਬਾਅਦ ਹੇਠ ਲਿਖੀ ਐਕਸਪਲੇਨੇਸ਼ਨ ਪਾ ਦਿੱਤੀ ਜਾਵੇ :-

"Explanation – In this section, the term "Bheta means the token consideration, received from any person by the Shiromani Gurdwara Prabandhak Committee or anybody, authorized by it for distributing, providing or supplying the Birs of Jaagat Jot Sri Guru Granth Sahib."

ਮਾਨਯੋਗ ਸਪੀਕਰ : ਪ੍ਰਸਤਾਵ ਕੀਤਾ -

1) ਕਿ ਕਲਾਜ਼ 3 ਦੀ ਹੈਡਿੰਗ ਵਿੱਚ ਸ਼ਬਦ 'selling' ਦੀ ਜਗ੍ਹਾ ਤੇ ਸ਼ਬਦ 'supplying' ਪਾ ਲਿਆ ਜਾਵੇ।

2) ਕਿ ਕਲਾਜ਼ 3 ਦੀ ਸਬ-ਕਲਾਜ਼ (1) ਵਿੱਚ ਸ਼ਬਦ 'sell' ਦੀ ਜਗ੍ਹਾ ਤੇ ਸ਼ਬਦ 'supply' ਪਾ ਲਿਆ ਜਾਵੇ।

3) ਕਿ ਕਲਾਜ਼ 3 ਦੀ ਸਬ-ਕਲਾਜ਼ (3) ਵਿੱਚ ਸ਼ਬਦ 'value' ਦੀ ਜਗ੍ਹਾ ਤੇ ਸ਼ਬਦ 'Bheta' ਪਾ ਲਿਆ ਜਾਵੇ।

4) ਕਿ ਕਲਾਜ਼ 3 ਦੀ ਸਬ-ਕਲਾਜ਼ (4) ਵਿੱਚ ਸ਼ਬਦ 'value' ਦੀ ਜਗ੍ਹਾ ਤੇ ਸ਼ਬਦ 'Bheta' ਪਾ ਲਿਆ ਜਾਵੇ।

5) ਕਿ ਕਲਾਜ਼ 3 ਦੀ ਸਬ-ਕਲਾਜ਼ (5) ਵਿੱਚ ਸ਼ਬਦ 'value' ਦੀ ਜਗ੍ਹਾ ਤੇ ਸ਼ਬਦ 'Bheta' ਪਾ ਲਿਆ ਜਾਵੇ।

6) ਕਿ ਕਲਾਜ਼ 3 ਦੀ ਸਬ-ਕਲਾਜ਼ (5) ਤੋਂ ਬਾਅਦ ਹੇਠ ਲਿਖੀ ਐਕਸਪਲੇਨੇਸ਼ਨ ਪਾ ਦਿੱਤੀ ਜਾਵੇ :-

"Explanation – In this section, the term "Bheta means the token consideration, received from any person by the Shiromani Gurdwara Prabandhak Committee or anybody, authorized by it for distributing, providing or supplying the Birs of Jaagat Jot Sri Guru Granth Sahib."

ਮਾਨਯੋਗ ਸਪੀਕਰ : ਪ੍ਰਸ਼ਨ ਹੈ -

1) ਕਿ ਕਲਾਜ਼ 3 ਦੀ ਹੈਡਿੰਗ ਵਿੱਚ ਸ਼ਬਦ 'selling' ਦੀ ਜਗ੍ਹਾ ਤੇ ਸ਼ਬਦ 'supplying' ਪਾ ਲਿਆ ਜਾਵੇ।

2) ਕਿ ਕਲਾਜ਼ 3 ਦੀ ਸਬ-ਕਲਾਜ਼ (1) ਵਿੱਚ ਸ਼ਬਦ 'sell' ਦੀ ਜਗ੍ਹਾ ਤੇ ਸ਼ਬਦ 'supply' ਪਾ ਲਿਆ ਜਾਵੇ।

3) ਕਿ ਕਲਾਜ਼ 3 ਦੀ ਸਬ-ਕਲਾਜ਼ (3) ਵਿੱਚ ਸ਼ਬਦ 'value' ਦੀ ਜਗ੍ਹਾ ਤੇ ਸ਼ਬਦ 'Bheta' ਪਾ ਲਿਆ ਜਾਵੇ।

4) ਕਿ ਕਲਾਜ਼ 3 ਦੀ ਸਬ-ਕਲਾਜ਼ (4) ਵਿੱਚ ਸ਼ਬਦ 'value' ਦੀ ਜਗ੍ਹਾ ਤੇ ਸ਼ਬਦ 'Bheta' ਪਾ ਲਿਆ ਜਾਵੇ।

5) ਕਿ ਕਲਾਜ਼ 3 ਦੀ ਸਬ-ਕਲਾਜ਼ (5) ਵਿੱਚ ਸ਼ਬਦ 'value' ਦੀ ਜਗ੍ਹਾ ਤੇ ਸ਼ਬਦ 'Bheta' ਪਾ ਲਿਆ ਜਾਵੇ।

6) ਕਿ ਕਲਾਜ਼ 3 ਦੀ ਸਬ-ਕਲਾਜ਼ (5) ਤੋਂ ਬਾਅਦ ਹੇਠ ਲਿਖੀ ਐਕਸਪਲੇਨੇਸ਼ਨ ਪਾ ਦਿੱਤੀ ਜਾਵੇ :-

"Explanation – In this section, the term "Bheta means the token consideration, received from any person by the Shiromani Gurdwara Prabandhak Committee or anybody, authorized by it for distributing, providing or supplying the Birs of Jaagat Jot Sri Guru Granth Sahib."

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਕਲਾਜ਼ 3 ਸੋਧਾਂ ਸਮੇਤ ਬਿੱਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

ਕਲਾਜ਼ 4

**ਮਾਨਯੋਗ ਸਪੀਕਰ :** ਕਲਾਜ਼ 4 ਵਿੱਚ ਵੀ ਸੋਧਨਾ ਹੈ। ਬ੍ਰਹਮਪੁਰਾ ਜੀ ਸੋਧਨਾ ਮੂਵ ਕਰਨ।

**ਦਿਹਾਤੀ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ (ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

ਕਿ ਕਲਾਜ਼ 4 ਵਿੱਚ ਸ਼ਬਦ 'sell' ਦੀ ਜਗ੍ਹਾ ਤੇ ਸ਼ਬਦ 'supply' ਪਾ ਲਿਆ ਜਾਵੇ।

ਮਾਨਯੋਗ ਸਪੀਕਰ : ਪ੍ਰਸਤਾਵ ਕੀਤਾ -

ਕਿ ਕਲਾਜ਼ 4 ਵਿੱਚ ਸ਼ਬਦ 'sell' ਦੀ ਜਗ੍ਹਾ ਤੇ ਸ਼ਬਦ 'supply' ਪਾ ਲਿਆ ਜਾਵੇ।

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਕਲਾਜ਼ 4 ਵਿੱਚ ਸ਼ਬਦ 'sell' ਦੀ ਜਗ੍ਹਾ ਤੇ ਸ਼ਬਦ 'supply' ਪਾ ਲਿਆ ਜਾਵੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਕਲਾਜ਼ 4 ਸੋਧਾਂ ਸਮੇਤ ਬਿੱਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਕਲਾਜ਼ਾਂ 5 ਤੋਂ 7**

ਮਾਨਯੋਗ ਸਪੀਕਰ : ਕਿਉਂਕਿ ਕਲਾਜ਼ਾਂ 5 ਤੋਂ 7 ਵਿੱਚ ਕੋਈ ਸੋਧਨਾ ਨਹੀਂ ਹੈ, ਇਸ ਲਈ ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਲਈਆਂ ਜਾਣ।

*(ਆਵਾਜ਼ਾਂ : ਹਾਂ ਜੀ, ਹਾਂ ਜੀ।)*

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਕਲਾਜ਼ਾਂ 5 ਤੋਂ 7 ਬਿੱਲ ਦਾ ਹਿੱਸਾ ਹਨ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਕਲਾਜ਼ 1 ਦੀ ਸਬ-ਕਲਾਜ਼ (1)**

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿੱਲ ਦਾ ਹਿੱਸਾ ਹੈ।

**ਸਿਰਲੇਖ**

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਸਿਰਲੇਖ ਬਿੱਲ ਦਾ ਸਿਰਲੇਖ ਬਣੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

ਮਾਨਯੋਗ ਸਪੀਕਰ : ਹੁਣ ਮੰਤਰੀ ਜੀ ਪ੍ਰਸਤਾਵ ਕਰਨਗੇ ਕਿ ਬਿੱਲ ਪਾਸ ਕੀਤਾ ਜਾਵੇ।

ਦਿਹਾਤੀ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ (ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ) : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ:-

ਕਿ ਜਾਗਤ ਜੋਤ ਸ੍ਰੀ ਗੁਰੂ ਗ੍ਰੰਥ ਸਾਹਿਬ ਸਤਿਕਾਰ ਬਿੱਲ, 2007 ਸੋਧਾਂ ਸਮੇਤ ਪਾਸ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸਤਾਵ ਕੀਤਾ -

ਕਿ ਜਾਗਤ ਜੋਤ ਸ੍ਰੀ ਗੁਰੂ ਗ੍ਰੰਥ ਸਾਹਿਬ ਸਤਿਕਾਰ ਬਿੱਲ, 2007 ਸੋਧਾਂ ਸਮੇਤ ਪਾਸ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਜਾਗਤ ਜੋਤ ਸ੍ਰੀ ਗੁਰੂ ਗ੍ਰੰਥ ਸਾਹਿਬ ਸਤਿਕਾਰ ਬਿੱਲ, 2007 ਸੋਧਾਂ ਸਮੇਤ ਪਾਸ ਕੀਤਾ ਜਾਵੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

---

## 4. THE PUNJAB FISCAL RESPONSIBILITY AND BUDGET MANAGEMENT (AMENDMENT) BILL, 2007 *(REPLACING ORDINANCE)*

ਮਾਨਯੋਗ ਸਪੀਕਰ : ਹੁਣ ਵਿੱਤ ਮੰਤਰੀ ਜੀ ਪੰਜਾਬ ਵਿੱਤੀ ਜ਼ਿੰਮੇਵਾਰੀ ਅਤੇ ਬਜਟ ਪ੍ਰਬੰਧ (ਸੋਧਨਾ) ਬਿੱਲ, 2007 ਪੇਸ਼ ਕਰਨਗੇ।

Finance & Planning and Programme Implementation Minister (Sardar Manpreet Singh Badal) : Mr. Speaker, Sir, I beg to introduce the Punjab Fiscal Responsibility and Budget Management (Amendment) Bill, 2007.

Sir, I also beg to move –

That the Punjab Fiscal Responsibility and Budget Management (Amendment) Bill, 2007 be taken into consideration at once.

ਮਾਨਯੋਗ ਸਪੀਕਰ : ਪ੍ਰਸਤਾਵ ਕੀਤਾ -

ਕਿ ਪੰਜਾਬ ਵਿੱਤੀ ਜ਼ਿੰਮੇਵਾਰੀ ਅਤੇ ਬਜਟ ਪ੍ਰਬੰਧ (ਸੋਧਨਾ) ਬਿੱਲ, 2007 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇ ਕੋਈ ਕਰਨਾ ਚਾਹੁੰਦਾ ਹੋਵੇ। ਬੀਬੀ ਭੱਠਲ ਜੀ, ਤੁਸੀਂ ਬੋਲੋ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ (ਲਹਿਰਾ)** : ਸਪੀਕਰ ਸਾਹਿਬ, ਪੰਜਾਬ ਵਿੱਤੀ ਜ਼ਿੰਮੇਵਾਰੀ ਅਤੇ ਬਜਟ ਪ੍ਰਬੰਧ (ਸੋਧਨਾ) ਬਿੱਲ, 2007 ਤੇ ਬੋਲਣ ਤੋਂ ਪਹਿਲਾਂ ਮੈਂ ਆਪਣੇ ਅਤੇ ਆਪਣੀ ਪਾਰਟੀ ਵੱਲੋਂ ਪ੍ਰੋਟੈਸਟ ਜ਼ਾਹਿਰ ਕਰਨਾ ਚਾਹੁੰਦੀ ਹਾਂ ਕਿ 6 ਦਿਨ ਦੇ ਸੈਸ਼ਨ ਦੇ ਪ੍ਰੋਗਰਾਮ ਤੋਂ ਬਾਅਦ 3 ਦਿਨ ਦਾ ਸੈਸ਼ਨ ਆਇਆ। ਤੁਹਾਡੀ ਮਰਜ਼ੀ ਦੇ ਨਾਲ ਇੱਕ ਦਿਨ ਦਾ ਸੈਸ਼ਨ ਵਧਿਆ। ਅਸੀਂ ਤਾਂ ਕਮੇਟੀ ਵਿੱਚ ਮਾਈਨਾਰਿਟੀ ਵਿੱਚ ਬੈਠੇ ਹਾਂ। ਸੈਸ਼ਨ ਨੂੰ ਵਧਾਇਆ ਜਾਵੇ। ਦੂਸਰੀ ਗੱਲ ਸਪਲੀਮੈਂਟਰੀਜ਼ ਡਿਮਾਂਡਜ਼ ਨਹੀਂ ਆਈਆਂ। ਪੰਜਾਬ ਦੇ ਸਾਰੇ ਲੋਕਾਂ ਦਾ ਭਵਿੱਖ ਪੰਜਾਬ ਸਰਕਾਰ ਦੇ ਖਜ਼ਾਨੇ ਨਾਲ ਜੁੜਿਆ ਹੋਇਆ ਹੈ। ਇਸ ਨੂੰ ਅਹਿਮੀਅਤ ਦਿੰਦੇ ਹੋਏ 1-2 ਦਿਨ ਇਸ ਉੱਤੇ ਖੁੱਲ੍ਹੀ ਬਹਿਸ ਕਰਵਾਈ ਜਾਵੇ। ਜਿਹੜਾ ਵਾਰ ਵਾਰ ਇਹ ਸਵਾਲ ਉਠਦਾ ਹੈ ਕਿ ਘਾਟਾ ਇਨ੍ਹਾਂ ਨੇ ਪਾਇਆ, ਉਨ੍ਹਾਂ ਨੇ ਪਾਇਆ ਆਦਿ ਇਸ ਸਬੰਧੀ। ਚੋਣਾਂ ਵਿੱਚ ਵੀ ਤੁਹਾਡੀ ਮੈਨੀਫੈਸਟੋ ਵਿੱਚ ਕੁਮਿਟਮੈਂਟ ਸੀ ਕਿ ਵਾਈਟ ਪੇਪਰ ਲੈ ਕੇ ਆਵਾਂਗੇ। ਇਸ ਗੱਲ ਤੋਂ ਵੀ ਸਰਕਾਰ ਭੱਜੀ ਹੈ। ਜਿਹੜੀਆਂ ਪਹਿਲਾਂ ਸਪਲੀਮੈਂਟਰੀ ਡਿਮਾਂਡਜ਼ ਆਉਂਦੀਆਂ ਸਨ, ਉਨ੍ਹਾਂ ਨੂੰ ਵੀ ਏਜੰਡਾ ਬਦਲ ਕੇ, ਸਰਕਾਰ ਉਸ ਤੋਂ ਭੱਜੀ ਹੈ। ਐਨ ਵੇਲੇ ਸਿਰ ਜਿਹੜੇ 10-15 ਬਿੱਲ ਲਿਆਂਦੇ ਗਏ ਹਨ, ਮੈਂ ਸਮਝਦੀ ਹਾਂ ਕਿ ਇਹ ਬੜੀ ਦੇਖ-ਰੇਖ ਤੋਂ ਬਾਅਦ, ਸੋਚ-ਸਮਝ ਨਾਲ ਲਿਆਂਦੇ ਗਏ ਹੋਣਗੇ ਅਤੇ ਇਨ੍ਹਾਂ ਉੱਤੇ ਖੁੱਲ੍ਹੀ ਬਹਿਸ ਕਰਵਾਈ ਜਾਵੇਗੀ। ਪ੍ਰੰਤੂ ਡਿਸਕਸ਼ਨ ਵੇਲੇ ਦੱਸਿਆ ਗਿਆ ਕਿ ਇਸ ਵਿੱਚ ਤਾਂ ਕੇਵਲ ਟੈਕਨੀਕਲ ਚੇਂਜਿਜ਼ ਹੀ ਹਨ, ਬਾਕੀ ਕੁਝ ਨਹੀਂ ਹੈ। ਅਸੀਂ ਖਾਸ ਤੌਰ ਤੇ ਐਂਟਰੀ ਬਿੱਲ ਤੇ ਪ੍ਰੋਟੈਸਟ ਜ਼ਾਹਿਰ ਕੀਤਾ ਸੀ। ਮੈਨੂੰ ਅਫਸੋਸ ਹੈ ਕਿ ਜਿਹੜੇ ਮਹੱਤਵਪੂਰਨ ਫੈਸਲੇ ਕਰਕੇ ਇਸ ਨੂੰ ਸਪਲੀਮੈਂਟਰੀ ਡਿਮਾਂਡਜ਼ ਦਾ ਸੈਸ਼ਨ ਗਿਣਿਆ ਜਾਂਦਾ ਹੈ, ਉਸ ਤੋਂ ਵੀ ਸਰਕਾਰ ਨੇ ਪਾਸਾ ਵੱਟਿਆ ਹੈ। ਇਸ ਵਿੱਚ ਵੀ ਪੰਜਾਬ ਦੇ ਲੋਕਾਂ ਨਾਲ ਦਿਲਚਸਪੀ, ਹਮਦਰਦੀ ਨਾ ਕਰਕੇ ਬੇਰੁਖੀ ਵਿਖਾਈ ਗਈ ਹੈ। ਇਸ ਗੱਲ ਤੇ ਮੈਂ ਪ੍ਰੋਟੈਸਟ ਕਰਦੀ ਹਾਂ। ਅੱਜ 24 ਤਰੀਕ ਨੂੰ ਤੁਸੀਂ ਸੈਸ਼ਨ ਕੀਤਾ, ਤੁਹਾਡੀ ਮਿਹਰਬਾਨੀ ਕਿ ਤੁਸੀਂ ਇੱਕ ਦਿਨ ਮੰਨ ਲਿਆ। ਜੇਕਰ ਹੋਰ ਇੱਕ-ਦੋ ਦਿਨ ਰੱਖ ਲਿਆ ਜਾਂਦਾ ਤਾਂ ਖੁੱਲ੍ਹ ਕੇ ਡਿਸਕਸ਼ਨ ਹੋ ਸਕਦੀ ਸੀ। ਅਮੈਂਡਮੈਂਟ ਬਿੱਲਾਂ ਤੇ ਤਾਂ ਥੋੜ੍ਹਾ ਹੀ ਬੋਲਿਆ ਜਾ ਸਕਦਾ ਹੈ। ਅਸੀਂ ਚਾਹੁੰਦੇ ਹਾਂ ਕਿ ਇੱਕ ਪੂਰਾ ਦਿਨ ਜਾਂ ਘੱਟੋ-ਘੱਟ ਅੱਧਾ ਦਿਨ ਖੁੱਲ੍ਹ ਕੇ ਬਹਿਸ ਹੁੰਦੀ। ਇਨ੍ਹਾਂ ਸਾਰੀਆਂ ਗੱਲਾਂ ਨੂੰ ਧਿਆਨ ਵਿੱਚ ਰੱਖਣਾ ਸਰਕਾਰ ਦੀ ਜ਼ਿੰਮੇਵਾਰੀ ਬਣਦੀ ਹੈ। ਸਾਡੀ ਪਾਰਟੀ ਵੀ ਚਾਹੁੰਦੀ ਹੈ ਕਿ ਪੰਜਾਬ ਦੀ ਆਰਥਿਕਤਾ ਮਜ਼ਬੂਤ ਹੋਵੇ। ਕਈ ਵਾਰੀ ਆਰਥਿਕਤਾ ਦੀ ਕਮੀ ਕਰਕੇ ਬਹੁਤ ਕੁਝ ਮਾੜਾ ਵਾਪਰ ਜਾਂਦਾ ਹੈ। ਖਾਸ ਕਰਕੇ ਨੌਜਵਾਨਾਂ ਵਾਲੇ ਪਾਸੇ, ਜਿਹੜੇ ਕਿ ਬਹੁਤ ਦੁਖੀ ਹੁੰਦੇ ਹਨ, ਬੇਰੁਜ਼ਗਾਰ ਹੁੰਦੇ ਹਨ, ਗਰੀਬੀ ਹੁੰਦੀ ਹੈ ਤਾਂ ਇਸ ਤੋਂ ਜੋ ਸਿੱਟੇ ਨਿਕਲਦੇ ਹਨ, ਉਨ੍ਹਾਂ ਨਾਲ ਸਟੇਟ ਨੂੰ ਨੁਕਸਾਨ ਹੁੰਦਾ ਹੈ। ਜਿਵੇਂ ਕਿ ਪਿੱਛੇ ਵੀ ਹੋਇਆ ਹੈ। ਮੈਂ ਇਨ੍ਹਾਂ ਸਾਰੀਆਂ ਗੱਲਾਂ ਤੇ ਪ੍ਰੋਟੈਸਟ ਕਰਦੀ ਹੋਈ ਇਸ ਗੱਲ ਤੇ ਆਉਣਾ ਚਾਹੁੰਦੀ ਹਾਂ ਕਿ 3-4 ਗੱਲਾਂ ਬੜੀਆਂ ਹੀ ਅਹਮੀਅਤ ਵਾਲੀਆਂ ਹਨ।

ਪੰਜਾਬ ਦੀ ਆਰਥਿਕਤਾ ਕਿਉਂ ਖਰਾਬ ਹੋਈ, ਇਸ ਲਈ ਕੌਣ ਜ਼ਿੰਮੇਵਾਰ ਹੈ, ਡਿਮਾਂਡਜ਼ ਕੀ ਹਨ, ਪੈਸਾ ਕਿੰਨਾ ਚਾਹੀਦਾ ਹੈ ਅਤੇ ਸਾਡੇ ਪਾਸ ਕਿੰਨਾ ਹੈ। ਕਿਸ ਕਿਸ ਤੋਂ ਕਿਹੜੀਆਂ ਕਿਹੜੀਆਂ ਗਲਤੀਆਂ ਹੋਈਆਂ ਹਨ। ਇਹ ਪੰਜ-ਚਾਰ ਸਿਰਲੇਖ ਹੇਠ ਗੱਲਾਂ ਆਉਂਦੀਆਂ ਹਨ, ਜਿਨ੍ਹਾਂ ਬਾਰੇ ਮੈਂ ਕਹਿਣਾ ਚਾਹੁੰਦੀ ਹਾਂ।

ਸਾਰਿਆਂ ਤੋਂ ਪਹਿਲੀ ਗੱਲ ਆਰਥਿਕਤਾ ਦੀ ਹੈ। ਬਾਦਲ ਸਾਹਿਬ, ਵਾਰ ਵਾਰ ਇਹ ਕਹਿੰਦੇ ਹਨ ਕਿ ਕਾਂਗਰਸ 53000 ਕਰੋੜ ਰੁਪਏ ਦਾ ਕਰਜ਼ਾ ਛੱਡ ਕੇ ਗਈ ਹੈ। ਇਹ ਜਿਹੜੀ ਰੂਲਿੰਗ ਪਾਰਟੀ ਵੱਲੋਂ ਵਾਰ ਵਾਰ ਸਟੇਟਮੈਂਟ ਦਿੱਤੀ ਜਾ ਰਹੀ ਹੈ, ਇਹ ਟੋਟਲ ਤੇ ਟੋਟਲ ਗਲਤ ਹੈ ਅਤੇ ਸਰਾਸਰ ਗਲਤ ਬਿਆਨਬਾਜ਼ੀ ਕੀਤੀ ਜਾ ਰਹੀ ਹੈ। ਇਹ ਜਿਹੜਾ ਇਲਜ਼ਾਮ ਕਾਂਗਰਸ ਤੇ ਲਗਾਇਆ ਜਾ ਰਿਹਾ ਹੈ, ਮੈਂ ਇਸ ਦੀ ਤਫਸੀਲ ਵਿੱਚ ਦੱਸਣਾ ਚਾਹੁੰਦੀ ਹਾਂ। ਸਪੀਕਰ ਸਾਹਿਬ, ਸਾਲ 1992 ਵਿੱਚ ਕਾਂਗਰਸ ਪਾਰਟੀ ਦੀ ਸਰਕਾਰ ਸਰਦਾਰ ਬੇਅੰਤ ਸਿੰਘ ਦੀ ਅਗਵਾਈ ਵਿੱਚ ਬਣੀ ਤਾਂ ਉਸ ਵੇਲੇ ਕਰਜ਼ਾ 8000 ਕਰੋੜ ਰੁਪਏ ਸੀ। ਇਹ ਸਾਡੇ ਸਿਰ ਲੋਨ ਸੀ ਜਿਹੜਾ ਕਿ ਉਸ ਵਕਤ ਦੀ ਲੜਾਈ ਲੜਨ ਵਾਸਤੇ ਸੀ, ਅਮਨ ਲਿਆਉਣ ਵਾਸਤੇ ਸੀ ਅਤੇ ਅੱਤਵਾਦ ਨੂੰ ਖਤਮ ਕਰਨ ਲਈ ਸੀ ਤਾਂ ਜੋ ਡੈਮੋਕਰੇਸੀ ਨੂੰ ਬਹਾਲ ਕੀਤਾ ਜਾ ਸਕੇ। ਪੰਜਾਬ ਨੂੰ ਸਿਵਿਆਂ ਦੀ ਅੱਗ ਤੋਂ ਬਚਾ ਕੇ ਠੰਢੀਆਂ ਹਵਾਵਾਂ ਦਿੱਤੀਆਂ ਜਾਣ, ਵਿਕਾਸ ਕੀਤਾ ਜਾਵੇ, ਲੋਕਤੰਤਰ ਨੂੰ, ਪੰਚਾਇਤਾਂ ਨੂੰ, ਪੰਚਾਇਤ ਸੰਮਤੀਆਂ ਨੂੰ ਵੱਧ ਅਧਿਕਾਰ ਦਿੱਤੇ ਜਾਣ। ਇਹ ਸਾਰੀਆਂ ਚੀਜ਼ਾਂ ਸਾਡੇ ਸਾਹਮਣੇ ਸੀ। ਜਿਹੜਾ 8000 ਕਰੋੜ ਰੁਪਏ ਦਾ ਕਰਜ਼ਾ ਲਿਆ ਗਿਆ, ਉਹ ਸਾਡੇ ਸਮੇਂ ਵਿੱਚ ਨਹੀਂ ਬਲਕਿ ਸਾਨੂੰ ਵਿਰਸੇ ਵਿੱਚ ਮਿਲਿਆ, 1992 ਵਿੱਚ। ਸਪੀਕਰ ਸਾਹਿਬ, ਇਹ ਸਾਰਾ ਖਰਚਾ ਪੰਜਾਬ ਵਿੱਚੋਂ ਅੱਤਵਾਦ ਖਤਮ ਕਰਨ, ਪੰਜਾਬ ਦੇ ਚੰਗੇ ਦਿਨ ਲਿਆਉਣ ਅਤੇ ਨਾਰਮਲ ਸਿਚੂਏਸ਼ਨ ਅਤੇ ਵਿਕਾਸ ਕਰਨ ਲਈ ਖਰਚ ਕੀਤਾ ਗਿਆ। ਸਪੀਕਰ ਸਾਹਿਬ, ਅਸੀਂ ਕਿੰਨਾ ਕਰਜ਼ਾ ਲਿਆ, 7,345 ਕਰੋੜ ਰੁਪਿਆ ਜੋ ਕਿ ਸਾਲ 1992-97 ਤੱਕ ਲਿਆ ਗਿਆ। ਇਹ ਕਰਜ਼ਾ ਲੈ ਕੇ ਅਸੀਂ ਕੀ ਕੀਤਾ। ਅਸੀਂ ਸਾਰਾ ਕੁਝ ਕੀਤਾ। ਕਿਵੇਂ ਸੜਕਾਂ ਬਣਾਈਆਂ, ਕਿਵੇਂ ਪਿੰਡਾਂ ਦਾ ਵਿਕਾਸ ਕੀਤਾ। 600 ਕਰੋੜ ਰੁਪਿਆ ਪਿੰਡਾਂ ਵਿੱਚ ਦਿੱਤਾ ਗਿਆ। ਪਿੰਡਾਂ ਦੇ ਵਿਕਾਸ ਕਰਨ ਲਈ ਉਸ ਸਮੇਂ ਮਿਸਤਰੀ ਨਹੀਂ ਮਿਲਦੇ ਸਨ। ਸੋ, ਇਸ ਪੈਸੇ ਨਾਲ ਪੰਜਾਬ ਦਾ ਵਿਕਾਸ ਕੀਤਾ। ਰਿਕਵਰੀਆਂ ਕਰਕੇ ਪੰਜਾਬ ਨੂੰ ਲੀਹ ਤੇ ਖੜ੍ਹਾ ਕੀਤਾ। ਅਸੀਂ ਲਿਆ 7,345 ਕਰੋੜ ਰੁਪਿਆ ਤੇ ਕੁੱਲ ਕਰਜ਼ਾ ਹੋ ਗਿਆ 15,345 ਕਰੋੜ ਰੁਪਿਆ। ਇਸ ਤੋਂ ਬਾਅਦ ਸਾਲ 1997 ਵਿੱਚ ਅਕਾਲੀ ਦਲ ਦੀ ਸਰਕਾਰ ਆਈ ਜੋ ਕਿ 2002 ਤੱਕ ਰਹੀ। ਅਸੀਂ ਲਿਆ ਸੀ ਕਿ 7,345 ਕਰੋੜ ਰੁਪਿਆ ਪਰ ਇਨ੍ਹਾਂ ਨੇ ਲਿਆ 17,251 ਕਰੋੜ ਰੁਪਿਆ। ਸਾਡੇ ਨਾਲੋਂ ਤਿੰਨ ਗੁਣਾਂ ਜ਼ਿਆਦਾ। ਕਿੱਥੇ ਸੱਤ ਹਜ਼ਾਰ ਤੇ ਕਿੱਥੇ ਸਤਾਰਾਂ ਹਜ਼ਾਰ ਕਰੋੜ ਰੁਪਿਆ। ਇਸ ਤਰ੍ਹਾਂ ਇਹ ਟੋਟਲ ਲੋਨ ਬਣ ਗਿਆ 32,500 ਕਰੋੜ ਰੁਪਿਆ। ਸਪੀਕਰ ਸਾਹਿਬ, ਬੜੇ ਦੁੱਖ ਦੀ ਗੱਲ ਹੈ ਕਿ ਪਿਛਲੇ

[ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ]

ਸਮੇਂ ਨਾਲੋਂ ਜੋ ਕਰਜ਼ਾ ਜ਼ਿਆਦਾ ਲਿਆ ਪਰ ਇਹ ਕਰਜ਼ਾ ਪੰਜਾਬ ਦੇ ਵਿਕਾਸ ਲਈ ਨਹੀਂ, ਪੰਜਾਬ ਦੀ ਬਿਹਤਰੀ ਲਈ ਨਹੀਂ ਜਾਂ ਪੰਜਾਬ ਵਿੱਚੋਂ ਅਨ-ਇੰਪਲਾਇਮੈਂਟ ਦੂਰ ਕਰਨ ਲਈ ਨਹੀਂ ਖਰਚ ਕੀਤਾ ਗਿਆ। ਜਿਸ ਤਰ੍ਹਾਂ ਇਹ ਆਮ ਕਹਿੰਦੇ ਹਨ ਕਿ ਅਕਾਲੀ ਦਲ ਧਰਮ ਦਾ ਠੇਕੇਦਾਰ ਹੈ। ਸਾਨੂੰ ਉਤਨੀ ਹੀ ਸ਼ਰਧਾ ਹੈ ਜਿੰਨੀ ਇਨ੍ਹਾਂ ਨੂੰ। ਇਨ੍ਹਾਂ ਨੇ ਧਰਮ ਦੇ ਨਾਂ ਤੇ ਸਰਕਾਰ ਚਲਾਈ ਪਰ ਕਿਤੇ ਵੀ ਧਰਮ ਦੇ ਨਾਂ ਤੇ ਜਿਲ੍ਹਾ ਬਣਾਇਆ ਹੋਵੇ ਜਾਂ ਕਾਲਜ ਖੋਲ੍ਹਿਆ ਹੋਵੇ ਜਾਂ ਕੋਈ ਡਵੀਜ਼ਨ ਬਣਾਈ ਹੋਵੇ ਜਾਂ ਯੂਨੀਵਰਸਿਟੀ ਖੋਲ੍ਹੀ ਹੋਵੇ। ਇਨ੍ਹਾਂ ਨੇ ਕੁਝ ਨਹੀਂ ਕੀਤਾ। ਇਨ੍ਹਾਂ ਨੇ ਜੋ ਕਰਜ਼ਾ ਲਿਆ, ਸਿਰਫ ਤੇ ਸਿਰਫ ਤਨਖਾਹਾਂ ਅਤੇ ਪ੍ਰਸ਼ਾਸਨਿਕ ਖਰਚਿਆਂ ਤੇ ਖਰਚ ਕੀਤਾ ਗਿਆ। ਸਪੀਕਰ ਸਾਹਿਬ, ਕਿਸੇ ਨੂੰ ਵੀ ਲੋਨ ਲੈਣਾ ਪੈਂਦਾ ਹੈ। ਸਾਇਕਲ ਤੋਂ ਲੈ ਕੇ ਜਹਾਜ਼ ਤੱਕ ਲੈਣ ਵਾਸਤੇ ਲੋਨ ਲੈਣਾ ਪੈਂਦਾ ਹੈ। ਕੋਈ ਵੀ ਲੋਨ ਮਾੜਾ ਨਹੀਂ ਹੁੰਦਾ ਜਿਹੜਾ ਘਰ ਬਣਾਉਣ ਲਈ ਜਾਂ ਬਿਜ਼ਨਸ ਦੀ ਬਿਹਤਰੀ ਲਈ ਖਰਚ ਕੀਤਾ ਜਾਵੇ। ਐਫਰਟਸ ਵਿੱਚ ਲਗਾਇਆ ਜਾਵੇ। ਇਨ੍ਹਾਂ ਨੇ ਸਾਰੇ ਕੰਮ ਛੱਡ ਦਿੱਤੇ। ਸਿਰਫ ਛੱਕ-ਛਕਾਉਣ ਤੇ ਲਗਾ ਦਿੱਤਾ। ਇਹ 17,251 ਕਰੋੜ ਰੁਪਿਆ ਅਕਾਲੀ ਦਲ ਤੇ ਬੀ.ਜੇ.ਪੀ. ਦੀ ਸਰਕਾਰ ਨੇ ਛੱਕ-ਛਕਾਉਣ ਜਾਂ ਪ੍ਰਸ਼ਾਸਨਿਕ ਖਰਚ ਤੇ ਲਗਾਇਆ। ਸਪੀਕਰ ਸਾਹਿਬ, ਇਸ ਤੋਂ ਬਾਅਦ ਆ ਗਿਆ, ਸਾਲ 2002 ਤੋਂ 2007 ਤੱਕ ਦਾ ਸਮਾਂ। ਇਸ ਵਿੱਚ ਅਸੀਂ ਕਿੰਨਾ ਲੋਨ ਲਿਆ 20,800 ਕਰੋੜ ਰੁਪਿਆ। ਪਹਿਲਾਂ ਲਿਆ ਤਕਰੀਬਨ ਸੱਤ ਹਜ਼ਾਰ ਕਰੋੜ ਰੁਪਿਆ। ਇਨ੍ਹਾਂ ਨੇ ਲਿਆ ਤਕਰੀਬਨ ਸਤਾਰਾਂ ਹਜ਼ਾਰ ਕਰੋੜ ਰੁਪਿਆ ਤੇ ਅਸੀਂ ਤਕਰੀਬਨ 20,000 ਕਰੋੜ ਰੁਪਿਆ ਕਰਜ਼ਾ ਲਿਆ। ਇਨ੍ਹਾਂ ਤੋਂ ਤਿੰਨ ਹਜ਼ਾਰ ਕਰੋੜ ਵਾਧੂ ਲਿਆ। ਇਨ੍ਹਾਂ ਨੇ ਸਤਾਰ੍ਹਾਂ ਹਜ਼ਾਰ ਕਰੋੜ ਰੁਪਏ ਵਿੱਚ ਤਾਂ ਕੱਖ ਨਹੀਂ ਕੀਤਾ। ਹਾਲ ਇੰਨਾ ਮਾੜਾ ਹੋ ਗਿਆ ਕਿ ਸਾਨੂੰ ਉਧਾਰ ਦੇਣਾ ਵੀ ਬੰਦ ਹੋ ਗਿਆ। ਵਰਲਡ ਬੈਂਕ ਸਾਡੇ ਪਾਸੇ ਮੂੰਹ ਨਹੀਂ ਸੀ ਕਰਦਾ। ਅਸੀਂ ਇਨ੍ਹਾਂ ਤੋਂ ਤਿੰਨ ਹਜ਼ਾਰ ਕਰੋੜ ਰੁਪਏ ਵੱਧ ਕਰਜ਼ਾ ਲਿਆ ਇਨ੍ਹਾਂ ਨੇ ਸਾਡੇ ਨਾਲੋਂ ਦਸ ਹਜ਼ਾਰ ਕਰੋੜ ਰੁਪਿਆ ਵੱਧ ਕਰਜ਼ਾ ਲਿਆ ਸੀ ਜਦੋਂ ਇਹ 1997 ਵਿੱਚ ਆਏ ਸੀ। ਅਸੀਂ ਸਿਰਫ ਤਿੰਨ ਹਜ਼ਾਰ ਕਰੋੜ ਰੁਪਿਆ ਵੱਧ ਕਰਜ਼ਾ ਲਿਆ। ਅਸੀਂ ਬਿਜਲੀ ਵੀ ਮੁਫਤ ਦਿੱਤੀ। ਚੁੰਗੀ ਵੀ ਬੰਦ ਕੀਤੀ ਔਰ 450 ਕਰੋੜ ਰੁਪਿਆ ਡੈਡੀਕੇਟਿਡ ਫੰਡ ਰੱਖਿਆ। ਅਸੀਂ ਇਲੈਕਸ਼ਨਾਂ ਕਰਵਾਈਆਂ। ਅਸੀਂ ਕਾਲਜ ਖੁਲ੍ਹਵਾਏ। ਸੜਕਾਂ ਬਣਵਾਈਆਂ। ਅਸੀਂ 5-6 ਸਰਕਾਰੀ ਕਾਲਜ ਬਣਵਾਏ। ਨਵੇਂ ਜ਼ਿਲ੍ਹੇ ਬਣਾਏ। ਹੁਣੇ ਮਾਨਯੋਗ ਬਰਾੜ ਸਾਹਿਬ ਦੱਸ ਰਹੇ ਸਨ। ਆਪਾਂ ਸਾਰੇ ਪੰਜਾਬ ਵਿੱਚ ਵਸਦੇ ਹਾਂ। ਦਸਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਅਤੇ ਉਨ੍ਹਾਂ ਦੇ ਪਰਿਵਾਰ ਨੂੰ ਯਾਦ ਕਰਦੇ ਹਾਂ। ਉਨ੍ਹਾਂ ਨੇ ਪੰਥ ਵਾਸਤੇ ਕਿਸ ਤਰੀਕੇ ਨਾਲ ਚਾਰ ਪੁੱਤਰਾਂ ਦੀ ਕੁਰਬਾਨੀ ਕੀਤੀ। ਇਹ ਗੱਲ ਸੁਣ ਕੇ ਹਰ ਕਿਸੇ ਦਾ ਕਾਲਜਾ ਵਲੂੰਧਰਿਆ ਜਾਂਦਾ ਹੈ। ਹਰ ਕਿਸੇ ਨੂੰ ਸਤਿਕਾਰ ਹੈ। ਮੈਨੂੰ ਇਹ ਦੱਸਣ ਕਿ ਇਨ੍ਹਾਂ ਨੇ ਕੁਝ ਕੀਤਾ ਹੋਵੇ, ਧਰਮ ਦੇ ਨਾਂ ਤੇ। ਸਿੱਖੀ ਨੂੰ ਖਤਰਾ ਕਹਿਣ ਵਾਲੇ, ਇਨ੍ਹਾਂ ਨੇ ਕੁਝ ਨਹੀਂ ਕੀਤਾ ਪਰ ਅਸੀਂ ਫਤਹਿਗੜ੍ਹ ਸਾਹਿਬ ਜਿਲ੍ਹਾ ਬਣਾਇਆ। ਸਰਦਾਰ ਬੇਅੰਤ ਸਿੰਘ

ਜੀ ਨੇ ਬਣਾਇਆ। ਗੁਰੂ ਗੋਬਿੰਦ ਸਿੰਘ ਮਾਰਗ ਜਿਸ ਨੇ ਬਣਾਇਆ, ਗਿਆਨੀ ਜ਼ੈਲ ਸਿੰਘ ਜੀ ਨੇ। ਮੈਂ ਕੱਲ੍ਹ ਤਰਨ ਤਾਰਨ ਸਾਹਿਬ ਜਾ ਕੇ ਆਈ ਹਾਂ। ਤਰਨ ਤਾਰਨ ਸਾਹਿਬ ਪੰਜਵੇਂ ਪਾਤਸ਼ਾਹ ਜੀ ਦਾ ਗੁਰਦੁਆਰਾ ਸਾਹਿਬ ਹੈ। ਉਹ ਵੀ ਜ਼ਿਲ੍ਹਾ ਕਾਂਗਰਸ ਪਾਰਟੀ ਨੇ ਬਣਾਇਆ। ਸਾਹਿਬਜ਼ਾਦਾ ਅਜੀਤ ਸਿੰਘ ਨਗਰ (ਮੁਹਾਲੀ) ਵੀ ਕਾਂਗਰਸ ਪਾਰਟੀ ਦੀ ਸਰਕਾਰ ਨੇ ਬਣਾਇਆ। (ਵਿਘਨ)

**ਦਿਹਾਤੀ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ (ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ) :** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ।**

**ਮਾਨਯੋਗ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਮੈਂ ਬੜਾ ਸਕਿਤਾਰ ਕਰਦੀ ਹਾਂ, ਇਹ ਮੇਰੇ ਵੱਡੇ ਭਰਾ ਹਨ। ਸਾਡੀ ਸਭਿਅਤਾ ਵੀ ਸਤਿਕਾਰ ਕਰਨ ਦੀ ਹੈ। ਅਜੇ ਤਾਂ ਮੈਂ ਬੋਲਣਾ ਸ਼ੁਰੂ ਹੀ ਕੀਤਾ ਹੈ। ਅਜੇ ਤਾਂ ਮੈਂ ਅਗਾਂਹ ਆਉਣਾ ਹੈ। ਤੁਸੀਂ ਸੁਣਨ ਦੀ ਗੁੰਜਾਇਸ਼ ਰੱਖੋ। ਮਾੜਾ ਮੋਟਾ ਹੌਸਲਾ ਰੱਖੋ। ਸਪੀਕਰ ਸਾਹਿਬ, ਮੇਰੇ ਕਹਿਣ ਦਾ ਭਾਵ ਸੀ ਕਿ ਇਨ੍ਹਾਂ ਦੇ ਸਮੇਂ ਵਿੱਚ ਇਹ ਲਿਆਂਦਾ ਸੀ। ਇਹ ਕਮਾਉਂਦੇ ਸੀ 100/- ਰੁਪਏ ਅਤੇ ਖਰਚਾ ਕਰਦੇ ਸੀ 118/- ਰੁਪਏ। ਅਸੀਂ ਲਗਾਉਂਦੇ ਸੀ 100/- ਰੁਪਏ ਅਤੇ ਖਰਚਾ ਘਟਾ ਕੇ ਅਸੀਂ 78/- ਰੁਪਏ ਤੇ ਲੈ ਕੇ ਆਏ। ਮੈਂ ਅੰਕੜਿਆਂ ਤੇ ਗੱਲ ਕਰ ਰਹੀ ਹਾਂ। ਇਹ ਸਾਰਾ ਇਸ ਤਰੀਕੇ ਨਾਲ ਕੀਤਾ। ਇਸ ਦੇ ਨਾਲ ਹੀ, ਸਪੀਕਰ ਸਾਹਿਬ, ਇਹ ਮਾੜੀ ਮੋਟੀ ਸੋਚਣ ਦੀ ਸ਼ਕਤੀ ਰੱਖਣ। ਇਹ 53000 ਕਰੋੜ ਰੁਪਏ ਦਾ ਲੋਨ ਕਹਿੰਦੇ ਹਨ। ਇਨ੍ਹਾਂ ਦੇ ਵੇਲੇ ਦਾ 27000 ਕਰੋੜ ਰੁਪਏ ਦਾ ਲੋਨ ਸੀ ਅਤੇ ਅਸੀਂ 25300 ਕਰੋੜ ਰੁਪਏ ਲਿਆ। ਇਹ 57000 ਕਰੋੜ ਰੁਪਏ ਸਾਡੇ ਤੇ ਕਿਸ ਤਰ੍ਹਾਂ ਹੋ ਗਿਆ। ਇਸ ਵਿੱਚ 8000 ਕਰੋੜ ਰੁਪਿਆ ਇਨ੍ਹਾਂ ਦੀ (ਸਰਕਾਰੀ ਬੈਂਚਾਂ ਵੱਲ ਇਸ਼ਾਰਾ) ਮਿਹਰਬਾਨੀ ਨਾਲ ਹੋਇਆ ਹੈ। ਸਪੀਕਰ ਸਾਹਿਬ, ਜਦੋਂ ਪੰਜਾਬ ਵਿੱਚ ਕਾਲੇ ਦਿਨ ਆਏ। ਅੱਜ ਇੱਥੇ ਕਮਿਊਨਿਸਟ ਪਾਰਟੀ ਦਾ ਕੋਈ ਇਲੈਕਟਿਡ ਮੈਂਬਰ ਨਹੀਂ ਹੈ, ਮੈਂ ਉਨ੍ਹਾਂ ਦਾ ਇਸ ਵਿੱਚ ਜ਼ਿਕਰ ਕਰਦੀ ਹਾਂ ਕਿ ਉਨ੍ਹਾਂ ਨੇ ਵੀ ਉਸ ਵੇਲੇ ਹਾਅ ਦਾ ਨਾਅਰਾ ਮਾਰਿਆ। ਬੀ.ਜੇ.ਪੀ. ਦੇ ਹਿੱਤ ਅਭਿਲਾਸ਼ੀ ਅਤੇ ਉਸ ਵਕਤ ਦੇ ਲੀਡਰਾਂ ਨੇ ਵੀ ਸਾਰੇ ਪੰਜਾਬ ਵਿੱਚ ਅੱਤਵਾਦ ਦੇ ਖਿਲਾਫ ਹਾਅ ਦਾ ਨਾਅਰਾ ਮਾਰਿਆ। ਆਪਣੀ ਜਾਨ ਤਲੀ ਤੇ ਧਰ ਕੇ ਕਿੰਨੇ ਵੱਡੇ ਵੱਡੇ ਲੀਡਰਾਂ ਨੇ ਹਾਅ ਦਾ ਨਾਅਰਾ ਮਾਰਿਆ, ਮੈਂ ਇਸ ਪਾਸੇ ਨਹੀਂ ਜਾਣਾ ਚਾਹੁੰਦੀ ਕਿ ਕਿੰਨਾ ਨੁਕਸਾਨ ਹੋਇਆ ਲੇਕਿਨ ਅਸੀ ਅੱਤਵਾਦ ਦੀ ਨਿੰਦਿਆ ਕਰਦੇ ਸੀ ਅਤੇ ਇਹ (ਸਰਕਾਰੀ ਬੈਂਚਾਂ ਵੱਲ ਇਸ਼ਾਰਾ) 'ਭਾਈ-ਬਾਬੇ' ਕਹਿ ਦਿੰਦੇ ਸੀ.....

**ਮੁੱਖ ਮੰਤਰੀ :** ਸਪੀਕਰ ਸਾਹਿਬ, ਬੜੇ ਦੁੱਖ ਦੀ ਗੱਲ ਹੈ ਕਿ ਇੱਕ ਤਾਂ ਲਫ਼ਜ਼ ਹੁੰਦਾ ਹੈ "ਝੂਠ" ਅਤੇ ਇੱਕ ਹੁੰਦਾ ਹੈ "ਸਫੈਦ ਝੂਠ"। ਇਹ ਆਪਣਾ ਜ਼ਿਕਰ ਕਰ ਰਹੇ ਹਨ, ਸਾਡੇ

** Expunged as ordered by the Chair.

[ ਮੁੱਖ ਮੰਤਰੀ ]

ਪ੍ਰਧਾਨ ਸੰਤ ਲੌਂਗੋਵਾਲ ਦਾ ਕਤਲ ਹੋਇਆ। ਟੌਹੜਾ ਸਾਹਿਬ ਤੇ ਹਮਲਾ ਹੋਇਆ। ਜਗਦੇਵ ਸਿੰਘ ਤਲਵੰਡੀ ਤੇ ਹਮਲਾ ਹੋਇਆ। ਸਾਡੇ 24 ਐਮ.ਐਲ.ਏ. ਇਲੈਕਸ਼ਨ ਲੜ ਰਹੇ ਸੀ, ਉਨ੍ਹਾਂ ਨੂੰ ਕਤਲ ਕੀਤਾ ਗਿਆ, ਉਹ ਸ਼ਹੀਦ ਕੀਤੇ ਗਏ। ਮੇਰਾ ਮਤਲਬ ਹੈ ਕਿ ਸਭ ਤੋਂ ਵੱਡੇ ਸਫਰਰ ਤਾਂ ਅਸੀਂ ਹਾਂ। ਸ਼੍ਰੋਮਣੀ ਅਕਾਲੀ ਦਲ ਹਮੇਸ਼ਾ ਸੈਕੂਲਰ ਪਾਰਟੀ ਰਹੀ ਹੈ। ਇਨ੍ਹਾਂ ਨੇ ਹਮੇਸ਼ਾ ਸਾਨੂੰ ਇਸ ਤਰ੍ਹਾਂ ਨਾਲ ਪੇਸ਼ ਕੀਤਾ ਹੈ। ਜੇਕਰ ਕੋਈ ਸੂਬੇ ਦੇ ਅਧਿਕਾਰਾਂ ਲਈ ਲੜੇ ਅਤੇ ਇਹ ਅੱਜ ਆਖੀ ਜਾਂਦੇ ਹਨ ਕਿ ਅੱਤਵਾਦੀ ਹੈ, ਵੱਖਵਾਦੀ ਹੈ, ਬੀਬੀ ਜੀ, ਕਾਂਗਰਸ ਵਾਲੀ ਇਹ ਰਵਾਇਤ ਛੱਡ ਦਿਓ। ਅਸੀਂ ਤਾਂ ਲੋਕਾਂ ਲਈ ਅਮਨ-ਸ਼ਾਂਤੀ ਚਾਹੁੰਦੇ ਹਾਂ, ਏਕਤਾ ਚਾਹੁੰਦੇ ਹਾਂ। ਸਾਰੇ ਦੇਸ਼ ਦੀ ਅਖੰਡਤਾ ਚਾਹੁੰਦੇ ਹਾਂ। ਜੇਕਰ ਉਨ੍ਹਾਂ ਨੂੰ ਵੀ ਤੁਸੀਂ ਅੱਤਵਾਦੀ ਆਖੀ ਜਾਓਗੇ ਤਾਂ ਇਸ ਦੇ ਨਤੀਜੇ ਬੜੇ ਮਾੜੇ ਨਿਕਲਣਗੇ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਜੋ ਲੀਡਰ ਆਫ ਦਿ ਹਾਊਸ ਨੇ ਕਿਹਾ, ਮੈਂ ਬਿੱਲਕੁੱਲ ਉਸ ਨਾਲ ਸਹਿਮਤ ਹਾਂ। ਇਨ੍ਹਾਂ ਦੇ ਲੀਡਰ ਵੀ ਮਰੇ ਹਨ। ਸੰਤ ਹਰਚੰਦ ਸਿੰਘ ਲੌਂਗੋਵਾਲ, ਅਕਾਲ ਤਖਤ ਦੇ ਸਾਬਕਾ ਜੱਥੇਦਾਰ ਪ੍ਰਤਾਪ ਸਿੰਘ ਜੀ, ਮਾਸਟਰ ਤਾਰਾ ਸਿੰਘ ਦੀ ਸਪੁੱਤਰੀ ਬੀਬੀ ਰਾਜਿੰਦਰ ਕੌਰ ਮਰੇ ਹਨ। ਇਸ ਵਿੱਚ ਕੋਈ ਦੋ ਰਾਵਾਂ ਨਹੀਂ ਹਨ। ਮੈਂ ਤਾਂ ਇਹ ਕਹਿੰਦੀ ਹਾਂ ਕਿ ਅੱਜ ਤੱਕ ਕਿਸੇ ਵੀ ਅਖਬਾਰ ਵਿੱਚ ਜੇ ਮਾਸਟਰ ਤਾਰਾ ਸਿੰਘ ਦੀ ਧੀ ਨੂੰ ਮਾਰਨ ਵਾਲਿਆਂ ਦੀ ਨਿੰਦਾ ਆਈ ਹੋਵੇ ਤਾਂ ਦੱਸ ਦਿਓ। ਸੰਤ ਹਰਚੰਦ ਸਿੰਘ ਲੌਂਗੋਵਾਲ ਨੂੰ ਮਾਰਨ ਵਾਲਿਆਂ ਦੀ ਨਿੰਦਾ ਕੀਤੀ ਹੋਵੇ ਤਾਂ ਦੱਸ ਦਿਓ। ਮੈਨੂੰ ਤਾਂ ਇਸ ਗੱਲ ਦਾ ਅਫਸੋਸ ਹੈ.....

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂ ਕਰਨ ਮੰਤਰੀ (ਬੈਠੇ ਬੈਠੇ)** : ਸਪੀਕਰ ਸਾਹਿਬ, ਕੋਈ ਫਾਈਨਾਂਸ ਦੀ ਗੱਲ ਕਰਵਾਓ। ਇਹ ਤਾਂ ਅੱਤਵਾਦ ਦੀ ਗੱਲ ਕਰ ਰਹੇ ਹਨ। ਅੱਤਵਾਦ ਤੇ ਬਹਿਸ ਕਿਸੇ ਹੋਰ ਸਮੇਂ ਰੱਖ ਲਵਾਂਗੇ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਅੱਤਵਾਦ ਤੇ ਖਰਚ ਹੋਏ 8000 ਕਰੋੜ ਰੁਪਏ ਦੀ ਹੀ ਮੈਂ ਗੱਲ ਕਰ ਰਹੀ ਹਾਂ।

**ਮਾਨਯੋਗ ਸਪੀਕਰ** : ਆਪਾਂ ਅੱਗੇ ਤੁਰੀਏ। ਤੁਸੀਂ ਘਾਟੇ ਦੇ ਮੁਤੱਲਕ ਗੱਲ ਕਰੋ। ਆਪਾਂ ਪੁਰਾਣੀਆਂ ਗੱਲਾਂ ਨੂੰ ਨਾ ਕਰੀਏ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਜੋ ਅੱਤਵਾਦ ਤੇ 8000 ਕਰੋੜ ਰੁਪਿਆ ਖਰਚਿਆ ਗਿਆ ਹੈ, ਮੈਂ ਉਸ ਦੀ ਗੱਲ ਕਰ ਰਹੀ ਹਾਂ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਨੂੰ ਬੜਾ ਅਫਸੋਸ ਹੈ ਕਿ ਮੈਨੂੰ ਇੰਟਰਪਟ ਕਰਨਾ ਪੈਂਦਾ ਹੈ। ਇਹ ਅਸੀਂ ਹਾਂ, ਜਿਨ੍ਹਾਂ ਨੇ 8000 ਕਰੋੜ ਰੁਪਿਆ ਮੁਆਫ ਕਰਵਾਇਆ ਹੈ। ਤੁਸੀਂ ਚੜ੍ਹਾ ਕੇ ਗਏ ਸੀ। ਇਹ ਫੈਕਟਸ ਹਨ। ਲੀਡਰ ਆਫ ਦਿ ਆਪੋਜ਼ੀਸ਼ਨ ਇਸ ਦਾ ਧਿਆਨ ਰੱਖਣ। ਇਹ ਇਸ ਨੂੰ ਅਕਸੈਪਟ ਕਰਨ। ਇਹ ਗਲਤ ਆਖੀ ਜਾਂਦੇ ਹਨ।

ਗੁਜਰਾਲ ਸਾਹਿਬ ਪ੍ਰਧਾਨ ਮੰਤਰੀ ਸਨ ਅਤੇ ਮੈਂ ਮੁੱਖ ਮੰਤਰੀ ਸੀ। ਅਸੀਂ ਉਨ੍ਹਾਂ ਤੋਂ ਮੁਆਫ ਕਰਵਾਇਆ ਹੈ। ਤੁਸੀਂ ਤਾਂ ਚੜ੍ਹਾ ਕੇ ਗਏ ਸਨ। ਤੁਸੀਂ ਕਿਸ਼ਤਾਂ ਵੀ ਦਿੱਤੀਆਂ ਹਨ। ਮਨਪ੍ਰੀਤ ਕਿਸ਼ਤਾਂ ਦੀਆਂ ਰਸੀਦਾਂ ਵੀ ਦਿਖਾ ਸਕਦਾ ਹੈ। ਇਸ ਕਰਕੇ ਸਹੀ ਗੱਲ ਕਰੋ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਮੈਂ ਇਸ ਗੱਲ ਦਾ ਜਵਾਬ ਦੇਣ ਲਈ.....

**ਮਾਨਯੋਗ ਸਪੀਕਰ :** ਮੈਂ ਤਾਂ ਬੇਨਤੀ ਕਰਦਾ ਹਾਂ ਕਿ ਹਾਊਸ ਵਿੱਚ ਗੱਲ ਕਰਨ ਦਾ ਅਤੇ ਸਟੇਜ ਤੇ ਗੱਲ ਕਰਨ ਦਾ ਥੋੜ੍ਹਾ ਫਰਕ ਹੈ। ਹੁਣ ਆਪਾਂ ਹਾਊਸ ਵਿੱਚ ਗੱਲ ਕਰ ਰਹੇ ਹਾਂ, ਇਸ ਕਰਕੇ ਤੱਥਾਂ ਦੇ ਮੁਤਾਬਿਕ ਗੱਲ ਕਰੋ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਮੈਂ ਤੱਥਾਂ ਦੇ ਮੁਤਾਬਿਕ ਕਹਿ ਰਹੀ ਹਾਂ। ਮੈਂ ਮਾਨਯੋਗ ਮੁੱਖ ਮੰਤਰੀ ਜੀ ਦਾ ਉਮਰ ਦੇ ਲਿਹਾਜ਼ ਨਾਲ ਅਤੇ ਤਜਰਬੇ ਦੇ ਹਿਸਾਬ ਨਾਲ ਸਤਿਕਾਰ ਕਰਦੀ ਹਾਂ। ਇਹ ਕਹਿੰਦੇ ਹਨ ਕਿ ਅਸੀਂ ਮੁਆਫ ਕਰਵਾਇਆ ਹੈ। ਇਹ ਮੁਆਫ ਹੋਣਾ ਨਰਸਿਮ੍ਹਾ ਰਾਓ ਦੇ ਵੇਲੇ ਸ਼ੁਰੂ ਹੋਇਆ ਸੀ। ਉਨ੍ਹਾਂ ਨੇ ਕਿਹਾ ਸੀ ਕਿ ਸਿਰਫ ਇਹੀ ਕਿਸ਼ਤ ਦਿਓ, ਬਾਕੀ ਕਿਸ਼ਤਾਂ ਅਸੀਂ ਛੱਡਾਂਗੇ। ਸਪੀਕਰ ਸਾਹਬਿ, ਮੈਂ ਇੱਕ ਗੱਲ ਕਹਿਣੀ ਨਹੀਂ ਚਾਹੁੰਦੀ.....

**ਸਹਿਕਾਰਤਾ ਮੰਤਰੀ (ਬੈਠੇ ਬੈਠੇ) :** ਕਹਿ ਦਿਓ। (ਹਾਸਾ)

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਮੰਨ ਗਏ। ਸਪੀਕਰ ਸਾਹਿਬ, ਬਾਦਲ ਸਾਹਿਬ ਇੱਕ ਦਿਨ ਤੁਸੀਂ ਦਿੱਲੀ ਗਏ ਹੋਏ ਸੀ ਤਾਂ ਉਸ ਦਿਨ ਇਹ (ਕੈਪਟਨ ਕੰਵਲਜੀਤ ਸਿੰਘ ਵੱਲ ਇਸ਼ਾਰਾ) ਲੰਕਾ ਲੁੱਟਣ ਲੱਗੇ ਸੀ।

**ਮਾਨਯੋਗ ਸਪੀਕਰ :** ਲੰਕਾ ਲੁੱਟੀ ਨਹੀਂ ਗਈ, ਤੁਸੀਂ ਅੱਗੇ ਆਪਣੀ ਗੱਲ ਕਰੋ। (ਹਾਸਾ) ਤੁਸੀਂ ਟਾਈਮ ਦਾ ਵੀ ਖਿਆਲ ਰੱਖੋ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਅਸੀਂ ਸਾਰਾ ਕੁੱਝ ਛੱਡ ਕੇ ਇਸ ਬਿਲ ਤੇ ਆਏ ਹਾਂ, ਇਸ ਲਈ ਤੁਸੀਂ ਸਾਨੂੰ ਅਕਾਮੋਡੇਟ ਕਰੋ ਜੀ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ):** ਪੁਆਇੰਟ ਆਫ ਆਰਡਰ ਸਰ।** **

**ਮਾਨਯੋਗ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਕਾਲੀਆ ਸਾਹਿਬ ਤਾਂ ਉਦੋਂ ਜੰਮੇ ਵੀ ਨਹੀਂ ਹੋਣਗੇ। ਸਪੀਕਰ ਸਾਹਿਬ, ਇਹ ਗੁਜਰਾਤ ਦੀ ਜਿੱਤ ਬਾਰੇ ਕਹਿ ਰਹੇ ਹਨ ਉਹ ਤਾਂ ਮੋਦੀ ਸਾਹਿਬ ਦੀ ਜਿੱਤ ਹੋਈ ਹੈ, ਤੁਹਾਨੂੰ ਭਾਜਪਾ ਵਾਲਿਆਂ ਨੂੰ ਤਾਂ ਪਾਸੇ ਕੱਢ ਕੇ ਮਾਰਿਆ ਹੈ।

** Expunged as ordered by the Chair.

[ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ]

ਤੁਹਾਡੇ ਪੱਲੇ ਕੀ ਹੈ। ਉਹ ਤਾਂ ਤੁਹਾਡੇ ਵਾਸਤੇ ਚੁਣੌਤੀ ਬਣ ਗਿਆ ਹੈ। ਕਾਲੀਆ ਸਾਹਿਬ ਅੱਜ ਤੱਕ ਡਿਪਟੀ ਸੀ.ਐਮ. ਦੀ ਕੁਰਸੀ ਨਹੀਂ ਮਿਲੀ, ਇਹ ਤੁਹਾਡੇ ਸਾਹਮਣੇ ਬੈਠੇ ਹਨ। ਸਪੀਕਰ ਸਾਹਿਬ, ਮੈਂ ਬਾਦਲ ਸਾਹਿਬ ਦੀ ਗੱਲ ਦਾ ਜਵਾਬ ਦੇਣਾ ਚਾਹੁੰਦੀ ਹਾਂ ਕਿ ਬਾਦਲ ਸਾਹਿਬ ਕਹਿੰਦੇ ਹਨ ਕਿ ਅਸੀਂ ਕਰਜ਼ਾ ਮੁਆਫ ਕਰਵਾਇਆ ਹੈ, ਸਾਲ 2006 ਦੇ ਵਿੱਚ waiving of Special Term Loan advanced by Government of India from 1984-85 to 1993-94, the period of terrorism. The total amount waived off is Rs. 3772 crores including interest amount. This loan was waived off by the UPA Government whereas the NDA Government never agreed for waiver of the same. ਜੇਕਰ ਆਪਾਂ ਅੰਕੜਿਆਂ ਤੋਂ ਇਲਾਵਾ ਗੱਲਾਂ ਕਰੀ ਜਾਈਏ ਤਾਂ ਠੀਕ ਨਹੀਂ ਹੈ। ਅੱਜ ਆਪਾਂ ਸਾਰੇ ਰਲ ਮਿਲ ਕੇ ਅਮਨ ਸ਼ਾਂਤੀ ਦੀ ਗੱਲ ਕਰੀਏ। ਇਹ ਮੋੜਾ ਪਾਇਆ ਹੈ ਕਿ ਜੇਕਰ ਸਵੇਰੇ ਦਾ ਭੁਲਿਆ ਸ਼ਾਮ ਨੂੰ ਘਰ ਆ ਜਾਵੇ ਤਾਂ ਚੰਗੀ ਗੱਲ ਹੈ, ਥੋੜ੍ਹੀਆਂ ਬਹੁਤੀਆਂ ਕਮੀਆਂ-ਪੇਸ਼ੀਆਂ ਰਹਿ ਜਾਂਦੀਆਂ ਹਨ। ਬਾਦਲ ਸਾਹਿਬ ਨੇ ਪਹਿਲੀ ਵਾਰ ਸੈਂਟਰ ਸਰਕਾਰ ਦਾ ਧੰਨਵਾਦ ਕੀਤਾ ਕਿ ਜੋ ਸੈਂਟਰ ਸਰਕਾਰ ਵੱਲੋਂ ਪੈਸਾ ਮਿਲਿਆ ਹੈ, ਇਹ ਚੰਗੀ ਗੱਲ ਹੈ ਜਿਹੜੀ ਚੰਗੀ ਗੱਲ ਹੈ, ਉਸ ਨੂੰ ਚੰਗਾ ਕਹਿਣਾ ਚਾਹੀਦਾ ਹੈ ਪਰ ਸਪੀਕਰ ਸਾਹਿਬ, ਜਿਹੜੀ ਸਾਡੇ ਉੱਤੇ ਹਰ ਰੋਜ਼ ਇਲਜ਼ਾਮਬਾਜ਼ੀ ਹੁੰਦੀ ਹੈ ਕਿ ਪੰਜਾਬ ਦੇ ਵਿੱਚ ਬੈਂਕਰਪਸੀ ਕਿਸ ਤਰ੍ਹਾਂ ਹੋਈ। ਇਸ ਦੇ ਬਾਰੇ ਮੈਂ ਅੰਕੜੇ ਸਾਰਿਆਂ ਦੇ ਸਾਹਮਣੇ ਪੇਸ਼ ਕਰਨਾ ਚਾਹੁੰਦੀ ਹਾਂ। ਖਜ਼ਾਨਾ ਮੰਤਰੀ ਜੀ ਬੜੇ ਪੜ੍ਹੇ ਲਿਖੇ ਹੋਏ ਹਨ ਅਤੇ ਬਾਹਰੋਂ ਪੜ੍ਹ ਕੇ ਆਏ ਹਨ ਤੇ ਲਿਖੀ ਜਾਂਦੇ ਹਨ। ਪੁਰਾਣੇ ਖਜ਼ਾਨਾ ਮੰਤਰੀ ਜੀ ਤਾਂ ਰਹਿ ਰੁਹ ਗਏ ਹਨ, ਉਨ੍ਹਾਂ ਤੋਂ ਤਾਂ ਕੰਮ ਲੈ ਲਿਆ ਹੈ। (ਹਾਸਾ) ਸਪੀਕਰ ਸਾਹਿਬ, ਕਈ ਤਰ੍ਹਾਂ ਦੇ ਘਾਟੇ ਹੁੰਦੇ ਸਨ। ਪਹਿਲਾਂ ਫਿਸਕਲ ਡੈਫੀਸਿਟ ਜਿਹੜਾ ਸਾਲ 2000-2001 ਵਿੱਚ 4958.97 ਕਰੋੜ ਰੁਪਏ ਦਾ ਘਾਟਾ ਸੀ। ਅਸੀਂ ਜਦੋਂ ਆਏ ਤਾਂ ਅਸੀਂ ਇਸ ਨੂੰ 2653 ਕਰੋੜ ਰੁਪਏ ਤੇ ਲੈ ਕੇ ਆਏ ਹਾਂ ਅਤੇ ਇਸ ਤਰ੍ਹਾਂ 2305.97 ਕਰੋੜ ਰੁਪਿਆ ਇਸ ਹੈੱਡ ਦੇ ਥੱਲੇ ਹੇਠਾਂ ਲੈ ਕੇ ਆਏ। ਇਸ ਤੋਂ ਅੱਗੇ ਆਉਂਦਾ ਹੈ ਰੈਵੇਨਿਊ ਡੇਫੀਸਿਟ। ਇਨ੍ਹਾਂ ਦੇ ਸਮੇਂ ਦੇ ਵਿੱਚ ਰੈਵੇਨਿਊ ਡੈਫੀਸਿਟ 2656.93 ਕਰੋੜ ਰੁਪਏ ਸੀ ਅਤੇ ਇਸ ਨੂੰ ਅਸੀਂ 1800 ਕਰੋੜ ਰੁਪਿਆ ਘਟਾ ਕੇ ਥੱਲੇ ਲਿਆਏ ਸੀ ਅਤੇ ਇਹ ਤਕਰੀਬਨ 50% ਘਟਾ ਕੇ ਲਿਆਏ ਔਰ 856.93 ਕਰੋੜ ਰੁਪਏ ਤੱਕ ਲੈ ਕੇ ਆਏ। ਇਸ ਤੋਂ ਅੱਗੇ ਸਾਡੇ ਕੁਮਿੱਟਿਡ ਖਰਚੇ ਹੁੰਦੇ ਹਨ। ਇਨ੍ਹਾਂ ਦੇ ਸਮੇਂ ਵਿੱਚ ਇਹ 100/- ਰੁਪਏ ਕਮਾਉਂਦੇ ਸਨ ਅਤੇ 118/- ਰੁਪਏ ਖਰਚ ਕਰਦੇ ਸਨ ਪਰ ਅਸੀਂ ਆਪਣੇ ਸਮੇਂ ਵਿੱਚ ਇਹ 79/- ਰੁਪਏ ਤੱਕ ਲੈ ਕੇ ਆਏ ਸੀ। ਇਸ ਤਰ੍ਹਾਂ ਇਨ੍ਹਾਂ ਦੇ ਵੇਲੇ ਸਾਲ 2000-2001 ਦੇ ਵਿੱਚ ਪਲੈਨ ਦਾ ਸਾਈਜ਼ 3357 ਕਰੋੜ ਰੁਪਏ ਦਾ ਸੀ ਪਰ ਇਹ ਪੂਰਾ ਖਰਚ ਨਹੀਂ ਕਰ ਸਕੇ। ਇਨ੍ਹਾਂ ਨੇ 2206 ਕਰੋੜ ਰੁਪਏ ਖਰਚ ਕੀਤਾ ਭਾਵ ਇੱਕ ਹਜ਼ਾਰ ਕਰੋੜ ਰੁਪਏ ਘੱਟ ਖਰਚ ਕੀਤਾ ਗਿਆ। ਸਾਡੀ ਸਰਕਾਰ ਵੇਲੇ 2550 ਕਰੋੜ ਰੁਪਏ ਦਾ ਪਲਾਨ ਸਾਈਜ਼ ਸੀ ਅਤੇ ਅਸੀਂ

4000 ਕਰੋੜ ਰੁਪਿਆ ਖਰਚਿਆ, ਇਨ੍ਹਾਂ ਤੋਂ 1000 ਕਰੋੜ ਰੁਪਿਆ ਜ਼ਿਆਦਾ ਖਰਚ ਕੀਤਾ। ਸਪੀਕਰ ਸਾਹਿਬ, ਜਿਹੜੇ ਲੋਨ ਦੀ ਗੱਲ ਕਰਦੇ ਹਨ, ਉਹ ਇਹ ਹੈ ਕਿ ਕਿੰਨੀ ਸਾਡੀ ਆਮਦਨ ਤੇ ਖਰਚੇ ਹਨ। ਉਸ ਦੇ ਮੁਤਾਬਕ ਹੀ ਸਾਨੂੰ ਇਹ ਲੋਨ ਮਿਲਦੇ ਹਨ, ਇਸ ਤਰ੍ਹਾਂ ਦੀ ਪੁਜ਼ੀਸ਼ਨ ਵੇਖਦੇ ਹਨ। ਅਸੀਂ ਆਪਣੇ ਵੇਲੇ ਜਿਹੜੇ ਲੋਨ ਲਏ ਹਨ ਜੇਕਰ ਅਸੀਂ ਉਨ੍ਹਾਂ ਦੇ ਬਾਰੇ ਚਾਹੇ ਵਰਲਡ ਬੈਂਕ ਜਾਂ ਨਬਾਰਡ ਦੇ ਕੋਲ ਗਏ ਹਾਂ ਤਾਂ ਅਸੀਂ ਆਪਣੇ ਵਲੋਂ ਵਾਧੂ ਕਿਸ਼ਤ ਲੈ ਕੇ ਗਏ ਹਾਂ ਅਤੇ ਅਸੀਂ ਉਹ ਪੰਜਾਬ ਦੇ ਵਿਕਾਸ ਦੇ ਕੰਮਾਂ ਉੱਤੇ ਖਰਚ ਕੀਤਾ ਹੈ। ਇਸ ਤੋਂ ਅੱਗੇ ਸਪੀਕਰ ਸਾਹਿਬ, ਜਿਹੜੇ ਨਾਨ-ਪਲਾਨ ਖਰਚੇ ਹਨ। ਅਸੀਂ ਨਾਲ-ਪਲਾਨ ਡਿਵੈਲਪਮੈਂਟ ਖਰਚੇ ਉੱਤੇ ਪੰਜਾਂ ਸਾਲਾਂ ਵਿੱਚ 8700 ਕਰੋੜ ਰੁਪਿਆ ਖਰਚ ਕੀਤਾ ਪਰ ਇਨ੍ਹਾਂ ਨੇ ਹਾਲੇ ਨੌ ਮਹੀਨਿਆਂ ਵਿੱਚ ਹੀ 5800 ਕਰੋੜ ਰੁਪਿਆ ਖਰਚ ਦਿੱਤਾ ਹੈ। ਸਪੀਕਰ ਸਾਹਿਬ, ਇਸ ਤੋਂ ਆਪੇ ਅੰਦਾਜ਼ਾ ਲਗਾ ਲਵੋ ਕਿ ਇਹ ਪੰਜ ਸਾਲਾਂ ਵਿੱਚ ਕਿੱਥੇ ਚਲਿਆ ਜਾਵੇਗਾ। ਇਸ ਦੇ ਨਾਲ ਪੰਜਾਬ ਦਾ ਬੇੜਾ ਗਰਕ ਹੋਣ ਦਾ ਡਰ ਬਣਿਆ ਹੋਇਆ ਹੈ। ਇਸ ਕਰਕੇ ਮੈਂ ਇਹ ਕਹਿਣਾ ਚਾਹੁੰਦੀ ਹਾਂ ਕਿ ਅੱਜ ਸਾਨੂੰ ਸਾਰਿਆਂ ਨੂੰ ਮਿਲ ਕੇ ਫਾਈਨਾਂਸ਼ੀਅਲ ਪੱਖ ਦੇ ਬਾਰੇ ਵਿਚਾਰ ਕਰਨੀ ਚਾਹੀਦੀ ਹੈ ਕਿ ਅੱਗੇ ਨੂੰ ਅਸੀਂ ਕਿਸ ਤਰ੍ਹਾਂ ਤੁਰਨਾ ਹੈ। ਐਕਸਾਈਜ਼ ਇਨਕਮ ਵਿੱਚ ਅਸੀਂ ਇਨ੍ਹਾਂ ਦੇ ਨਾਲੋਂ 1250 ਕਰੋੜ ਵਧਾਇਆ ਸੀ, ਰੈਵੇਨਿਊ ਇਨਕਮ ਵਿੱਚ ਅਸੀਂ 13% ਇਨਕਰੀਜ਼ ਕਰ ਕੇ ਦਿੱਤੀ। ਡੋਮੈਸਟਿਕ ਵਿੱਚ ਇਨ੍ਹਾਂ ਦੇ ਵੇਲੇ 2.41 ਸੀ, ਅਸੀਂ ਉਹ 5.41 ਲੈ ਕੇ ਦਿੱਤੀ। ਸਪੀਕਰ ਸਾਹਿਬ, ਮੈਂ ਜ਼ਿਆਦਾ ਸਮਾਂ ਨਾ ਲਵਾਂ ਕਿਉਂਕਿ ਪਹਿਲਾਂ ਮੈਂ ਪਰਸੈਂਟੇਜ ਬਾਰੇ ਦਸ ਹੀ ਦਿੱਤਾ ਹੈ। ਸਪੀਕਰ ਸਾਹਿਬ, ਸੇਲਜ਼ ਟੈਕਸ ਇਨ੍ਹਾਂ ਦੇ ਸਮੇਂ ਵਿੱਚ, ਪੰਜ ਸਾਲਾਂ ਦੇ ਵਿੱਚ 10196 ਕਰੋੜ ਰੁਪਏ ਸੀ ਅਤੇ ਸਾਡੇ ਸਮੇਂ, ਸਾਲ 2007 ਵਿੱਚ 20000 ਕਰੋੜ ਰੁਪਏ ਤੱਕ, ਭਾਵ ਦੁੱਗਣੀ। ਇਨ੍ਹਾਂ ਦੇ ਸਮੇਂ 10000 ਕਰੋੜ ਰੁਪਏ ਤੇ ਸਾਡੇ ਸਮੇਂ ਵਿੱਚ 20000 ਕਰੋੜ ਰੁਪਏ ਕਰਕੇ ਦਿਖਾਈ। ਸਟੈਂਪ ਡਿਊਟੀ ਦੀ ਗੱਲ ਕਰਦੇ ਹਨ। ਇਨ੍ਹਾਂ ਦੇ ਸਮੇਂ ਵਿੱਚ 438.87 ਕਰੋੜ ਰੁਪਏ ਸੀ ਜਿਹੜੀ ਕਿ ਅਸੀਂ ਵਧਾ ਕੇ ਦਿਖਾਈ ਸੀ ਪਰ ਇਹ ਹੁਣ ਥੋੜ੍ਹੇ ਜਿਹੇ ਸਮੇਂ ਦੇ ਵਿੱਚ ਹੀ ਇਸ ਨੂੰ 23% ਡਾਊਨ ਲੈ ਕੇ ਆ ਚੁੱਕੇ ਹਨ। ਸਪੀਕਰ ਸਾਹਿਬ, ਜਿਸ ਤਰ੍ਹਾਂ ਇਨ੍ਹਾਂ ਨੇ ਖਜ਼ਾਨੇ ਨੂੰ ਮਜ਼ਬੂਤ ਕਰਨਾ ਸੀ, ਉਹ ਨਹੀਂ ਕਰ ਸਕਦੇ। ਖਰਚੇ ਵਧਾਉਂਦੇ ਗਏ ਹਨ ਅਤੇ ਲੋਕਾਂ ਦੇ ਉਪਰ ਭਾਰ ਪਾਉਂਦੇ ਗਏ ਹਨ। ਇਸੇ ਤਰ੍ਹਾਂ ਸਪੀਕਰ ਸਾਹਿਬ, ਡੀ.ਏ. ਸੈਂਟਰਲ ਪੈਟਰਨ ਉੱਤੇ ਦੀਵਾਲੀ ਦੇ ਮੌਕੇ ਦਿੱਤਾ ਜਾਂਦਾ ਹੈ ਪਰ ਇਨ੍ਹਾਂ ਵੱਲੋਂ ਅੱਧਾ-ਪਚੱਧਾ ਹੀ ਦਿੱਤਾ ਗਿਆ। ਇਸ ਦੇ ਬਾਰੇ ਸਾਰੇ ਮੁਲਾਜ਼ਮਾਂ ਨੇ ਪ੍ਰੋਟੈਸਟ ਕੀਤਾ ਹੈ ਅਤੇ ਲੰਗੜੀ ਦੀਵਾਲੀ ਕਿਹਾ ਹੈ। ਇਨ੍ਹਾਂ ਨੇ ਪੰਜਾਬ ਦੇ ਮੁਲਾਜ਼ਮਾਂ ਨੂੰ ਲੰਗੜੀ ਦੀਵਾਲੀ ਦਿੱਤੀ ਪਰ, ਸਪੀਕਰ ਸਾਹਿਬ, ਅਸੀਂ ਆਪਣੇ ਵੇਲੇ ਮੁਲਾਜ਼ਮਾਂ ਨੂੰ ਸੈਂਟਰਲ ਪੈਟਰਨ ਦੇ ਉੱਤੇ ਡੀ.ਏ. ਦਿੰਦੇ ਰਹੇ ਹਾਂ ਅਤੇ ਆਪਣੇ ਖਜ਼ਾਨੇ ਨੂੰ ਸੰਭਾਲਿਆ ਹੈ ਪਰ ਜਦੋਂ ਇਹ ਆਉਂਦੇ ਹਨ ਤਾਂ ਦੀਵਾਲਾ ਕੱਢਦੇ ਹਨ। ਅੱਜ ਮੇਰਾ ਖਿਆਲ ਹੈ ਕਿ ਸ਼ਾਇਦ ਬਿਕਰਮ ਸਿੰਘ ਮਜੀਠੀਆ ਬੈਠੇ ਹਨ ਜਾਂ ਨਹੀਂ। ਮੇਰਾ ਖਿਆਲ ਬੈਠੇ ਹਨ.....

**ਮਾਨਯੋਗ ਸਪੀਕਰ** : ਖੜ੍ਹਾ ਹੋ ਜਾਏ? (ਹਾਸਾ)

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਨਹੀਂ ਜੀ.....

**ਜਲ ਸਪਲਾਈ ਅਤੇ ਸੈਨੀਟੇਸ਼ਨ, ਸੂਚਨਾ ਤੇ ਲੋਕ ਸੰਪਰਕ, ਸਾਇੰਸ ਤੇ ਤਕਨਾਲੋਜੀ, ਵਾਤਾਵਰਣ ਅਤੇ ਗੈਰ ਰਵਾਇਤੀ ਊਰਜਾ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ)** : ਸਪੀਕਰ ਸਾਹਿਬ, ਇਹ ਤਾਂ ਮੇਰੇ ਮਾਤਾ ਜੀ ਦੇ ਸਮਾਨ ਹਨ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ਸਦਨ ਵਿੱਚ ਕੋਈ ਮੈਂਬਰ ਅਖਬਾਰ ਪੜ੍ਹ ਸਕਦਾ ਹੈ?

**ਮਾਨਯੋਗ ਸਪੀਕਰ** : ਤੁਸੀਂ ਪੜ੍ਹਨਾ ਚਾਹੁੰਦੇ ਹੋ?

**ਸਰਦਾਰ ਅਵਤਾਰ ਸਿੰਘ ਬਰਾੜ** : **

**ਮਾਨਯੋਗ ਸਪੀਕਰ** : ਇਹ ਪੁਆਇੰਟ ਆਫ ਆਰਡਰ ਨਹੀਂ ਹੈ। ਤੁਸੀਂ ਬੈਠੋ। (ਵਿਘਨ)

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਮੈਂ ਕੋਈ ਜ਼ਾਤੀ ਤੌਰ ਤੇ ਨਹੀਂ ਗੱਲ ਕਰਦੀ ਹੈ। ਇਹ ਮੇਰੇ ਬੱਚਿਆਂ ਦੇ ਸਮਾਨ ਹਨ। ਇਨ੍ਹਾਂ ਨੇ ਮੈਨੂੰ ਮਾਤਾ ਜੀ ਤਰ੍ਹਾਂ ਕਿਹਾ ਹੈ, ਮੈਂ ਬੱਚਿਆਂ ਵਾਂਗ ਸਮਝਦੀ ਹਾਂ। ਇਸ ਲਈ ਕਾਕਾ ਜੀ ਤੁਸੀਂ ਗੱਲ ਸੁਣ ਲਵੋ। ਲੇਕਿਨ ਇਹ ਇੱਕ ਦਿਨ ਬੋਲੇ ਅਤੇ ਕਹਿ ਰਹੇ ਸਨ ਕਿ ਅਸੀਂ ਤੁਹਾਡਾ ਸਫਾਇਆ ਕਰ ਦਿੱਤਾ, ਤੁਹਾਨੂੰ ਇੱਧਰ ਬਿਠਾ ਦਿੱਤਾ। ਉਦੋਂ ਮੈਨੂੰ ਹਾਸੀ ਵੀ ਆ ਰਹੀ ਸੀ ਅਤੇ ਅਫਸੋਸ ਵੀ ਹੋ ਰਿਹਾ ਸੀ ਕਿਉਂਕਿ ਚੰਗਾ ਪੜ੍ਹਿਆ ਲਿਖਿਆ ਤੇ ਚੰਗੀ ਐਨਰਜੀ ਵਾਲਾ ਮੰਤਰੀ ਹੈ। ਲੇਕਿਨ ਤੁਸੀਂ ਸਫਾਇਆ ਸਾਡਾ ਕਿਸ ਤਰ੍ਹਾਂ ਕਰ ਦਿੱਤਾ। ਤੁਸੀਂ ਅਕਾਲੀ ਦਲ ਵਾਲੇ ਸਾਡੇ ਨਾਲੋਂ ਕਿੰਨੀਆਂ ਕੁ ਵੱਧ ਸੀਟਾਂ ਲੈ ਕੇ ਗਏ ਹੋ। ਸਿਰਫ ਇਕ-ਦੋ ਸੀਟਾਂ ਦਾ ਹੀ ਫਰਕ ਹੈ। ਲੇਕਿਨ ਜਿਹੜੇ ਭਾਜਪਾ ਵਾਲੇ 19 ਬੈਠੇ ਹਨ, ਸਪੀਕਰ ਸਾਹਿਬ, ਇੱਕ ਅਖੌਤ ਹੈ.....

**ਮਾਨਯੋਗ ਸਪੀਕਰ** : ਬੀਬੀ ਜੀ, ਕੀ ਇਸਦਾ ਫਿਸਕਲ ਦੇ ਨਾਲ ਕੋਈ ਸਬੰਧ ਹੈ? ਆਪਾਂ ਟਾਈਮ ਦਾ ਧਿਆਨ ਰੱਖੀਏ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਸਾਨੂੰ ਬੋਲਣ ਦਾ ਟਾਈਮ ਨਹੀਂ ਮਿਲਿਆ। ਅੱਜ ਹਾਊਸ ਦਾ ਲਾਸਟ ਡੇਅ ਹੈ ਅਤੇ ਸਾਨੂੰ ਬੋਲਣ ਦਿਓ। ਨਿੱਕੀਆਂ ਮੋਟੀਆਂ ਗੱਲਾਂ ਕਰਨ ਦਾ ਅੱਜ ਸਾਨੂੰ ਮੌਕਾ ਮਿਲਿਆ ਹੈ.....

**ਮਾਨਯੋਗ ਸਪੀਕਰ** : ਕਰੋ ਜੀ।

** Expunged as ordered by the Chair.

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਤੁਸੀਂ ਕਾਫੀ ਨਾਅਰੇ ਮਾਰ ਕੇ ਵਾਅਦੇ ਕਰਕੇ ਇਹ ਜ਼ੋਰ ਲਗਾਇਆ, ਮਾਝੇ ਦੁਆਬੇ ਵਿੱਚ। ਜੇਕਰ ਆਪਾਂ ਅੱਜ ਬੀ.ਜੇ.ਪੀ. ਵਾਲਿਆਂ ਨੂੰ ਮਾਈਨਸ ਕਰ ਦੇਈਏ ਤਾਂ ਫਿਰ ਤੁਹਾਡੇ ਸਾਡੇ ਅਸੀਂ ਬਰਾਬਰ ਬੈਠੇ ਹਾਂ। ਅਸੀਂ ਦੋਨੋਂ ਇਧਰ ਬੈਠੇ ਹੁੰਦੇ। ਜੇਕਰ ਇਹ ਤੁਹਾਡੀ ਮਦਦ ਨਾ ਕਰਦੇ। ਅਸੀਂ ਤਾਂ ਮਾਝੇ ਦੁਆਬੇ ਦੀ ਕਹਿੰਦੇ ਹਾਂ ਲੇਕਿਨ ਜਿਹੜਾ ਮਾਲਵੇ ਵਿੱਚ.....

**ਜਲ ਸਪਲਾਈ ਅਤੇ ਸੈਨੀਟੇਸ਼ਨ, ਸੂਚਨਾ ਤੇ ਲੋਕ ਸੰਪਰਕ, ਸਾਇੰਸ ਤੇ ਤਕਨਾਲੋਜੀ, ਵਾਤਾਵਰਣ ਅਤੇ ਗੈਰ ਰਵਾਇਤੀ ਊਰਜਾ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ) :** ਮੈਂ ਬੀਬੀ ਜੀ ਦਾ ਸਤਿਕਾਰ ਕਰਦਾ ਹਾਂ। ਮਾਝੇ ਤੇ ਦੁਆਬੇ ਵਿੱਚ ਇਨ੍ਹਾਂ ਦਾ ਸਫਾਇਆ ਲੋਕਾਂ ਨੇ ਕੀਤਾ ਹੈ, ਮੈਂ ਨਹੀਂ ਕੀਤਾ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਮਾਝੇ ਬਾਰੇ ਤਾਂ ਮੈਂ ਵੀ ਮੰਨਦੀ ਹਾਂ ਕਿ ਇਹ ਹਮੇਸ਼ਾਂ ਅਕਾਲੀ ਦਲ ਨਾਲ ਰਿਹਾ ਹੈ ਲੇਕਿਨ ਦੁਆਬੇ ਵਿੱਚ ਬੀ.ਜੇ.ਪੀ. ਨੂੰ ਸੀਟਾਂ ਮਿਲੀਆਂ ਹਨ। ਮਾਲਵੇ ਵਿੱਚ ਸਫਾਇਆ ਕਿਸ ਨੇ ਕੀਤਾ, ਇਹ ਸੋਚ ਲਓ। ਟਾਰਚ ਨਾਲ ਦੇਖਣ ਨੂੰ ਬੰਦਾ ਨਹੀਂ ਮਿਲਦਾ। ਇੰਥਜ਼ੀਆਜ਼ਮ ਹੁੰਦਾ ਹੈ, ਨੌਜਵਾਨਾਂ ਨੂੰ। ਹੋਣਾ ਵੀ ਚਾਹੀਦਾ ਹੈ। ਵੈਸੇ ਵੀ ਸਾਰਾ ਕੁਝ ਠੀਕ ਹੈ ਲੇਕਿਨ.....

**ਮੁੱਖ ਪਾਰਲੀਮਾਨੀ ਸਕੱਤਰ, ਸਿੱਖਿਆ (ਸ਼੍ਰੀਮਤੀ ਮਹਿੰਦਰ ਕੌਰ ਜੋਸ਼) :** **

**ਮਾਨਯੋਗ ਸਪੀਕਰ :** ਇਹ ਪੁਆਇੰਟ ਆਫ ਆਰਡਰ ਨਹੀਂ ਹੈ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਬਾਬੇ ਦੀ ਕਿਰਪਾ ਬਿਨਾਂ ਕੋਈ ਨਹੀਂ ਜਾ ਸਕਦਾ। ਮੈਂ ਬਾਬੇ ਦੀ ਕਿਰਪਾ ਮੰਨਦੀ ਹਾਂ। ਮੇਰੇ ਕਹਿਣ ਦਾ ਭਾਵ ਹੈ ਕਿ ਚਾਹੇ ਇੱਧਰ ਬੈਠੇ ਹਨ ਜਾਂ ਉਧਰ ਬੈਠੇ ਹਾਂ, ਸਾਨੂੰ ਸਮਝਣਾ ਚਾਹੀਦਾ ਹੈ ਕਿ ਮਾਝੇ ਦੇ ਅੰਦਰ ਲੋਕਾਂ ਨੂੰ ਬਾਰਡਰ ਤੇ ਵਸਣ ਵਾਲਿਆਂ ਨੂੰ ਫਾਈਨਾਂਸ਼ੀਅਲ ਦਿੱਕਤਾਂ ਆ ਰਹੀਆਂ ਹਨ। ਇੱਥੇ ਸੀਨੀਅਰ ਮੈਂਬਰ ਬੈਠੇ ਹਨ। ਮੈਂ ਹੁਣੇ ਜਿਹੇ ਤਰਨਤਾਰਨ ਜਾ ਕੇ ਆਈ ਹਾਂ। ਉੱਥੇ ਲੋਕਾਂ ਦਾ ਬੜਾ ਇਕੱਠ ਹੋ ਗਿਆ। ਮੈਂ ਕਿਹਾ ਕਿ ਕੀ ਗੱਲ ਹੈ ਉਹ ਕਹਿਣ ਲੱਗੇ ਕਿ ਜਿੰਨੇ ਵੀ ਅਕਾਲੀ ਦਲ ਦੇ ਸੀਨੀਅਰ ਮੈਂਬਰ ਹਨ ਉਨ੍ਹਾਂ ਦੀ ਗੱਲ ਨਹੀਂ ਚਲਦੀ। ਇੱਥੇ ਸਿਰਫ਼ ਮਜੀਠੀਆ ਸਾਹਿਬ ਦੀ ਗੱਲ ਚਲਦੀ ਹੈ। ਅਫ਼ਸਰ ਮਜੀਠੀਆ ਸਾਹਿਬ ਦੀ ਗੱਲ ਸੁਣਦੇ ਹਨ। ਤੁਸੀਂ 20-20 ਸਾਲ ਦੇ ਇੱਥੇ ਆਏ ਹੋ। ਇਨ੍ਹਾਂ ਦਾ ਸਤਿਕਾਰ ਕਰੋ। (ਵਿਘਨ) ਸੋ, ਮੇਰੇ ਕਹਿਣ ਦਾ ਭਾਵ ਹੈ.....

**ਮਾਨਯੋਗ ਸਪੀਕਰ :** ਪੁਆਇੰਟ ਨੂੰ ਅਗਾਂਹ ਤੋਰੀਏ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਮੈਂ ਦੋ ਗੱਲਾਂ ਤੇ ਆ ਰਹੀ

** Expunged as ordered by the Chair.

[ ਸ੍ਰੀਮਤੀ ਰਾਜਿੰਦਰ ਕੌਰ ਭੱਠਲ ]

ਹਾਂ। ਇੱਕ ਕਹਿੰਦੇ ਹਨ ਕਿ 5300 ਕਰੋੜ ਦੀ ਤੁਹਾਨੂੰ ਵਿਆਖਿਆ ਕੀਤੀ ਹੈ। ਦੂਜੀ ਗੱਲ ਸਾਨੂੰ ਹਮੇਸ਼ਾ ਕਹਿੰਦੇ ਹਨ ਕਿ ਕਾਂਗਰਸ ਦੀ ਸਰਕਾਰ ਸਾਡੇ ਨਾਲ ਧੱਕਾ ਕਰਦੀ ਆਈ ਹੈ। ਸਾਨੂੰ ਕੁਝ ਨਹੀਂ ਦਿੱਤਾ। ਮੈਂ ਅੰਕੜੇ ਲੈ ਕੇ ਆਈ ਹਾਂ। 10ਵੀਂ ਪੰਜ ਸਾਲਾ ਪਲਾਨ ਵਿੱਚ ਤੁਹਾਡੀ ਐਨ.ਡੀ.ਏ. ਗੌਰਮਿੰਟ ਨੇ ਸੈਂਟਰ ਸਪਾਂਸਰਡ ਸਕੀਮ ਤਹਿਤ ਦਿੱਤਾ 5240.80 ਕਰੋੜ, under the 11th Plan, the sum which is going to be approved by the UPA Government as Central assistance is Rs. 14382/- crores, which is three times. ਦੂਜੀ ਗੱਲ, Rs. 100/- crores were given by the present Central Government ਲੁਧਿਆਣੇ ਦੀ ਯੂਨੀਵਰਸਿਟੀ ਨੂੰ, ਇਨ੍ਹਾਂ ਨੇ ਖੁਦ ਕਿਹਾ ਹੈ ਕਿ ਕਾਂਗਰਸ ਦੀ ਸਰਕਾਰ ਵਿੱਚ ਸਰਦਾਰ ਮਨਮੋਹਨ ਸਿੰਘ ਨੇ ਦਿੱਤਾ ਹੈ। (ਆਪੋਜ਼ੀਸ਼ਨ ਬੈਂਚਿਜ਼ ਵੱਲੋਂ ਥੰਪਿੰਗ) ਉਨ੍ਹਾਂ ਕਿਸਾਨਾਂ ਵਾਸਤੇ ਦਿੱਤਾ ਜਿਨ੍ਹਾਂ ਦੇ ਇਹ ਝੂਠੇ ਹਮਦਰਦ ਬਣਦੇ ਹਨ। ਤੀਜਾ ਪੁਆਇੰਟ, 100 ਕਰੋੜ ਰੁਪਿਆ ਸੈਂਟਰਲ ਗੌਰਮਿੰਟ ਨੇ ਪੰਜਾਬ ਸਰਕਾਰ ਦੇ ਆਦਰਸ਼ ਸਕੂਲਾਂ ਨੂੰ ਦਿੱਤਾ, ਐਨ.ਡੀ.ਏ. ਦੀ ਸਰਕਾਰ ਨੇ ਇੱਕ ਧੇਲਾ ਨਹੀਂ ਸੀ ਦਿੱਤਾ। (ਆਪੋਜ਼ੀਸ਼ਨ ਬੈਂਚਿਜ਼ ਵੱਲੋਂ ਥੰਪਿੰਗ) ਇਹ ਮੈਂ ਦੋਹਾਂ ਸਰਕਾਰਾਂ ਦਾ ਮੁਕਾਬਲਾ ਕਰ ਕੇ ਦੱਸ ਰਹੀ ਹਾਂ। ਚੌਥਾ ਪੁਆਇੰਟ, ਜਿਹੜੀ ਅੱਜ ਦੀ ਮੌਜੂਦਾ ਸਰਕਾਰ ਨੇ ਦਸੰਬਰ, 2006 ਵਿੱਚ ਮੈਂ ਪਹਿਲਾਂ ਵੀ ਦੱਸਿਆ ਹੈ, ਰਿਪੀਟ ਨਹੀਂ ਕਰਦੀ, ਲੋਨ ਲੈ ਕੇ ਦਿੱਤਾ ਜਾਂ ਤਾਂ ਉਹ ਚਿੱਠੀ ਇਹ ਲੈ ਕੇ ਦਿਖਾ ਦੇਣ, ਨਹੀਂ ਤਾਂ ਮੈਂ ਲਿਆ ਕੇ ਦਿਖਾ ਦਿੰਦੀ ਹਾਂ। 5th point, additional Central assistance of Rs. 150/- crores was announced by the UPA Govt. to the present Govt. whereas the NDA Govt. never gave more than about Rs. 50/- crores. ਇਹ ਲੈ ਕੇ ਆਉਣ ਐਨ.ਡੀ.ਏ. ਤੋਂ 50 ਕਰੋੜ ਤੇ ਸਾਡੀ ਯੂ.ਪੀ.ਏ. ਗੌਰਮਿੰਟ ਨੇ 150 ਕਰੋੜ ਦਿੱਤਾ। ਤਿੰਨ ਗੁਣਾ ਜ਼ਿਆਦਾ ਸਾਡੀ ਸਰਕਾਰ ਨੇ ਦਿੱਤਾ। ਇਸੇ ਤਰ੍ਹਾਂ ਨਾਲ 36 ਇੰਪਾਰਟੈਂਟ ਪ੍ਰਾਜੈਕਟ ਜਿਹੜੇ ਹਨ ਅਸੀਂ ਧੰਨਵਾਦ ਕਰੀਏ ਯੂ.ਪੀ.ਏ. ਸਰਕਾਰ ਦਾ, ਅੱਛੀ ਗੱਲ ਹੈ ਕਿ ਇਨ੍ਹਾਂ ਨੇ ਮੰਨਿਆ ਹੈ ਬਾਦਲ ਸਾਹਿਬ ਨੇ ਪਿੱਛੇ ਵੀ ਕਿਹਾ ਹੈ ਕਿ ਅਸੀਂ ਧੰਨਵਾਦ ਕਰਦੇ ਹਾਂ ਕਿ ਸਾਡੀ ਹੈਲਪ ਕੀਤੀ ਹੈ। ਚੰਗੇ ਨੂੰ ਚੰਗਾ ਕਹਿਣਾ ਚਾਹੀਦਾ ਹੈ। ਜਿਸ ਦਾ ਲੂਣ ਖਾਈਏ, ਉਸ ਦੇ ਗੁਣ ਗਾਈਏ। ਸਪੀਕਰ ਸਾਹਿਬ, ਸਰਦਾਰ ਮਨਮੋਹਨ ਸਿੰਘ ਜੀ ਨੇ 36 ਇੰਪਾਰਟੈਂਟ ਪ੍ਰਾਜੈਕਟਾਂ ਵਿੱਚ 15000 ਕਰੋੜ ਰੁਪਿਆ ਸਾਨੂੰ ਦਿੱਤਾ ਹੈ। ਇਹ ਡਿਫਰੈਂਟ ਸਕੀਮਾਂ ਹਨ ਜਿਸ ਵਿੱਚ ਬ੍ਰਿਜਿਜ਼, ਰੋਡਜ਼, ਟੂਰਿਸਟ ਸਰਕਟਸ ਹਨ। ਦੂਜੇ ਪਾਸੇ ਕੱਖ ਨਹੀਂ ਸੀ। ਇਸ ਦੇ ਨਾਲ ਹੀ ਸਪੀਕਰ ਸਾਹਿਬ, ਜਿਹੜਾ ਪੈਸਾ ਮਿਲਿਆ ਹੈ, ਇਸ ਦੇ ਨਾਲ ਹੀ ਦੋ-ਢਾਈ ਸੌ ਰੁਪਿਆ ਕਣਕ ਉਪਰ ਪਰ ਕੁਇੰਟਲ ਅਤੇ 100 ਰੁਪਿਆ ਪੈਡੀ ਉਪਰ ਦਿੱਤਾ। ਇੱਕ ਨਵਾਂ ਪੈਸਾ ਸਰਕਾਰ ਇਸ ਵਿੱਚ ਨਹੀਂ ਖਰਚ ਕਰ ਸਕੀ.....

ਮੁੱਖ ਮੰਤਰੀ : ਸਪੀਕਰ ਸਾਹਿਬ, ਆਪਾਂ ਕ੍ਰਿਕਟ ਦਾ ਮੈਚ ਦੇਖਦੇ ਹਾਂ। ਜਿਹੜਾ ਬਾਲਰ ਹੁੰਦਾ ਹੈ, ਕੈਚ ਭਾਵੇਂ ਗੇਂਦ ਨੂੰ ਕੋਈ ਕਰ ਲਵੇ ਪਰ ਕ੍ਰੈਡਿਟ ਬਾਲਰ ਨੂੰ ਜਾਂਦਾ ਹੈ।

ਸਾਡੀ ਸਰਕਾਰ ਵੇਲੇ ਸਾਰਾ ਕੁਝ ਲਿਆਂਦਾ ਗਿਆ ਹੈ। (ਟਰੈਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਲਿਆਉਣ ਵਾਸਤੇ ਕੋਸ਼ਿਸ਼ ਹੋਈ ਹੈ। ਮੈਂ ਇਸ ਤੋਂ ਇਨਕਾਰ ਨਹੀਂ ਕਰਦਾ ਕਿ ਸੈਂਟਰ ਨੇ ਨਹੀਂ ਦਿੱਤਾ। ਇਨ੍ਹਾਂ ਨੂੰ ਭਾਵੇਂ ਕੁਝ ਨਹੀਂ ਦਿੱਤਾ ਪਰ ਮੈਨੂੰ ਕੋਈ ਇਨਕਾਰ ਨਹੀਂ ਕਰਦਾ। ਇਸ ਲਈ ਇਹ ਸਾਰਾ ਕੁਝ ਜਿਹੜਾ ਹੈ credit goes to Akali Dal-BJP Govt. ਜਿਨ੍ਹਾਂ ਨੇ ਉੱਥੋਂ ਜਾ ਕੇ ਲਿਆਂਦਾ ਹੈ। ਤੁਸੀਂ ਆਪਣਾ ਦੱਸੋ ਕਿ ਤੁਸੀਂ ਕੀ ਲਿਆਂਦਾ ਹੈ? ਇਹ ਤਾਂ ਇਸ ਸਰਕਾਰ ਦੀ ਗੱਲ ਹੈ। ਅਸੀਂ ਆਪਣੇ ਇੱਕ ਸਾਲ ਦੇ ਵਿੱਚ ਇੰਨਾ ਕੁਝ ਲਿਆਂਦਾ ਹੈ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ। ** **

**ਮਾਨਯੋਗ ਸਪੀਕਰ :** ਠੀਕ ਹੈ ਜੀ। This is no point of order.

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸੋ, ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ ਅਸੀਂ ਲੈ ਕੇ ਆਏ ਹਾਂ। ਬਾਦਲ ਸਾਹਿਬ, ਜਦੋਂ ਬਰਨਾਲਾ ਸਾਹਿਬ ਦੇ ਸਮੇਂ ਵਿੱਚ ਤੁਸੀਂ ਉੱਥੇ ਐਗਰੀਕਲਚਰ ਮਨਿਸਟਰ ਸੀ ਤਾਂ ਤੁਹਾਡੀ ਆਪਣੀ ਸਰਕਾਰ ਐਨ.ਡੀ.ਏ. ਦੀ ਸੀ ਤਾਂ ਤੁਸੀਂ ਉਸ ਵੇਲੇ ਇੱਕ ਰੁਪਿਆ ਵੀ ਨਹੀਂ ਲੈ ਕੇ ਆਏ ਸੀ। ਤੁਸੀਂ ਹੁਣ ਕਿਹੜੀਆਂ ਗੱਲਾਂ ਕਰਦੇ ਹੋ? ਮੁੜ ਕੇ ਤੁਸੀਂ 11 ਰੁਪਏ ਤੇ ਆਏ ਸੀ। ਅੱਜ ਦੋ ਸੌ ਢਾਈ ਸੌ ਰੁਪਏ ਇਸ ਤਹਿਤ ਮਿਲੇ ਹਨ। ਇਹ ਪੈਸਾ ਸਾਡੀ ਸੈਂਟਰ ਦੀ ਕਾਂਗਰਸ ਸਰਕਾਰ ਨੇ ਦਿੱਤਾ ਹੈ। ਤੁਸੀਂ ਗਏ ਹੋ, ਤੁਸੀਂ ਹੁਣ ਵੀ ਕਿਹਾ ਹੈ ਪਰ ਸਾਡੀ ਪਾਰਟੀ ਦੀ, ਭਾਰਤ ਦੀ ਸਰਕਾਰ ਦੀ ਤੁਸੀਂ ਜਿਹੜੀ ਨੁਕਤਾਚੀਨੀ ਕਰਦੇ ਹੋ, ਮੈਂ ਕਹਿੰਦੀ ਹਾਂ ਕਿ ਇਹ ਨੁਕਤਾਚੀਨੀ ਨਾ ਕਰੋ। ਤੁਸੀਂ ਤਾਂ ਉਸ ਵਕਤ ਉੱਥੇ ਕੌਲਾ ਲੈ ਕੇ ਗਏ ਅਤੇ ਕਿਹਾ ਸੀ ਕਿ ਸਾਨੂੰ ਜੀ ਸ਼ਗਨ ਹੀ 1101 ਦਾ ਪਾ ਦਿਓ। ਉਹ ਸ਼ਗਨ ਵੀ ਤੁਹਾਨੂੰ ਪਾਇਆ। ਮੇਰਾ ਕਹਿਣ ਦਾ ਭਾਵ ਹੈ ਕਿ ਇਹ ਨਾ ਕਿਹਾ ਕਰੋ ਕਿ ਸਾਡੀ ਭਾਰਤ ਦੀ ਕਾਂਗਰਸ ਸਰਕਾਰ ਵਿਤਕਰਾ ਕਰਦੀ ਹੈ, ਉਹ ਵਿਤਕਰਾ ਨਹੀਂ ਕਰਦੀ। ਤੁਹਾਡੀ ਐਨ.ਡੀ.ਏ. ਦੀ ਸਰਕਾਰ ਦੇ ਕੀਤੇ ਹੋਏ ਵਿਤਕਰੇ ਦੇ ਬਾਵਜੂਦ ਵੀ ਸੌ ਗੁਣਾ ਜ਼ਿਆਦਾ ਵੱਧ ਕੇ ਉਨ੍ਹਾਂ ਨੇ ਪੰਜਾਬ ਦੀ ਬਿਹਤਰੀ ਲਈ ਹਰ ਥਾਂ ਤੇ ਪੈਸਾ ਦਿੱਤਾ ਹੈ। ਸਪੀਕਰ ਸਾਹਿਬ, ਜਦੋਂ ਐਨ.ਡੀ.ਏ. ਦੀ ਸਰਕਾਰ ਸੀ, ਉਹ ਤਾਂ ਕਹਿੰਦੇ ਸੀ ਕਿ ਐਮ.ਐਸ.ਪੀ. ਤੇ ਵੀ ਪਾਬੰਦੀ ਲਗਾ ਦਿਓ, ਫਿਰ ਸਾਨੂੰ ਉੱਥੇ ਜਾ ਕੇ ਧਰਨਾ ਇਸ ਦੇ ਖਿਲਾਫ਼ ਦੇਣਾ ਪਿਆ ਸੀ। ਇਹ ਤਾਂ ਸ਼ਾਇਦ ਮੁੜ ਕੇ ਉੱਥੇ ਗਏ ਹਨ ਜਾਂ ਨਹੀਂ ਗਏ, ਇਹ ਤਾਂ ਮੈਨੂੰ ਪਤਾ ਨਹੀਂ। ਆਨੰਦਪੁਰ ਸਾਹਿਬ ਦੇ ਵਾਸਤੇ ਐਨ.ਡੀ.ਏ. ਦੇ ਵੇਲੇ ਵਾਜਪਾਈ ਸਾਹਿਬ ਤੋਂ, ਉਦੋਂ ਤਿੰਨ ਸੌ ਸਾਲਾ ਦਿਵਸ ਮਨਾਉਣਾ ਸੀ, ਕਿਉਂਕਿ ਸਭ ਨੂੰ ਆਪਣੀ ਸ਼ਰਧਾ ਹੈ, ਆਪਣੀ ਆਪਣੀ ਖੁਸ਼ੀ ਹੈ, ਲੇਕਿਨ ਉਹ ਸਾਰਾ ਜੋ ਪ੍ਰੋਜੈਕਟ ਬਣਿਆ ਸੀ, ਉਹ ਸ਼ਾਇਦ ਦੋ-ਢਾਈ ਸੌ ਕਰੋੜ ਰੁਪਏ ਦਾ ਬਣਿਆ ਸੀ, ਉਸ ਵੇਲੇ ਵਾਜਪਾਈ

** Expunged as ordered by the Chair.

[ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ]

ਸਾਹਿਬ ਨੇ ਇਨ੍ਹਾਂ ਨੂੰ ਸੁਓ ਮੋਟੋ ਕਿਹਾ ਕਿ ਆਹ... (ਵਿਘਨ) (ਇੱਕ ਆਵਾਜ਼ : 210 ਦਾ ਸੀ) ਠੀਕ ਹੈ ਜੀ, ਉਹ ਪ੍ਰੋਜੈਕਟ 210 ਕਰੋੜ ਰੁਪਏ ਦਾ ਬਣਿਆ ਸੀ। ਉਸ ਵੇਲੇ ਉਨ੍ਹਾਂ ਨੇ ਸਿਰਫ 50 ਕਰੋੜ ਰੁਪਿਆ ਬਾਦਲ ਸਾਹਿਬ ਨੂੰ ਦਿੱਤਾ ਸੀ। ਲੇਕਿਨ ਬੜੀ ਹੈਰਾਨੀ ਦੀ ਗੱਲ ਹੈ ਕਿ ਇਹ 50 ਕਰੋੜ ਰੁਪਿਆ ਵੀ ਪੂਰਾ ਖਰਚ ਨਹੀਂ ਕਰ ਸਕੇ, ਸ਼ਾਇਦ 42 ਕਰੋੜ ਰੁਪਿਆ ਹੀ ਉਸ ਵਿੱਚੋਂ ਖਰਚਿਆ ਸੀ, ਜੋ ਉਨ੍ਹਾਂ ਨੇ ਦਿੱਤਾ ਸੀ। ਅੱਜ ਜਿਹੜੀ ਸਾਡੀ ਯੂ.ਪੀ.ਏ. ਦੀ ਸਰਕਾਰ ਬੈਠੀ ਹੈ, ਅੱਜ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਤਿੰਨ ਸੌ ਸਾਲਾ ਸ਼ਤਾਬਦੀ ਗੁਰਤਾ ਦਿਵਸ ਦੇ ਸਬੰਧ ਵਿੱਚ ਨਾਂਦੇੜ ਸਾਹਿਬ ਜਾ ਕੇ ਮਨਾ ਰਹੇ ਹਾਂ, ਉੱਥੇ ਸਾਡੀ ਯੂ.ਪੀ.ਏ. ਦੇ ਗੌਰਮਿੰਟ ਨੇ 50 ਕਰੋੜ ਨਹੀਂ, 90 ਕਰੋੜ ਨਹੀਂ ਸਗੋਂ 875 ਕਰੋੜ ਰੁਪਿਆ ਸ਼ਰਧਾ ਸਨਮਾਨ ਤਹਿਤ ਦਿੱਤਾ ਹੈ। (ਥੰਪਿੰਗ)..... ਇਸ ਸਬੰਧ ਵਿੱਚ ਮੀਟਿੰਗਾਂ ਵੀ ਕੀਤੀਆਂ ਹਨ। ਬਾਦਲ ਸਾਹਿਬ ਵੀ ਵਿੱਚ ਸਨ, ਤਕਰੀਬਨ 800 ਕਰੋੜ ਰੁਪਿਆ ਤਾਂ ਉਸ ਸ਼ਤਾਬਦੀ ਨੂੰ ਸੈਲੀਬ੍ਰੇਟ ਕਰਨ ਵਾਸਤੇ ਦਿੱਤਾ ਹੈ। ਇਸ ਦੇ ਨਾਲ ਗਿਆਨੀ ਜ਼ੈਲ ਸਿੰਘ ਜੀ ਦੇ ਸਮੇਂ ਵਿੱਚ, ਅਸੀਂ ਉਦੋਂ ਗੁਰੂ ਗੋਬਿੰਦ ਸਿੰਘ ਮਾਰਗ ਬਣਾਇਆ ਸੀ, ਉਸ ਨੂੰ ਹੁਣ ਆਨੰਦਪੁਰ ਸਾਹਿਬ ਤੋਂ ਦਮਦਮਾ ਸਾਹਿਬ ਦੀ ਸੜਕ ਦੀ ਅਪਗਰੇਡੇਸ਼ਨ ਕਰਨ ਵਾਸਤੇ 182 ਕਰੋੜ ਰੁਪਿਆ ਸਾਡੀ ਯੂ.ਪੀ.ਏ. ਦੀ ਸਰਕਾਰ ਨੇ ਦਿੱਤਾ ਹੈ। (ਥੰਪਿੰਗ)। ਇਸ ਦੇ ਨਾਲ ਹੀ ਸਪੀਕਰ ਸਾਹਿਬ, ਸਾਰੇ ਅਸੀਂ ਚਾਹੁੰਦੇ ਹਾਂ, ਅਸੀਂ ਵੀ ਇਕੱਠੇ ਹੋਏ ਹਾਂ। ਇਹ ਵੀ ਜੋ ਸੈਂਟਰ ਦੀ ਸਰਕਾਰ ਨੇ ਜ਼ਿਆਦਾ ਪੈਸਾ ਦਿੱਤਾ ਹੈ, ਜੋ ਬਾਦਲ ਸਾਹਿਬ ਕਹਿੰਦੇ ਹਨ ਕਿ ਮੈਂ ਲੈ ਕੇ ਆਇਆ ਹਾਂ, ਅਸੀਂ ਸਮਝਦੇ ਹਾਂ ਕਿ ਸਾਨੂੰ ਵੀ ਦਿਲ ਖੋਲ੍ਹ ਕੇ ਇੱਥੇ ਪਾਉਣਾ ਚਾਹੀਦਾ ਹੈ। ਇਸ ਦੇ ਨਾਲ ਹੀ ਅਸੀਂ ਸਾਰਿਆਂ ਨੇ ਬੇਨਤੀ ਕੀਤੀ ਸੀ, ਇਨ੍ਹਾਂ ਨੇ ਵੀ ਪਰਪੋਜ਼ਲ ਰੱਖੀ, ਅਸੀਂ ਵੀ ਰੱਖੀ ਸੀ.....

**ਮਾਨਯੋਗ ਸਪੀਕਰ :** ਸਮਾਪਤੀ ਵਾਲੇ ਪਾਸੇ ਥੋੜ੍ਹਾ ਜਿਹਾ ਹੋ ਜਾਓ ਜੀ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਲੈ, ਹੱਦ ਹੋ ਗਈ ਸਪੀਕਰ ਸਾਹਿਬ। ਆਪਾਂ ਕਾਹਨੂੰ ਘਰਾਂ ਨੂੰ ਭੱਜਣ ਲਈ ਕਾਹਲੇ ਹੋਏ ਹਾਂ। ਅਜੇ ਤਾਂ ਸ਼ੁਰੂ ਹੀ ਕੀਤੀ ਹੈ। ਇਸੇ ਤਰ੍ਹਾਂ ਸਪੀਕਰ ਸਾਹਿਬ, ਨੈਸ਼ਨਲ ਮਾਰਗ ਜਿਹੜਾ ਹੈ, ਇਹ ਬੜੀ ਵੱਡੀ ਗੱਲ ਹੈ। ਅੱਜ ਤੱਕ ਕਿਸੇ ਥਾਂ ਤੇ ਨੈਸ਼ਨਲ ਮਾਰਗ ਦਾ ਨਾਂ ਰੱਖਣ ਲਈ ਬੜੀ ਸੋਚ ਵਿਚਾਰ ਕਰਨੀ ਪੈਂਦੀ ਹੈ। ਇਨ੍ਹਾਂ ਨੇ ਬੇਨਤੀ ਕੀਤੀ ਸੀ ਔਰ ਅਸੀਂ ਵੀ ਸਾਰਿਆਂ ਨੇ ਕਿਹਾ। I am really very grateful to the Home Minister and Prime Minister ਕਿ ਉਸ ਵੇਲੇ ਜਦੋਂ ਅਸੀਂ ਗੱਲ ਰੱਖੀ ਤਾਂ ਉਨ੍ਹਾਂ ਨੇ ਕਿਹਾ ਕਿ ਫੌਰਨ ਜਾ ਕੇ ਅਸੀਂ ਪੂਰਾ ਕਰਵਾ ਦੇਵਾਂਗੇ। ਆਨੰਦਪੁਰ ਸਾਹਿਬ ਤੋਂ ਤਲਵੰਡੀ ਸਾਬੋਂ ਤੱਕ ਅਤੇ ਤਲਵੰਡੀ ਸਾਬੋਂ ਤੋਂ ਚੌੜੀ ਨੈਸ਼ਨਲ ਮਾਰਗ ਕਰਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਨਾਮ ਦੇ ਉਪਰ ਰੱਖਣ ਵਾਸਤੇ ਸਾਡੀ ਸਰਕਾਰ ਸਹਿਮਤ ਹੋਈ। (ਥੰਪਿੰਗ) ਇਸ ਦੀ ਸਪੀਕਰ ਸਾਹਿਬ, ਮੈਨੂੰ ਬੜੀ ਖੁਸ਼ੀ ਹੈ ਕਿ ਇਹ ਸਾਰੀਆਂ ਚੀਜ਼ਾਂ ਅਸੀਂ ਕਰ ਰਹੇ ਹਾਂ.....

**ਮੁੱਖ ਮੰਤਰੀ :** ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ। ਮੈਨੂੰ ਬੜਾ ਅਫਸੋਸ ਹੈ ਕਿ ਪਹਿਲੀ ਵਾਰ ਇਹ ਹੋ ਰਿਹਾ ਹੈ ਕਿ ਜਦੋਂ ਲੀਡਰ ਆਫ਼ ਦਿ ਆਪੋਜ਼ੀਸ਼ਨ ਬੋਲਦੇ ਹਨ, ਤਾਂ ਮੈਨੂੰ ਕਹਿਣਾ ਪੈਂਦਾ ਹੈ। ਬੀਬੀ ਜੀ, ਤੁਸੀਂ ਇੱਕ ਹੀ ਗੱਲ ਦੱਸ ਦਿਓ ਕਿ ਜਦੋਂ ਇਸ ਸਬੰਧ ਵਿੱਚ ਮੀਟਿੰਗ ਹੋ ਰਹੀ ਸੀ ਤਾਂ ਕੀ ਤੁਸੀਂ ਕੋਈ ਗੱਲ ਰੇਜ਼ ਕੀਤੀ ਸੀ? ਇਹ ਵੀ ਬੈਠੇ ਸਨ ਅਤੇ ਮੈਂ ਵੀ ਉੱਥੇ ਬੈਠਾ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਮਾਰਗ, ਆਨੰਦਪੁਰ ਸਾਹਿਬ ਅਤੇ ਤਲਵੰਡੀ ਸਾਬੋਂ ਦੀ ਡਿਵੈਲਪਮੈਂਟ ਦੇ ਬਾਰੇ ਕਿਸ ਨੇ ਗੱਲ ਤੋਰੀ ਸੀ? ਤੁਸੀਂ ਤਾਂ ਚੁੱਪ ਕਰਕੇ ਬੈਠੇ ਰਹੇ ਸੀ। ਮੈਂ ਪਰਸੋਂ ਚੌਥੇ, ਸੈਂਟਰ ਦੇ ਵਿੱਚ ਬੀਬੀ ਜੀ, ਜੋ ਟੂਰਿਜ਼ਮ ਦੇ ਮੰਤਰੀ ਹਨ, ਮੈਂ ਉਨ੍ਹਾਂ ਨੂੰ ਆਖਿਆ ਸੀ ਕਿ ਮੀਟਿੰਗ ਰੱਖੋ ਤਾਂ ਫਿਰ ਉਨ੍ਹਾਂ ਨੇ 26 ਤਾਰੀਖ ਦੀ ਮੀਟਿੰਗ ਰੱਖੀ ਹੈ, ਮੈਂ ਉਨ੍ਹਾਂ ਨੂੰ ਆਪ ਆਖਿਆ ਕਿ ਬੀਬੀ ਭੱਠਲ ਨੂੰ ਜ਼ਰੂਰ ਬੁਲਾਇਓ। ਅਸੀਂ ਤਾਂ ਆਪ ਜਾ ਕੇ ਕੋਸ਼ਿਸ਼ ਕਰਦੇ ਹਾਂ। ਹੁਣ ਜੇ ਕੋਸ਼ਿਸ਼ ਕਰਕੇ ਵੀ ਲੈ ਆਉਂਦੇ ਹਾਂ ਤਾਂ ਉਸ ਦਾ ਵੀ ਕਰੈਡਿਟ ਤੁਸੀਂ ਲਈ ਜਾਂਦੇ ਹੋ। (ਹਾਸਾ) ਅਸੀਂ ਧੰਨਵਾਦੀ ਹਾਂ, ਉਨ੍ਹਾਂ ਦੇ ਕਿ ਜਿਹੜਾ ਕੁਝ ਅਸੀਂ ਜਾ ਕੇ ਕਹਿੰਦੇ ਹਾਂ ਤਾਂ ਉਹ ਕਰ ਦਿੰਦੇ ਹਨ। ਮੈਂ ਕਦੋਂ ਆਖਿਆ ਕਿ ਮੈਂ ਧੰਨਵਾਦ ਨਹੀਂ ਕਰਦਾ। ਪਰ ਕੋਸ਼ਿਸ਼ ਤਾਂ ਕਰੋ। ਇੱਥੇ ਜਦੋਂ ਅਰੂਸਾ ਦਾ ਨਾਂ ਲੈਂਦੇ ਹਾਂ (ਹਾਸਾ) ਤੁਹਾਡਾ ਸੀ.ਐਮ. ਕਦੇ ਉੱਥੇ ਨਹੀਂ ਗਿਆ, ਕਿਸੇ ਮਨਿਸਟਰ ਕੋਲ ਨਹੀਂ ਗਿਆ, ਕਿਸੇ ਪ੍ਰਾਈਮ ਮਨਿਸਟਰ ਕੋਲ ਨਹੀਂ ਗਿਆ। ਜੇਕਰ ਸੀ.ਐਮ. ਜਾ ਕੇ ਕੋਸ਼ਿਸ਼ ਹੀ ਨਹੀਂ ਕਰੇਗਾ ਤਾਂ ਕੋਈ ਪ੍ਰਾਪਤੀ ਨਹੀਂ ਹੋ ਸਕਦੀ। ਚਾਹੇ ਕੇਂਦਰ ਵਿੱਚ ਕਾਂਗਰਸ ਦੀ ਸਰਕਾਰ ਹੈ। ਮੈਂ ਉਨ੍ਹਾਂ ਦਾ ਧੰਨਵਾਦ ਕਰਦਾ ਹਾਂ ਪਰ ਪ੍ਰਾਪਤੀ ਲਈ ਆਪ ਐਫਰਟਸ ਕਰਨੇ ਪੈਂਦੇ ਹਨ।

**ਸਰਦਾਰ ਅਵਤਾਰ ਸਿੰਘ ਬਰਾੜ :** ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ।** **

**Mr. Speaker :** This is no point of order.

**ਸ੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਮੈਂ ਬੋਲਦੀ ਨੇ ਪਹਿਲਾਂ ਕਿਹਾ ਹੈ ਕਿ ਬਾਦਲ ਸਾਹਿਬ ਨੇ ਗੱਲ ਰੱਖੀ ਹੈ, 8000 ਕਰੋੜ ਰੁਪਏ ਦੀ ਕਿਉਂਕਿ ਉਸ ਮੀਟਿੰਗ ਵਿੱਚ ਪਹਿਲਾਂ ਮੁੱਖ ਮੰਤਰੀ ਸਾਹਿਬ ਨੂੰ ਬੁਲਾਇਆ ਗਿਆ ਸੀ। ਉਸ ਵਕਤ ਇਹ ਪਰਪੋਜ਼ਲ ਰੱਖੀ।ਅਸੀਂ ਨਾਲ ਫੋਰਨ ਸੈਕੰਡ ਕੀਤਾ ਪਰ ਇਹ ਕਿਸਨੇ ਬਣਾਇਆ ਗੁਰੂ ਗੋਬਿੰਦ ਸਿੰਘ ਮਾਰਗ। ਪਹਿਲਾਂ ਗਿਆਨੀ ਜ਼ੈਲ ਸਿੰਘ ਨੇ ਬਣਾਉਣਾ ਸ਼ੁਰੂ ਕੀਤਾ ਸੀ ਅਤੇ ਹੁਣ ਕੌਣ ਕਰ ਰਹੀ ਹੈ? ਹੁਣ ਵੀ ਸੈਂਟਰ ਦੀ ਕਾਂਗਰਸ ਦੀ ਸਰਕਾਰ ਹੀ ਕਰ ਰਹੀ ਹੈ। ਹੁਣ ਇਸ ਗੱਲ ਤੋਂ ਤਾਂ ਹਟ ਜਾਓ ਕਿ ਭਾਰਤ ਦੀ ਸਰਕਾਰ ਕੁਝ ਕਰਦੀ ਨਹੀਂ। ਕਰੈਡਿਟ ਦੀ ਗੱਲ ਹੈ, ਕਰੈਡਿਟ ਸਾਰਿਆਂ ਨੂੰ ਮਿਲਣਾ ਹੈ। ਕੋਈ ਗੱਲ ਨਹੀਂ, ਸਪੀਕਰ ਸਾਹਿਬ, ਜਿਹੜੇ ਸਾਨੂੰ ਖਦਸ਼ੇ ਹਨ ਅਤੇ ਜਿਹੜੀਆਂ ਸਮੱਸਿਆਵਾਂ ਹਨ, ਹਾਲਤ ਇਹ ਹੈ ਕਿ ਅੱਜ

** Expunged as ordered by the Chair.

[ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ]

ਸਾਡੇ ਕੋਲ ਇੰਨਾ ਪੈਸਾ ਘੱਟ ਹੈ। ਸਾਨੂੰ ਇਹ ਡਰ ਹੈ ਕਿ ਪੂਰਾ ਪੈਸਾ ਕਰਨ ਵਾਸਤੇ ਜਿਹੜਾ ਐਂਟਰੀ ਟੈਕਸ ਲਗਾਇਆ ਹੈ। ਇਹ ਹਰ ਇੱਕ ਵਿਅਕਤੀ ਤੇ ਲੱਗਣਾ ਹੈ ਅਤੇ ਗੁਡਜ਼ ਤੇ ਲੱਗਣਾ ਹੈ। ਇਸ ਦਾ ਥੱਲੇ ਕਨਜ਼ਿਊਮਰ ਤੱਕ ਅਸਰ ਪੈਣਾ ਹੈ। ਦੂਜਾ ਸਾਨੂੰ ਇਹ ਵੀ ਡਰ ਹੈ ਕਿ ਇਹ ਚੁੰਗੀ ਦੁਬਾਰਾ ਲਾਉਣਗੇ ਅਤੇ ਇਨ੍ਹਾਂ ਨੇ ਬਿਜਲੀ ਦੇ ਬਿਲਾਂ ਦੀ ਮਾਫੀ ਨੂੰ ਛੱਡਣ ਦਾ ਮਨ ਬਣਾਇਆ ਹੋਇਆ ਹੈ। ਸਾਨੂੰ ਖਦਸ਼ਾ ਹੈ ਕਿ ਮੈਰਜਿਜ਼ ਤੇ ਵੀ ਐਂਟਰਟੇਂਨਮੈਂਟ ਟੈਕਸ ਲਗਾ ਦਿੱਤਾ ਹੈ। ਸਪੀਕਰ ਸਾਹਿਬ, ਇਨ੍ਹਾਂ ਨੇ ਇੰਡਸਟਰੀ ਵਾਸਤੇ ਪਾਵਰ ਕੁਨੈਕਸ਼ਨ ਲੈਣ ਲਈ ਸਿਕਿਊਰਟੀ ਲਗਾ ਕੇ ਇੰਡਸਟਰੀਲਿਸਟਾਂ ਨੂੰ ਭਜਾਉਣ ਦੀ ਗੱਲ ਕੀਤੀ ਹੈ। ਰੋਡ ਟੈਕਸ ਟਰੱਕਾਂ ਉੱਤੇ ਬੱਝੇ ਮਾਲ ਉੱਤੇ ਲੱਗਦਾ ਹੈ। ਜਿਹੜਾ ਟੈਕਸ ਪਹਿਲਾਂ 5000/- ਸੀ, ਉਸ ਨੂੰ 15000/- ਕਰ ਦਿੱਤਾ ਹੈ। ਇਸ ਤਰ੍ਹਾਂ ਇਹ ਜਿਹੜੀ ਪਲਾਨ ਬਣਾਈ ਹੈ, ਇਹ ਪੂਰੀ ਹੁੰਦੀ ਨਹੀਂ ਦਿੱਸਦੀ। ਮੁੱਖ ਮੰਤਰੀ ਸਾਹਿਬ ਨੇ ਵੀ ਇਹ ਮੰਨਿਆ ਸੀ ਅਤੇ ਫਾਇਨਾਂਸ ਮਨਿਸਟਰ ਸਾਹਿਬ ਨੂੰ ਖੁਦ ਚਿੰਤਾ ਸੀ ਕਿ ਖਜ਼ਾਨੇ ਦਾ ਮਾੜਾ ਹਾਲ ਹੈ ਅਤੇ ਆਪ ਕਿਹਾ ਕਿ ਹੁਣ ਖਜਾਨੇ ਨੂੰ ਸਾਹ ਆਉਣ ਲਗਿਆ ਹੈ। ਕੀ ਇਹ ਸਾਰਾ ਟੈਕਸਾਂ ਨਾਲ ਤਾਂ ਨਹੀਂ ਆਉਣ ਲੱਗਾ। ਲੋਕਾਂ ਦਾ ਗਲ ਘੁੱਟ ਕੇ ਅਸੀਂ ਸਾਹ ਲੈਂਦੇ ਹੋਈਏ, ਇਹ ਤਾਂ ਨਹੀਂ ਹੋ ਰਿਹਾ। ਇਸ ਤਰੀਕੇ ਨਾਲ ਕਾਲੋਨਾਈਜ਼ੇਸ਼ਨ ਦੀ ਗੱਲ ਹੈ। ਇਨ੍ਹਾਂ ਨੇ ਇੰਨਾ ਔਖਾ ਕਰ ਦਿੱਤਾ ਹੈ ਕਿ ਗਰੀਬ ਬੰਦਾ ਘਰ ਖਰੀਦ ਸਕੇ। ਅੱਗੇ 20-25 ਏਕੜ ਤੱਕ ਦੇ ਛੋਟੇ ਕਾਲੋਨਾਈਜ਼ਰ ਵੀ ਕਾਲੋਨੀ ਬਣਾਉਂਦੇ ਸਨ ਅਤੇ ਲੋਕਾਂ ਨੂੰ ਘਰ ਮਿਲਦੇ ਸਨ। ਸਾਰੇ ਪਾਸੇ ਰਜਿਸਟਰੀਆਂ ਹੋਣੀਆਂ ਬੰਦ ਹੋ ਗਈਆਂ ਹਨ। ਜਿਹੜੀ ਇਹ ਗੱਲ ਕਰ ਰਹੇ ਹਨ ਕਿ ਅਸੀਂ ਸਟੈਂਪ ਡਿਊਟੀ ਵੀ ਘਟਾਵਾਂਗੇ। 1% ਜਾਂ 2% ਜਾਂ 3% ਘਟਾਓ, ਉਸ ਨਾਲ ਫਰਕ ਨਹੀਂ ਪੈਣਾ। ਜੇ ਕੁਲੈਕਟਰ ਰੇਟ ਜ਼ਿਆਦਾ ਹੋਵੇਗਾ ਤਾਂ ਲੋਕ ਰਜਿਸਟਰੀਆਂ ਨਹੀਂ ਕਰਾਉਣਗੇ ਫਿਰ ਸਾਨੂੰ ਫੀਸ ਆਉਣੀ ਕਿੱਥੋਂ ਹੈ। ਇਸ ਨਾਲ ਨਾ ਇੱਕ ਨੂੰ ਤੇ ਨਾ ਦੂਜੇ ਨੂੰ ਫਾਇਦਾ ਹੋਣਾ ਹੈ। ਸਪੀਕਰ ਸਾਹਿਬ, ਇਸ ਲਈ ਕੁਲੈਕਟਰ ਰੇਟ ਨੂੰ ਘੱਟ ਕਰਾਈਏ ਤਾਂ ਕਿ ਵੱਧ ਤੋਂ ਵੱਧ ਰਜਿਸਟਰੀਆਂ ਹੋਣ। ਇਸ ਨਾਲ ਇਨ੍ਹਾਂ ਨੂੰ ਹੀ ਫਾਇਦਾ ਹੈ। ਸਾਨੂੰ ਤਾਂ ਸੂਟ ਕਰਦਾ ਹੈ ਪਰ ਅਸੀਂ ਪੰਜਾਬ ਦੇ ਲੋਕਾਂ ਦੇ ਹਮਾਇਤੀ ਹਾਂ। ਪਹਿਲੇ ਜ਼ਮੀਨਾਂ ਦੇ ਰੇਟ ਅਕਾਸ਼ ਤੱਕ ਪਹੁੰਚੇ ਹੋਏ ਸਨ। ਅੱਜ ਕੋਈ ਖਰੀਦਣ ਵਾਲਾ ਨਹੀਂ, ਪਿਛਲੇ 9-10 ਮਹੀਨਿਆਂ ਵਿੱਚ ਇਹ ਹਾਲ ਹੋ ਗਿਆ ਹੈ। ਇਸੇ ਤਰ੍ਹਾਂ ਸਪੀਕਰ ਸਾਹਿਬ, ਮੇਰੇ ਸਮੇਂ ਵਿੱਚ ਟਿਊਬਵੈਲ ਕੁਨੈਕਸ਼ਨ ਦੇਣ ਬਾਰੇ ਦੋ ਗੱਲਾਂ ਕੀਤੀਆਂ ਗਈਆਂ। 1993-94 ਤੋਂ ਪੈਂਡਿੰਗ ਪਈਆਂ ਸਨ ਐਪਲੀਕੇਸ਼ਨਾਂ ਔਰ ਜਿਹੜਾ ਇਨ੍ਹਾਂ ਨੇ ਕਿਹਾ ਸੀ ਕਿ ਤੁਸੀਂ ਪਹਿਲਾਂ ਪੈਸੇ ਜਮ੍ਹਾਂ ਕਰਵਾਇਓ। ਉਹ ਅਸੀਂ ਪ੍ਰਾਇਰਟੀ ਬੇਸਿਜ਼ ਤੇ ਦੇਵਾਂਗੇ। ਉਹ ਅਸੀਂ ਅਪਟੂਡੇਟ ਕਰਕੇ ਸਾਲ 1983 ਤੋਂ ਪੈਂਡਿੰਗ ਜਿਹੜੀਆਂ ਸਨ, ਉਹ ਸਾਲ 1991 ਤੱਕ ਕਰਕੇ ਅਸੀਂ ਦਿੱਤੀਆਂ ਹਨ ਪਰ ਉਹ ਅੱਜ ਫਿਰ ਬੰਦ ਹੋਈਆਂ ਪਈਆਂ ਹਨ। ਦੂਜੀ ਅਸੀਂ ਸੜਕਾਂ ਦੀ ਗੱਲ ਕੀਤੀ ਸੀ, ਸਪੀਕਰ ਸਾਹਿਬ। ਜਦੋਂ ਇਹ ਪਿਛਲੀ ਵਾਰ ਆਏ ਸਨ, ਕੁਝ ਨਵੀਆਂ ਤਾਂ ਬਣਾਈਆਂ ਹੋਣਗੀਆਂ। ਲੇਕਿਨ ਰਿਪੇਅਰ ਜੋ 1994-95 ਤੋਂ

ਪੈਂਡਿੰਗ ਪਈ ਸੀ ਅਤੇ ਸੜਕਾਂ ਟੁੱਟੀਆਂ ਪਈਆਂ ਸਨ, ਬੁਰਾ ਹਾਲ ਸੀ, ਅਸੀਂ ਉਹ ਸਾਰੀ ਰਿਪੇਅਰ ਕਰਵਾਈ। ਅੱਜ ਕਿਸੇ ਪਾਸੇ ਜਾ ਕੇ ਵੇਖੋ, ਸੜਕਾਂ ਐਨੀਆਂ ਵਧੀਆਂ ਹਨ ਕਿ ਲੱਗਦਾ ਹੈ ਜਿਵੇਂ ਅਸੀਂ ਵਿਦੇਸ਼ ਵਿੱਚ ਫਿਰਦੇ ਹੋਈਏ। ਇਹ ਚੀਜ਼ ਕਿਸ ਦੀ ਬਦੌਲਤ ਹੋਈ? ਇਹ ਸਾਡੀ ਬਦੌਲਤ ਹੋਈ। ਕੋਆਪ੍ਰੇਟਿਵ ਬੈਂਕਾਂ ਦੇ ਕਰਜ਼ੇ ਦੀ ਗੱਲ ਹੈ। ਇਹ ਕਹਿੰਦੇ ਹਨ ਕਿ ਅਸੀਂ ਕਿਸਾਨਾਂ ਦੇ ਹਮਾਇਤੀ ਹਾਂ। ਅਸੀਂ ਅਖਬਾਰਾਂ ਵਿੱਚ ਪੜ੍ਹਿਆ ਹੈ ਕਿ 30,000 ਡਿਫਾਲਟਰ ਕਿਸਾਨਾਂ ਨੂੰ ਅਰੈਸਟ ਕਰਨ ਦੇ ਇਨ੍ਹਾਂ ਨੇ ਹੁਕਮ ਦਿੱਤੇ ਹਨ। ਇਹ ਸਾਡੀ ਸਟੇਟ ਬਚੇਗੀ ਕਿਵੇਂ? ਇਹ ਜਿਹੜੇ ਇੰਪਲਾਈਜ਼ ਦੇ ਬਿਲ ਹਨ, ਇਹ ਵੀ ਕਿਸੇ ਦੇ ਕਲੀਅਰ ਨਹੀਂ ਹੋ ਰਹੇ। ਐਨੀ ਟਾਈਟ ਫਾਈਨਾਂਸ਼ੀਅਲ ਪੁਜੀਸ਼ਨ ਦੱਸੀ ਜਾ ਰਹੀ ਹੈ ਕਿ ਇਨ੍ਹਾਂ ਬਿਲਾਂ ਨੂੰ ਕਲੀਅਰ ਕਰਨ ਵਾਸਤੇ ਕੋਈ ਪੈਸਾ ਨਹੀਂ ਹੈ ਅਤੇ ਬਿਲ ਕਲੀਅਰ ਕਰਨ ਤੇ ਪਾਬੰਦੀਆਂ ਲਗਾਈਆਂ ਹੋਈਆਂ ਹਨ। ਕਿਸੇ ਦੇ ਘਰ ਵਿਆਹ ਹੈ ਅਤੇ ਕਿਸੇ ਨੇ ਕੋਈ ਚੀਜ਼ ਖਰੀਦਣੀ ਹੈ ਲੇਕਿਨ ਬਿਲ ਕਲੀਅਰ ਨਾ ਹੋਣ ਕਰਕੇ ਉਹ ਮਜਬੂਰ ਹੈ। ਮੈਂ ਚਾਹੁੰਦੀ ਹਾਂ ਕਿ ਇਸ ਪਾਸੇ ਵੀ ਧਿਆਨ ਦਿੱਤਾ ਜਾਵੇ।

ਇਹ ਜਿਹੜੀ ਆਸ਼ੀਰਵਾਦ ਸਕੀਮ ਹੈ, ਇਸ ਬਾਰੇ ਸਾਡੇ ਮੈਂਬਰ ਸਾਹਿਬ ਬੋਲ ਰਹੇ ਸਨ ਕਿ ਕਿੰਨੇ ਹੀ ਮਹੀਨਿਆਂ ਤੋਂ ਪੈਂਡਿੰਗ ਪਈ ਹੈ। ਇਸ ਦੇ ਵਾਸਤੇ 40 ਕਰੋੜ ਰੁਪਿਆ ਚਾਹੀਦਾ ਸੀ ਜਿਸ ਵਿੱਚੋਂ ਸਿਰਫ 9.80 ਕਰੋੜ ਰੁਪਿਆ ਹੀ ਦਿੱਤਾ ਗਿਆ ਹੈ। ਇਹ ਬਾਕੀ ਪੈਸਾ ਆਵੇਗਾ ਕਿ ਨਹੀਂ ਆਵੇਗਾ ਅਤੇ ਜੇਕਰ ਆਵੇਗਾ ਤਾਂ ਕਿਸੇ ਦੇ ਉੱਤੇ ਭਾਰ ਪਾ ਕੇ ਲਿਆਉਗੇ, ਇਸ ਬਾਰੇ ਵੀ ਕੋਈ ਪਤਾ ਨਹੀਂ ਹੈ। ਫਿਰ ਕਹਿੰਦੇ ਹਨ ਕਿ ਆਸ਼ੀਰਵਾਦ ਸਕੀਮ ਨੂੰ ਬਦਲ ਕੇ ਅਸੀਂ ਸ਼ਗਨ ਸਕੀਮ ਕਰ ਦਿੱਤਾ ਹੈ। ਇਹ ਤਾਂ ਉਹ ਗੱਲ ਹੋਈ ਜਿਵੇਂ ਕਹਿੰਦੇ ਹਨ ਕਿ ਵਿਹਲੀ ਕੀ ਕਰੇ, ਇੱਧਰ ਦੇ ਭਾਂਡੇ ਉੱਧਰ ਧਰੇ। ਇਸ ਕਰਕੇ ਕਦੇ ਤਾਂ ਨਾਂ ਬਦਲਣ ਵਾਲੇ ਪਾਸੇ ਪੈ ਜਾਂਦੇ ਹਨ ਅਤੇ ਕਦੀ ਕੁਝ ਕਹਿੰਦੇ ਹਨ। ਅਸਲ ਗੱਲ ਇਹ ਹੈ ਕਿ ਇਨ੍ਹਾਂ ਕੋਲ ਦੇਣ ਵਾਸਤੇ ਪੈਸਾ ਨਹੀਂ ਹੈ। ਇਹ ਪੈਸਾ ਕਿੱਥੋਂ ਲਿਆਉਣਾ ਹੈ, ਇਸ ਦੇ ਵਾਸਤੇ ਚਾਹੀਦਾ ਤਾਂ ਇਹ ਸੀ ਕਿ ਇਹ ਮਿਲ ਬੈਠ ਕੇ ਗੱਲ ਕਰਦੇ। ਇਹ ਆਪਣੇ ਸਿਸਟਮ ਦਾ ਸੁਧਾਰ ਕਰਦੇ। ਜੇ ਥੱਲੇ ਤੋਂ ਰਿਕਵਰੀਜ਼ ਠੀਕ ਹੁੰਦੀਆਂ ਤਾਂ ਇਹ ਨੌਬਤ ਨਹੀਂ ਸੀ ਆਉਣੀ ਲੇਕਿਨ ਇਨ੍ਹਾਂ ਨੇ ਉਹ ਰਿਕਵਰੀਜ਼ ਠੀਕ ਨਹੀਂ ਕੀਤੀਆਂ।

ਸਪੀਕਰ ਸਾਹਿਬ, ਇਸ ਤੋਂ ਅੱਗੇ ਆਟਾ ਦਾਲ ਸਕੀਮ ਦੀ ਗੱਲ ਹੈ। ਇਸ ਦੇ ਵਾਸਤੇ 800 ਕਰੋੜ ਰੁਪਿਆ ਚਾਹੀਦਾ ਹੈ। ਇਨ੍ਹਾਂ ਨੇ ਬਾਰ ਬਾਰ ਇਸ ਸਕੀਮ ਨੂੰ ਲਾਗੂ ਕਰ ਦੇਣ ਦੀ ਗੱਲ ਕੀਤੀ ਹੈ। ਹੋ ਸਕਦਾ ਹੈ ਕਿ ਇਨ੍ਹਾਂ ਨੇ ਕੋਸ਼ਿਸ਼ ਵੀ ਕੀਤੀ ਹੋਵੇ ਲੇਕਿਨ ਥੱਲੇ ਵਾਲੀ ਮਸ਼ੀਨਰੀ ਇਨ੍ਹਾਂ ਦੇ ਕਿੰਨਾ ਕੁ ਆਖੇ ਲੱਗਦੀ ਹੈ, ਇਹ ਕਹਿਣਾ ਬਹੁਤ ਮੁਸ਼ਕਲ ਹੈ। ਹਕੀਕਤ ਇਹ ਹੈ ਕਿ ਬਹੁਤ ਸਾਰੇ ਕੇਸ ਐਸੇ ਹਨ ਜਿਨ੍ਹਾਂ ਨੂੰ ਇਸ ਦਾ ਲਾਭ ਨਹੀਂ ਪਹੁੰਚਿਆ ਹੈ। 50% ਤੋਂ ਵੱਧ ਕੇਸ ਐਸੇ ਹਨ ਜਿਹੜੇ ਇਸ ਸਕੀਮ ਦੇ ਹੱਕਦਾਰ ਨਹੀਂ ਲੇਕਿਨ ਉਹ ਇਸ ਦਾ ਫਾਇਦਾ ਲੈ ਰਹੇ ਹਨ। ਹੁਣ ਇਹ ਮਾਰਕਫੈੱਡ ਨੂੰ ਕੰਗਾਲ ਕਰਨ ਲੱਗੇ ਹੋਏ ਹਨ। ਇਹ ਇਕੋ ਹੀ ਸੰਸਥਾ ਸੀ ਜਿਹੜੀ ਮਾੜੀ ਮੋਟੀ ਚਲਦੀ ਸੀ। ਉਸ ਦੇ

[ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ]

ਜ਼ਰੀਏ, ਉਸ ਕੋਲੋਂ ਲੋਨ ਦੁਆ ਕੇ ਇਹ ਇਸ ਸਕੀਮ ਨੂੰ ਲਾਗੂ ਕਰਨ ਦੀ ਕੋਸ਼ਿਸ਼ ਕਰ ਰਹੇ ਹਨ। ਪਹਿਲਾਂ ਤਾਂ ਇਨ੍ਹਾਂ ਦੀ ਸਕੀਮ ਸੀ ਆਟਾ ਦਾਲ, ਫਿਰ ਉਹ ਕਰ ਦਿੱਤੀ ਕਣਕ ਦਾਲ। ਅਜੇ ਲੋਕਾਂ ਦੇ ਮਨਾਂ ਤੇ ਆਟਾ ਦਾਲ ਹੀ ਚੜ੍ਹਿਆ ਹੋਇਆ ਹੈ। ਮੈਨੂੰ ਲੱਗਦਾ ਹੈ ਕਿ ਹੁਣ ਇਹ ਪਾਪੜਾਂ ਤੇ ਆਉਣਗੇ। ਪੈਸਾ ਇਨ੍ਹਾਂ ਕੋਲ ਹੈ ਨਹੀਂ, ਇਸ ਕਰਕੇ ਇਹ ਪਾਪੜ ਵੇਲ ਕੇ ਸਾਰਨਗੇ।

**ਮਾਨਯੋਗ ਸਪੀਕਰ :** ਬੀਬੀ ਜੀ, ਸਮ ਅਪ ਕਰੋ। ਤੁਸੀਂ ਇਸ ਨੂੰ ਬਹੁਤ ਲੰਮਾ ਲੈ ਗਏ ਹੋ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਹਿਬ, ਇਹ ਗੱਲ ਪੰਜਾਬ ਦੀ ਕਿਸਮਤ ਨਾਲ ਜੁੜੀ ਹੋਈ ਹੈ, ਦਿਲ ਰੱਖ ਕੇ ਸੁਣ ਲਓ। ਅਸੀਂ ਸਮਝਦੇ ਹਾਂ ਕਿ ਇਹ ਜਿਹੜੇ ਮੈਗਾ ਪ੍ਰਾਜੈਕਟ ਇੱਕ ਲੱਖ ਕਰੋੜ ਰੁਪਏ ਦੇ ਲਿਆਂਦੇ ਹਨ, ਇਸ ਵਿੱਚ ਤੁਸੀਂ ਵੇਖੋ ਕਿ ਕਿੰਨੇ ਲੋਕਾਂ ਨੂੰ ਰੋਜ਼ਗਾਰ ਮਿਲਣਾ ਸੀ। ਅਜੇ ਚੋਣਾਂ ਵਿੱਚ ਹੀ ਇਹ ਫਿਰਦੇ ਸਨ, ਉਦੋਂ ਹੀ ਇਨ੍ਹਾਂ ਦੀ ਸਟੇਟਮੈਂਟ ਆ ਗਈ ਕਿ ਗੱਦੀ ਤੇ ਬਹਿੰਦਿਆਂ ਸਾਰ ਹੀ ਕਿ ਅਸੀਂ ਇਹ ਮੈਗਾ ਪ੍ਰਾਜੈਕਟ ਕੈਂਸਲ ਕਰਾਂਗੇ। ਮੇਰੇ ਕੋਲ ਅਖਬਾਰਾਂ ਦੀਆਂ ਕਟਿੰਗਜ਼ ਪਈਆਂ ਹਨ, ਜੇ ਕਹੋ ਤਾਂ ਦਿਖਾ ਵੀ ਦਿੰਦੀ ਹਾਂ। ਮੈਂ ਇਹ ਆਪਣੇ ਕੋਲੋਂ ਗੱਲ ਨਹੀਂ ਕਰਦੀ। ਇਨ੍ਹਾਂ ਨੇ ਰੌਲਾ ਪਾ ਦਿੱਤਾ ਕਿ ਇਹ ਮੈਗਾ ਪ੍ਰਾਜੈਕਟ ਗਲਤ ਬਣੇ ਹਨ। ਇੰਡਸਟਰੀ ਵਿੱਚ ਐਨਾ ਡਰ ਪੈ ਗਿਆ ਕਿ ਉਹ ਵਿਚਾਰੇ ਵਿਚਾਲੇ ਸਾਰਾ ਕੁਝ ਛੱਡ ਕੇ ਭੱਜ ਗਏ। ਸਿਰਫ ਉਹੀ ਰਹਿ ਗਏ ਜਿਹੜੇ ਭੱਜ ਨਹੀਂ ਸਕਦੇ ਸਨ। ਪੰਚਕੂਲੇ ਇੱਕ ਬਿੱਲਡਰ ਨੂੰ ਆਤਮ ਹੱਤਿਆ ਕਰਨੀ ਪਈ। ਸਪੀਕਰ ਸਾਹਿਬ, ਦੁੱਖ ਦੀ ਗੱਲ ਤਾਂ ਇਹ ਹੈ ਕਿ 9 ਮਹੀਨਿਆਂ ਬਾਅਦ ਉਨ੍ਹਾਂ ਹੀ ਕੰਪਨੀਆਂ ਨੂੰ ਉਨ੍ਹਾਂ ਹੀ ਮੈਗਾ ਪ੍ਰਾਜੈਕਟਾਂ ਨੂੰ ਹੂ-ਬ-ਹੂ ਇਨ੍ਹਾਂ ਨੇ ਕਲੀਅਰ ਕਰ ਦਿੱਤਾ। ਕੀ ਉਹ ਇਨ੍ਹਾਂ ਦੇ ਹੱਥਾਂ ਵਿੱਚ ਆ ਕੇ ਗੰਗਾ ਜਲ ਨਾਲ ਧੋਤੇ ਗਏ? ਸਾਡੇ ਵੇਲੇ ਉਹ ਕੀ ਮਾੜੇ ਸੀ? ਇਨ੍ਹਾਂ ਨੇ ਇਸ ਤਰ੍ਹਾਂ ਕਰਕੇ ਨੌਜਵਾਨਾਂ ਦੇ ਰੋਜ਼ਗਾਰ ਤੇ ਲੱਤ ਮਾਰੀ ਹੈ ਅਤੇ ਉਨ੍ਹਾਂ ਨੂੰ ਪਿੱਛੇ ਛੱਡਿਆ ਹੈ। ਅਸੀਂ ਆਪਣੇ ਵੇਲੇ 17000 ਟੀਚਰ ਰੱਖੇ ਸਨ। ਇੱਥੇ ਸਾਡੇ ਮਾਨਯੋਗ ਭੈਣ ਜੀ ਸਿੱਖਿਆ ਮੰਤਰੀ ਬੈਠੇ ਹਨ। ਇਹ ਸਪੱਸ਼ਟ ਗੱਲ ਕਰਦੇ ਹੁੰਦੇ ਹਨ ਅਤੇ ਇਹ ਕਹਿ ਰਹੇ ਸਨ ਕਿ ਅਸੀਂ ਟੀਚਰ ਭਰਤੀ ਕਰਨੇ ਹਨ ਪ੍ਰੰਤੂ ਇਹ ਕਿਸ ਸਿਸਟਮ ਨਾਲ ਰੱਖਣੇ ਹਨ ਅਤੇ ਰੱਖਣੇ ਵੀ ਹਨ ਜਾਂ ਨਹੀਂ, ਇਹ ਹਾਲੇ ਤੱਕ ਕੁਝ ਵੀ ਕਲੀਅਰ ਨਹੀਂ ਹੈ। ਜੇ ਇਨ੍ਹਾਂ ਨੇ ਟੀਚਰ ਰੱਖੇ ਵੀ ਤਾਂ ਉਹ ਅਪ੍ਰੈਲ ਤੋਂ ਸ਼ੁਰੂ ਹੋਣ ਵਾਲੇ ਸੈਸ਼ਨ ਤੱਕ ਰੱਖੇ ਜਾ ਸਕਣਗੇ ਕਿਉਂਕਿ ਟੀਚਰ ਭਰਤੀ ਕਰਨ ਵਾਸਤੇ ਵੀ ਟਾਈਮ ਚਾਹੀਦਾ ਹੈ। ਸੋ, ਉਨ੍ਹਾਂ ਦਾ ਫਾਇਦਾ ਵਿਦਿਆਰਥੀਆਂ ਨੂੰ ਅਗਲੇ ਸੈਸ਼ਨ ਤੋਂ ਹੋਵੇਗਾ, ਮੌਜੂਦਾ ਸੈਸ਼ਨ ਵਿੱਚ ਤਾਂ ਵਿਦਿਆਰਥੀ ਘਾਟੇ ਵਿੱਚ ਹੀ ਰਹਿਣਗੇ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਪੰਚਾਇਤਾਂ ਦੀ ਗੱਲ ਹੈ। ਪੰਚਾਇਤਾਂ ਨੂੰ ਵੀ ਇਨ੍ਹਾਂ ਨੇ ਕਾਫੀ ਕਮਜ਼ੋਰ ਕਰ ਦਿੱਤਾ ਹੈ। ਕੋਈ ਗਰੀਬ ਹੈ, ਬਜ਼ੁਰਗ ਹੈ ਜਾਂ ਵਿਧਵਾ ਹੈ ਜਾਂ ਅੰਨ੍ਹਾਂ

ਹੈ, ਉਹ ਜ਼ਿਲ੍ਹਾ ਹੈੱਡ ਕੁਆਰਟਰ ਵਿੱਚ/ਦਫਤਰਾਂ ਵਿੱਚ ਚੱਕਰ ਨਾ ਕੱਟਦੇ ਫਿਰਨ, ਇਸ ਗੱਲ ਨੂੰ ਯਕੀਨੀ ਬਣਾਉਣ ਵਾਸਤੇ ਅਸੀਂ ਇਹ ਕੀਤਾ ਸੀ ਕਿ ਪਿੰਡਾਂ ਵਿੱਚ ਪੰਚਾਇਤ ਦੀ ਪੱਧਰ ਤੇ ਸਰਪੰਚ ਦੀ ਪੱਧਰ ਤੇ ਉਹ ਪੈਨਸ਼ਨਾਂ ਲੈ ਸਕਦੇ ਸਨ ਲੇਕਿਨ ਹੁਣ ਇਨ੍ਹਾਂ ਨੇ ਆ ਕੇ ਉਹ ਛੇ ਮਹਿਕਮੇ ਵੀ ਵਾਪਸ ਲੈਣ ਦੀ ਗੱਲ ਕੀਤੀ ਉੱਥੇ ਇਹ ਵੀ ਕਹਿ ਦਿੱਤਾ ਕਿ ਬੈਂਕਾਂ ਤੋਂ ਉਨ੍ਹਾਂ ਨੂੰ ਪੈਸੇ ਮਿਲਣਗੇ। ਕੀ ਆਪਾਂ ਦੀ ਗਰੀਬ ਲੋਕਾਂ ਨਾਲ ਕੋਈ ਦੁਸ਼ਮਣੀ ਹੈ, ਆਪਾਂ ਗਰੀਬਾਂ ਨੂੰ ਕਿਉਂ ਘੁੰਮਣਘੇਰੀ ਵਿੱਚ ਪਾਉਂਦੇ ਹਾਂ। ਉਹ ਕਿਵੇਂ ਕਿਰਾਇਆ ਖਰਚ ਕੇ ਉੱਥੇ ਜਾਣਗੇ। ਉਹ ਤਾਂ 100 ਰੁਪਿਆ ਲਾਉਣ ਲੱਗੇ ਵੀ ਵਿਲਕਦੇ ਹਨ। ਜੇਕਰ ਇੱਕ ਵਾਰ ਗਏ ਅਤੇ ਉੱਥੇ ਉਨ੍ਹਾਂ ਨੂੰ ਸਬੰਧਤ ਅਫਸਰ ਨਾ ਮਿਲਿਆ ਤਾਂ ਜਿਵੇਂ ਅਖਬਾਰਾਂ ਵਿੱਚ ਖਬਰਾਂ ਲਗਦੀਆਂ ਹਨ ਕਿ ਕੋਈ ਵੀ ਅਫਸਰ ਦਫਤਰਾਂ ਵਿੱਚ ਮਿਲਦੇ ਨਹੀਂ ਕਿਉਂਕਿ ਇਹ ਕੀ-ਪੋਸਟਾਂ ਤੋਂ ਵੀ ਭੱਜ ਰਹੇ ਹਨ, ਉਹ 100/- ਰੁਪਿਆ ਲੈਣ ਵਾਸਤੇ, 200/- ਰੁਪਿਆ ਖਰਚ ਕਰੇਗਾ ਤਾਂ ਕੀ ਉਹ ਸਾਨੂੰ ਅਸੀਸਾਂ ਦੇਵੇਗਾ, ਕੀ ਆਪਾਂ ਇਸ ਤਰ੍ਹਾਂ ਕਰਕੇ ਗਰੀਬਾਂ ਨਾਲ ਧੱਕਾ ਨਹੀਂ ਕਰ ਰਹੇ। ਇਸ ਲਈ ਸਪੀਕਰ ਸਾਹਿਬ, ਸਾਰੀਆਂ ਚੀਜ਼ਾਂ ਨੂੰ ਦੇਖਦੇ ਹੋਏ, ਜਿਵੇਂ ਬਾਦਲ ਸਾਹਿਬ ਕਹਿੰਦੇ ਸੀ ਕਿ ਅਸੀਂ ਆਹ ਕੁਝ ਕੀਤਾ, ਇਹ ਕਮਾਲ ਦੀ ਗੱਲ ਹੈ, ਮੇਰਾ ਖਿਆਲ ਹੈ ਕਿ ਫਸਟ ਪ੍ਰਾਈਜ਼ ਇਸ ਅਕਾਲੀ ਸਰਕਾਰ ਨੂੰ ਦੇਣਾ ਚਾਹੀਦਾ ਹੈ ਜੋ ਕਿ ਖੂਬਸੂਰਤੀ ਨਾਲ ਇੰਨਾ ਝੂਠ ਬੋਲਦੇ ਹਨ। ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦੀ ਹਾਂ ਕਿ 500 ਮੈਗਾਵਾਟ ਵਾਲਾ ਲਹਿਰਾ ਥਰਮਲ ਪਲਾਂਟ ਤੁਸੀਂ ਬਣਾਇਆ? ਇਸ ਦੀ ਤੀਸਰੀ ਸਟੇਜ ਮੇਰੇ ਸਮੇਂ ਵਿੱਚ, ਕਾਂਗਰਸ ਪਾਰਟੀ ਦੇ ਸਮੇਂ ਵਿੱਚ ਕੰਪਲੀਟ ਹੋਈ। 168 ਮੈਗਾਵਾਟ ਸ਼ਾਹਪੁਰ ਕੰਡੀ ਕੀ ਇਨ੍ਹਾਂ ਨੇ ਬਣਾਇਆ, ਇਹ ਵੀ ਕਾਂਗਰਸ ਵੇਲੇ ਬਣਿਆ। ਮੁਕੇਰੀਆਂ ਹਾਈਡਲ ਸਟੇਜ ਜਿਹੜੀ ਦੋ ਨੰਬਰ ਹੈ ਇਸ ਬਾਰੇ ਇਹ ਕਹਿੰਦੇ ਹਨ ਕਿ ਤੁਸੀਂ ਇੱਕ ਵੀ ਯੂਨਿਟ ਪੈਦਾ ਨਹੀਂ ਕੀਤਾ। ਯੂਨਿਟ ਤਾਂ ਹੀ ਪੈਦਾ ਹੋਏਗਾ ਜੇਕਰ ਹਾਲਾਤ ਠੀਕ ਹੋਣਗੇ, ਪੈਸਾ ਹੋਏਗਾ ਤਾਂ ਹੀ ਕੰਮ ਸ਼ੁਰੂ ਕੀਤਾ ਜਾਵੇਗਾ। ਅਸੀਂ ਪੇੜ ਲਾਉਂਦੇ ਹਾਂ, ਤੁਸੀਂ ਅੰਬ ਖਾਂਦੇ ਹੋ, ਕ੍ਰੈਡਿਟ ਲੈਂਦੇ ਹੋ। ਏਸੇ ਤਰ੍ਹਾਂ ਹੀ ਦੋਆਬਾ ਕੈਨਾਲ ਦਾ 3 ਪਾਵਰ ਪ੍ਰਾਜੈਕਟ ਅਸੀਂ ਕੀਤਾ। 309 ਮਾਈਕਰੋ ਹਾਈਡਲ ਅਸੀਂ ਕੀਤਾ। ਅਸੀਂ, ਜਿਸ ਵੇਲੇ ਸੋਕਾ ਪਿਆ ਉਸ ਵੇਲੇ 10602.81 ਕਰੋੜ ਰੁਪਏ ਦੀ ਬਿਜਲੀ ਖਰੀਦ ਕੇ ਕਿਸਾਨਾਂ ਨੂੰ ਦਿੱਤੀ ਜਿਸ ਵੇਲੇ ਪੰਜਾਬ ਦਾ ਕਿਸਾਨ ਰੋ ਰਿਹਾ ਸੀ, ਮਰ ਰਿਹਾ ਸੀ। ਜਦੋਂ ਇਨ੍ਹਾਂ ਨੂੰ ਲੋੜ ਪਈ 2000 ਤੱਕ ਇਨ੍ਹਾਂ ਨੇ ਸਿਰਫ 5,000 ਕਰੋੜ ਰੁਪਏ ਦੀ ਬਿਜਲੀ ਖਰੀਦ ਕੇ ਦਿੱਤੀ। ਇਹ ਉਨ੍ਹਾਂ ਦੀਆਂ ਅੱਖਾਂ ਪੂੰਝਣ ਦੀ ਕੋਸ਼ਿਸ਼ ਕਰਦੇ ਹਨ। ਇਹ ਚੀਚੀ ਨੂੰ ਖੂਨ ਲਾ ਕੇ ਸ਼ਹੀਦ ਬਣਨ ਦੀ ਕੋਸ਼ਿਸ਼ ਕਰਦੇ ਹਨ। ਅਸੀਂ 10,000 ਕਰੋੜ ਰੁਪਏ ਦੀ ਬਿਜਲੀ ਖਰੀਦਦੇ ਹਾਂ। ਫਿਰ ਤੁਸੀਂ ਦੱਸੋ ਕਿ ਕਿਸਾਨਾਂ ਦਾ ਹਮਦਰਦ ਕੌਣ ਹੋਇਆ। ਇਹ ਠੀਕ ਹੈ ਕਿ ਪੰਜ ਹਜ਼ਾਰ ਮੈਗਾਵਾਟ ਦੀ ਸ਼ਾਰਟੇਜ ਚੱਲ ਰਹੀ ਹੈ, ਇਹ ਸਾਨੂੰ ਚਾਹੀਦੀ ਹੈ। ਜੇ ਐਫ.ਐਮ. ਸਾਹਿਬ ਨੇ ਇੱਥੇ ਬੋਲਣਾ ਹੈ ਤਾਂ ਅਸੀਂ ਇਨ੍ਹਾਂ ਕੋਲੋਂ ਐਸ਼ੋਰੈਂਸ ਲੈਣੀ ਚਾਹਾਂਗੇ ਕਿ ਨਵੇਂ ਟੈਕਸਾਂ ਦਾ ਬੋਝ ਲੋਕਾਂ ਤੇ ਨਹੀਂ ਪਾਇਆ ਜਾਵੇਗਾ। ਇਹ ਘਾਟਾ ਤੁਸੀਂ ਕਿੱਥੋਂ ਪੂਰਾ ਕਰੋਗੇ। ਇਹ ਜਿਹੜੀ ਬਿਜਲੀ ਘੱਟ

[ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ]

ਹੈ ਇਸ ਨੂੰ ਕਿੱਥੋਂ ਪੂਰਾ ਕੀਤਾ ਜਾਵੇਗਾ। ਇਸ ਗੱਲ ਦੀ ਇਹ ਐਸ਼ੋਰੈਂਸ ਦੇਣ। ਆਟਾ ਦਾਲ ਸਕੀਮ ਨੂੰ ਕਿਵੇਂ ਪੂਰਾ ਕੀਤਾ ਜਾਵੇਗਾ ਅਤੇ ਆਸ਼ੀਰਵਾਦ ਸਕੀਮ ਲਈ, ਪੈਨਸ਼ਨਾਂ ਲਈ ਪੈਸਾ ਰੱਖਿਆ ਜਾਵੇਗਾ ਜਾਂ ਨਹੀਂ ਰੱਖਿਆ ਜਾਵੇਗਾ। ਟੀਚਰ ਰੱਖੇ ਜਾਣਗੇ ਜਾਂ ਨਹੀਂ। ਇਸੇ ਤਰ੍ਹਾਂ ਸਾਡੇ ਸਿਸਟਮ ਵਿੱਚ ਜੇਕਰ ਮੈਂ ਜ਼ਿਕਰ ਕਰਨ ਲੱਗਾਂ ਤਾਂ ਹੋਰ ਵੀ ਕਹਿਣ ਲਈ ਬਹੁਤ ਕੁਝ ਹੈ.....

**ਮਾਨਯੋਗ ਸਪੀਕਰ** : ਠੀਕ ਹੈ ਜੀ, ਤੁਹਾਡੀ ਗੱਲ ਸਮਾਪਤ ਹੋ ਗਈ ਹੈ.....

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਇਸ ਵੇਲੇ ਜੋ ਇਨ੍ਹਾਂ ਦੀ ਪਰਫਾਰਮੈਂਸ ਹੈ, ਉਸ ਦੇ ਸਾਡੇ ਸਾਹਮਣੇ ਪਰੂਫ ਹਨ। ਇਨ੍ਹਾਂ ਨੇ ਕਦੇ ਪਲਾਨ ਪੂਰੀ ਨਹੀਂ ਕੀਤੀ ਅਤੇ ਅੱਜ ਵੀ ਸਾਨੂੰ ਆਸ ਨਹੀਂ ਕਿ ਇਹ ਪੂਰੀ ਕਰਨਗੇ। ਇਨ੍ਹਾਂ ਦੇ ਮਾੜੇ ਦਿਨ 9 ਮਹੀਨਿਆਂ ਵਿੱਚ ਹੀ ਦਿਨ ਆ ਗਏ ਹਨ। 1998-99 ਵਿੱਚ ਇਨ੍ਹਾਂ ਦਾ 2500 ਕਰੋੜ ਰੁਪਏ ਦਾ ਆਊਟ ਲੇਅ ਸੀ ਅਤੇ ਇਨ੍ਹਾਂ ਨੇ ਖਰਚ ਕੀਤਾ 2,000 ਕਰੋੜ ਰੁਪਿਆ। ਫਿਰ 2000 ਵਿੱਚ 2680 ਕਰੋੜ ਰੁਪਏ ਰੱਖਿਆ ਸੀ ਅਤੇ 1757 ਕਰੋੜ ਰੁਪਏ ਖਰਚ ਕੀਤਾ। ਸਾਲ 2002 ਵਿੱਚ ਰੱਖਿਆ 2047 ਕਰੋੜ ਰੁਪਏ ਪਰ ਇਨ੍ਹਾਂ ਨੇ ਖਰਚ ਕੀਤਾ 2045 ਕਰੋੜ ਰੁਪਏ, ਇਨ੍ਹਾਂ ਨੇ ਹਮੇਸ਼ਾ ਹੀ ਆਪਣੇ ਪਲਾਨ ਤੋਂ ਘੱਟ ਖਰਚ ਕੀਤਾ। ਸਾਲ 2001-02 ਵਿੱਚ ਇਨ੍ਹਾਂ ਦਾ ਪਲਾਨ ਸੀ 3354 ਕਰੋੜ ਰੁਪਏ ਦਾ ਅਤੇ ਖਰਚ ਕੀਤਾ 2000 ਕਰੋੜ ਰੁਪਏ। ਹੁਣ ਇਹ ਸਾਡੇ ਨਾਲ ਕੰਪੇਅਰ ਕਰਦੇ ਹਨ। ਇਸੇ ਤਰ੍ਹਾਂ ਹੀ 2005-06 ਵਿੱਚ ਅਸੀਂ ਆਊਟ ਲੇਅ ਰੱਖਿਆ 3557 ਕਰੋੜ ਰੁਪਏ ਅਤੇ ਖਰਚ ਕੀਤੇ 3753 ਕਰੋੜ ਰੁਪਏ। ਇਸੇ ਤਰ੍ਹਾਂ ਹੀ 2006-07 ਵਿੱਚ ਅਸੀਂ 4687 ਕਰੋੜ ਰੱਖਿਆ ਅਤੇ ਖਰਚ ਕੀਤੇ 5751 ਕਰੋੜ ਰੁਪਏ। ਮੇਰੇ ਕਹਿਣ ਦਾ ਭਾਵ ਇਹ ਹੈ ਕਿ ਇਹ ਸਾਰੇ ਅੰਕੜੇ ਗਵਾਹੀ ਭਰਦੇ ਹਨ ਕਿ ਅਸੀਂ ਤਿੰਨਾਂ ਮੁੱਦਿਆਂ ਉਪਰ ਕਿ ਅਸੀਂ ਰਿਕਵਰੀ ਕਰਕੇ, ਖਰਚ ਘਟਾ ਕੇ, ਅਕਲ ਨਾਲ ਪੰਜਾਬ ਦਾ ਵਿਕਾਸ ਕੀਤਾ। ਅਸੀਂ ਸੈਂਟਰ ਤੋਂ ਵੀ ਪੈਸਾ ਲਿਆ। ਅੱਜ ਵੀ ਪੈਸਾ ਸੈਂਟਰ ਤੋਂ ਮਿਲਦਾ ਹੈ। ਤੁਹਾਨੂੰ ਸੈਂਟਰ ਨੇ ਐਸ਼ੋਰੈਂਸ ਦਿੱਤੀ ਹੈ, ਯੂ.ਪੀ.ਏ. ਸਰਕਾਰ ਨੇ, ਸਰਦਾਰ ਮਨਮੋਹਨ ਸਿੰਘ ਅਤੇ ਸ਼੍ਰੀਮਤੀ ਅੰਬਿਕਾ ਸੋਨੀ ਹੋਰਾਂ ਨੇ ਤੁਹਾਨੂੰ ਯਕੀਨ ਦਿਵਾਇਆ ਹੈ ਕਿ ਤੁਸੀਂ ਖਰਚ ਕਰਨ ਵਾਲੇ ਬਣੋ ਜਿੰਨਾ ਪੈਸਾ ਤੁਹਾਨੂੰ ਚਾਹੀਦਾ ਹੈ, ਉਹ ਮਿਲੇਗਾ। ਪਰ ਤੁਸੀਂ ਖਰਚ ਕਿਸ ਤਰ੍ਹਾਂ ਕਰੋਗੇ। ਤੁਸੀਂ ਤਾਂ ਆਪਣੇ ਸ਼ੇਅਰ ਜੋਗੇ ਨਹੀਂ ਹੋ। ਤੁਸੀਂ ਸੈਂਟਰ ਤੋਂ ਪੈਸਾ ਕਿਵੇਂ ਲਵੋਗੇ। ਉਹ ਤਾਂ ਹੀ ਮਿਲਣਾ ਹੈ ਜੇਕਰ ਤੁਸੀਂ ਆਪਣਾ ਸ਼ੇਅਰ ਪਾਉਣ ਦੇ ਸਮਰੱਥ ਹੋਵੋਗੇ। ਉਹ ਸਮਰੱਥਾ ਅੱਜ ਤੁਹਾਡੇ ਕੋਲ ਹੈ ਨਹੀਂ। ਇਹ ਸਾਰੀਆਂ ਚੀਜ਼ਾਂ ਜਿਵੇਂ ਦਲਿਤ ਵਰਗ ਹਨ, ਅਸੀਂ ਆਪਣੇ ਵੇਲੇ ਕਾਲਜ ਖੋਲ੍ਹੇ। ਕੀ ਇਨ੍ਹਾਂ ਵਿੱਚ ਕੋਈ ਗੁੰਜਾਇਸ਼ ਹੈ ਕਾਲਜਾਂ ਨੂੰ ਖੋਲ੍ਹਣ ਦੀ। ਅਸੀਂ 6-7 ਕਾਲਜ ਖੋਲ੍ਹੇ ਸਨ। ਅਸੀਂ 12000 ਪਿੰਡਾਂ ਨੂੰ ਬਿਜਲੀ ਦਿੱਤੀ ਲੇਕਿਨ ਇਨ੍ਹਾਂ ਵਿੱਚ ਇਹ ਸਮਰੱਥਾ ਨਹੀਂ ਹੈ। ਇਹ ਦੇ ਨਹੀਂ ਸਕੇ। ਮੇਰੇ ਕਹਿਣ ਤੋਂ ਭਾਵ ਹੈ ਕਿ ਇੱਕ ਤਾਂ ਡੈਡੀਕੇਟਿਡ ਫੰਡ ਜਿਹੜਾ ਕਿ 450 ਕਰੋੜ ਰੁਪਏ

ਦਾ ਕਿਉਂਕਿ ਉਹ ਸਾਰਾ ਹੀ ਗਰੀਬਾਂ ਨਾਲ ਜੋੜਿਆ ਹੋਇਆ ਹੈ। ਜੇਕਰ ਉਸ ਨੂੰ ਲਿਆ ਕੇ ਸਰਕਾਰ ਦੇ ਖਜ਼ਾਨੇ ਵਿੱਚ ਖਰਚੋਗੇ ਤਾਂ ਉਹ ਗਰੀਬ ਲਈ ਲਾਹੇਵੰਦ ਹੋਏਗਾ। ਨਹੀਂ ਤਾਂ ਗਰੀਬ ਤੁਹਾਨੂੰ ਦੁਰਅਸੀਸਾਂ ਦੇਣਗੇ, ਦੁਰਅਸੀਸ ਤੋਂ ਬਚਣਾ ਚਾਹੀਦਾ ਹੈ।

**ਮਾਨਯੋਗ ਸਪੀਕਰ :** ਬੀਬੀ ਜੀ, ਤੁਹਾਡੀ ਗੱਲ ਹੁਣ ਸਮਾਪਤ ਹੋ ਗਈ ਹੈ। ਸਰਦਾਰ ਮਨਪ੍ਰੀਤ ਸਿੰਘ ਬਾਦਲ ਜੀ, ਤੁਸੀਂ ਬੋਲੋ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਇਨ੍ਹਾਂ ਗੱਲਾਂ ਨੂੰ ਧਿਆਨ ਵਿੱਚ ਰਖਦੇ ਹੋਏ ਕਾਂਗਰਸ ਸਰਕਾਰ ਤੇ ਦੋਸ਼ ਨਾ ਲਾਉਣ ਇਹ ਸਾਰੇ ਵਰਗਾਂ ਨੂੰ ਐਸ਼ੋਰੈਂਸ ਦੇਣ ਕਿ ਟੈਕਸਾਂ ਦਾ ਉਨ੍ਹਾਂ ਤੇ ਭਾਰ ਨਹੀਂ ਪਾਇਆ ਜਾਵੇਗਾ।

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂ ਕਰਨ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ) :** ਸਪੀਕਰ ਸਾਹਿਬ, ਮੈਂ ਆਪ ਜੀ ਦਾ ਇਸ ਗੱਲ ਲਈ ਮਸ਼ਕੂਰ ਹਾਂ ਕਿ ਤੁਸੀਂ ਆਪੋਜ਼ੀਸ਼ਨ ਦੇ ਲੀਡਰ ਨੂੰ ਜਿਨ੍ਹਾਂ ਦਾ ਮੈਂ ਬਹੁਤ ਇਹਤਰਾਮ ਕਰਦਾ ਹਾਂ, ਉਨ੍ਹਾਂ ਨੂੰ ਬੜੀ ਖੁਲ੍ਹਦਿਲੀ ਨਾਲ ਟਾਈਮ ਦਿੱਤਾ ਹੈ। ਪੰਜਾਬ ਦੀ ਫਿਸਕਲ ਜਾਂ ਪੰਜਾਬ ਦੀ ਇਕਾਨਮੀ ਦੀ ਸਥਿਤੀ ਤੇ.....

**ਮਾਨਯੋਗ ਸਪੀਕਰ :** ਜੇਕਰ ਟਾਈਮ ਘੱਟ ਦਿੰਦੇ, ਗੱਲਾਂ ਤਾਂ ਵੀ ਇਨ੍ਹਾਂ ਨੇ ਉਹੀ ਕਰਨੀਆਂ ਸਨ। ਜੇਕਰ ਰੌਲਾ ਪਾ ਕੇ ਕਰ ਲੈਂਦੇ ਤਾਂ ਵੀ ਇਹੀ ਕਰਨੀਆਂ ਸਨ।

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂ ਕਰਨ ਮੰਤਰੀ :** ਮੇਰੀ ਵੀ ਪਿਛਲੇ 8 ਮਹੀਨੇ ਤੋਂ ਇਹ ਕੋਸ਼ਿਸ਼ ਹੈ ਕਿ ਪੰਜਾਬ ਦੇ ਜੋ ਫਾਇਨਾਂਸਿਜ਼ ਹਨ ਜੋ ਪੰਜਾਬ ਦੀ ਇਕਾਨਮੀ ਹੈ ਉਸ ਨੂੰ ਸਟੇਟ ਦੇ ਪੁਲੀਟੀਕਲ ਏਜੰਡੇ ਦੇ ਸੈਂਟਰ ਸਟੇਜ ਤੇ ਲਿਆਂਦਾ ਜਾਵੇ। ਇਸ ਸੂਬੇ ਦਾ ਇਹ ਦਸਤੂਰ ਰਿਹਾ ਹੈ, ਪਿਛਲੇ ਸਾਲ 40 ਸਾਲ ਤੋਂ ਕਿ ਇਸ ਸੂਬੇ ਦੀ ਜਿਹੜੀ ਸਿਆਸਤ ਹੈ ਇਹ ਬੜੇ ਮੁੱਦਿਆਂ ਦੇ ਆਲੇ-ਦੁਆਲੇ ਘੁੰਮਦੀ ਰਹੀ ਹੈ ਪਰ ਕਦੀ ਵੀ ਆਰਥਿਕ ਹਾਲਾਤ ਜਿਹੜੇ ਹਨ ਉਹ ਕਦੇ ਵੀ ਸਟੇਟ ਦੇ ਪੁਲੀਟੀਕਲ ਏਜੰਡੇ ਦੇ ਸੈਂਟਰ ਸਟੇਜ ਤੇ ਨਹੀਂ ਰਹੇ। ਇਸ ਕਰਕੇ ਮੈਂ ਤੁਹਾਡਾ ਧੰਨਵਾਦ ਕਰਾਂਗਾ ਕਿਉਂਕਿ ਜ਼ਮਾਨੇ ਦੀ ਰਫਤਾਰ ਜਿਹੜੀ ਹੈ ਉਹ ਬਦਲ ਚੁੱਕੀ ਹੈ। ਹੁਣ ਜਿਹੜੀ ਪਾਲੇਟਿਕਸ ਹੈ ਉਹ ਇਕਨਾਮਿਕਸ ਤੇ ਆਧਾਰਿਤ ਹੈ। ਅੱਜ ਜੇ ਕੋਈ ਮੁੱਦਾ ਪੰਜਾਬ ਦੇ ਸਾਹਮਣੇ ਜਾਂ ਪੰਜਾਬੀਆਂ ਦੇ ਸਾਹਮਣੇ ਹੈ ਤਾਂ ਉਹ ਕੋਈ ਇਹ ਮੁੱਦਾ ਨਹੀਂ ਕਿ ਇਹ ਮੈਂ ਕੀਤਾ ਹੈ ਜਾਂ ਕਿਸੇ ਹੋਰ ਨੇ ਕੀਤਾ ਹੈ। ਸਪੀਕਰ ਸਾਹਿਬ, ਅੱਜ ਪੰਜਾਬ ਦੇ ਸਾਹਮਣੇ ਰੋਜ਼ੀ-ਰੋਟੀ ਦਾ ਸਵਾਲ ਹੈ। ਮੈਨੂੰ ਇਸ ਗੱਲ ਵਿੱਚ ਕੋਈ ਸ਼ੱਕ ਨਹੀਂ ਕਿ ਮੈਂਬਰ ਸਾਹਿਬ ਇਸ ਪਾਸੇ ਬੈਠੇ ਹਨ ਜਾਂ ਉਸ ਪਾਸੇ ਬੈਠੇ ਹਨ। We passionately love Punjab and failure is one option which is not open to the people of Punjab. ਅਸੀਂ ਸਭ ਇਸ ਨੂੰ ਬੇਇੰਤਹਾ ਮੁਹੱਬਤ ਕਰਦੇ ਹਾਂ। ਮੈਨੂੰ ਇਸ ਗੱਲ ਦਾ ਅਫਸੋਸ ਹੋਇਆ ਹੈ ਕਿ ਮੈਂ ਬੜੇ ਦਿਨਾਂ ਤੋਂ ਅਖਬਾਰਾਂ ਵਿੱਚ ਸੁਣ ਰਿਹਾ

[ ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂ ਕਰਨ ਮੰਤਰੀ ]

ਹਾਂ ਕਿ ਫਾਈਨਾਂਸ ਤੇ ਡਿਸਕਸ਼ਨ ਹੋਵੇਗੀ ਅਤੇ ਉਸ ਦਾ ਕੋਈ ਨਾ ਕੋਈ ਸਿੱਟਾ ਨਿਕਲੇਗਾ ਪਰ ਲੀਡਰ ਆਫ ਦਿ ਆਪੋਜ਼ੀਸ਼ਨ ਫਾਈਨਾਂਸ ਤੇ ਬੋਲ ਰਹੇ ਹਨ, ਉਹ ਪੁਰਾਣੇ ਲੀਡਰਾਂ ਦੀ ਤਰਜ਼ ਤੇ ਹੀ ਬੋਲੇ ਜਾਂ ਇੱਕ-ਦੂਜੇ ਤੇ ਦੂਸ਼ਣ ਲਗਾ ਰਹੇ ਹਨ.....

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। **

**ਮਾਨਯੋਗ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। (ਇਸ ਸਮੇਂ ਲੀਡਰ ਆਫ ਦਿ ਆਪੋਜ਼ੀਸ਼ਨ ਆਪਣੀ ਸੀਟ ਤੇ ਖੜ੍ਹੇ ਹੋ ਕੇ ਕੁਝ ਬੋਲ ਰਹੇ ਸਨ।) ਬੀਬੀ ਜੀ, ਮੈਂ ਬੜੀ ਕੋਸ਼ਿਸ਼ ਕੀਤੀ ਕਿ ਜਦੋਂ ਤੁਸੀਂ ਬੋਲੋ ਤਾਂ ਇਸ ਪਾਸੇ ਵਾਲੇ (ਟਰੈਜ਼ਰੀ ਬੈਂਚਾਂ ਵੱਲ ਇਸ਼ਾਰਾ) ਅਰਾਮ ਨਾਲ ਸੁਣਨ। ਹੁਣ ਜਦੋਂ ਇਸ ਪਾਸਿਓਂ ਬੋਲ ਰਹੇ ਹਨ ਤਾਂ ਤੁਸੀਂ ਵੀ ਅਰਾਮ ਨਾਲ ਸੁਣੋ। ਐਵੇਂ ਬੇਤੁਕੇ ਪੁਆਇੰਟ ਆਫ ਆਰਡਰ ਕਰਨ ਨਾਲ ਕੁਝ ਨਹੀਂ ਲੱਭਣਾ। ਥੋੜ੍ਹਾ ਜਿਹਾ ਸੰਕੋਚ ਕਰੋ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਮੈਂ ਆਪਣੇ ਨੌਜਵਾਨ ਐਫ.ਐਮ. ਨੂੰ ਦੱਸਣਾ ਚਾਹੁੰਦੀ ਹਾਂ ਕਿ ਅਸੀਂ ਤਾਂ ਪਹਿਲਾਂ ਹੀ ਪ੍ਰੋਟੈਸਟ ਕਰ ਰਹੇ ਹਾਂ ਕਿ ਤੁਸੀਂ ਅੱਜ ਫਾਈਨਾਂਸ ਤੇ ਡਿਸਕਸ਼ਨ ਕਰਾਉਣ ਲਈ ਤਿਆਰ ਨਹੀਂ ਹੋ। ਜਿਹੜਾ ਇਸ ਗੱਲ ਦਾ ਇਲਜ਼ਾਮ ਤੁਸੀਂ ਸਾਡੇ ਸਿਰ ਮੜ੍ਹਦੇ ਹੋ। ਮੈਂ ਤਾਂ ਤੁਹਾਡੀਆਂ ਪਿਛਲੀਆਂ ਗੱਲਾਂ ਦਾ ਹੀ ਜਵਾਬ ਦਿੱਤਾ ਹੈ।

**ਮਾਨਯੋਗ ਸਪੀਕਰ** : ਠੀਕ ਹੈ ਜੀ, ਬੈਠੋ।

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂ ਕਰਨ ਮੰਤਰੀ** : ਸਪੀਕਰ ਸਾਹਿਬ, ਦਰਅਸਲ ਫਿਸਕਲ ਰਿਸਪਾਂਸੀਬਿੱਲਟੀ ਅਤੇ ਬਜਟ ਮੈਨੇਜਮੈਂਟ ਤੇ ਮੈਂ ਕਿਸੇ ਵੀ ਤਰ੍ਹਾਂ ਵਾਦ-ਵਿਵਾਦ ਵਿੱਚ ਨਹੀਂ ਪੈਣਾ ਚਾਹੁੰਦਾ। I do'nt want to score debate points ਉਹ ਇਸ ਕਰਕੇ ਕਿ ਅਜਿਹੇ ਪੁਆਇੰਟਾਂ ਜਾਂ ਆਰਗੂਮੈਂਟਸ ਵਿੱਚੋਂ ਕੋਈ ਸਿੱਟਾ ਨਹੀਂ ਨਿਕਲਣਾ। ਮੈਂ ਨਹੀਂ ਚਾਹੁੰਦਾ ਕਿ ਲੀਡਰ ਆਫ ਦਿ ਆਪੋਜ਼ੀਸ਼ਨ ਨੇ ਜੋ ਵੀ ਖਦਸ਼ੇ ਜਾਂ ਸਵਾਲਾਤ ਜ਼ਾਹਿਰ ਕੀਤੇ ਹਨ, ਮੈਂ ਉਨ੍ਹਾਂ ਦੇ ਜਵਾਬ ਨਾ ਦੇਵਾਂ। ਮੈਨੂੰ ਅਹਿਸਾਸ ਹੈ ਕਿ ਮੈਂ ਨਾ ਕੇਵਲ ਇਨ੍ਹਾਂ ਨੂੰ ਜਵਾਬਦੇਹ ਹਾਂ, ਬਲਕਿ ਮੈਂ ਇਨ੍ਹਾਂ ਨੂੰ ਵੀ (ਟਰੈਜ਼ਰੀ ਬੈਂਚਾਂ ਵੱਲ ਇਸ਼ਾਰਾ) ਜਵਾਬਦੇਹ ਹਾਂ। ਮੈਂ ਤਾਂ ਸਾਰੇ ਪੰਜਾਬ ਦੇ ਲੋਕਾਂ ਨੂੰ ਜਵਾਬਦੇਹ ਹਾਂ। ਜੇ ਕੋਈ ਮੈਨੂੰ ਚੌਂਕ ਵਿੱਚ ਰੋਕ ਕੇ ਪੁੱਛਦਾ ਹੈ, ਸਪੀਕਰ ਸਾਹਿਬ, ਕਿ ਪੰਜਾਬ ਦੇ ਲੋਕਾਂ ਦੇ ਕੀ ਸੁਪਨੇ ਹਨ, ਕੀ ਖਾਹਿਸ਼ਾਂ ਹਨ ਅਤੇ ਪੰਜਾਬ ਕਿੱਥੇ ਹੋਣਾ ਚਾਹੀਦਾ ਹੈ ਤਾਂ ਮੈਂ ਉਨ੍ਹਾਂ ਨੂੰ ਹਮੇਸ਼ਾ ਦੱਸਦਾ ਹਾਂ ਪਰ ਕਿਉਂਜੋ ਉਨ੍ਹਾਂ ਨੇ (ਬੀਬੀ ਭੱਠਲ ਜੀ ਵੱਲ ਇਸ਼ਾਰਾ) ਇਹ ਗੱਲਾਂ ਕਹੀਆਂ ਹਨ ਤਾਂ ਮੈਂ, ਸਪੀਕਰ ਸਾਹਿਬ, ਚੰਦ ਕੁ ਮਿੰਟਾਂ ਵਿੱਚ ਹੀ ਉਨ੍ਹਾਂ ਦਾ ਜਵਾਬ ਦੇਣਾ ਚਾਹੁੰਦਾ ਹਾਂ। ਸਭ ਤੋਂ ਪਹਿਲਾਂ ਮੈਂ ਪੁੱਛਣਾ ਚਾਹੁੰਦਾ ਹਾਂ ਕਿ what are you criticizing? Can

** Expunged as ordered by the Chair.

you frame your issues? Do you have the solutions? ਪੰਜਾਬ ਦੇ ਹਾਲਾਤ ਦਾ ਸਲਿਊਸ਼ਨ ਕੀ ਹੈ? ਮੈਂ ਤਾਂ ਅਖਬਾਰਾਂ ਵਿੱਚ ਵੀ ਕਹਿ ਚੁੱਕਾ ਹਾਂ ਅਤੇ ਆਪਣੇ ਸਾਥੀਆਂ ਰਾਹੀਂ ਉਨ੍ਹਾਂ ਨੂੰ ਕਨਵੇਅ ਵੀ ਕਰ ਚੁੱਕਾ ਹਾਂ ਕਿ ਮੈਂ ਲੀਡਰ ਆਫ ਦਿ ਆਪੋਜ਼ੀਸ਼ਨ ਨਾਲ, ਆਪੋਜ਼ੀਸ਼ਨ ਦੇ ਐਮ.ਐਲ.ਏਜ਼ ਨਾਲ ਜਾਂ ਪੰਜਾਬ ਵਿੱਚ ਪਿੰਡਾਂ ਦੇ ਲੋਕਾਂ ਨਾਲ ਬੈਠ ਕੇ ਉਨ੍ਹਾਂ ਤੋਂ ਸਲਾਹ ਲਵਾਂ। ਮੈਂ ਤਾਂ ਇਹ ਵੀ ਚਾਹੁੰਦਾ ਹਾਂ ਕਿ ਜਿਵੇਂ ਸਿਆਣੇ ਕਹਿੰਦੇ ਹਨ ਕਿ ਜੇਕਰ ਕੋਈ ਬੰਦਾ ਨਾ ਮਿਲੇ ਤਾਂ ਕੰਧਾਂ ਨਾਲ ਵੀ ਸਲਾਹ ਕਰ ਲੈਣੀ ਚਾਹੀਦੀ ਹੈ। ਅੱਜ ਜਿਹੜਾ ਇਨ੍ਹਾਂ ਨੇ ਇਹ ਕਿਹਾ ਹੈ ਕਿ ਸਪਲੀਮੈਂਟਰੀ ਡਿਮਾਂਡਜ਼ ਦਾ ਜਿਹੜਾ ਏਜੰਡਾ ਹੈ, ਉਹ ਵਿਦਡਰਾਅ ਹੋ ਗਿਆ। ਸਪੀਕਰ ਸਾਹਿਬ, ਜਦੋਂ ਬਜਟ ਪੇਸ਼ ਕਰੀਦਾ ਹੈ ਕਿਉਂਕਿ ਇੱਕ ਤਾਂ ਹਾਲੇ ਸਾਲ ਚੱਲ ਰਿਹਾ ਹੈ, ਪਲਾਨ ਚੱਲ ਰਹੀ ਹੈ, ਨਾਨ ਪਲਾਨ ਐਕਸਪੈਂਡੀਚਰ ਚੱਲ ਰਿਹਾ ਹੈ। ਇਸ ਲਈ ਜੋ ਅਸੀਂ ਤਜਵੀਜ਼ ਕੀਤਾ ਹੈ, ਜੇ ਨਾਨ ਪਲਾਨ ਐਕਸਪੈਂਡੀਚਰ ਐਕਸੀਡ ਕਰਦਾ ਹੈ ਤਾਂ ਉਹ ਸਪਲੀਮੈਂਟਰੀ ਡਿਮਾਂਡ ਮਾਰਚ ਮਹੀਨੇ ਵਿੱਚ ਲੈ ਕੇ ਆਵਾਂਗੇ। ਸਪੀਕਰ ਸਾਹਿਬ, ਅਖਬਾਰਾਂ ਵਿੱਚ ਕਈ ਵਾਰ ਜ਼ਿਕਰ ਸੁਣਿਆ ਹੈ ਕਿ ਲੀਡਰ ਆਫ ਦਿ ਆਪੋਜ਼ੀਸ਼ਨ ਕਹਿੰਦੇ ਹਨ ਕਿ ਅਸੀਂ ਖਜ਼ਾਨਾ ਜਿਹੜਾ ਸੀ, ਉਹ ਭਰਿਆ ਛੱਡ ਕੇ ਗਏ। ਪਤਾ ਨਹੀਂ 800 ਕਰੋੜ ਜਾਂ 600 ਕਰੋੜ ਜਾਂ ਕਿੰਨਾ ਵੀ। ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ ਅਸੀਂ ਛੱਡ ਕੇ ਗਏ। ਸਪੀਕਰ ਸਾਹਿਬ, ਸਿਆਸੀ ਸਟੇਜ ਤੇ ਇਹ ਗੱਲਾਂ ਕਹਿਣੀਆਂ ਹੋਰ ਗੱਲ ਹੈ। ਸਪੀਕਰ ਸਾਹਿਬ, ਮੈਨੂੰ ਇਸ ਗੱਲ ਵਿੱਚ ਇਤਰਾਜ਼ ਨਹੀਂ ਪਰ ਸਪੀਕਰ ਸਾਹਿਬ, ਜੇ ਵਿਧਾਨ ਸਭਾ ਦੇ ਰਿਕਾਰਡ ਵਾਸਤੇ ਇਹ ਗੱਲ ਕਹੀਏ ਤਾਂ ਇਹ ਠੀਕ ਨਹੀਂ। ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ ਵਾਈਟ ਪੇਪਰ ਲੈ ਕੇ ਆਓ। ਜੂਨ ਵਿੱਚ ਪੰਜਾਬ ਦਾ ਬਜਟ ਆਇਆ। ਇਹ ਵਾਈਟ ਪੇਪਰ ਹੀ ਤਾਂ ਹੈ। ਸਪੀਕਰ ਸਾਹਿਬ, ਬਜਟ ਦੀ ਕਾਪੀ ਵਿਧਾਨ ਸਭਾ ਦੀ ਲਾਇਬ੍ਰੇਰੀ ਵਿੱਚ ਰਿਕਾਰਡ ਵਜੋਂ ਪਈ ਹੈ। ਜੇ ਤੁਸੀਂ ਓਪਨਿੰਗ ਬੈਲੰਸ ਪੜ੍ਹੋ ਤਾਂ ਇਹ ਮਾਈਨਸ 659 ਕਰੋੜ ਹੈ। ਸਪੀਕਰ ਸਾਹਿਬ, ਇਹ ਅੰਕੜੇ ਨਾ ਇਨ੍ਹਾਂ ਦੇ ਕਹਿਣ ਤੇ ਬਣਨੇ ਹਨ ਤੇ ਨਾ ਹੀ ਮੇਰੇ ਕਹਿਣ ਤੇ ਬਣਨੇ ਹਨ। ਇਹ ਆਡੀਟਰ ਜਨਰਲ ਆਫ ਇੰਡੀਆ ਦੀ ਰਿਪੋਰਟ ਹੈ। ਉਨ੍ਹਾਂ ਨੇ ਆਡਿਟ ਮਾਈਨਸ ਵਿੱਚ ਦੱਸਿਆ ਹੈ। ਜਿਹੜਾ ਇਹ ਵਿੱਤੀ ਸਾਲ ਖੁੱਲ੍ਹਿਆ ਹੈ, ਉਸ ਵਿੱਚ ਤਕਰੀਬਨ 650 ਕਰੋੜ ਰੁਪਏ ਦਾ ਘਾਟਾ ਹੈ। ਇਹ ਕਹਿਣਾ ਕਿ ਅਸੀਂ ਪੈਸਾ ਛੱਡ ਕੇ ਗਏ, ਇਹ ਸਿਆਸੀ ਸਟੇਜਾਂ ਤੇ ਕਹਿਣਾ ਠੀਕ ਹੋ ਸਕਦਾ ਹੈ ਪਰ ਵਿਧਾਨ ਸਭਾ ਦੇ ਰਿਕਾਰਡ ਵਾਸਤੇ ਨਹੀਂ। ਇਹ ਰਿਕਾਰਡ ਕੁਝ ਹੋਰ ਕਹਿੰਦਾ ਹੈ। ਸਪੀਕਰ ਸਾਹਿਬ, ਇਸੇ ਤਰ੍ਹਾਂ ਹੀ ਇਹ ਕਹਿੰਦੇ ਹਨ ਕਿ ਕਰਜ਼ਾ ਲਿਆ ਗਿਆ। ਪਿਛਲੇ ਸਾਲ 1997 ਤੋਂ 2002 ਤੱਕ 17 ਹਜ਼ਾਰ ਕਰੋੜ ਰੁਪਏ ਦਾ ਕਰਜ਼ਾ ਲਿਆ ਜਦੋਂ ਸਾਡੀ ਸਰਕਾਰ ਸੀ ਔਰ ਕੀਤਾ ਕੁਝ ਨਹੀਂ। ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਇਹ ਬੇਬੁਨਿਆਦ ਹੈ। ਪੰਜਾਬ ਦੇ ਲੋਕ ਵੋਟ ਕਰ ਚੁੱਕੇ ਹਨ, ਫੈਸਲਾ ਕਰ ਚੁੱਕੇ ਹਨ। ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਕਿ ਅਸੀਂ ਆਪਣੀ ਸਰਕਾਰ ਦੌਰਾਨ ਪਿਛਲੇ ਪੰਜ ਸਾਲਾਂ ਵਿੱਚ ਤਕਰੀਬਨ ਵੀਹ ਹਜ਼ਾਰ ਕਰੋੜ ਰੁਪਿਆ ਕਰਜ਼ਾ ਲਿਆ। ਇਹ

[ ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂ ਕਰਨ ਮੰਤਰੀ ]

ਕਹਿੰਦੇ ਹਨ ਕਿ ਅਸੀਂ 17 ਹਜ਼ਾਰ ਕਰੋੜ ਰੁਪਿਆ ਖਾ ਪੀ ਗਏ ਔਰ ਅਸੀਂ ਪੰਜਾਬ ਦੀ ਤਰੱਕੀ ਤੇ ਪੈਸਾ ਲਗਾਇਆ। ਸਪੀਕਰ ਸਾਹਿਬ, ਹਿੰਦੁਸਤਾਨ ਟਾਈਮਜ਼ ਵਿੱਚ ਪੰਜਾਬ ਦੀ ਇਕਨਾਮਿਕ ਗਰੋਥ ਬਾਰੇ ਪਲਾਨਿੰਗ ਕਮਿਸ਼ਨ ਆਫ ਇੰਡੀਆ ਦੀ ਰਿਪੋਰਟ ਛਪੀ ਹੈ। ਇਹ ਮੇਰੇ ਆਖੇ ਤਾਂ ਛੱਪੀ ਨਹੀਂ। ਇਸ ਨੂੰ ਪੜ੍ਹੋ। ਪੰਜਾਬ ਜਿਹੜਾ ਹੈ, ਇਹ ਪਿਛਲੇ ਸਾਲ ਵਿੱਚ ਸਾਲ 2005 ਤੋਂ 2007 ਦੌਰਾਨ, ਸਪੀਕਰ ਸਾਹਿਬ, ਜਿਹੜਾ ਗਰੋਥ ਰੇਟ ਹੈ, ਇਹ ਹਿੰਦੁਸਤਾਨ ਦਾ ਸਭ ਤੋਂ ਲੋਐਸਟ ਗਰੋਥ ਰੇਟ ਹੈ। (ਸ਼ੇਮ ਸ਼ੇਮ ਦੀਆਂ ਅਵਾਜ਼ਾਂ) ਜਿਹੜਾ ਇਹ ਕਹਿੰਦੇ ਹਨ ਕਿ 20000 ਕਰੋੜ ਰੁਪਿਆ ਡਿਵੈਲਪਮੈਂਟ ਤੇ ਲਗਾਇਆ। ਪਤਾ ਨਹੀਂ ਲਗਾਇਆ ਜਾਂ ਨਹੀਂ ਲਗਾਇਆ ਪਰ This is the slowest growing state in India. ਮੈਂ ਸਦਨ ਦੀ ਟੇਬਲ ਤੇ ਇਹ ਅਖਬਾਰ ਰੱਖਦਾ ਹਾਂ।

(ਇਸ ਸਮੇਂ ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂ ਕਰਨ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ) ਵੱਲੋਂ ਸਦਨ ਦੀ ਮੇਜ਼ ਤੇ ਹਿੰਦੁਸਤਾਨ ਟਾਈਮਜ਼ ਅਖਬਾਰ * ਰੱਖੀ ਗਈ।)

**ਸਰਦਾਰ ਰਿਪਜੀਤ ਸਿੰਘ ਬਰਾੜ :** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। **

**ਮਾਨਯੋਗ ਸਪੀਕਰ :** ਤੁਹਾਡੀ ਕਿਹੜੀ ਗੱਲ ਰਿਲੇਟ ਕਰ ਰਹੀ ਹੈ। ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂ ਕਰਨ ਮੰਤਰੀ :** ਸਪੀਕਰ ਸਾਹਿਬ, ਇਸੇ ਤਰ੍ਹਾਂ ਹੀ ਜਿਸ ਵੇਲੇ ਅਸੀਂ ਸਰਕਾਰ ਛੱਡ ਕੇ ਗਏ, ਮੈਂ ਗੱਲਾਂ ਵਿੱਚ ਨਹੀਂ ਪੈਣਾ ਚਾਹੁੰਦਾ ਪਰ ਇਨ੍ਹਾਂ ਦੇ ਜਵਾਬ ਦੇਣੇ ਪੈਂਦੇ ਹਨ, ਸਾਡਾ ਜਿਹੜਾ ਕਰਜ਼ਾ ਸੀ, ਸਾਨੂੰ ਆਪਣੀ ਡੈਟ ਸਰਵਿਸਿੰਗ ਤੇ 3000 ਕਰੋੜ ਰੁਪਿਆ ਵਿਆਜ ਦੇਣਾ ਪੈਂਦਾ ਸੀ ਅਤੇ ਅੱਜ ਪੰਜ ਸਾਲਾਂ ਵਿੱਚ ਇਹ 3000 ਕਰੋੜ ਤੋਂ 4000 ਕਰੋੜ ਹੋ ਗਿਆ ਹੈ। ਵਾਰ ਵਾਰ, ਸਪੀਕਰ ਸਾਹਿਬ, ਲੀਡਰ ਆਫ ਦਿ ਆਪੋਜ਼ੀਸ਼ਨ ਨੇ ਕਿਹਾ ਹੈ ਕਿ ਸੈਂਟਰ ਪੈਸਾ ਦੇ ਦਿੰਦਾ ਹੈ, ਉੱਥੇ ਸਾਡੀ ਸਰਕਾਰ ਹੈ। ਅਸੀਂ ਇਹ ਲਿਆ, ਉਹ ਲਿਆ। ਸਪੀਕਰ ਸਾਹਿਬ, ਹਕੀਕਤ ਇਹ ਹੈ ਕਿ ਸੈਂਟਰ ਪੰਜਾਬ ਨੂੰ ਜਦੋਂ ਪੈਸਾ ਦਿੰਦਾ ਹੈ ਤਾਂ ਪੰਜਾਬ ਤੇ ਕੋਈ ਅਹਿਸਾਨ ਨਹੀਂ ਕਰਦਾ। ਇਹ ਜਿਹੜਾ ਪੰਜਾਬ ਦੇ ਲੋਕਾਂ ਤੋਂ ਟੈਕਸ ਇਕੱਠਾ ਕੀਤਾ ਹੈ, ਸੈਂਟਰ ਦਾ ਇਹ ਅਖਤਿਆਰਾਤ ਹੈ, ਟੈਕਸ ਤੇ ਨਾਨ-ਟੈਕਸ ਰੈਵੇਨਿਊ ਪੰਜਾਬ ਜਾਂ ਦੂਸਰੇ ਸੂਬੇ ਜੋ ਇਕੱਠੇ ਕਰਦੇ ਹਨ, ਤਾਂ 70 ਫੀਸਦੀ ਟੈਕਸ ਸੈਂਟਰ ਗੌਰਮਿੰਟ ਲੈਂਦੀ ਹੈ। ਸਾਡੀ ਗੌਰਮਿੰਟ 30 ਫੀਸਦੀ ਲੈਂਦੀ ਹੈ। ਉੱਥੇ ਇਨਕਮ ਟੈਕਸ, ਸਰਵਿਸ ਟੈਕਸ, ਸੈਂਟਰਲ

---

* Placed in Revisor's Branch as ordered by the Hon'ble Speaker on 6.6.08.

** Expunged as ordered by the Chair.

ਐਕਸਾਈਜ਼ ਟੈਕਸ ਜਾਂਦਾ ਹੈ। ਤੁਸੀਂ ਹੈਰਾਨ ਹੋਵੋਗੇ ਕਿ ਕਾਂਗਰਸ ਪਾਰਟੀ ਦਾ ਗਾਡਗਿਲ ਫਾਰਮੂਲਾ ਹੈ। ਉਸ ਫਾਰਮੂਲੇ ਦੇ ਤਹਿਤ ਜੋ ਸੈਂਟਰ ਟੈਕਸ ਇਕੱਠੇ ਕਰਦਾ ਹੈ, ਉਸ ਵਿੱਚੋਂ ਪੰਜਾਬ ਦਾ ਹਿੱਸਾ 1.22 ਪ੍ਰਤੀਸ਼ਤ ਹੈ। (ਸ਼ੇਮ-ਸ਼ੇਮ ਦੀਆਂ ਆਵਾਜ਼ਾਂ) ਯੂ.ਪੀ. ਦਾ ਹਿੱਸਾ 20 ਪ੍ਰਤੀਸ਼ਤ ਹੈ। ਬਿਹਾਰ ਦਾ ਹਿੱਸਾ 12 ਪ੍ਰਤੀਸ਼ਤ ਹੈ। ਉਨ੍ਹਾਂ ਦੇ ਕਮਲੇ ਵੀ ਸਿਆਣੇ ਹਨ। ਉਹ ਭਾਵੇਂ ਕੋਈ ਕੰਮ ਵੀ ਨਾ ਕਰਨ, ਉਨ੍ਹਾਂ ਨੂੰ ਸੈਂਟਰਲ ਟੈਕਸ ਵਿੱਚੋਂ ਇੰਨਾ ਆ ਹੀ ਜਾਂਦਾ ਹੈ। ਇਕੱਲਾ ਇਹੀ ਨਹੀਂ, ਸਪੀਕਰ ਸਾਹਿਬ, ਜਿਸ ਤਰ੍ਹਾਂ ਕੋਈ ਫੌਜ ਪਿੱਛੇ ਹਟ ਜਾਂਦੀ ਹੈ ਤਾਂ ਉਹ ਜੰਗ ਦੇ ਮੈਦਾਨ ਵਿੱਚ ਮਾਈਨਜ਼ ਦਬਾਅ ਜਾਂਦੇ ਹਨ ਤਾਂ ਕਿ ਜਦੋਂ ਉਹ ਅੱਗੇ ਵਧਣ ਤਾਂ ਉਨ੍ਹਾਂ ਦੇ ਮੂੰਹ ਤੇ ਫਟਣਗੀਆਂ। ਸਪੀਕਰ ਸਾਹਿਬ, ਗਿਆਰਵੇਂ ਮਹੀਨੇ, ਨਵੰਬਰ, 2006 ਵਿੱਚ ਇਨ੍ਹਾਂ ਨੇ.....

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ** **

**Mr. Speaker :** This is no point of order.

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂ ਕਰਨ ਮੰਤਰੀ :** ਸਪੀਕਰ ਸਾਹਿਬ, ਜਾਣ ਤੋਂ ਪਹਿਲਾਂ ਇਹ ਆਕਟਰਾਏ ਪੰਜ ਸਾਲ ਲੈਂਦੇ ਰਹੇ, ਇਨ੍ਹਾਂ ਨੇ ਮੁਆਫ ਨਹੀਂ ਕੀਤਾ। ਆਕਟਰਾਏ ਦੇ 550 ਕਰੋੜ ਰੁਪਏ ਦਾ ਫੁੱਲ ਇੰਪੈਕਟ ਇਸ ਸਾਲ ਸਾਡੇ ਤੇ ਪੈ ਰਿਹਾ ਹੈ। ਜਾਣ ਤੋਂ ਪਹਿਲਾਂ ਨੌਵੇਂ ਮਹੀਨੇ ਵਿੱਚ ਇਨ੍ਹਾਂ ਨੇ 755 ਕਰੋੜ ਰੁਪਏ ਦੀਆਂ ਇੰਪਲਾਈਜ ਦੀਆਂ ਛੋਟੀਆਂ ਮੋਟੀਆਂ ਚੀਜ਼ਾਂ ਵਧਾ ਦਿੱਤੀਆਂ। ਸਪੀਕਰ ਸਾਹਿਬ, ਪੰਜਾਬ ਰਾਜ ਬਿਜਲੀ ਬੋਰਡ ਦਾ ਜਿਹੜਾ ਸਬਸਿਡੀ ਏਰੀਅਰਜ਼ 429 ਕਰੋੜ ਰੁਪਏ ਦਾ ਸੀ, ਉਹ ਵੀ ਇਹ ਛੱਡ ਗਏ। ਇਸ ਤੋਂ ਇਲਾਵਾ ਬੀ.ਪੀ.ਐਲ. ਫੈਮਿਲੀਜ਼ ਅਤੇ ਸ਼ਡਿਊਲਡ ਕਾਸਟ ਫੈਮਿਲੀਜ਼ ਨੂੰ 200 ਕਰੋੜ ਰੁਪਏ ਦੀਆਂ ਹੋਰ ਰਿਆਇਤਾਂ ਦੇ ਗਏ। ਜਿਹੜੀਆਂ ਸੈਂਟਰਲ ਸਪਾਂਸਰਡ ਸਕੀਮਜ਼ ਹਨ (CSS), ਉਨ੍ਹਾਂ ਦੇ ਵਿੱਚ ਸਾਡਾ ਹਿੱਸਾ ਹੁੰਦਾ ਹੈ, ਤੁਸੀਂ, ਸਪੀਕਰ ਸਾਹਿਬ, ਹੈਰਾਨ ਹੋਵੋਗੇ ਕਿ ਉਨ੍ਹਾਂ ਸਕੀਮਾਂ ਵਿੱਚ 347 ਕਰੋੜ ਰੁਪਿਆ ਇਹ ਛੱਡ ਗਏ। ਐਡੀਸ਼ਨਲ ਸੈਂਟਰਲ ਅਸਿਸਟੈਂਸ (ACA) ਜਿਹੜੀਆਂ ਹੁੰਦੀਆਂ ਹਨ, ਉਸ ਦੇ ਵਿੱਚ 130 ਕਰੋੜ ਰੁਪਏ ਇਹ ਛੱਡ ਗਏ। 2411 ਕਰੋੜ ਰੁਪਏ ਦਾ ਨੌਵੇਂ ਮਹੀਨੇ ਵਿੱਚ ਇਹ ਪੰਜਾਬ ਦੀ ਟਰੈਜ਼ਰੀ ਤੇ ਬੋਝ ਪਿਆ। ਮੈਂ ਇਹ ਕੰਪਲੇਂਟ ਨਹੀਂ ਕਰਦਾ। ਜੋ ਪੁਰਾਣੀ ਸਰਕਾਰ ਕਰ ਗਈ, ਸਪੀਕਰ ਸਾਹਿਬ, ਉਹ ਸਾਡੇ ਸਿਰ ਮੱਥੇ ਹੈ। ਮੈਂ ਇਹ ਗੱਲ ਵਾਜਬ ਤੌਰ ਤੇ ਕਹਿਣਾ ਚਾਹੁੰਦਾ ਹਾਂ.....

**ਸਰਦਾਰ ਲਾਲ ਸਿੰਘ :** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ਸਪੀਕਰ ਸਾਹਿਬ, ਜਿਹੜੀਆਂ ਇਹ ਫਿਗਰਾਂ ਦੇ ਰਹੇ ਹਨ ਕਿ ਅਸੀਂ ਛੱਡ ਗਏ। ਜਦੋਂ ਇਹ ਗਏ ਸਨ, ਉਹ ਫਿਗਰਾਂ ਵੀ ਨਾਲ ਦੱਸ ਦੇਣ।

---

** Expunged as ordered by the Chair.

**ਮਾਨਯੋਗ ਸਪੀਕਰ :** ਫਿਰ ਉਹੀ ਗੱਲ ਹੋ ਗਈ।

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂ ਕਰਨ ਮੰਤਰੀ :** ਇਹ ਤਾਂ ਸਾਲ ਪੁਰਾਣੀ ਗੱਲ ਹੈ।

**ਸਰਦਾਰ ਲਾਲ ਸਿੰਘ :** ** **

**ਮਾਨਯੋਗ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂ ਕਰਨ ਮੰਤਰੀ :** ਸਪੀਕਰ ਸਾਹਿਬ, ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਬਣੇ ਅੱਠ ਮਹੀਨੇ ਹੋਏ ਹਨ ਅਤੇ ਸਟੇਟ ਦੇ ਐਕਸਾਈਜ਼ ਰੈਵੇਨਿਊ ਵਿੱਚ 12 ਫੀਸਦੀ ਇਜ਼ਾਫਾ ਹੋਇਆ ਹੈ। (ਥੰਪਿੰਗ) ਜਿਸ ਨੂੰ ਠੇਕਿਆਂ ਦੀ ਨਿਲਾਮੀ ਕਹਿੰਦੇ ਹਨ, ਇਹ 12 ਪ੍ਰਤੀਸ਼ਤ ਇਜ਼ਾਫਾ ਹੈ ਅਤੇ ਇਹ ਹਿਸਟੋਰਿਕ ਹੈ। ਤੁਸੀਂ ਕੋਈ ਰਿਕਾਰਡ ਕਢਵਾ ਲਓ, ਕਿਤੇ ਰੈਵੇਨਿਊ ਦਾ 12 ਫੀਸਦੀ ਐਕਸਾਈਜ਼ ਰੈਵੇਨਿਊ ਦਾ ਇਜ਼ਾਫਾ ਨਹੀਂ ਹੋਇਆ ਹੋਣਾ। ਲਾਟਰੀ ਕੁਲੈਕਸ਼ਨ ਵਿੱਚ 20 ਫੀਸਦੀ ਇਜ਼ਾਫਾ ਹੋਇਆ ਹੈ। (ਥੰਪਿੰਗ) ਤੁਸੀਂ ਪਿਛਲੇ 50 ਸਾਲ ਦਾ ਰਿਕਾਰਡ ਕਢਵਾ ਲਓ, ਇਹ ਪਹਿਲੀ ਵਾਰ 20 ਫੀਸਦੀ ਦਾ ਲਾਟਰੀ ਵਿੱਚ ਇਜ਼ਾਫਾ ਹੈ। ਸਪੀਕਰ ਸਾਹਿਬ, ਵੈਟ ਕੁਲੈਕਸ਼ਨ ਵਿੱਚ ਵੀ ਸਾਡਾ ਇਜ਼ਾਫਾ ਹੋਇਆ ਹੈ। ਸਾਡਾ ਜਿਹੜਾ ਟਰਾਂਸਪੋਰਟ ਟੈਕਸ ਆਨ ਵਹੀਕਲ, ਜਿਹੜਾ ਟਰਾਂਸਪੋਰਟਰ ਦਿੰਦਾ ਹੈ, ਉਸ ਵਿੱਚ ਇਜ਼ਾਫਾ ਹੈ। ਸਾਡੀ ਜਿਹੜੀ ਵੀ.ਏ.ਟੀ. ਕੁਲੈਕਸ਼ਨ ਹੈ, ਉਸ ਵਿੱਚ ਇਜ਼ਾਫਾ ਹੈ। ਸਾਡਾ ਜਿਹੜਾ ਟੈਕਸ ਆਨ ਵਹੀਕਲਜ਼ ਹੈ, ਉਸ ਵਿੱਚ ਵੀ ਇਜ਼ਾਫਾ ਹੈ। ਹੋਰ ਜਿੰਨੇ ਵੀ ਪੈਮਾਨੇ ਹਨ, ਇੱਕ ਸਿਰਫ ਸਟੈਂਪ ਐਂਡ ਰਜਿਸਟ੍ਰੇਸ਼ਨ ਵਿੱਚ, all India phenomeon, ਉਸ ਵਿੱਚ ਮੈਂ ਨਹੀਂ ਕਹਿ ਸਕਦਾ, ਇਹ ਸਾਈਕਲਿਕ ਹੁੰਦਾ ਹੈ, ਜ਼ਮੀਨਾਂ ਦਾ ਭਾਅ ਵੱਧ ਜਾਂਦਾ ਹੈ। ਅੱਜ ਇੰਦੌਰ ਵਿੱਚ ਵੀ ਘਟਿਆ ਹੈ, ਦਿੱਲੀ ਵਿੱਚ ਵੀ ਘਟਿਆ ਹੈ, ਪੰਜਾਬ ਵਿੱਚ ਵੀ ਘਟਿਆ ਹੈ। ਸਪੀਕਰ ਸਾਹਿਬ, ਮੈਂ ਤੁਹਾਨੂੰ ਵਿਸ਼ਵਾਸ ਦਿਵਾਉਣਾ ਚਾਹੁੰਦਾ ਹਾਂ ਕਿ ਜਿੰਨੀਆਂ ਸਾਡੀਆਂ ਪ੍ਰਾਜੈਕਸ਼ਨਜ਼ ਹਨ, ਉਨ੍ਹਾਂ ਨੂੰ ਉੱਥੇ ਹੀ ਲੈ ਕੇ ਜਾਵਾਂਗੇ। ਸਪੀਕਰ ਸਾਹਿਬ, ਫੇਰ ਇਨ੍ਹਾਂ ਨੇ ਗੱਲ ਕੀਤੀ ਕਿ ਜਿਹੜੇ ਪਲਾਨ ਹਨ ਉਹ ਬੜੇ ਵੱਡੇ ਚਲਾਏ। ਅਖੀਰ ਵਿੱਚ ਇਨ੍ਹਾਂ ਨੇ ਕਿਹਾ ਕਿ ਸਾਡਾ ਪਲਾਨ 4000 ਕਰੋੜ ਦਾ ਸੀ, ਜਦ ਕਿ ਉਹ 3500 ਕਰੋੜ ਦਾ ਸੀ ਪਰ ਅਸੀਂ ਇਸ ਤੋਂ ਵੱਧ ਇਹ ਪਲਾਨ ਚਲਾਇਆ। ਸਾਡਾ 5100 ਕਰੋੜ ਦਾ ਪਲਾਨ ਸੀ। ਮੈਂ ਹਾਊਸ ਨਾਲ ਵਾਅਦਾ ਕਰਦਾ ਹਾਂ ਕਿ ਅੱਵਲ ਤਾਂ ਇਹ ਜਿਹੜਾ ਪਲਾਨ ਹੈ ਇਸ ਦੀ ਇਸੇ ਸਾਲ ਵਿੱਚ 100% ਕੰਪਲਾਇੰਸ ਪੰਜਾਬ ਵਿੱਚ ਹੋਵੇਗੀ। ਸਪੀਕਰ ਸਾਹਿਬ, ਸਾਡੀ ਬਦਕਿਸਮਤੀ ਇਹ ਹੈ ਕਿ ਤਿੰਨ ਮਹੀਨੇ ਬਾਅਦ ਇਹ ਬਜਟ ਜੂਨ ਵਿੱਚ ਆਇਆ ਹੈ, ਜਿੰਨੀਆਂ ਵੀ ਸੈਂਟਰਲ ਸਕੀਮਾਂ ਸਨ, **we are running late, but I can assure you,** ਮੇਰਾ ਤੁਹਾਡੇ ਨਾਲ ਵਾਅਦਾ ਹੈ ਕਿ 80% ਪਲਾਨ, ਨਾਈਆ ਵਾਲ ਕਿੰਨੇ ਕਿੰਨੇ ਹਨ, ਉਹ ਤੁਹਾਡੇ ਸਾਮ੍ਹਣੇ

** Expunged as ordered by the Chair.

ਹੀ ਆ ਜਾਣਗੇ। (ਹਾਸਾ) ਇਹ ਮਾਰਚ ਦੇ ਮਹੀਨੇ ਵਿੱਚ ਹੀ ਆ ਜਾਣਾ ਹੈ ਕਿ ਪਲਾਨ ਦੀ ਕਿੰਨੀ ਕੰਪਲਾਇੰਸ ਹੋਈ ਹੈ ਪਰ ਜਿਹੜੀ ਫਿਗਰ ਲੀਡਰ ਆਫ ਦਿ ਆਪੋਜ਼ੀਸ਼ਨ ਦੱਸਣਾ ਭੁੱਲ ਗਏ, 2002-03 ਵਿੱਚ ਇਨ੍ਹਾਂ ਦੇ ਪਲਾਨ ਦੀ ਕੰਪਲਾਇੰਸ ਕਿੰਨੀ ਸੀ 69% ਪਹਿਲੇ ਸਾਲ ਵਿੱਚ। ਅਗਲੇ 2003-04 ਵਿੱਚ 45 ਫੀਸਦੀ। ਉਸ ਤੋਂ ਅਗਲੇ ਸਾਲ ਵਿੱਚ 48 ਫੀਸਦੀ। ਇਹ ਜਿਹੜੇ ਤਿੰਨ ਸਾਲ ਵਿੱਚ ਪਲਾਨ ਕੰਪਲਾਇੰਸ ਹੈ, ਪਲਾਨ ਕਿੰਨਾ ਸੀ 2500 ਕਰੋੜ ਦਾ। ਸਪੀਕਰ ਸਾਹਿਬ, ਇਨ੍ਹਾਂ ਕੋਲ ਕੋਈ ਕਲਾ ਕੁਦਰਤ ਨਹੀਂ, ਇਹ ਮੈਂ ਵੇਖ ਲਿਆ ਹੈ। ਇਨ੍ਹਾਂ ਨੇ ਜੋ ਕੁਝ ਕਰਾਇਆ ਜੇ 12ਵੇਂ ਫਾਈਨਾਂਸ ਕਮਿਸ਼ਨ ਦੀਆਂ ਗ੍ਰਾਂਟਸ ਨਾ ਹੁੰਦੀਆਂ ਤਾਂ ਮੈਨੂੰ ਲਗਦਾ ਹੈ ਕਿ ਕੋਈ ਇਨ੍ਹਾਂ ਦੀ ਪਲਾਨ ਐਸੀ ਨਹੀਂ ਹੋਣੀ ਸੀ ਜੋ ਸਿਰੇ ਚੜ੍ਹੇ। ਇਹ ਤਾਂ 12ਵੇਂ ਫਾਈਨਾਂਸ ਕਮਿਸ਼ਨ ਦੀ 1200 ਕਰੋੜ ਦੀ ਗ੍ਰਾਂਟ ਆ ਗਈ ਅਤੇ ਇੱਕ 963 ਕਰੋੜ ਦੀ ਆ ਗਈ ਵਰਨਾ ਇਨ੍ਹਾਂ ਤੋਂ ਇੱਕ ਵੀ ਪਲਾਨ ਸਿਰੇ ਨਹੀਂ ਚੜ੍ਹਨਾ ਸੀ। ਉਸੇ ਤਰ੍ਹਾਂ ਸਪੀਕਰ ਸਾਹਿਬ, ਇਨ੍ਹਾਂ ਨੇ ਗੱਲ ਕੀਤੀ ਕੁਮਿਟਿਡ ਐਕਸਪੈਂਸਿਜ਼ ਦੀ। ਇਹ ਕਹਿੰਦੇ ਹਨ ਕਿ ਪਿਛਲੇ ਸਾਲ ਸਾਡਾ ਇੱਕ ਘੱਟ 80 ਫੀਸਦੀ ਕੁਮਿਟਿਡ ਐਕਸਪੈਂਸਿਜ਼ ਰੈਵੇਨਿਊ ਦਾ ਸੀ। ਸਪੀਕਰ ਸਾਹਿਬ, ਅਸੀਂ ਪਹਿਲੇ ਸਾਲ ਵਿੱਚ ਇਸ ਬਜਟ ਵਿੱਚ ਕੁਮਿਟਿਡ ਐਕਸਪੈਂਸਿਜ਼, ਇਹ ਹੁੰਦਾ ਹੈ ਸੈਲਰੀ, ਪੈਨਸ਼ਨਜ਼ ਐਂਡ ਇੰਟ੍ਰਸਟ। ਅਸੀਂ ਉਹ 80 ਤੋਂ 70 ਫੀਸਦੀ ਤੇ ਲੈ ਕੇ ਆਵਾਂਗੇ। ਇਸੇ ਤਰ੍ਹਾਂ ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਫਿਸਕਲ ਡੈਫੀਸਿਟ ਬਾਰੇ, ਅਸੀਂ ਉਹ 4000 ਤੋਂ 2500 ਤੇ ਲੈ ਕੇ ਆਏ ਹਾਂ। ਇਹ ਬਿੱਲ ਜਿਹੜਾ ਹੈ ਇਹ ਫਿਸਕਲ ਡੈਫੀਸਿਟ ਬਾਰੇ ਹੈ, ਇਹ ਬਜਟ ਡੈਫੀਸਿਟ ਬਾਰੇ ਹੈ। ਇਹ ਜਿਹੜਾ ਫਿਸਕਲ ਡੈਫੀਸਿਟ ਸੀ ਇਹ 2418 ਕਰੋੜ ਰੁਪਏ ਸੀ। ਇਸੇ ਇੱਕ ਸਾਲ ਦੇ ਅੰਦਰ ਅੰਦਰ 550 ਕਰੋੜ ਅਸੀਂ ਫਿਸਕਲ ਡੈਫੀਸਿਟ ਵਿੱਚ ਘਟਾ ਦੇਣਾ ਹੈ। ਜਿਹੜੀਆਂ ਐਫ.ਆਰ.ਬੀ.ਐਮ. ਦੀਆਂ ਰਿਕੁਆਇਰਮੈਂਟਸ ਹਨ, ਇਨ੍ਹਾਂ ਸ਼ਰਤਾਂ ਤੇ ਅਸੀਂ ਪੂਰਾ ਉਤਰਨਾ ਚਾਹੁੰਦੇ ਹਾਂ। ਅਸੀਂ ਫਿਸਕਲ ਡੈਫੀਸਿਟ ਘਟਾਵਾਂਗੇ। ਅਸੀਂ ਰੈਵੇਨਿਊ ਡੈਫੀਸਿਟ ਘਟਾਵਾਂਗੇ। ਇਸ ਕਰਕੇ ਮੈਨੂੰ ਸਮਝ ਨਹੀਂ ਆਈ ਕਿ ਟੈਕਸ ਕੁਲੈਕਸ਼ਨ ਪਿਛਲੇ ਸਾਲ ਨਾਲੋਂ ਸਾਡੀ ਜ਼ਿਆਦਾ ਹੈ। ਕੁਮਿਟਿਡ ਐਕਸਪੈਂਡੀਚਰ ਇਨ੍ਹਾਂ ਨਾਲੋਂ ਸਾਡੀ ਘਟੀ ਹੈ। ਸਾਡੀ ਫਿਸਕਲ ਡੈਫੀਸਿਟ ਇਨ੍ਹਾਂ ਨਾਲੋਂ ਘਟੀ ਹੈ। ਸਾਡਾ ਰੈਵੇਨਿਊ ਡੈਫੀਸਿਟ ਇਨ੍ਹਾਂ ਨਾਲੋਂ ਵੱਧ ਹੈ। ਸਪੀਕਰ ਸਾਹਿਬ, ਬਾਵਜੂਦ ਇਸ ਦੇ ਹਾਲਾਂ ਕਿ ਇਨ੍ਹਾਂ ਨੇ ਚੁੰਗੀ ਮਾਫ ਕੀਤੀ, ਇਹ ਸਾਰਾ ਕੁਝ ਦੱਬ ਕੇ ਵੀ, ਹਰ ਪੈਮਾਨੇ ਤੋਂ ਪਿਛਲੇ ਸਾਲ ਨਾਲੋਂ ਅਸੀਂ ਬਿਹਤਰ ਚੱਲ ਰਹੇ ਹਾਂ। ਸਪੀਕਰ ਸਾਹਿਬ, ਮੈਂ ਇਹ ਗੱਲ ਕਹਿ ਸਕਦਾ ਹਾਂ, ਤੁਸੀਂ ਸੁਣਿਆ ਹੈ ਕਿ ਇੱਕ ਬੜੇ ਅੱਛੇ ਕੱਵਾਲੀ ਗਾਉਂਦੇ ਸਨ, ਨੁਸਰਤ ਫਤਿਹ ਅਲੀ ਖਾਨ ਸਾਹਿਬ, ਉਹ ਗਾਉਂਦੇ ਉਰਦੂ ਵਿੱਚ ਸੀ। ਉਹ ਪੰਜਾਬੀ ਵਿੱਚ ਵੀ ਨਗਮੇ ਗਾਉਂਦੇ ਸਨ। ਮੈਨੂੰ ਬੜੇ ਅੱਛੇ ਲਗਦੇ ਸੀ, ਉਹ ਬਾਬਾ ਬੁੱਲੇ ਸ਼ਾਹ ਦਾ ਕਲਾਮ ਗਾਉਂਦੇ ਸੀ। ਮੈਂ ਅਸੈਂਬਲੀ ਨੂੰ ਦੱਸਣਾ ਚਾਹੁੰਦਾ ਹਾਂ, ਬਾਬਾ ਬੁੱਲੇ ਸ਼ਾਹ ਫੁਰਮਾਉਂਦੇ ਸੀ :

ਉੱਥੇ ਅਮਲਾਂ ਦੇ ਹੋਣੇ ਨੇ ਨਬੇੜੇ ਕਿਸੇ ਨਾ ਤੇਰੀ ਜਾਤ ਪੁੱਛਣੀ,

[ ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂ ਕਰਨ ਮੰਤਰੀ ]

ਝੂਠੇ ਤੇਰੇ ਕੌਲ ਝੂਠੇ ਤੇਰੇ ਝੇੜੇ ਕਿਸੇ ਨਾ ਤੇਰੀ ਜਾਤ ਪੁੱਛਣੀ।

ਸਪੀਕਰ ਸਾਹਿਬ, ਪ੍ਰਮਾਤਮਾ ਦੀ ਕਚਹਿਰੀ ਵਿੱਚ ਹਾਜ਼ਰ ਹੋਣਾ ਹੈ (ਹਾਸਾ) ਪ੍ਰਮਾਤਮਾ ਨੇ ਪੁੱਛਣਾ ਹੈ ਕਿ ਕਿਸੇ ਵੇਲੇ ਇਸ ਸੂਬੇ ਦਾ ਬੋਝ ਤੇਰੇ ਮੋਢਿਆਂ ਤੇ ਪਾਇਆ ਸੀ। ਜਿਸ ਦਿਨ ਪ੍ਰਮਾਤਮਾ ਦੀ ਕਚਹਿਰੀ ਵਿੱਚ ਹਾਜ਼ਰ ਹੋਣਾ ਹੈ, ਉਸ ਦਿਨ we will be naked in front of God. ਸਪੀਕਰ ਸਾਹਿਬ, ਇੱਕ ਰੁਪਿਆ ਵੀ ਜੇ ਸਟੇਟ ਦਾ ਇੱਧਰ ਉਧਰ ਹੁੰਦਾ ਹੈ ਤਾਂ ਇਸ ਦੀ ਮੇਰੀ ਜ਼ਿੰਮੇਂਵਾਰੀ ਹੈ। ਜਿਹੋ ਜਿਹਾ ਅਸੀਂ ਇਕ ਰੁਪਿਆ ਇੱਧਰ ਉਧਰ ਕਰ ਦੇਈਏ, ਜਿਹੋ ਜਿਹੀ ਅਸੀਂ ਗਾਂ ਖਾ ਲਈ। ਚਾਹੇ ਸਟੇਟ ਦਾ ਪੈਸਾ ਬਰਬਾਦ ਹੋ ਗਿਆ ਜਾਂ ਇੱਕ ਰੁਪਿਆ ਵੀ ਇਧਰ ਉਧਰ ਹੋ ਗਿਆ। ਸਪੀਕਰ ਸਾਹਿਬ, ਮੇਰੀ ਜ਼ਿੰਮੇਵਾਰੀ ਹੈ, ਮੈਂ ਆਪ ਜੀ ਨੂੰ ਵਿਸ਼ਵਾਸ ਦਿਵਾਉਂਦਾ ਹਾਂ ਕਿ ਜਿੰਨੀਆਂ ਵੀ ਸਕੀਮਾਂ ਪੰਜਾਬ ਦੇ ਵਿੱਚ ਚਲਾਉਣੀਆਂ ਹਨ Punjab will progress willingly, if possible, kicking and screeming, if required, ਇਹ ਮੇਰੀ ਜ਼ਿੰਮੇਂਵਾਰੀ ਹੈ। ਸਪੀਕਰ ਸਾਹਿਬ, ਹੱਥਾਂ ਦੀਆਂ ਲਕੀਰਾਂ ਹੁੰਦੀਆਂ ਹਨ, ਮੱਥੇ ਦੀਆਂ ਤਕਦੀਰਾਂ ਹਨ, ਜਦੋਂ ਮੈਂ ਪੰਜਾਬ ਦੇ ਲੋਕਾਂ ਦੇ ਮੱਥੇ ਦੀਆਂ ਤਕਦੀਰਾਂ ਪੜ੍ਹਦਾ ਹਾਂ। ਕਿਉਂਕਿ ਇਹ ਪ੍ਰਮਾਤਮਾ ਦੀਆਂ ਬਣਾਈਆਂ ਹੁੰਦੀਆਂ ਹਨ। ਇਨ੍ਹਾਂ ਨੂੰ ਕੋਈ ਇਨਸਾਨ ਤਬਦੀਲ ਨਹੀਂ ਕਰ ਸਕਦਾ। ਪੰਜਾਬ ਦੇ ਲੋਕਾਂ ਦੀ ਤਕਦੀਰ ਕਹਿੰਦੀ ਹੈ ਕਿ ਪੰਜਾਬ ਦੇ ਲੋਕਾਂ ਦੀ ਕਿਸਮਤ ਦੇ ਵਿੱਚ ਪ੍ਰਮਾਤਮਾ ਨੇ, ਵਾਹਿਗੁਰੂ ਨੇ ਭੁੱਖਮਰੀ ਨਹੀਂ ਲਿਖੀ, ਬੇਰੁਜ਼ਗਾਰੀ ਨਹੀਂ ਲਿਖੀ। ਇਹ ਸਟੇਟ ਤਰੱਕੀ ਕਰੇਗੀ। ਸਪੀਕਰ ਸਾਹਿਬ, ਮੈਂ ਆਪੋਜ਼ੀਸ਼ਨ ਪਾਰਟੀ ਨੂੰ ਇੰਨੀ ਕੁ ਗੱਲ ਜ਼ਰੂਰ ਕਹਿਣੀ ਚਾਹਵਾਂਗਾ ਕਿ ਝਗੜਾ ਕੀ ਹੈ। ਪਿਛਲੇ 8-9 ਮਹੀਨਿਆਂ ਦਾ ਪੰਜਾਬ ਦੇ ਫਾਈਨਾਂਸਿਜ਼ ਦਾ ਕੀ ਝਗੜਾ ਹੈ? ਤੁਸੀਂ ਕਹੋਗੇ ਕਿ ਗੱਲ ਤਾਂ ਸਾਰੀ ਠੀਕ-ਠਾਕ ਹੈ। ਸਪੀਕਰ ਸਾਹਿਬ, ਇਹ ਜਿੱਥੇ ਛੱਡ ਕੇ ਗਏ ਸੀ, ਐਸੀ ਲਗਾਮ ਪਾ ਕੇ ਰੱਖੀ ਹੈ ਅਤੇ ਮੇਰਾ ਰੌਲਾ ਮੇਰੀ ਜ਼ਿੱਦ ਪੰਜਾਬ ਦੇ ਐਮ.ਐਲ.ਏ. ਨਾਲ ਇਹ ਹੈ ਕਿ ਸਾਡਾ ਪਲਾਨ 5000 ਕਰੋੜ ਰੁਪਏ ਦਾ ਹੈ। ਇਹ ਬੜੀ ਸ਼ਰਮਿੰਦਗੀ ਦਾ ਸਾਡੇ ਵਾਸਤੇ ਬਾਇਸ ਹੈ। ਸਪੀਕਰ ਸਾਹਿਬ, ਮੇਰੇ ਵਾਸਤੇ ਸ਼ਰਮਿੰਦਗੀ ਦਾ ਬਾਇਸ ਹੈ ਕਿਉਂਕਿ ਜਦੋਂ ਮੈਂ ਫਾਈਨੈਂਸ ਮਨਿਸਟਰਜ਼ ਦੀਆਂ ਮੀਟਿੰਗਾਂ ਦੇ ਵਿੱਚ ਜਾਂਦਾ ਹਾਂ, ਐਨ.ਡੀ.ਸੀ. ਦੇ ਵਿੱਚ ਜਾਂਦਾ ਹਾਂ ਤਾਂ ਮੈਂ ਸ਼ਰਮਿੰਦਗੀ ਮਹਿਸੂਸ ਕਰਦਾ ਹਾਂ ਕਿ 4000 ਕਰੋੜ ਰੁਪਏ ਕੁਝ ਤੇ ਤੁਸੀਂ ਸੀ ਅਤੇ ਅਸੀਂ 5000 ਤੇ ਲੈ ਕੇ ਆਏ ਸੀ। ਦਰਅਸਲ ਇਹ ਪਲੈਨ ਪੰਜਾਬ ਦਾ 15000 ਕਰੋੜ ਰੁਪਏ ਤੇ ਹੋਣਾ ਚਾਹੀਦਾ ਹੈ। ਜੇ ਪੰਜਾਬ ਦੀ ਬਿਹਤਰੀ ਕਰਨੀ ਹੈ, ਜੇ ਪੰਜਾਬ ਦੀ ਕਿਸਮਤ ਬਦਲਣੀ ਹੈ ਤਾਂ ਹੋਰ ਗੱਲਾਂ ਤੇ ਆਉਣਾ ਪਵੇਗਾ। ਸਾਨੂੰ ਹੋਰ ਪੈਸੇ ਦੀ ਲੋੜ ਹੈ। ਅਸੀਂ ਅਗਲੇ ਸਾਲ 6000 ਕਰੋੜ ਰੁਪਏ ਦਾ ਪਲੈਨ ਲੈ ਕੇ ਆਵਾਂਗੇ.....

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ ਜੀ। ਮੈਂ ਕਹਿਣਾ ਚਾਹੁੰਦਾ ਹਾਂ ਕਿ ਬਹੁਤ ਅੱਛੀਆਂ ਗੱਲਾਂ ਕਰਕੇ ਸਾਡੇ ਲੀਡਰ

ਆਫ ਆਪੋਜ਼ੀਸ਼ਨ ਨੇ ਜੋ ਇਲਜ਼ਾਮ ਲਾਏ ਹਨ, ਇਸ ਨਾਲ ਇਹ ਉਨ੍ਹਾਂ ਨੂੰ ਇਨਕਾਊਂਟਰ ਕਰਨ ਦੀ ਗੱਲ ਕਰ ਰਹੇ ਹਨ। ਫਿਸਕਲ ਮੈਨੇਜਮੈਂਟ ਦੀ ਗੱਲ ਹੋ ਰਹੀ ਹੈ। ਇਨ੍ਹਾਂ ਨੇ ਪੰਜਾਬ ਦੀ ਇੰਪਰੂਵਮੈਂਟ ਤੇ ਬਿਆਨ ਦਿੱਤੇ ਹਨ। ਅਖਬਾਰਾਂ ਦੇ ਵਿੱਚ ਗੱਲਾਂ ਛਾਈਆਂ ਹੋਈਆਂ ਹਨ। ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਮਾਨਯੋਗ ਫਾਈਨਾਂਸ ਮਨਿਸਟਰ ਸਾਹਿਬ ਨੂੰ ਜ਼ਰੂਰ ਪੁੱਛਣਾ ਚਾਹੁੰਦਾ ਹਾਂ ਅਤੇ ਇਹ ਜ਼ਰੂਰ ਇਸ ਦਾ ਵਾਜਬ ਜਵਾਬ ਦੱਸ ਦੇਣ ਕਿ ਜਿਹੜੀਆਂ ਇਹ ਫਰੀ ਸਬਸਿਡੀਜ਼ ਦੀਆਂ ਗੱਲਾਂ ਕਹੀਆਂ ਜਾਂਦੀਆਂ ਹਨ, ਜੋ ਸੂਬੇ ਦੇ ਵਿੱਚ ਸਬਸਿਡੀਜ਼ ਦਿੱਤੀਆਂ ਜਾਂਦੀਆਂ ਹਨ, ਚਾਹੇ ਉਹ ਫਰੀ ਬਿਜਲੀ ਦੇਣ ਬਾਰੇ ਹੈ, ਚਾਹੇ ਸ਼ਗਨ ਸਕੀਮ ਹੈ, ਚਾਹੇ ਪੈਨਸ਼ਨ ਦੀ ਗੱਲ ਹੈ, ਚਾਹੇ ਉਹ ਆਟਾ ਦਾਲ ਦੀ ਗੱਲ ਹੈ, ਚਾਹੇ ਕੋਈ ਹੋਰ ਸਕੀਮਾਂ ਨਾਲ ਸਬੰਧਤ ਹਨ, ਜੇ ਤੁਸੀਂ ਜੈਨੂਅਨਲੀ ਕੰਸਰਨਡ ਹੋ, ਤੁਹਾਡੀਆਂ ਅਖਬਾਰਾਂ ਦੇ ਵਿੱਚ ਖਬਰਾਂ ਦਿੱਤੀਆਂ ਹਨ, ਮੈਗਜ਼ੀਨਜ਼ ਨੂੰ ਦਿੱਤੀਆਂ ਹੋਈਆਂ ਇੰਟਰਵਿਊਜ਼ ਵੀ ਮੈਂ ਪੜ੍ਹੀਆਂ ਹਨ। ਜੇ ਤੁਸੀਂ ਇੰਪਰੂਵਮੈਂਟ ਕਰਨਾ ਚਾਹੁੰਦੇ ਹੋ ਤਾਂ ਪਲੀਜ਼ ਇਸ ਨੂੰ ਫਲੋਰ ਆਫ ਦਿ ਹਾਊਸ ਤੇ ਕਲੈਰੀਫਾਈ ਕਰੋ। ਵੈਸੇ ਤਾਂ ਬਜਟ ਦੇ ਵਿੱਚ ਫਿਸਕਲ ਮੈਨੇਜਮੈਂਟ ਬਾਰੇ ਗੱਲਾਂ ਕਰਾਂਗੇ। ਸਾਲ ਤੋਂ ਬਾਅਦ ਜਦੋਂ ਤੁਸੀਂ ਆਓਗੇ ਤਾਂ ਤੁਹਾਡੀ ਪਰਫਾਰਮੈਂਸ ਕੈਲਕੁਲੇਟ ਹੋਵੇਗੀ। ਤੁਹਾਡਾ ਸਾਰਾ ਹਿਸਾਬ ਉਸ ਵਕਤ ਸਦਨ ਦੇ ਸਾਹਮਣੇ ਆਵੇਗਾ। **But kindly I want to again emphasise if you have the authority** ਜਾਂ ਮੁੱਖ ਮੰਤਰੀ ਸਾਹਿਬ ਦੱਸਣ ਕਿਉਂਕਿ ਪੰਜਾਬ ਦੇ ਲੋਕ ਜਾਣਨਾ ਚਾਹੁੰਦੇ ਹਨ ਕਿ ਜਿਹੜੀਆਂ ਫਰੀਬੀਜ਼ ਦੇ ਆਧਾਰ ਤੇ ਵਾਇਦਾ ਕਰਕੇ ਲੋਕਾਂ ਤੋਂ ਵੋਟਾਂ ਲੈ ਕੇ ਸਰਕਾਰ ਬਣਾਈ ਹੈ, ਉਨ੍ਹਾਂ ਵਿਸ਼ੇਸ਼ ਸਹੂਲਤਾਂ ਬਾਰੇ ਤੁਸੀਂ ਕੀ ਕਹਿਣਾ ਚਾਹੁੰਦੇ ਹੋ? ਚਾਹੇ ਉਹ ਸਹੂਲਤਾਂ ਫਾਰਮਿੰਗ ਸੈਕਟਰ ਵਾਸਤੇ ਹਨ, ਚਾਹੇ ਸਮਾਜ ਦੇ ਵੱਖ ਵੱਖ ਵਰਗਾਂ ਲਈ ਹਨ। ਕੀ ਤੁਸੀਂ ਇਨ੍ਹਾਂ ਨੂੰ ਵਾਪਸ ਲਵੋਗੇ ਜਾਂ ਫਿਰ ਜਾਰੀ ਰੱਖੋਗੇ? (ਵਿਘਨ) ਇਸ ਦਾ ਜਵਾਬ ਦਿੱਤਾ ਜਾਵੇ। ਜੇ ਜਵਾਬ ਨਹੀਂ ਦੇਣਗੇ..... (ਵਿਘਨ) ਜੇ ਨਹੀਂ ਜਵਾਬ ਦੇਣਗੇ ਤਾਂ ਅਸੀਂ ਸਮਝਾਂਗੇ ਕਿ ਇਨ੍ਹਾਂ ਨੇ ਤਸਲੀਮ ਕੀਤੀ ਹੈ ਆਪਣੀ ਹਾਰ।

**ਮਾਨਯੋਗ ਸਪੀਕਰ :** ਇਹੀ ਗੱਲ ਹੋ ਰਹੀ ਹੈ। ਚੁੱਪ ਕਰੋ।

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂ ਕਰਨ ਮੰਤਰੀ :** ਸਪੀਕਰ ਸਾਹਿਬ, ਮੈਂ ਇਹੀ ਗੱਲ ਕਹਿ ਰਿਹਾ ਸੀ। ਇਨ੍ਹਾਂ ਨੇ ਤਾਂ ਫਿਰ ਉਹੀ ਗੱਲ ਕੀਤੀ ਹੈ। ਇਨ੍ਹਾਂ ਤੋਂ ਗੱਲ ਫਿਰ ਟੋਏ ਦੇ ਵਿੱਚ ਡਿੱਗ ਪੈਂਦੀ ਹੈ। (ਵਿਘਨ)

**ਸਰਦਾਰ ਲਾਲ ਸਿੰਘ :** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ।**

**ਮਾਨਯੋਗ ਸਪੀਕਰ :** ਉਹ ਵਿੱਚੇ ਹੀ ਰਹਿ ਗਿਆ ਹੈ।

**ਸਰਦਾਰ ਲਾਲ ਸਿੰਘ :** **

---

** Expunged as ordered by the Chair.

**ਮਾਨਯੋਗ ਸਪੀਕਰ :** ਆਖਣ ਦੇ ਨਾਲ ਤਾਂ ਨਹੀਂ ਹੋ ਜਾਵੇਗਾ। This is no Point of Order.

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂ ਕਰਨ ਮੰਤਰੀ :** ਸਪੀਕਰ ਸਾਹਿਬ, ਲਾਲ ਸਿੰਘ ਜੀ ਨੇ ਨਾ ਤਾਂ ਮੇਰਾ ਵੋਟ ਆਨ ਅਕਾਊਂਟ ਸੁਣਿਆ ਸੀ ਅਤੇ ਨਾ ਹੀ ਬਜਟ ਸਪੀਚ ਸੁਣੀ ਸੀ। ਇਹ ਉਸ ਸਮੇਂ ਵਾਕ ਆਊਟ ਕਰ ਗਏ ਸਨ। ਇਨ੍ਹਾਂ ਦੀ ਮੈਮਰੀ, ਯਾਦਾਸ਼ਤ ਢਿੱਲੀ ਪੈ ਗਈ ਹੈ। ਮੈਂ ਕਹਿ ਰਿਹਾ ਸੀ ਕਿ ਜਦੋਂ ਮੇਰਾ ਅਖੀਰਲਾ ਬਜਟ 10,000 ਕਰੋੜ ਰੁਪਏ ਦਾ ਹੋਵੇਗਾ ਪਰ ਅਸੀਂ ਚਾਹੁੰਦੇ ਹਾਂ ਕਿ ਇਸ ਨੂੰ 10,000 ਕਰੋੜ ਹੀ ਨਹੀਂ ਬਲਕਿ 15000 ਕਰੋੜ ਰੁਪਏ ਦਾ ਲਿਆਈਏ। ਮੈਂ ਚਾਹੁੰਦਾ ਹਾਂ ਪੰਜਾਬ ਦਾ ਐਜੂਕੇਸ਼ਨ ਸੈਕਟਰ, ਹੈਲਥ ਸੈਕਟਰ, ਉਸ ਦਾ ਪਲੈਨ 10 ਗੁਣਾ ਕੀਤਾ ਜਾਵੇ। ਸਪੀਕਰ ਸਾਹਿਬ, ਜਿਸ ਹਾਲਾਤ ਦੇ ਵਿੱਚ ਪੰਜਾਬ ਹੈ, ਇਸ ਬਾਰੇ ਮੈਂ ਦੱਸਣਾ ਚਾਹਾਂਗਾ ਕਿ ਮੈਂ ਦੇਹਰਾਦੂਨ ਗਿਆ। ਉੱਥੇ ਮਿਲਟਰੀ ਅਕੈਡਮੀ ਵਿੱਚ 1800 ਅਫਸਰ ਤਿਆਰ ਹੋ ਰਹੇ ਹਨ ਅਤੇ ਟਰੇਨਿੰਗ ਚਲ ਰਹੀ ਹੈ। 1800 ਬੱਚਿਆਂ ਵਿੱਚੋਂ ਸਿਰਫ 5 ਬੱਚੇ ਪੰਜਾਬ ਦੇ ਸਨ। ਇਹ ਕਿਸ ਕਿਸਮ ਦਾ ਯੋਗਦਾਨ ਸਰਕਾਰ ਨੇ ਸੋਸ਼ਲ ਤੇ ਹਿਊਮਨ ਕੈਪੀਟਲ ਨੂੰ ਡਿਵੈਲਪ ਕਰਨ ਲਈ ਪਾਇਆ ਹੈ। ਮੈਂ ਆਪੋਜ਼ੀਸ਼ਨ ਨੂੰ ਵੀ ਕਹਾਂਗਾ ਕਿ ਪੰਜਾਬ ਵਿੱਚ ਜਿਵੇਂ ਪਿਛਲੇ ਸਮੇਂ ਤੋਂ ਚਲਿਆ ਆ ਰਿਹਾ ਹੈ, ਇਸ ਤਰੀਕੇ ਨੂੰ ਬਦਲਣਾ ਚਾਹੀਦਾ ਹੈ। ਇੱਥੇ ਅੱਤਵਾਦ ਤੇ ਬਹਿਸ ਹੋ ਗਈ ਪਰ ਫਾਈਨਾਂਸ ਤੇ ਨਹੀਂ ਹੋਈ। ਪਿਛਲੇ 15 ਸਾਲਾਂ ਤੋਂ ਕਹਿੰਦੇ ਹਾਂ ਕਿ ਤੁਸੀਂ ਕੀ ਦਿੱਤਾ ਪੰਜਾਬ ਨੂੰ, ਤੁਸੀਂ ਕੀ ਦਿੱਤਾ। ਸਾਨੂੰ ਇਸ ਨੂੰ ਛੱਡਣਾ ਚਾਹੀਦਾ ਹੈ। ਸਾਨੂੰ ਪੰਜਾਬ ਦੇ ਲੋਕਾਂ ਨੇ ਚੁਣ ਕੇ ਆਪਣਾ ਨੁਮਾਇੰਦਾ ਬਣਾ ਕੇ ਭੇਜਿਆ ਹੈ। ਸਪੀਕਰ ਸਾਹਿਬ, ਜਿਵੇਂ ਵੇਖਣ ਵਿੱਚ ਆਇਆ ਹੈ ਕਿ ਲੋਕਾਂ ਪ੍ਰਤੀ ਸ਼ਿਦਤ ਪੰਜਾਬ ਦੀ ਪਾਲਿਟਿਕਸ ਅਖਤਿਆਰ ਕਰ ਚੁੱਕੀ ਹੈ। 1990-1991 ਵਿੱਚ ਇਕਨਾਮਿਕ ਰਿਫਾਰਮਜ਼ ਹਿੰਦੁਸਤਾਨ ਦੇ ਵਿੱਚ ਆਏ ਸਨ।

---

## EXTENSION OF TIME OF THE SITTING

**ਮਾਨਯੋਗ ਸਪੀਕਰ :** ਜੇਕਰ ਹਾਊਸ ਦੀ ਸਹਿਮਤੀ ਹੋਵੇ ਤਾਂ ਹਾਊਸ ਦਾ ਸਮਾਂ ਬਿਜ਼ਨਸ ਖਤਮ ਹੋਣ ਤੱਕ ਵਧਾ ਦਿੱਤਾ ਜਾਵੇ।

*(ਆਵਾਜ਼ਾਂ : ਹਾਂ ਜੀ, ਹਾਂ ਜੀ।)*

**ਮਾਨਯੋਗ ਸਪੀਕਰ :** ਹਾਊਸ ਦਾ ਸਮਾਂ ਬਿਜ਼ਨਸ ਖਤਮ ਹੋਣ ਤਕ ਵਧਾਇਆ ਜਾਂਦਾ ਹੈ।

---

## 4. THE PUNJAB FISCAL RESPONSIBILITY AND BUDGET MANAGEMENT (AMENDMENT) BILL, 2007 *(REPLACING ORDINANCE) (RESUMPTION)*

**ਵਿੱਤ ਤੇ ਯੋਜਨਾ ਤੇ ਪ੍ਰੋਗਰਾਮ ਲਾਗੂ ਕਰਨ ਮੰਤਰੀ** : ਸਪੀਕਰ ਸਾਹਿਬ, ਜਿਨ੍ਹਾਂ ਸੂਬਿਆਂ ਨੇ ਇਕਨਾਮਿਕ ਰਿਫਾਰਮਜ਼ ਨੂੰ ਅਖਤਿਆਰ ਕੀਤਾ, ਜਿਵੇਂ ਕਿ ਤਾਮਿਲਨਾਡੂ, ਗੁਜਰਾਤ, ਕਰਨਾਟਕਾ, ਮਹਾਂਰਾਸ਼ਟਰ, ਆਂਧਰਾ ਪ੍ਰਦੇਸ਼ ਜਿਨ੍ਹਾਂ ਸੂਬਿਆਂ ਨੇ ਇਨ੍ਹਾਂ ਨੂੰ ਅਖਤਿਆਰ ਕੀਤਾ ਉਹ ਸੂਬੇ ਤਰੱਕੀ ਕਰ ਗਏ ਅਤੇ ਜਿਨ੍ਹਾਂ ਸੂਬਿਆਂ ਨੇ ਇਕਨਾਮਿਕ ਰਿਫਾਰਮਜ਼ ਨੂੰ ਅਖਤਿਆਰ ਨਹੀਂ ਕੀਤਾ, ਉਨ੍ਹਾਂ ਨੇ ਤਰੱਕੀ ਨਹੀਂ ਕੀਤੀ। ਮੈਂ ਲੀਡਰ ਆਫ ਦਿ ਆਪੋਜ਼ੀਸ਼ਨ ਨੂੰ ਇਹੋ ਗੁਜ਼ਾਰਿਸ਼ ਕਰਦਾ ਹਾਂ। ਮੈਂ ਰੋਜ਼ ਅਖਬਾਰਾਂ ਦੇ ਪੰਨਿਆਂ ਵਿੱਚ ਸ਼ਾਮਲ ਨਹੀਂ ਹੋਣਾ ਚਾਹੁੰਦਾ। ਪੰਜਾਬ ਵਿਧਾਨ ਸਭਾ ਦੇ ਰਿਕਾਰਡ ਤੇ ਗੱਲ ਲਿਆਉਣੀ ਚਾਹੁੰਦਾ ਹਾਂ ਕਿ ਸਾਡੇ ਸਾਥੀਆਂ ਦੇ ਸਾਥ ਨਾਲ ਰਲ-ਮਿਲ ਕੇ ਪੰਜਾਬ ਦੀ ਇਕਾਨਮੀ ਵਿੱਚ ਸੁਧਾਰ ਲਿਆਉਣ ਦੀ ਜ਼ਰੂਰਤ ਹੈ। ਸਮਾਂ ਗੁਜ਼ਰ ਜਾਵੇਗਾ। ਲੀਡਰ ਆਫ ਦਿ ਆਪੋਜ਼ੀਸ਼ਨ ਦੇ ਬਿਆਨ ਫਿਰ ਅਖਬਾਰਾਂ ਵਿੱਚ ਲੱਗ ਜਾਣਗੇ ਪੰਜਾਬ ਦੀ ਪਲੈਨਿੰਗ ਮੈਂ ਕਹਿੰਦਾ ਹਾਂ ਕਿ 10,000 ਹਜ਼ਾਰ ਕਰੋੜ ਦੀ ਹੀ ਨਹੀਂ ਸਗੋਂ ਇਸ ਤੋਂ ਵੀ ਜ਼ਿਆਦਾ ਹੋਣੀ ਚਾਹੀਦੀ ਹੈ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਸਾਡੇ ਆਦਰਯੋਗ ਫਾਈਨਾਂਸ ਮਨਿਸਟਰ ਸਾਹਿਬ ਨੇ ਬੜੇ ਦਰਦ ਭਰੇ ਸ਼ਬਦਾਂ ਵਿੱਚ ਪੰਜਾਬ ਦੀ ਇਕਾਨਮੀ ਬਾਰੇ ਬਿਆਨ ਕੀਤਾ ਅਤੇ ਕਿਹਾ ਹੈ ਕਿ ਅਸੀਂ 15000 ਕਰੋੜ ਰੁਪਏ ਤੱਕ ਪੰਜਾਬ ਨੂੰ ਲੈ ਕੇ ਜਾਈਏ ਅਤੇ ਇਹ ਵੀ ਕਿਹਾ ਹੈ ਕਿ ਸਾਡਾ ਸਾਥ ਦਿਓ ਪਰ ਮੈਂ ਕਹਿੰਦਾ ਹਾਂ ਕਿ ਤੁਸੀਂ ਹਾਊਸ ਵਿੱਚ ਬੈਠੇ ਹੋ। ਤੁਸੀਂ ਤਜਵੀਜ਼ ਦੱਸੋ ਕਿ ਕੀ ਕਰਨਾ ਚਾਹੀਦਾ ਹੈ।

**ਮਾਨਯੋਗ ਸਪੀਕਰ** : ਤਜਵੀਜ਼ ਤਾਂ ਇਹੋ ਹੈ ਕਿ ਸਾਥ ਦਿਓ ਤਕੜੇ ਹੋ ਕੇ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਲੀਡਰ ਆਫ ਦਿ ਹਾਊਸ ਵੀ ਇਨ੍ਹਾਂ ਦੇ ਤਾਇਆ ਜੀ ਲੱਗਦੇ ਹਨ। ਮੈਂ ਖੁਲ੍ਹ-ਦਿਲੀ ਨਾਲ ਚਲੋ ਆਪੋਜ਼ੀਸ਼ਨ ਦੇ ਲੀਡਰ ਵੱਲੋਂ ਵੀ ਕਹਿ ਦਿੰਦਾ ਹਾਂ ਕਿ ਸਾਨੂੰ ਇਹ ਤਜਵੀਜ਼ ਦੱਸਣ। ਅਸੀਂ ਵੀ ਪੰਜਾਬ ਦੇ ਹਿਤੈਸ਼ੀ ਹਾਂ। ਅਸੀਂ ਵੀ ਪੰਜਾਬ ਵਾਸਤੇ ਕੁਰਬਾਨੀਆਂ ਕੀਤੀਆਂ ਹਨ। ਇਹ ਗੱਲ ਕਹਿਣੀ ਵੀ ਚਾਹੁੰਦੇ ਹਨ ਅਤੇ ਡਰਦੇ ਵੀ ਹਨ।ਇਹ ਲਿਫਾਫੇਬਾਜ਼ੀ ਕਿਉਂ?

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂ ਕਰਨ ਮੰਤਰੀ** : ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਇਹ ਜਿਹੜੀ ਐਫ.ਆਰ.ਬੀ.ਐਮ. ਬਿੱਲ ਦੀ ਅਮੈਂਡਮੈਂਟ ਮੈਂ ਤੁਹਾਡੇ ਸਾਹਮਣੇ ਲੈ ਕੇ ਆਇਆ ਹਾਂ, ਇਹ ਪੰਜਾਬ ਦੇ ਹਿੱਤ ਵਿੱਚ ਹੈ। ਇਹ 12ਵੇਂ ਫਾਈਨਾਂਸ ਕਮਿਸ਼ਨ ਦੀਆਂ ਸਿਫਾਰਸ਼ਾਂ ਸਨ। ਜੋ ਪੰਜਾਬ ਦਾ ਕਰਜ਼ਾ ਸੀ, 2005

[ ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂ ਕਰਨ ਮੰਤਰੀ ]

ਤੋਂ ਉਹ ਕੰਸੋਲੀਡੇਟ ਕਰਕੇ 7.5% ਤੇ ਆਇਆ ਸੀ। ਇਹ ਐਫ.ਆਰ.ਬੀ.ਐਮ. ਸੈਂਟਰ ਦੀ ਸਕੀਮ ਹੈ। ਇਹ ਜਿਹੜੇ ਫਾਈਨਾਂਸ਼ੀਅਲ ਇਨਸੈਂਟਿਵ ਹਨ, ਇਹ ਉਨ੍ਹਾਂ ਨੇ ਫਾਈਨਾਂਸ਼ੀਅਲ ਪਰਫਾਰਮੈਂਸ ਨਾਲ ਲਿੰਕ ਕੀਤੇ ਹਨ। ਜੇ ਅਸੀਂ ਆਪਣਾ ਡੈਫੀਸਿਟ ਘਟਾਵਾਂਗੇ ਤਾਂ ਅਗਲੇ 5 ਸਾਲਾਂ ਵਿੱਚ ਤਕਰੀਬਨ ਇਕ ਹਜ਼ਾਰ ਕਰੋੜ ਰੁਪਏ ਦਾ ਕਰਜ਼ਾ ਘਟੇਗਾ। ਉਨ੍ਹਾਂ ਦੀ ਸਿਫਾਰਿਸ਼ ਸੀ ਕਿ 2008-09 ਤੱਕ ਤੁਸੀਂ ਆਪਣਾ ਫਿਸਕਲ ਡੈਫੀਸਿਟ 3 ਫੀਸਦੀ ਤੇ ਲੈ ਕੇ ਆਓ। ਅਸੀਂ ਗਲਤੀ ਨਾਲ ਇਸ ਨੂੰ 2009-10 ਲਿਖ ਦਿੱਤਾ ਸੀ ਜੋ ਕਿ ਹੁਣ 2008-09 ਕਰ ਦਿੱਤਾ ਹੈ। ਧੰਨਵਾਦ।

**ਸ਼੍ਰੀ ਬ੍ਰਹਮ ਮਹਿੰਦਰਾ** : ਆਨ ਏ ਪੁਆਇੰਟ ਆਫ ਕਲੈਰੀਫਿਕੇਸ਼ਨ, ਸਰ।**

**ਮਾਨਯੋਗ ਸਪੀਕਰ** : ਇਸ ਬਾਰੇ ਤੁਸੀਂ ਉਸੇ ਵੇਲੇ ਹੀ ਪੁਆਇੰਟ ਆਫ ਆਰਡਰ ਕਿਉਂ ਨਹੀਂ ਰੇਜ਼ ਕੀਤਾ? ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਪੰਜਾਬ ਵਿੱਤੀ ਜ਼ਿੰਮੇਵਾਰੀ ਅਤੇ ਬਜਟ ਪ੍ਰਬੰਧ (ਸੋਧਨਾ) ਬਿੱਲ, 2007 ਤੇ ਤੁਰੰਤ ਵਿਚਾਰ ਕੀਤਾ ਜਾਵੇ

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਸਦਨ ਬਿੱਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿੱਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ਾਂ 2 ਅਤੇ 3**

**ਮਾਨਯੋਗ ਸਪੀਕਰ** : ਕਿਉਂਕਿ ਕਲਾਜ਼ਾਂ 2 ਅਤੇ 3 ਵਿੱਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਹਾਊਸ ਦੀ ਵੋਟ ਲਈ ਰੱਖ ਦਿੱਤੀਆਂ ਜਾਣ।

*(ਆਵਾਜ਼ਾਂ : ਹਾਂ ਜੀ, ਹਾਂ ਜੀ।)*

** Expunged as ordered by the Chair.

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਅਤੇ 3 ਬਿੱਲ ਦਾ ਹਿੱਸਾ ਹਨ।

*ਪ੍ਰਸਤਾਵ ਪ੍ਰਵਾਨ ਹੋਇਆ।*

ਕਲਾਜ਼ 1 ਦੀ ਸਬ ਕਲਾਜ਼ (1)

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿੱਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

ਸਿਰਲੇਖ

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਸਿਰਲੇਖ ਬਿੱਲ ਦਾ ਸਿਰਲੇਖ ਬਣੇ।

*ਪ੍ਰਸਤਾਵ ਪ੍ਰਵਾਨ ਹੋਇਆ।*

ਮਾਨਯੋਗ ਸਪੀਕਰ : ਹੁਣ ਵਿੱਤ ਮੰਤਰੀ ਜੀ ਬਿੱਲ ਪਾਸ ਕਰਨ ਲਈ ਪ੍ਰਸਤਾਵ ਕਰਨਗੇ।

**FINANCE & PLANNING AND PROGRAMME IMPLEMENTATION MINISTER (SARDAR MANPREET SINGH BADAL) :** Sir, I beg to move -

That the Punjab Fiscal Responsibility and Budget Management (Amendment) Bill 2007, be passed.

ਮਾਨਯੋਗ ਸਪੀਕਰ : ਪ੍ਰਸਤਾਵ ਕੀਤਾ -

ਕਿ ਪੰਜਾਬ ਵਿੱਤੀ ਜ਼ਿੰਮੇਵਾਰੀ ਅਤੇ ਬਜਟ ਪ੍ਰਬੰਧ (ਸੋਧਨਾ) ਬਿੱਲ, 2007 ਪਾਸ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਪੰਜਾਬ ਵਿੱਤੀ ਜ਼ਿੰਮੇਵਾਰੀ ਅਤੇ ਬਜਟ ਪ੍ਰਬੰਧ (ਸੋਧਨਾ) ਬਿੱਲ, 2007 ਪਾਸ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

---

**5. THE PUNJAB INFRASTRUCTURE (DEVELOPMENT & REGULATION) AMENDMENT BILL, 2007**

**FINANCE & PLANNING AND PROGRAMME IMPLEMENTATION MINISTER (SARDAR MANPREET SINGH BADAL) :** Sir, I beg to introduce the Punjab Infrastructure (Development & Regulation) Amendment Bill, 2007.

Sir, I also beg to move -

> That the Punjab Infrastructure (Development & Regulation) Amendment Bill, 2007 be taken into consideration at once.

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

> ਕਿ ਪੰਜਾਬ ਬੁਨਿਆਦੀ ਢਾਂਚਾ (ਵਿਕਾਸ ਅਤੇ ਵਿਨਿਯਮ) ਸੋਧਨਾ ਬਿੱਲ, 2007 ਤੇ ਤੁਰੰਤ ਵਿਚਾਰ ਕੀਤਾ ਜਾਵੇ

ਬਹਿਸ, ਜੇਕਰ ਕੋਈ ਹੋਵੇ।

**ਸਰਦਾਰ ਜਸਬੀਰ ਸਿੰਘ ਖੰਗੂੜਾ (ਕਿਲਾ ਰਾਏਪੁਰ) :** ਸਪੀਕਰ ਸਾਹਿਬ, ਜੋ ਬਿੱਲ ਐਫ.ਐਮ. ਸਾਹਿਬ ਨੇ ਪੇਸ਼ ਕੀਤਾ ਹੈ ਇਹ ਕੋਈ ਲੰਮਾ ਚੌੜਾ ਬਿੱਲ ਨਹੀਂ ਹੈ। ਇਹ ਟੈਕਨੀਕਲ ਬਿੱਲ ਹੈ। ਜਦੋਂ ਪਹਿਲਾਂ ਅਮੈਂਡਮੈਂਟ ਹੋਈ ਸੀ 2002 ਵਿੱਚ, ਉਸ ਵੇਲੇ ਵੈਟ ਰੀਜ਼ੀਮ ਨਹੀਂ ਸੀ। ਉਸ ਵੇਲੇ ਸੇਲਜ਼ ਟੈਕਸ ਦਾ ਰੀਜ਼ੀਮ ਸੀ। ਹੁਣ ਵੈਟ ਦਾ ਰੀਜ਼ੀਮ ਆ ਗਿਆ ਹੈ। ਇਸ ਕਰਕੇ ਇਹ ਬਿੱਲ ਆਇਆ ਹੈ। ਇਸ ਬਿੱਲ ਰਾਹੀਂ ਸਰਕਾਰ ਕੁਝ ਪੈਸੇ ਅਰੇਂਜ ਕਰਦੀ ਹੈ। ਕੋਈ ਬਹੁਤ ਵੱਡੀ ਰਕਮ ਅਰੇਂਜ ਨਹੀਂ ਕਰਦੀ। ਹੋ ਸਕਦਾ ਹੈ ਇਸ ਵੇਲੇ 150-200 ਕਰੋੜ ਰੁਪਿਆ ਅਰੇਂਜ ਕਰਨਾ ਹੈ। ਇਹ ਪੈਸਾ ਕਿੱਥੋਂ ਆਵੇਗਾ? 1% fuel lavy ਹੈ, 1% ਮਾਰਕੀਟ ਫੀਸ ਹੈ। ਇਹ ਜਿਹੜਾ ਪੰਜਾਬ ਇਨਫਰਾਸਟਰਕਚਰ ਡਿਵੈਲਪਮੈਂਟ ਬੋਰਡ ਹੈ, ਇਹ 1998 ਵਿੱਚ ਬਾਦਲ ਸਾਹਿਬ ਦੋਨੋਂ ਹੀ ਲੈ ਕੇ ਆਏ ਸੀ ਅਤੇ ਨਾਲ ਹੀ ਪੰਜਾਬ ਰੋਡਜ਼ ਐਂਡ ਬ੍ਰਿਜਿਜ਼ ਡਿਵੈਲਪਮੈਂਟ ਬੋਰਡ ਪਿਛਲੀ ਅਕਾਲੀ ਸਰਕਾਰ ਲੈ ਕੇ ਆਈ ਸੀ ਲੇਕਿਨ ਪੰਜਾਬ ਦੀ ਮਾੜੀ ਕਿਸਮਤ ਇਹ ਹੈ ਕਿ ਪੰਜਾਬ ਦੇ ਵਿੱਚ ਬਹੁਤ ਥੋੜ੍ਹੇ ਵਾਏਬਲ, ਬੈਂਕੇਬਲ, ਪੀ.ਪੀ.ਪੀ. (ਪਬਲਿਕ ਪ੍ਰਾਈਵੇਟ ਪਾਰਟਨਰਸ਼ਿਪ) ਪ੍ਰਾਜੈਕਟ ਹਨ। ਜੇਕਰ ਪਿਛਲੇ 8-9 ਸਾਲ ਦੇ ਐਕਸਪੀਰੀਐਂਸਿਜ਼ ਦੇਖੀਏ ਤਾਂ ਉਹ ਬਹੁਤ ਵੇਰੀਏਬਲ ਹਨ। ਜਿਹੜੇ ਮੁਲਕ ਤੋਂ ਮੈਂ ਆਇਆ ਹਾਂ ਜਿੱਥੇ ਮੈਂ 40 ਸਾਲ ਰਹਿ ਕੇ ਦੇਖਿਆ ਹੈ ਉੱਥੇ ਦਾ ਐਕਸਪੀਰੀਐਂਸ ਮੈਂ ਤੁਹਾਨੂੰ ਦਸਦਾ ਹਾਂ ਕਿ ਮੈਂ ਕਾਫੀ ਕਲੋਜ਼ਲੀ ਫਾਇਨਾਂਸ਼ੀਅਲ ਹੈਲਥ ਨੂੰ ਫਾਲੋ ਕੀਤਾ ਹੈ। ਯੂ.ਕੇ. ਦੇ ਪ੍ਰਾਈਵੇਟ ਫਾਇਨਾਂਸ ਇਨੀਸ਼ੀਏਟਿਵ ਐਕਸਪੀਰੀਐਂਸਿਜ਼ ਇਸ ਮੁਲਕ ਦੇ ਮੁਕਾਬਲੇ ਵੇਰੀਏਬਲ

ਹਨ। ਜਦੋਂ ਸਰਕਾਰ ਨੇ ਪ੍ਰਾਈਵੇਟ ਪਾਰਟਨਰਸ਼ਿਪ ਫੀਲਡ ਵਿੱਚ ਲਿਆਂਦੀ ਉਸ ਵੇਲੇ ਸਰਕਾਰ ਕੋਲ ਕੋਈ ਜ਼ਿਆਦਾ ਐਕਸਪੀਰੀਐਂਸ ਨਹੀਂ ਸੀ। ਜਦੋਂ ਕੋਈ ਪ੍ਰਾਈਵੇਟ ਪਾਰਟਨਰ ਪਬਲਿਕ ਪਾਰਟਨਰਸ਼ਿਪ ਵਿੱਚ ਜਾਂਦਾ ਹੈ ਤਾਂ ਉਹ ਚਾਹੁੰਦਾ ਹੈ ਕਿ ਮੇਰੀ ਰਿਟਰਨ ਜ਼ਿਆਦਾ ਤੋਂ ਜ਼ਿਆਦਾ ਹੋਵੇ। ਸਾਡੇ ਯੂ.ਕੇ. ਵਿੱਚ ਵੀ ਇਸ ਤਰ੍ਹਾਂ ਕਾਫੀ ਗਲਤੀਆਂ ਹੋਈਆਂ, ਪੰਜਾਬ ਵਿੱਚ ਵੀ ਅਤੇ ਸਾਡੇ ਦੇਸ਼ ਵਿੱਚ ਵੀ ਕਾਫੀ ਗਲਤੀਆਂ ਹੋਈਆਂ.....

**ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ (ਸ਼੍ਰੀ ਹਰੀਸ਼ ਰਾਏ ਢਾਂਡਾ) :** **

**Mr. Speaker :** This is no Point of Order.

**ਸਰਦਾਰ ਜਸਬੀਰ ਸਿੰਘ ਖੰਗੂੜਾ :** ਸਪੀਕਰ ਸਾਹਿਬ, ਗੱਲ ਇਹ ਹੈ ਕਿ ਪੀ.ਪੀ.ਪੀ. ਨੂੰ ਜੇ ਸਕਸੈਸਫੁੱਲ ਕਰਨਾ ਹੈ ਤਾਂ ਇਸ ਵਿੱਚ ਐਕਸਪੈਰੀਮੈਂਟ ਕਰਨਾ ਪੈਂਦਾ ਹੈ। ਜਦੋਂ ਇਹ ਸਰਕਾਰ ਬਣੀ ਤਾਂ ਕੁਝ ਦਿਨ ਪਹਿਲਾਂ ਇਸ ਹਾਊਸ ਵਿੱਚ ਬੀ.ਓ.ਟੀ. ਦੇ ਸਵਾਲ ਆਏ ਸਨ। ਜਦੋਂ ਇਹ ਸਰਕਾਰ ਬਣੀ ਤਾਂ ਬਾਦਲ ਸਾਹਿਬ ਨੇ ਇੱਕ ਸਟੇਟਮੈਂਟ ਦਿੱਤੀ ਸੀ ਉਸ ਵਿੱਚ ਕਿਹਾ ਗਿਆ ਸੀ ਕਿ ਕੋਈ ਨਵਾਂ ਪ੍ਰਾਜੈਕਟ ਬੀ.ਓ.ਟੀ. ਵਿੱਚ ਨਹੀਂ ਲਗਾਵਾਂਗੇ। ਅਗਸਤ ਵਿੱਚ ਪੀ.ਡਬਲਯੂ.ਡੀ. ਮੰਤਰੀ ਨੇ ਬਿਆਨ ਦਿੱਤਾ ਕਿ ਕੋਈ ਰੋਡ ਪ੍ਰਾਜੈਕਟ ਬੀ.ਓ.ਟੀ. ਵਿੱਚ ਨਹੀਂ ਲੱਗਣਗੇ ਪਰ ਅਫ਼ਸੋਸ ਦੀ ਗੱਲ ਹੈ ਕਿ ਤੁਸੀਂ ਕਹਿ ਦਿੱਤਾ ਮਾਰਚ, ਅਪ੍ਰੈਲ ਵਿੱਚ, ਪੀ.ਡਬਲਯੂ.ਡੀ. ਮੰਤਰੀ ਨੇ ਅਗਸਤ ਵਿੱਚ ਕਿਹਾ। ਸਤੰਬਰ ਵਿੱਚ ਰੋਪੜ ਵਿੱਚ ਇੱਕ ਪ੍ਰਾਜੈਕਟ ਦੀ ਫਿਜ਼ੀਬਿੱਲਟੀ ਦੀ ਕੋਸ਼ਿਸ਼ ਕੀਤੀ ਗਈ, ਉਹ ਪੁਲ ਹੈ ਸਰਾਏ ਕੇ ਪੱਤਾਂ ਦਾ ਬ੍ਰਿਜ। ਸਰਕਾਰ ਦੇ ਕੰਮਾਂ ਵਿੱਚ ਕਨਸਿਸਟੈਂਸ ਚਾਹੀਦੀ ਹੈ। ਚਾਹੀਦਾ ਇਹ ਹੈ ਜਿਸ ਨਾਲ ਪ੍ਰਾਈਵੇਟ ਨੂੰ ਅਟ੍ਰੈਕਟ ਕਰ ਸਕੀਏ। ਜਦੋਂ ਤੁਸੀਂ 1998 ਵਿੱਚ ਇਹ ਬਿੱਲ ਲੈ ਕੇ ਆਏ ਸੀ ਇਸ ਬਿੱਲ ਤੋਂ ਰੈਵੀਨਿਊ ਅਰੇਂਜ ਕੀਤਾ ਲੇਕਿਨ ਇਹ ਫਿਜ਼ੀਬਲ ਨਹੀਂ ਸੀ। ਜੋ ਪੀ.ਆਈ.ਡੀ.ਬੀ. ਦੇ ਬਿੱਲ ਦੀ ਸਟੇਟਮੈਂਟ ਆਫ ਆਬਜੈਕਟਸ ਪੜ੍ਹੀ ਤਾਂ ਉਸ ਵਿੱਚ ਇਹ ਲਿਖਿਆ ਹੋਇਆ ਸੀ ਕਿ the objective of the PIDB is to attract private capital. ਬਾਦਲ ਸਾਹਿਬ, ਸਾਰੇ ਪ੍ਰੋਜੈਕਟ ਵਾਇਬਲ ਨਹੀਂ ਹੁੰਦੇ। ਜਿਹੜਾ ਪੈਸਾ ਤੁਸੀਂ ਰੇਜ਼ ਕਰਦੇ ਹੋ, ਉਹ ਪੈਸਾ ਖਰਚਣ ਨਾਲ ਬਹੁਤ ਥੋੜ੍ਹੇ ਪ੍ਰੋਜੈਕਟਸ ਲਗਣਗੇ। ਜੇ ਉਹ ਪੈਸਾ ਗੈਪ-ਫਾਈਨੈਂਸਿਜ਼ ਰਾਹੀਂ ਪ੍ਰਾਈਵੇਟ ਸੈਕਟਰ ਵਿੱਚੋਂ ਲਿਆਂਦਾ ਜਾਵੇ ਤਾਂ ਉਹ 200 ਕਰੋੜ ਰੁਪਏ ਨਹੀਂ ਹੋਵੇਗਾ ਅਤੇ ਉਹ ਤਕਰੀਬਨ 2000 ਕਰੋੜ ਰੁਪਏ ਹੋਵੇਗਾ। ਮੈਨੂੰ ਇਹ ਨਹੀਂ ਪਤਾ ਕਿ ਬਾਦਲ ਸਾਹਿਬ ਨੇ.....

**ਮਾਨਯੋਗ ਸਪੀਕਰ :** ਤੁਸੀਂ ਹਾਊਸ ਨੂੰ ਦੱਸ ਰਹੇ ਹੋ ਜਾਂ ਇਕੱਲੇ ਬਾਦਲ ਸਾਹਿਬ ਨੂੰ ਹੀ ਦੱਸ ਰਹੇ ਹੋ। (ਹਾਸਾ)

**ਸਰਦਾਰ ਜਸਬੀਰ ਸਿੰਘ ਖੰਗੂੜਾ :** ਜਦੋਂ ਪੀ.ਆਈ.ਡੀ.ਬੀ. ਸਾਲ 1998

** Expunged as ordered by the Chair.

[ ਸਰਦਾਰ ਜਸਬੀਰ ਸਿੰਘ ਖੰਗੂੜਾ ]

ਵਿੱਚ ਲਿਆਂਦਾ ਸੀ ਤਾਂ ਪੰਜਾਬ ਰੋਡਜ਼ ਅਤੇ ਬ੍ਰਿਜਿਜ਼ ਡਿਵੈਲਪਮੈਂਟ ਬੋਰਡ ਦੀ ਕੀ ਜ਼ਰੂਰਤ ਹੈ। ਜਦੋਂ ਪੀ.ਆਈ.ਡੀ.ਬੀ. ਨੇ ਬਾਂਡ ਰੇਜ਼ ਕਰ ਲਏ ਤੇ ਜਦੋਂ ਇਹ ਬਾਂਡਜ਼ ਰੀਡੀਮ ਹੋਣਗੇ ਤਾਂ ਪੰਜਾਬ ਦੇ ਫਾਈਨਾਂਸ ਤੇ ਹੋਰ ਬੋਝ ਪਵੇਗਾ। ਫਾਈਨਾਂਸ ਮਨਿਸਟਰ ਕਹਿੰਦੇ ਹਨ ਕਿ ਰਾਤ ਨੂੰ ਨੀਂਦ ਨਹੀਂ ਆਉਂਦੀ। ਪੰਜਾਬ ਵਿੱਚ ਜੇ ਅਸੀਂ ਇਨਫਰਾਸਟਰਕਚਰ ਡਿਵੈਲਪਮੈਂਟ ਕਰਨਾ ਚਾਹੁੰਦੇ ਹਾਂ ਤਾਂ ਆਪਾਂ ਨੂੰ ਪ੍ਰਾਈਵੇਟ ਸੈਕਟਰ ਨੂੰ ਜ਼ਰੂਰ ਇਨਵਾਲਵ ਕਰਨਾ ਪਵੇਗਾ। ਪਿੱਛੇ ਜਿਹੇ ਸਰਕਾਰ ਨੇ ਸਕੀਮ ਲਿਆਂਦੀ ਕਿ ਅਸੀਂ ਲੁਧਿਆਣੇ ਵਿੱਚ ਮੈਟਰੋ ਪ੍ਰੋਜੈਕਟ ਲਿਆਂਵਾਂਗੇ। ਮੈਂ ਲੁਧਿਆਣੇ ਸ਼ਹਿਰ ਵਿੱਚ ਜੰਮਿਆ ਹਾਂ, ਪਲਿਆ ਭਾਵੇਂ ਲੰਦਨ ਵਿੱਚ ਹਾਂ। ਲੁਧਿਆਣਾ ਮੇਰਾ ਸ਼ਹਿਰ ਹੈ। ਮੈਂ ਵੀ ਚਾਹੁੰਦਾ ਹਾਂ ਕਿ ਲੁਧਿਆਣੇ ਵਿੱਚ ਮੈਟਰੋ ਪ੍ਰੋਜੈਕਟ ਲੱਗੇ। ਅਖਬਾਰਾਂ ਵਿੱਚ ਸਰਕਾਰ ਵੱਲੋਂ ਬੜੇ ਵੱਡੇ ਵੱਡੇ ਇਸ਼ਤਿਹਾਰ ਦਿੱਤੇ ਗਏ ਅਤੇ ਇਸ਼ਤਿਹਾਰਾਂ ਵਿੱਚ ਕਿਹਾ ਗਿਆ ਕਿ ਲੁਧਿਆਣੇ ਵਿੱਚ ਮੈਟਰੋ ਪ੍ਰੋਜੈਕਟ ਸ਼ੁਰੂ ਹੋ ਗਿਆ ਹੈ। ਜਦੋਂ ਕਿ ਅਸਲੀਅਤ ਇਹ ਹੈ ਕਿ ਇਸ ਪ੍ਰੋਜੈਕਟ ਦੀ ਫੀਜ਼ੀਬਿਲਟੀ ਰਿਪੋਰਟ ਹੀ ਕਮਿਸ਼ਨਡ ਕੀਤੀ ਸੀ ਜਿਸ ਉੱਤੇ 2 ਕਰੋੜ ਰੁਪਏ ਖਰਚ ਕੀਤੇ ਗਏ। ਇਸ ਰਿਪੋਰਟ ਨੂੰ ਕਮਿਸ਼ਨਡ ਕਰਨ ਲਈ ਤਕਰੀਬਨ ਇੱਕ ਕਰੋੜ ਰੁਪਿਆ ਸਰਕਾਰ ਨੇ ਪਬਲੀਸਿਟੀ ਤੇ ਹੀ ਖਰਚ ਕਰ ਦਿੱਤਾ। ਬਾਦਲ ਸਾਹਿਬ, ਸਾਰੀ ਦੁਨੀਆਂ ਵਿੱਚ ਕੇਵਲ 4 ਹੀ ਅਜਿਹੇ ਸ਼ਹਿਰ ਹਨ.....

**ਜਲ ਸਪਲਾਈ ਅਤੇ ਸੈਨੀਟੇਸ਼ਨ, ਸੂਚਨਾ ਤੇ ਲੋਕ ਸੰਪਰਕ, ਸਾਇੰਸ ਤੇ ਤਕਨਾਲੋਜੀ, ਵਾਤਾਵਰਣ ਅਤੇ ਗੈਰ ਰਵਾਇਤੀ ਊਰਜਾ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ) :** ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ ਕਿ ਮੈਂ ਇਨ੍ਹਾਂ ਨੂੰ ਟੋਕਣਾ ਤਾਂ ਨਹੀਂ ਸੀ ਚਾਹੁੰਦਾ ਪਰ ਇਹ ਇੱਕ ਕਰੋੜ ਰੁਪਿਆ ਕਿੱਥੋਂ ਖਰਚ ਲਿਆ, ਇਸ ਬਾਰੇ ਇਹ ਦੱਸ ਦੇਣ। ਸਪੀਕਰ ਸਾਹਿਬ, ਇਹ ਗੱਲ ਬਿੱਲਕੁਲ ਨਹੀਂ ਕਹੀ ਗਈ ਕਿ ਮੈਟਰੋ ਪ੍ਰੋਜੈਕਟ ਸ਼ੁਰੂ ਹੋ ਗਿਆ ਹੈ। ਇਸ ਬਾਰੇ ਲੋਕਾਂ ਨੂੰ ਸਾਰੀ ਅਸਲੀਅਤ ਦੱਸੀ ਸੀ। ਮੈਂ ਇਨ੍ਹਾਂ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਪਹਿਲੀ ਵਾਰ ਬੋਲ ਰਹੇ ਹਨ ਤੇ ਵਾਰ ਵਾਰ ਬਾਦਲ ਸਾਹਿਬ ਦਾ ਨਾਂ ਲੈ ਰਹੇ ਹਨ। ਬਾਦਲ ਸਾਹਿਬ, ਮੇਰੇ ਅੰਕਲ ਲੱਗਦੇ ਹਨ। ਹੋ ਸਕਦਾ ਹੈ ਕਿ ਬਾਦਲ ਸਾਹਿਬ ਇਨ੍ਹਾਂ ਨੂੰ ਸੁਪਨੇ ਵਿੱਚ ਵੀ ਆਉਂਦੇ ਹੋਣ।

**ਸਰਦਾਰ ਜਸਬੀਰ ਸਿੰਘ ਖੰਗੂੜਾ :** ਇਹ ਪੈਸਾ ਸ਼ਾਇਦ ਅਕਾਲੀ ਪਾਰਟੀ ਨੇ ਖਰਚਿਆ ਹੋਵੇ ਜਾਂ ਸ਼ਾਇਦ ਕਿਸੇ ਨੇ ਆਪਣੀ ਜੇਬ ਵਿੱਚੋਂ ਖਰਚਿਆ ਹੋਵੇ ਲੇਕਿਨ ਇੱਕ ਕਰੋੜ ਰੁਪਿਆ ਪਬਲੀਸਿਟੀ ਤੇ ਖਰਚਿਆ ਗਿਆ ਸੀ। ਸਪੀਕਰ ਸਾਹਿਬ, ਜਿਹੜੇ ਦੁਨੀਆਂ ਦੇ ਚਾਰ ਸ਼ਹਿਰਾਂ ਵਿੱਚ ਮੈਟਰੋ ਪ੍ਰੋਜੈਕਟਸ ਬਿਨਾਂ ਸਟੇਟ ਦੀ ਸਬਸਿਡੀ ਦੇ ਵਾਇਬਲ ਹਨ, ਉਨ੍ਹਾਂ ਸ਼ਹਿਰਾਂ ਦੇ ਨਾਂ ਸਿੰਗਾਪੁਰ, ਹਾਂਗਕਾਂਗ, ਤੈਪਈ ਅਤੇ ਟੋਕੀਓ ਹਨ। ਲੰਦਨ ਵਿੱਚ ਵੀ ਮੈਟਰੋ ਪ੍ਰੋਜੈਕਟ ਵਾਇਬਲ ਨਹੀਂ ਸੀ ਕਿਉਂਜੋ ਲੰਦਨ ਸ਼ਹਿਰ ਪਹਿਲਾਂ ਡਿਵੈਲਪ

ਹੋ ਚੁੱਕਾ ਸੀ ਅਤੇ ਇਹ ਚਾਰੇ ਸ਼ਹਿਰ ਬਾਅਦ ਵਿੱਚ ਡਿਵੈਲਪ ਹੋਏ ਹਨ। ਇਨ੍ਹਾਂ ਚਾਰਾਂ ਸ਼ਹਿਰਾਂ ਵਿੱਚ ਮੈਟਰੋ ਪ੍ਰੋਜੈਕਟਸ ਨੂੰ ਲੈਂਡ ਡਿਵੈਲਪਮੈਂਟ ਦੇ ਰਾਈਟ ਦਿੱਤੇ ਹੋਏ ਸਨ। ਸਪੀਕਰ ਸਾਹਿਬ, ਮੇਰਾ ਲੁਧਿਆਣੇ ਸ਼ਹਿਰ ਨਾਲ ਬਹੁਤ ਪਿਆਰ ਹੈ। ਇਨ੍ਹਾਂ ਚਾਰਾਂ ਸ਼ਹਿਰਾਂ ਦਾ ਕੋਈ ਵੀ ਮੁਕਾਬਲਾ ਨਹੀਂ ਹੈ। ਇਹ ਜਿਹੜਾ ਲੁਧਿਆਣੇ ਦਾ 4000 ਕਰੋੜ ਰੁਪਏ ਦਾ ਐਸਟੀਮੇਟ ਦੱਸ ਰਹੇ ਹਨ। ਜੇਕਰ ਪ੍ਰਾਈਵੇਟ ਸੈਕਟਰ ਨੂੰ ਇਨਵਾਲਵ ਨਾ ਕੀਤਾ ਗਿਆ, ਕਿਉਂਕਿ ਪ੍ਰਾਈਵੇਟ ਸੈਕਟਰ ਕੁਆਲਟੀ ਵੀ ਬਣਾਉਣਗੇ, ਉਸ ਤੇ ਸਟੇਟ ਤੋਂ ਗਰਾਂਟ ਵੀ ਮੰਗਣਗੇ, ਲੋਨ ਵੀ ਲੈਣਗੇ, ਅੱਜ ਮਾਰਕੀਟ ਵਿੱਚ ਜਿਹੜਾ 10-11% ਵਿਆਜ ਹੈ, ਉਨ੍ਹਾਂ ਨੇ ਰਿਟਰਨ ਵਿੱਚ ਉਹ ਵੀ ਮੰਗਣਾ ਹੈ। ਅੱਜ ਦੁਨੀਆਂ ਵਿੱਚ 156 ਪ੍ਰੋਜੈਕਟ ਮੈਟਰੋ ਦੇ ਚਲ ਰਹੇ ਹਨ। ਮੈਟਰੋ ਪ੍ਰੋਜੈਕਟ ਵਿੱਚ ਸਰਕਾਰ ਨੂੰ ਸਬਸਿਡੀ ਦੇਣੀ ਪਈ ਹੈ। ਪ੍ਰਾਈਵੇਟ ਸੈਕਟਰ ਨਾਲ ਇਕੁਅਟੀ ਵੀ ਬਣੇਗੀ। ਇਸ ਤਰ੍ਹਾਂ 500 ਤੋਂ 600 ਕਰੋੜ ਜੇਕਰ ਉਨ੍ਹਾਂ ਨੂੰ ਵੱਧ ਮਿਲੇਗਾ ਤਾਂ ਹੀ ਕੁਝ ਹੋਵੇਗਾ। ਮੈਂ ਲੁਧਿਆਣੇ ਸ਼ਹਿਰ ਨੂੰ ਚੰਗੀ ਤਰ੍ਹਾਂ ਜਾਣਦਾ ਹਾਂ। ਇਸ ਵਿੱਚੋਂ ਤਾਂ 600 ਕਰੋੜ ਰੁਪਿਆ ਤਾਂ ਕੀ 60 ਕਰੋੜ ਰੁਪਿਆ ਵੀ ਜੇਕਰ ਮਿਲ ਗਿਆ ਤਾਂ ਮੈਂ ਮੰਨ ਜਾਵਾਂਗਾ। ਸਪੀਕਰ ਸਾਹਿਬ, ਜੇਕਰ ਸਰਕਾਰ ਨੇ ਲੁਧਿਆਣੇ ਵਿੱਚ ਮੈਟਰੋ ਪ੍ਰੋਜੈਕਟ ਬਣਾਉਣਾ ਹੈ ਤਾਂ ਇਸ ਸਰਕਾਰ ਨੂੰ ਇੰਨੀ ਵੱਡੀ ਸਬਸਿਡੀ ਦੇਣੀ ਪਵੇਗੀ। ਕੀ ਇਸ ਸਰਕਾਰ ਵਿੱਚ ਦਮ ਹੈ? ਕੀ ਇਹ ਹਰ ਸਾਲ 500 ਕਰੋੜ ਰੁਪਿਆ ਸਬਸਿਡੀ ਵਜੋਂ ਦੇ ਸਕਦੇ ਹਨ। ਮੇਰੇ ਖਿਆਲ ਵਿੱਚ ਨਹੀਂ।

**ਮਾਨਯੋਗ ਸਪੀਕਰ ਸਾਹਿਬ :** ਐਵੇਂ ਨਾ ਡਰਾਈ ਜਾਓ।

**ਸਰਦਾਰ ਜਸਬੀਰ ਸਿੰਘ ਖੰਗੂੜਾ :** ਫਾਇਨਾਂਸ ਮਨਿਸਟਰ ਸਾਹਿਬ ਦੱਸ ਰਹੇ ਸਨ ਪਰ ਮੇਰੇ ਖਿਆਲ ਵਿੱਚ ਸਰਕਾਰ ਵਿੱਚ ਦਮ ਨਹੀਂ ਹੈ। ਮੈਂ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਜੇ ਆਪਾਂ ਤਰੱਕੀ ਕਰਨੀ ਹੈ ਤਾਂ ਆਪਾਂ ਜਨਤਾ ਦੇ ਮੂਹਰੇ ਇਹ ਖਿਆਲ ਲੈ ਕੇ ਆਈਏ ਜੋ ਅਸੀਂ ਸਕੀਮਾਂ ਡਿਲਿਵਰ ਕਰ ਸਕਦੇ ਹਾਂ ਜਾਂ 50-60% ਡਿਲਿਵਰ ਕਰਨ ਦੇ ਚਾਂਸ ਹਨ। ਇਹ ਇਮਪਾਸੀਬਲ ਟਾਸਕ ਹੈ। ਇਸ ਨਾਲ ਸਮੁੱਚੇ ਤੌਰ ਤੇ ਨੁਕਸਾਨ ਹੋਣਾ ਹੈ। ਸਰਕਾਰ ਦਾ ਨੁਕਸਾਨ ਹੋਣਾ ਹੈ। ਸਪੀਕਰ ਸਾਹਿਬ, ਫਿਰ ਗੱਲ ਆ ਜਾਂਦੀ ਹੈ। (ਵਿਘਨ) ਮੇਰਾ ਹੱਕ ਬਣਦਾ ਹੈ। (ਵਿਘਨ) ਸਰ, ਫਿਰ ਗੱਲ ਆ ਜਾਂਦੀ ਹੈ ਪਾਵਰ ਜਨਰੇਸ਼ਨ ਦੀ। ਅਖਬਾਰਾਂ ਵਿੱਚ ਬਾਦਲ ਸਾਹਿਬ, ਸੁਖਬੀਰ ਜੀ ਔਰ ਕਈ ਮੰਤਰੀਆਂ ਨੇ ਬੜੇ ਬਿਆਨ ਦਿੱਤੇ ਕਿ ਅਸੀਂ ਬਿਜਲੀ ਜਨਰੇਟ ਕਰਾਂਗੇ, ਬੀ.ਓ.ਟੀ. ਬੇਸਿਜ਼ ਤੇ। ਸਰਕਾਰ ਕਹਿੰਦੀ ਹੈ ਕਿ ਅਸੀਂ ਬਿਜਲੀ ਸਰਪਲੱਸ ਕਰਾਂਗੇ, ਬੀ.ਓ.ਟੀ. ਬੇਸਿਜ਼ ਤੇ। ਮੈਂ ਸਰਕਾਰ ਨੂੰ ਪੁੱਛਣਾ ਚਾਹੁੰਦਾ ਹਾਂ ਪਹਿਲੀ ਗੱਲ ਤਾਂ ਇਹ ਹੈ ਕਿ ਆਪਣੇ ਕੋਲ ਬਿਜਲੀ ਦੀ ਅਵੇਲੇਬਿਲਟੀ 6500 ਮੈਗਾਵਾਟ ਹੈ ਔਰ ਜਿਸ ਵਿੱਚੋਂ 4500 ਮੈਗਾਵਾਟ ਜਨਰੇਟ ਕਰ ਰਹੇ ਹਾਂ। ਮੈਨੂੰ ਪਤਾ ਹੈ ਕਿ ਸਰਕਾਰ ਨੂੰ ਬਿਜਲੀ ਕਿੱਥੋਂ ਕਮਿਸ਼ਨ ਹੋਣੀ ਹੈ। ਪਹਿਲੇ ਨੰਬਰ ਤੇ ਸੈਂਟਰਲ ਪ੍ਰਾਜੈਕਟ ਦਾ ਹਿੱਸਾ ਹੈ। ਇਹ ਪ੍ਰਾਜੈਕਟ ਉੜੀਸਾ,

[ ਸਰਦਾਰ ਜਸਬੀਰ ਸਿੰਘ ਖੰਗੂੜਾ ]

ਤਾਮਿਲਨਾਡੂ, ਗੁਜਰਾਤ ਔਰ ਝਾਰਖੰਡ ਵਿੱਚ ਲੱਗ ਰਹੇ ਹਨ। ਉੱਥੋਂ ਬਿਜਲੀ ਦੀ ਅਵੇਲੇਬਿਲਟੀ ਕਮਿਸ਼ਨ ਹੋਣੀ ਹੈ। ਫਿਰ ਲਹਿਰਾ ਮੁਹੱਬਤ ਪ੍ਰਾਜੈਕਟ ਹੈ। ਉੱਥੋਂ 250 ਮੈਗਾਵਾਟ ਅਗਲੇ ਮਹੀਨੇ ਮੇਰੇ ਖਿਆਲ ਵਿੱਚ ਕਮਿਸ਼ਨ ਹੋ ਰਹੀ ਹੈ ਔਰ 250 ਮੈਗਾਵਾਟ ਅਪ੍ਰੈਲ ਵਿੱਚ ਕਮਿਸ਼ਨ ਹੋਵੇਗੀ। ਇਸ ਨਾਲ ਅਵੇਲੇਬਿਲਟੀ ਵਧ ਜਾਣੀ ਹੈ। ਮੇਰੇ ਛੋਟੇ ਵੀਰ ਬੈਠੇ ਹਨ। ਇਨ੍ਹਾਂ ਨੇ ਕਿਹਾ ਹੈ ਕਿ ਅਸੀਂ ਵਿੰਡ ਫਰਮ ਲਗਾ ਰਹੇ ਹਾਂ। ਹੋ ਸਕਦਾ ਹੈ ਕਿ ਇਸ ਸਿਸਟਮ ਨਾਲ 20-25 ਮੈਗਾਵਾਟ ਬਿਜਲੀ ਜਨਰੇਟ ਹੋ ਜਾਵੇ। ਮੇਰਾ ਖਿਆਲ ਹੈ ਕਿ ਜਦੋਂ ਬਿਜਲੀ ਅਸੀਂ ਕਮਿਸ਼ਨ ਕਰ ਲਈ ਤੇ ਬਿਜਲੀ ਦੀ ਅਵੇਲੇਬਿਲਟੀ ਵਧ ਗਈ ਤਾਂ ਕੀ ਪੰਜਾਬ ਸਟੇਟ ਇਲੈਕਟ੍ਰੀਸਿਟੀ ਬੋਰਡ ਦੇ ਲਾਸਿਜ਼ ਵਧਣਗੇ ਜਾਂ ਘਟਣਗੇ। ਸਪੀਕਰ ਸਾਹਿਬ, ਜ਼ਬਰਦਸਤ ਵਧਣਗੇ, ਜੇ ਬਿਜਲੀ ਆਵੇਗੀ ਬੀ.ਓ.ਟੀ. ਬੇਸਿਜ਼ ਤੇ ਔਰ ਪੀ.ਐਸ.ਈ.ਬੀ. ਕੋਲ ਇੰਨਾ ਦਮ ਨਹੀਂ ਕਿ ਉਹ ਘਾਟਾ ਬਰਦਾਸ਼ਤ ਕਰ ਲਵੇ। ਸਰਕਾਰ ਨੂੰ ਸਪੋਰਟ ਕਰਨੀ ਪਵੇਗੀ।

**ਮਾਨਯੋਗ ਸਪੀਕਰ :** ਸਮ ਅਪ ਕਰੋ, ਪਲੀਜ਼।

**ਸਰਦਾਰ ਜਸਬੀਰ ਸਿੰਘ ਖੰਗੂੜਾ :** ਸਪੀਕਰ ਸਾਹਿਬ, ਜੇ ਆਪਾਂ ਬੀ.ਓ.ਟੀ. ਬੇਸਿਜ਼ ਤੇ ਪਾਵਰ ਪ੍ਰਾਜੈਕਟ ਪੰਜਾਬ ਵਿੱਚ ਲਗਾਉਣਾ ਹੈ ਤੇ ਸਰਕਾਰ ਕਹਿੰਦੀ ਹੈ ਕਿ ਜਿੰਨੀ ਬਿਜਲੀ ਜਨਰੇਟ ਕਰੋ, ਉਨੀ ਵੇਚੋ। ਪ੍ਰਾਈਵੇਟ ਸੈਕਟਰ ਦਾ ਐਕਸਪੀਰੀਐਂਸ ਪਿਛਲੇ 9-10 ਮਹੀਨਿਆਂ ਵਿੱਚ ਕੋਈ ਬਹੁਤ ਫੇਵਰਏਬਲ ਨਹੀਂ ਰਿਹਾ। ਪਹਿਲਾਂ ਤਾਂ ਇਹ ਕਹਿੰਦੇ ਹਨ ਕਿ ਸਾਡੇ ਤੇ ਬੋਝ ਪਾਇਆ। ਫਿਰ ਪਹਿਲਾਂ ਇਨ੍ਹਾਂ ਨੇ ਐਨ.ਓ.ਸੀ. ਵਿਦਡਰਾਅ ਕਰ ਲਿਆ। ਚੋਣ ਤੋਂ ਬਾਅਦ ਪ੍ਰਾਈਵੇਟ ਸੈਕਟਰ ਵਾਲੇ ਉੱਥੇ ਆਉਂਦੇ ਹਨ ਜਿੱਥੇ ਉਨ੍ਹਾਂ ਨੂੰ ਵਿਸ਼ਵਾਸ ਹੋਵੇ ਕਿ ਸਾਡਾ ਪੈਸਾ ਸਿਕਿਓਰ ਹੈ ਤੇ ਸਾਨੂੰ ਰਿਟਰਨ ਮਿਲੇਗੀ। ਇਹ ਜਿਹੜੀਆਂ ਵੱਡੀਆਂ ਕੰਪਨੀਆਂ ਹਨ, ਇੰਟਰਨੈਸ਼ਨਲ ਕੰਪਨੀਆਂ ਹਨ, ਇਹ ਤਾਂ ਆਉਂਦੀਆਂ ਹਨ, ਜੇ ਇਨ੍ਹਾਂ ਨੂੰ ਅੰਡਰਟੇਕਿੰਗਜ਼ ਦੇਈਏ। ਇਨ੍ਹਾਂ ਦਾ ਵਿਸ਼ਵਾਸ ਬਣੇ। ਆਪਾਂ 1800 ਮੈਗਾਵਾਟ ਦਾ ਪ੍ਰੋਜੈਕਟ ਬੀ.ਓ. ਬੇਸਿਜ਼ ਤੇ ਕੀਤਾ ਪਰ ਮੈਂ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਪਹਿਲਾਂ ਤਾਂ ਆਪਾਂ ਨੂੰ ਛੋਟੇ ਪ੍ਰਾਜੈਕਟ ਕਰਨੇ ਚਾਹੀਦੇ ਹਨ, 50-100 ਮੈਗਾਵਾਟ ਦੇ ਬੀ.ਓ. ਬੇਸਿਜ਼ ਤੇ, ਤਾਂ ਕਿ ਪ੍ਰਾਈਵੇਟ ਕੰਪਨੀਆਂ ਨੂੰ ਕਾਨਫੀਡੈਂਸ ਆਵੇ। ਦਿੱਲੀ ਦੀ ਇੱਕ ਫਰਮ ਜੋ ਨੋਇਡਾ ਦੀ ਪਾਰਟੀ ਹੈ, ਉਸ ਨੇ 75 ਮੈਗਾਵਾਟ ਦੇ ਹਾਈਡਲ ਪ੍ਰਾਜੈਕਟ ਵਾਸਤੇ ਪੀ.ਏ.ਪੀ. ਸਾਈਨ ਕੀਤਾ, ਐਗਰੀਮੈਂਟ ਹੋਏ ਨੂੰ ਚਾਰ ਸਾਲ ਹੋ ਗਏ ਹਨ ਪਰ ਪ੍ਰਾਜੈਕਟ ਸ਼ੁਰੂ ਨਹੀਂ ਹੋਇਆ। ਕਿੰਨਾ ਟਾਈਮ ਲੱਗ ਜਾਂਦਾ ਹੈ। ਆਪਾਂ ਕਹਿੰਦੇ ਹਾਂ ਕਿ ਪੰਜਾਬ ਨੂੰ ਪਾਵਰ ਸਰਪਲੱਸ ਸਟੇਟ ਬਣਾਉਣਾ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਫਰਾਮ ਦੀ ਡੇਟ ਆਫ਼ ਕਨਸੈਪਸ਼ਨ ਤਿੰਨ ਸਾਲ ਲੱਗਦੇ ਹਨ। ਫਿਰ ਪ੍ਰਾਜੈਕਟ ਦੀ ਕੰਸਟਰਕਸ਼ਨ ਵਾਸਤੇ ਘੱਟ ਤੋਂ ਘੱਟ 36 ਮਹੀਨੇ ਤੋਂ 42 ਮਹੀਨੇ ਲੱਗਦੇ ਹਨ।

**ਮਾਨਯੋਗ ਸਪੀਕਰ :** ਸਮ ਅਪ ਕਰੋ, ਪਲੀਜ਼।

**ਸਰਦਾਰ ਜਸਬੀਰ ਸਿੰਘ ਖੰਗੂੜਾ :** ਸਪੀਕਰ ਸਾਹਿਬ, ਜੇ ਆਪਾਂ ਦੇਖੀਏ ਤਾਂ ਸਰਕਾਰ ਦਾ ਚਾਰ ਸਾਲ ਤਿੰਨ ਮਹੀਨੇ ਦਾ ਸਮਾਂ ਰਹਿ ਗਿਆ ਹੈ। ਸਪੀਕਰ ਸਾਹਿਬ, ਮੈਂ ਚਾਹੁੰਦਾ ਹਾਂ ਕਿ ਪੰਜਾਬ ਤਰੱਕੀ ਕਰੇ। ਮੈਂ ਪੰਜਾਬ ਵਿੱਚ ਹੀ ਜੰਮਿਆਂ ਹਾਂ। ਭਾਵੇਂ ਮੈਂ ਲੰਡਨ ਪੜ੍ਹਿਆ ਹਾਂ।

**ਮਾਨਯੋਗ ਸਪੀਕਰ :** ਮੇਰੇ ਵੱਲ ਮੂੰਹ ਕਰਕੇ ਗੱਲ ਕਰੋ। ਹੋਰਾਂ ਨਾਲ ਨਾ ਉਲਝੋ।

**ਸਰਦਾਰ ਜਸਬੀਰ ਸਿੰਘ ਖੰਗੂੜਾ :** ਸਪੀਕਰ ਸਾਹਿਬ, ਮੈਂ ਚਾਹੁੰਦਾ ਹਾਂ ਕਿ ਪੰਜਾਬ ਦੀ ਤਰੱਕੀ ਹੋਵੇ। ਪੰਜਾਬ ਵਿੱਚ ਪ੍ਰਾਈਵੇਟ ਸੈਕਟਰ ਪ੍ਰਾਜੈਕਟ ਲਿਆਉਣ। ਜਿਹੜੀ ਪ੍ਰਾਈਵੇਟ ਸੈਕਟਰ ਦੀ ਹਰਾਸਮੈਂਟ ਇਸ ਸਰਕਾਰ ਨੇ ਕੀਤੀ ਹੈ, ਇਸ ਨੂੰ ਬਦਲਣਾ ਪਵੇਗਾ ਅਤੇ ਨਵੇਂ ਸਿਰੇ ਤੋਂ ਸ਼ੁਰੂ ਕਰਨਾ ਪਵੇਗਾ, ਤਾਂ ਹੀ ਇੱਥੇ ਪ੍ਰਾਈਵੇਟ ਸੈਕਟਰ ਦਾ ਕੈਪੀਟਲ ਆਏਗਾ।

**Finance and Planning and Programme implementation Minister (Sardar Manpreet Singh Badal) :** Speaker Sahib, I complement the Hon'ble Member on his perception of the financial situation in Punjab Infrastructure. I have never under estimated his acumen. Thank you very much. I want to inform him that Punjab Government is actually open to BO. We are opened to BOT, BOPP viability. The Punjab Government is opened to that. ਇਨ੍ਹਾਂ ਨੇ, ਸਪੀਕਰ ਸਾਹਿਬ, ਇਹ ਵੀ ਬਜ਼ਾ ਫਰਮਾਇਆ ਹੈ ਕਿ ਪੰਜਾਬ ਇਨਫਰਾਸਟਰਕਚਰ ਬਿੱਲ ਹੈ, ਪਿਛਲੇ ਵਕਤ ਅਸੀਂ ਇੱਕ ਰੁਪਿਆ ਪੈਟਰੋਲ ਤੇ ਲਗਾਇਆ। ਤਕਰੀਬਨ ਪਿੱਛਲੇ ਵਕਤ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ 1998 ਦੇ ਵਿੱਚ ਇਹ ਬਿੱਲ ਲੈ ਕੇ ਆਈ ਸੀ। ਤਕਰੀਬਨ 1200 ਕਰੋੜ ਰੁਪਿਆ ਇਸ ਵਿੱਚ ਪੰਜਾਬ ਦੇ ਇਨਫਰਾਸਟਰਕਚਰ ਤੇ ਲੱਗ ਚੁੱਕਿਆ ਹੈ। ਪੰਜਾਬ ਵਿੱਚ ਨੌਂ ਸੜਕਾਂ ਇਸ ਨਾਲ ਬਣੀਆਂ ਹਨ। 23 ਆਰ.ਓ.ਬੀ. ਬਣਾਏ ਗਏ ਹਨ। ਕਈ ਆਈ.ਟੀ.ਆਈਜ਼ ਬਣਾਈਆਂ ਗਈਆਂ ਹਨ ਅਤੇ ਹੋਰ ਕਈ ਕੁਝ ਬਣ ਰਿਹਾ ਹੈ। ਅੱਜ ਸਮੁੱਚੇ ਹਾਊਸ ਵਿੱਚ ਇਹ ਪੁਆਇੰਟ ਹੈ ਕਿ 2005 ਵਿੱਚ ਵੈਟ ਲੱਗ ਗਿਆ ਸੀ। ਇਸ ਵਿੱਚ ਪੰਜਾਬ ਜਨਰਲ ਸੇਲਜ਼ ਟੈਕਸ, 1948 ਦੀ ਸਿਰਫ ਕਲਾਜ਼-25 ਹੈ, ਇਸ ਵਿੱਚ ਜਨਰਲ ਸੇਲਜ਼ ਟੈਕਸ ਕੱਟ ਕੇ ਵੈਟ ਪਾਉਣਾ ਹੈ। ਇਹ ਸਰਬਸੰਮਤੀ ਨਾਲ ਪਾਸ ਕਰ ਦਿਓ। ਬਹੁਤ ਬਹੁਤ ਧੰਨਵਾਦ।

**ਕੁਝ ਆਵਾਜ਼ਾਂ :** ਇੱਕ ਸ਼ੇਅਰ ਸੁਣਾ ਦਿਓ।

**ਮਾਨਯੋਗ ਸਪੀਕਰ :** ਸ਼ੇਅਰ ਸੁਣ ਲਉਗੇ ਤਾਂ ਫਿਰ ਠੀਕ ਹੈ।

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਪੰਜਾਬ ਬੁਨਿਆਦੀ ਢਾਂਚਾ (ਵਿਕਾਸ ਅਤੇ ਵਿਨਿਯਮ) ਸੋਧਨਾ ਬਿੱਲ, 2007 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

ਮਾਨਯੋਗ ਸਪੀਕਰ : ਹੁਣ ਸਦਨ ਬਿੱਲ ਤੇ ਕਲਾਜ਼ ਵਾਰ ਵਿਚਾਰ ਕਰੇਗਾ।

ਕਲਾਜ਼ 1 ਦੀ ਸਬ-ਕਲਾਜ਼ (2)

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿੱਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

ਕਲਾਜ਼ਾਂ 2 ਅਤੇ 3

ਮਾਨਯੋਗ ਸਪੀਕਰ : ਕਿਉਂਕਿ ਕਲਾਜ਼ਾਂ 2 ਅਤੇ 3 ਵਿੱਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ।

*(ਆਵਾਜ਼ਾਂ : ਹਾਂ ਜੀ, ਹਾਂ ਜੀ।)*

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਅਤੇ 3 ਬਿੱਲ ਦਾ ਹਿੱਸਾ ਹਨ।

*ਪ੍ਰਸਤਾਵ ਪ੍ਰਵਾਨ ਹੋਇਆ।*

ਕਲਾਜ਼ 1 ਦੀ ਸਬ-ਕਲਾਜ਼ (1)

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿੱਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

ਸਿਰਲੇਖ

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਸਿਰਲੇਖ ਬਿੱਲ ਦਾ ਸਿਰਲੇਖ ਬਣੇ।

*ਪ੍ਰਸਤਾਵ ਪ੍ਰਵਾਨ ਹੋਇਆ।*

ਮਾਨਯੋਗ ਸਪੀਕਰ : ਹੁਣ ਵਿੱਤ ਤੇ ਯੋਜਨਾ ਮੰਤਰੀ ਜੀ ਪ੍ਰਸਤਾਵ ਕਰਨਗੇ ਕਿ ਬਿੱਲ ਪਾਸ ਕੀਤਾ ਜਾਵੇ।

**Finance & Planning and Programme Implementation Minister (Sardar Manpreet Singh Badal) :** Sir, I beg to move -

That the Punjab Infrastructure (Development and Regulation) Amendment Bill, 2007 be passed.

ਮਾਨਯੋਗ ਸਪੀਕਰ : ਪ੍ਰਸਤਾਵ ਕੀਤਾ -

ਕਿ ਪੰਜਾਬ ਬੁਨਿਆਦੀ ਢਾਂਚਾ (ਵਿਕਾਸ ਅਤੇ ਵਿਨਿਯਮ) ਸੋਧਨਾ ਬਿੱਲ, 2007 ਪਾਸ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਪੰਜਾਬ ਬੁਨਿਆਦੀ ਢਾਂਚਾ (ਵਿਕਾਸ ਅਤੇ ਵਿਨਿਯਮ) ਸੋਧਨਾ ਬਿੱਲ, 2007 ਪਾਸ ਕੀਤਾ ਜਾਵੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

---

**6. THE PUNJAB EDUCATION DEVELOPMENT (AMENDMENT) BILL, 2007 *(Replacing Ordinance)***

ਸਿੱਖਿਆ, ਸ਼ਹਿਰੀ ਹਵਾਬਾਜ਼ੀ, ਚੌਕਸੀ ਅਤੇ ਨਿਆਂ ਮਾਮਲੇ ਮੰਤਰੀ (ਡਾਕਟਰ ਉਪਿੰਦਰਜੀਤ ਕੌਰ) : ਸ਼੍ਰੀਮਾਨ ਜੀ, ਮੈਂ ਪੰਜਾਬ ਸਿੱਖਿਆ ਵਿਕਾਸ (ਸੋਧਨਾ) ਬਿੱਲ, 2007 ਪੇਸ਼ ਕਰਦੀ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦੀ ਹਾਂ -

ਕਿ ਪੰਜਾਬ ਸਿੱਖਿਆ ਵਿਕਾਸ (ਸੋਧਨਾ) ਬਿੱਲ, 2007 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸਤਾਵ ਕੀਤਾ -

ਕਿ ਪੰਜਾਬ ਸਿੱਖਿਆ ਵਿਕਾਸ (ਸੋਧਨਾ) ਬਿੱਲ, 2007 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ । ਹਾਂ ਜੀ, ਸੁਖਪਾਲ ਸਿੰਘ ਖਹਿਰਾ ਜੀ।

ਸਰਦਾਰ ਸੁਖਪਾਲ ਸਿੰਘ ਖਹਿਰਾ (ਭੁਲੱਥ) : ਸਤਿਕਾਰਯੋਗ ਸਪੀਕਰ ਸਾਹਿਬ, ਬੜਾ ਅਹਿਮ ਬਿੱਲ ਵਿਧਾਨ ਸਭਾ ਦੇ ਵਿੱਚ ਇੰਟਰੋਡਿਊਸ ਹੋ ਰਿਹਾ ਹੈ ਔਰ ਜਿਸ ਤਰ੍ਹਾਂ ਮਨਪ੍ਰੀਤ ਜੀ ਨੇ ਬੜੀਆਂ ਦਿਲ ਦੀਆਂ ਗਹਿਰਾਈਆਂ ਤੋਂ ਕੁਝ ਗੱਲਾਂ ਇਸ ਤਰ੍ਹਾਂ ਦੀਆਂ ਕੀਤੀਆਂ ਕਿ ਰਾਜਨੀਤੀ ਨਾ ਕੀਤੀ ਜਾਵੇ। ਮੈਂ ਸੁਝਾਓ ਦਿੰਦਾ ਹਾਂ ਕਿ ਐਜੂਕੇਸ਼ਨ ਅਤੇ ਹੈਲਥ, these are two core sectors of our society which can be spared of this evil of all the time politicing. ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਇੱਕ ਸਟੇਟਮੈਂਟ ਆਫ ਆਬਜੈਕਸ਼ਨਜ਼ ਐਂਡ ਰੀਜ਼ਨ ਬੜੇ ਬਰੀਫ ਵਿੱਚ ਪੜ੍ਹਨਾ ਚਾਹੁੰਦਾ ਹਾਂ, for providing better quality education to achieve excellence in this field in the rural areas so that the State of Pb. Adarsh Schools are being established. The expenditure .....infrastructure whereof shall be given out of the fund established under the Pb. Education Deve. Act, 1988. Punjab Act, 26 of 1998 hence for achieving aforesaid objectives. This bill is required to be introduced. ਹੁਣ ਇਨ੍ਹਾਂ ਦੇ ਆਪਣੇ ਜੋ ਅੰਕੜੇ ਹਨ at the free outside ਇਨ੍ਹਾਂ ਨੇ ਪੰਜਾਬ ਦੇ ਆਦਰਸ਼ ਸਕੂਲ ਬਣਾਉਣੇ ਹਨ। ਇਹ ਪੂਅਰ ਐਂਡ ਇੰਟੈਲੀਜੈਂਟ ਬੱਚਿਆਂ ਲਈ ਹਨ। ਇਹ ਆਬਜੈਕਟ ਦੇ ਵਿੱਚ ਵੀ ਲਾਈਨ ਹੈ। ਪੂਅਰ ਐਂਡ ਇੰਟੈਲੀਜੈਂਟ ਪਰ ਜਿਹੜਾ ਇਨ੍ਹਾਂ ਨੇ ਸਦਨ ਦੇ ਵਿੱਚ ਫਾਈਨਾਂਸ਼ੀਅਲ ਮੈਮੋਰੰਡਮ ਪੇਸ਼ ਕੀਤਾ ਹੈ, ਉਸ ਵਿੱਚ ਕਿਹਾ ਗਿਆ ਕਿ 1600 ਰੁਪਿਆ ਫੀ ਬੱਚੇ ਤੋਂ ਚਾਰਜ ਕੀਤਾ ਜਾਵੇਗਾ। ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਮਾਨਯੋਗ ਸਿੱਖਿਆ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਅਤੇ ਮੈਂ ਦੁਬਾਰਾ ਫਿਗਰਜ਼ ਨੂੰ ਕੁਰੈਕਟ ਕਰਨਾ ਚਾਹੁੰਦਾ ਹਾਂ ਕਿ ਸਾਰੇ ਪੰਜਾਬ ਦੇ ਵਿੱਚ 18397 ਸਕੂਲ ਹਨ ਜਿਸ ਦੇ ਵਿੱਚ ਪ੍ਰਾਇਮਰੀ, ਮਿਡਲ, ਹਾਈ ਅਤੇ ਸੀਨੀਅਰ ਸੈਕੰਡਰੀ ਸਕੂਲ ਹਨ ਅਤੇ ਇਨ੍ਹਾਂ ਸਕੂਲਾਂ ਦੇ ਵਿੱਚ 34 ਲੱਖ ਦੇ ਕਰੀਬ ਬੱਚੇ ਪੜ੍ਹਦੇ ਹਨ। ਇਹ ਜਿਹੜੇ 34 ਲੱਖ ਬੱਚੇ ਹਨ ਇਹ ਸਾਰੇ ਅੰਡਰ ਪ੍ਰਿਵਿਲੇਜ ਹਨ, ਦਲਿਤ ਭਾਈਚਾਰੇ ਨਾਲ ਸਬੰਧ ਰੱਖਣ ਵਾਲੇ ਬੱਚੇ ਹਨ, ਅਤਿ ਦੇ ਗਰੀਬ ਬੱਚੇ ਹਨ ਜਾਂ ਜਿਨ੍ਹਾਂ ਦੇ ਮਾਪਿਆਂ ਕੋਲ ਆਪਣੇ ਬੱਚਿਆਂ ਨੂੰ ਪੜ੍ਹਾਉਣ ਲਈ ਹੋਰ ਸਾਧਨ ਨਹੀਂ ਹਨ। ਇਸ ਤੋਂ ਇਲਾਵਾ ਮੈਂ ਰਿਕਾਰਡ ਦੇ ਉੱਤੇ ਇਕ ਗੱਲ ਇਹ ਵੀ ਲਿਆਉਣੀ ਚਾਹੁੰਦਾ ਹਾਂ ਕਿ ਅੱਜ ਤੋਂ 30 ਸਾਲ ਪਹਿਲਾਂ ਅੱਜ ਜੋ ਸਕੀਮ ਜਾਂ ਬਿੱਲ ਇੰਟਰੋਡਿਊਸ ਕਰਨ ਦੀ ਗੱਲ ਕੀਤੀ ਹੈ, ਅੱਜ ਤੋਂ 30 ਸਾਲ ਪਹਿਲਾਂ ਪੰਜਾਬ ਦੇ ਵਿੱਚ ਉਸ ਵੇਲੇ ਦੀ ਅਕਾਲੀ ਸਰਕਾਰ ਵੱਲੋਂ 9 ਸਕੂਲ ਸੈਟ ਅੱਪ ਕੀਤੇ ਗਏ ਸਨ ਜਿਹੜੇ ਕਿ ਮੁੱਖ ਮੰਤਰੀ ਜੀ ਦੇ ਇਲਾਕੇ ਦੇ ਇਰਦ ਗਿਰਦ ਹੀ ਚਲ ਰਹੇ ਹਨ ਅਤੇ ਇਨ੍ਹਾਂ ਦੇ ਵਿੱਚ ਤਕਰੀਬਨ 4 ਹਜ਼ਾਰ ਬੱਚੇ ਪੜ੍ਹ ਰਹੇ ਹਨ ਅਤੇ ਐਵਰੇਜ ਪਰ-ਸਕੂਲ ਦੇ ਹਿਸਾਬ ਨਾਲ ਬੱਚਿਆਂ ਦੀ ਗਿਣਤੀ 444 ਬਣਦੀ ਹੈ। ਇਹ ਮੈਂ ਤੁਹਾਨੂੰ ਕੰਪੈਰਿਜ਼ਨ ਤਾਂ ਦੇ ਰਿਹਾ ਹਾਂ ਕਿ ਜਿਹੜੇ ਤੁਸੀਂ ਪੈਸੇ ਹੁਣ ਖਰਚ ਕਰਨ ਜਾ ਰਹੇ ਹੋ, ਚਾਹੇ ਤੁਸੀਂ 100 ਕਰੋੜ ਗੌਰਮਿੰਟ ਆਫ ਇੰਡੀਆ, ਸ਼੍ਰੀ ਪੀ. ਚਿਦੰਬਰਮ ਜੀ ਤੋਂ ਹਾਸਿਲ

ਕੀਤਾ ਹੈ। ਲੇਕਿਨ ਹੁਣ ਤੁਸੀਂ ਆਪਣੇ ਫਾਈਨਾਂਸ਼ੀਅਲ ਮੈਮੋਰੰਡਮ ਵਿੱਚ ਕਹਿ ਰਹੇ ਹੋ ਲੇਕਿਨ ਜਿਹੜਾ 300 ਕਰੋੜ ਰੁਪਿਆ ਐਪਰੋਕਸੀਮੇਟਲੀ ਹੈ, this is the cost of the infrastructure, building and class rooms etc. ਜਿਹੜੀ 15 ਏਕੜ ਜ਼ਮੀਨ ਸਰਕਾਰ ਨੇ ਲੈਣੀ ਹੈ, ਇਸ ਦੇ ਬਾਰੇ ਮੈਂ ਨਹੀਂ ਮੰਨਦਾ ਕਿ ਅੱਜ 15 ਲੱਖ ਪ੍ਰਤੀ ਏਕੜ ਤੋਂ ਕਿਤੇ ਵੀ ਜ਼ਮੀਨ ਘੱਟ ਮਿਲ ਜਾਵੇਗੀ, ਇਹ ਚਾਹੇ ਜ਼ਮੀਨਾਂ ਪੰਚਾਇਤਾਂ ਨੇ ਦੇਣੀਆਂ ਹਨ ਪਰ ਹੈ ਤਾਂ ਆਪਣੀਆਂ ਹੀ। ਜਿਸ ਤਰ੍ਹਾਂ ਪੰਜਾਬ ਦੇ ਵਿੱਚ ਇਨ੍ਹਾਂ ਨੇ 20 ਬਲਾਕ ਕਿਹਾ ਹੈ ਤੇ ਪੰਜਾਬ ਦੇ ਵਿੱਚ 148 ਡਿਵੈਲਪਡ ਬਲਾਕ ਹਨ। ਇਸ ਅਨੁਸਾਰ 150 ਸਕੂਲ ਨਵਾਂ ਪੈਦਾ ਕਰਨਾ ਹੈ। ਇੱਕ ਪਾਸੇ 18397 ਸਕੂਲ ਹਨ ਅਤੇ ਉਨ੍ਹਾਂ ਦੇ ਵਿੱਚ 34 ਲੱਖ ਬੱਚੇ ਪੜ੍ਹ ਰਹੇ ਹਨ। ਮੈਂ ਦੁਬਾਰਾ ਐਂਫੇਸਾਈਜ਼ ਕਰਨਾ ਚਾਹੁੰਦਾ ਹਾਂ ਕਿ ਉਨ੍ਹਾਂ ਸਕੂਲਾਂ ਦੇ ਵਿੱਚ ਚਾਰ ਦੀਵਾਰੀਆਂ ਨਹੀਂ ਹਨ, ਕਲਾਸ ਰੂਮਾਂ ਦੀ ਬਹੁਤ ਮਾੜੀ ਹਾਲਤ ਹੈ, ਫਰਨੀਚਰ ਨਹੀਂ ਹੈ, ਪੀਣ ਵਾਲੇ ਪਾਣੀ ਦਾ ਚੰਗਾ ਬੰਦੋਬਸਤ ਨਹੀਂ ਹੈ। ਚੰਗੇ ਇਨਫਰਾਸਟ੍ਰਕਚਰ ਨਹੀਂ, ਟੀਚਰਜ਼ ਦੀ ਬਹੁਤ ਕਮੀ ਹੈ, ਲੈਬਾਰਟਰੀਜ਼ ਨਹੀਂ ਹਨ। ਇਹ ਸਾਡਾ ਸਾਰਾ ਕੁਝ ਇਨਫਰਾਸਟ੍ਰਕਚਰ ਐਗਜਿਸਟਿੰਗ ਹੈ, ਉਹ ਫੈਸਿਲਟੀਜ਼ ਨੂੰ ਇੰਪਰੂਵ ਕਰਨ ਵਾਸਤੇ ਨਹੀਂ ਹੈ। ਸਪੀਕਰ ਸਾਹਿਬ, ਅਸੀਂ 18397 ਸਕੂਲਾਂ ਨੂੰ ਛੱਡ ਕੇ, ਮੈਂ ਬਾਦਲ ਸਾਹਿਬ ਨੂੰ ਐਡਰੈਸ ਕਰਨਾ ਚਾਹੁੰਦਾ ਹਾਂ ਕਿ ਇਨ੍ਹਾਂ ਦੀ ਇੱਕ ਡਰੀਮ ਪ੍ਰਾਜੈਕਟ ਹੈ। Every person has some sort of liking for something. ਇਹ ਆਦਰਸ਼ ਸਕੂਲਾਂ ਦੇ ਉੱਤੇ ਬਹੁਤ ਦੇਰ ਤੋਂ ਜ਼ੋਰ ਦਿੰਦੇ ਆ ਰਹੇ ਹਨ ਲੇਕਿਨ ਮੈਂ, ਸਪੀਕਰ ਸਾਹਿਬ, ਤੁਹਾਡੇ ਜ਼ਰੀਏ ਸਿੱਖਿਆ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ Can you please tell the House ਕਿ ਜਿਹੜੇ ਪਹਿਲਾਂ 9 ਆਦਰਸ਼ ਸਕੂਲ ਬਣੇ ਹਨ ਉਨ੍ਹਾਂ ਦੇ ਵਿੱਚੋਂ ਕਿੰਨੇ ਕੁ ਨਿਆਣੇ ਆਈ.ਪੀ.ਐਸ. ਜਾਂ ਆਈ.ਏ.ਐਸ. ਬਣੇ ਹਨ ਜਾਂ ਪਿੰਡਾਂ ਦੇ ਪੂਅਰ ਨਿਆਣਿਆਂ ਵੱਲੋਂ ਉੱਚੇ ਅਹੁਦੇ ਪ੍ਰਾਪਤ ਕਰਕੇ ਕਿੰਨੀਆਂ ਕੁ ਮੱਲਾਂ ਮਾਰੀਆਂ ਹਨ। ਮੇਰਾ ਖਿਆਲ ਹੈ ਕਿ ਇਸ ਤਰ੍ਹਾਂ ਦੇ ਅੰਕੜੇ ਹਾਉਸ ਵਿੱਚ ਪ੍ਰਾਪਤ ਹੋਣਗੇ। ਹੁਣ ਤੁਸੀਂ ਇਸ ਦੇ ਤਹਿਤ 150 ਸਕੂਲ ਬਣਾਉਣ ਜਾ ਰਹੇ ਹੋ ਅਤੇ ਇਸ ਵਾਸਤੇ 1 ਸਕੂਲ ਹਰ ਬਲਾਕ ਦੇ ਵਿੱਚ ਅਨਾਊਂਸ ਕੀਤਾ ਹੈ। ਹੁਣ ਜਿਹੜਾ ਤੁਸੀਂ ਫਾਈਨਾਂਸ਼ੀਅਲ ਮੈਮੋਰੰਡਮ ਪੇਸ਼ ਕੀਤਾ ਹੈ ਉਸ ਦੇ ਵਿੱਚ 500 ਬੱਚਿਆਂ ਬਾਰੇ ਕਿਹਾ ਹੈ ਪਰ ਅਖਬਾਰਾਂ ਦੇ ਵਿੱਚ 1000 ਬੱਚਾ ਪ੍ਰਤੀ ਸਕੂਲ ਕਹਿ ਰਹੇ ਸਨ। ਜੇਕਰ 1000 ਮੰਨ ਕੇ ਚੱਲੀਏ ਤਾਂ ਡੇਢ ਲੱਖ ਬਣਦਾ ਹੈ ਜੇਕਰ 500 ਬੱਚਾ ਬਣਦਾ ਹੈ ਤਾਂ ਤੁਸੀਂ ਇਹ ਸੋਚਦੇ ਹੋ ਅਸੀਂ 75000 ਬੱਚਿਆਂ ਨੂੰ ਕੁਆਲਿਟੀ ਐਜੂਕੇਸ਼ਨ ਦੇਣੀ ਹੈ। ਜਿਹੜਾ ਤੁਹਾਡਾ 34 ਲੱਖ ਬੱਚਾ ਆਲਰੇਡੀ ਐਗਜਿਸਟ ਕਰਦਾ ਹੈ ਤੇ ਤੁਸੀਂ ਕਹਿ ਰਹੇ ਹੋ ਕਿ ਅਸੀਂ ਇੱਕ ਨਵੀਂ ਐਜੂਕੇਸ਼ਨ ਦੇਣੀ ਚਾਹੁੰਦੇ ਹਾਂ, ਪੁਰਾਣੇ ਸਾਰੇ ਅਦਾਰੇ ਬੰਦ ਕਰਕੇ ਅਤੇ ਫਿਰ ਹੁਣ ਅਸੀਂ ਕਹਿੰਦੇ ਹਾਂ ਕਿ ਭਰਤੀ ਕਰਨ ਲੱਗੇ ਹਾਂ ਤੇ ਕੁਆਲਿਟੀ ਐਜੂਕੇਸ਼ਨ ਦੇਵਾਂਗੇ। What about those 32 schools. We are not concerned, Adarsh schools would only cater to 75000 children. ਮੈਂ ਆਨਰੇਬਲ ਐਜੂਕੇਸ਼ਨ ਮਨਿਸਟਰ ਨੂੰ ਪੁੱਛਣਾ

[ ਸਰਦਾਰ ਸੁਖਪਾਲ ਸਿੰਘ ਖਹਿਰਾ ]

ਚਾਹੁੰਦਾ ਹਾਂ if I am right what is the purpose of this? ਜੇ ਇਮਾਨਦਾਰੀ ਨਾਲ, again I want to emphasise, ਅਸੀਂ ਹਰ ਗੱਲ ਨੂੰ ਕ੍ਰਿਟੀਸਿਜ਼ਮ ਸਮਝਦੇ ਹਾਂ। ਮੈਂ ਇਹੀ ਕਹਿਣਾ ਚਾਹੁੰਦਾ ਹਾਂ ਕਿ ਜੇਕਰ ਇਹੀ ਰਾਸ਼ੀ, ਚਲੋ, 300 ਕਰੋੜ ਹੀ ਮੰਨ ਲਈਏ, ਸਪੀਕਰ ਸਾਹਿਬ, ਚੀਫ ਮਨਿਸਟਰ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਪੰਜਾਂ ਸਾਲਾਂ ਵਿੱਚ ਰੇਟਸ ਬੜੇ ਇਨਫਲੇਟ ਹੋਣੇ ਹਨ, ਹਰ ਗੱਲ ਦੀ ਕੀਮਤ ਵਧਣੀ ਹੈ, ਇੱਟਾਂ ਦੀ, ਸੀਮਿੰਟ ਦੀ, ਬਿਲਡਿੰਗ ਦੀ, ਲੇਬਰ ਦੀ, ਇਨਫ੍ਰਾਸਟ੍ਰਕਚਰ ਐਟਸੈਟ੍ਰਾ। ਇੱਕ ਹੋਰ ਬੜਾ ਖਦਸ਼ਾ ਹੈ ਇਸ ਗੱਲ ਵਿੱਚ ਕਿ ਆਦਰਸ਼ ਸਕੂਲ ਦਾ ਜਿਹੜਾ ਸਟਾਫ਼ ਹੋਵੇਗਾ it will only be interchangable to other schools. It cannot intermingle with state education department. ਪਹਿਲਾਂ ਮੈਨੂੰ ਇਹ ਦੱਸੋ ਕਿ ਜਿਹੜੇ ਆਦਰਸ਼ ਸਕੂਲ ਬਣਾਉਗੇ, ਨਵੀਂ ਗੱਲ ਇਨਕਾਰਪੋਰੇਟ ਕਰ ਲਈ ਹੈ, ਇਹ ਸਾਡੇ ਚੀਫ਼ ਮਨਿਸਟਰ ਸਾਹਿਬ ਦਾ ਸੁਪਨਾ ਹੈ I am not against it. I am just trying to request to some amendments to this bill, ਤੁਸੀਂ ਕਹਿੰਦੇ ਹੋ ਕਿ ਅਸੀਂ ਪਬਲਿਕ-ਪ੍ਰਾਈਵੇਟ ਪਾਰਟੀਸੀਪੇਸ਼ਨ ਵਿੱਚ ਕਰਾਂਗੇ। ਪਹਿਲਾਂ ਮੈਨੂੰ ਇਹ ਦੱਸੋ ਕਿ ਅੱਜ ਤਾਂ ਬਾਦਲ ਸਾਹਿਬ ਦੇ ਆਖੇ ਤੇ ਜਿਹੜੇ ਰਿਲਾਇੰਸ ਵਾਲੇ ਹਨ ਜਾਂ ਹੋਰ ਕੋਈ ਬਿਰਲਾ, ਟਾਟਾ, ਭਾਰਤੀ ਵਾਲੇ ਹਨ they are under the influence of the Chief Minister. They want some works out of him. They are industrial houses. ਉਹ ਕੋਈ ਸੇਵਾ ਕਰਨ ਇੱਥੇ ਹਾਜ਼ਰ ਨਹੀਂ ਹੋਏ। ਕੋਈ ਵੀ ਇੰਡਸਟ੍ਰੀਅਲ ਹਾਊਸ ਜਿਸ ਦਿਨ ਉਨ੍ਹਾਂ ਨੂੰ ਪਤਾ ਲੱਗ ਜਾਵੇ ਕਿ ਸਾਨੂੰ ਇੱਕ ਪੈਸੇ ਦਾ ਘਾਟਾ ਪੈਣ ਲੱਗਾ ਹੈ ਉਨ੍ਹਾਂ ਨੇ ਆਪਣਾ ਸਾਰਾ ਬੰਦੋਬਸਤ ਚੁੱਕ ਕੇ ਦੂਜੀ ਸਟੇਟ ਵਿੱਚ ਚਲੇ ਜਾਣਾ ਹੈ। ਅੱਗੇ ਹੀ ਇੰਡਸਟਰੀ ਆਪਾਂ ਕਹਿੰਦੇ ਹਾਂ ਕਿ ਪੰਜਾਬ ਵਿੱਚੋਂ ਬੱਦੀ ਚਲੀ ਗਈ ਹੈ। ਹਿਮਾਚਲ ਪ੍ਰਦੇਸ਼ ਨੂੰ ਜ਼ਿਆਦਾ ਇੰਸੈਂਟਿਵ ਮਿਲਦੇ ਹਨ। Business means profitability. ਪ੍ਰਾਫਿਟੇਬਿਲਟੀ ਵਾਸਤੇ ਕੋਈ ਵੀ ਵਪਾਰੀ ਵਰਗ ਜਾਂ ਕਾਰਪੋਰੇਟ ਆਫਿਸ ਹੈ ਉਹ ਸੇਵਾ ਨਹੀਂ ਕਰੇਗਾ, I want to make point in this floor of the House. ਇਸ ਤੋਂ ਅੱਗੇ ਮਿਸਾਲ ਦੇ ਤੌਰ ਤੇ ਸਰਕਾਰ ਬਦਲਦੀ ਹੈ, ਉਨ੍ਹਾਂ ਨੇ ਦੇਖਣਾ ਹੈ ਕਿ ਜਿੰਨਾ ਅਸੀਂ ਇਸ ਸਰਕਾਰ ਤੋਂ ਫਾਇਦਾ ਲੈਣਾ ਸੀ, ਉਹ ਲੈ ਲਿਆ ਹੈ, ਉਨੀ ਦੇਰ ਵਾਸਤੇ ਸਕੂਲ ਚਲਾ ਦਿੱਤੇ। ਹਰ ਮਹੀਨੇ, ਹਰ ਸਾਲ 30 ਫੀਸਦੀ ਉਨ੍ਹਾਂ ਨੇ ਆਪਣਾ ਹਿੱਸਾ ਪਾਉਂਦੇ ਰਹਿਣਾ ਹੈ। ਲੇਕਿਨ ਜਿਸ ਦਿਨ ਉਨ੍ਹਾਂ ਨੂੰ ਪਤਾ ਲੱਗਾ ਕਿ ਇਸ ਸਰਕਾਰ ਤੋਂ ਸਾਨੂੰ ਲੋੜ ਨਹੀਂ ਜਾਂ ਸਰਕਾਰ ਬਦਲਣ ਵਾਲੀ ਹੈ ਜਾਂ ਬਦਲ ਗਈ ਹੈ they will run away from the scene. (ਵਿਘਨ) ਮੋਹਨ ਲਾਲ ਜੀ ਪਲੀਜ਼ ਜਾਂ ਤੁਸੀਂ ਦੱਸ ਦਿਓ, ਜੇਕਰ ਕੋਈ ਗੱਲ ਦੱਸਣ ਵਾਲੀ ਹੈ।

**ਟਰਾਂਸਪੋਰਟ ਮੰਤਰੀ (ਮਾਸਟਰ ਮੋਹਨ ਲਾਲ) :** **

** Not recorded as ordered by the Chair.

**ਮਾਨਯੋਗ ਸਪੀਕਰ :** ਇਹ ਦਰਜ ਨਹੀਂ ਕਰਨਾ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਇੱਕ ਬੜੀ ਇੰਪਾਰਟੈਂਟ ਗੱਲ ਦੱਸਣ ਲੱਗਾ ਹਾਂ। ਉਨ੍ਹਾਂ ਟੀਚਰਜ਼ ਬਾਰੇ ਦੱਸੋ ਕਿ ਉਨ੍ਹਾਂ ਨੂੰ ਜਿਹੜੀਆਂ ਪੈਨਸ਼ਨਜ਼ ਦੇਣੀਆਂ ਹਨ, ਉਨ੍ਹਾਂ ਦੇ ਪ੍ਰਾਵੀਡੈਂਟ ਫੰਡਜ਼ ਜਿਹੜੇ ਹਨ, ਜੇਕਰ ਅੱਜ ਕੋਈ ਟੀਚਰ ਰੱਖ ਲਿਆ ਉਸ ਦੀ ਜਿਹੜੀ 35-40 ਸਾਲ ਦੀ ਸੇਵਾ ਸੂਬੇ ਪ੍ਰਤੀ ਹੈ, ਉਨ੍ਹਾਂ ਦੇ ਸਾਰੇ ਪੈਨਸ਼ਨਰੀ ਬੈਨੀਫਿਟਸ ਦਾ ਕੌਣ ਜ਼ਿੰਮੇਵਾਰ ਹੋਵੇਗਾ? ਇਹ ਸਾਰੀਆਂ ਗੱਲਾਂ ਨੂੰ ਵਿਚਾਰਨ ਤੋਂ ਬਾਅਦ ਮੇਰੀ ਹਾਊਸ ਨੂੰ ਸਨਿਮਰ ਬੇਨਤੀ ਹੈ ਕਿ this is not a fiscal bill. Certain good changes can be made on the request of the opposition. ਮੈਂ ਕਹਿ ਰਿਹਾ ਸੀ ਕਿ 300 ਕਰੋੜ ਵੈਸੇ ਉਸ ਤੋਂ ਜ਼ਿਆਦਾ ਹੈ। ਮੰਨ ਲਓ ਆਪਾਂ ਲੈਂਡ ਦੀ ਕਾਸਟ ਵਿੱਚ ਪਾਉਂਦੇ ਹਾਂ ਤਾਂ ਇਹ ਬਣ ਜਾਂਦਾ ਹੈ 500 ਕਰੋੜ। ਜੇ ਆਪਾਂ ਇਸ ਪੈਸੇ ਨੂੰ 18397 ਸਕੂਲਾਂ ਵਿੱਚ ਪਾ ਦਿੰਦੇ ਹਾਂ ਉੱਥੇ ਸਾਡੇ ਕੋਲ ਜ਼ਮੀਨ ਹੈ, ਇਨਫ੍ਰਾਸਟ੍ਰਕਚਰ ਹੈ, ਚਾਰ ਦੀਵਾਰੀਆਂ ਹਨ, ਟਾਇਲਟਸ ਹਨ, ਕਮਰਿਆਂ ਨੂੰ ਆਪਾਂ ਠੀਕ ਕਰਨਾ ਹੈ ਉਨ੍ਹਾਂ ਨੂੰ ਆਈਡੈਂਟੀਫਾਈ ਕਰਕੇ ਮੇਨ ਕਰ ਦਿਓ ਕਿ ਇਹ ਆਦਰਸ਼ ਸਕੂਲ ਹਨ।

| *7.04 ਵਜੇ ਸ਼ਾਮ | (*ਇਸ ਸਮੇਂ ਮਾਨਯੋਗ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।) |
|---|---|

ਮਿਸਾਲ ਦੇ ਤੌਰ ਤੇ ਤੁਸੀਂ ਕਹਿ ਰਹੇ ਹੋ ਕਿ ਅਸੀਂ ਹਾਈ ਤੋਂ ਸੀਨੀਅਰ ਸੈਕੰਡਰੀ ਸਕੂਲ ਅਪਗ੍ਰੇਡ ਕਰਨੇ ਹਨ। ਇਸੇ ਤਰ੍ਹਾਂ ਹੀ ਉਹ ਜਿਹੜੀ ਮੌਜੂਦਾ ਇਨਫ੍ਰਾਸਟ੍ਰਕਚਰ ਹੈ ਉਸ ਤੇ ਸਰਕਾਰ 123 ਕਰੋੜ ਰੁਪਿਆ ਖਰਚਣ ਲੱਗੀ ਹੈ। ਇਸ ਵਿੱਚ ਜੇਕਰ ਇਹ ਪੈਸਾ ਇਸਤੇਮਾਲ ਕਰੋਗੇ, 500 ਕਰੋੜ ਖਰਚੋਗੇ, 10 ਲੱਖ ਰੁਪਿਆ ਇੱਕ ਸਕੂਲ ਤੇ ਲਾਈਏ ਤਾਂ ਮੈਂ ਸਮਝਦਾ ਹਾਂ ਕਿ 5000 ਸਕੂਲ ਠੀਕ ਕਰ ਸਕੋਗੇ। ਇਸ ਤਰ੍ਹਾਂ ਆਪਾਂ ਐਜੂਕੇਸ਼ਨ ਸੈਕਟਰ ਵਿੱਚ ਬਿਹਤਰੀ ਲਿਆ ਸਕਦੇ ਹਾਂ। 10 ਲੱਖ ਰੁਪਿਆ ਇੱਕ ਛੋਟੀ ਅਮਾਊਂਟ ਨਹੀਂ ਹੈ। ਇਸ ਪੈਸੇ ਨਾਲ ਸਕੂਲ ਦੀ ਦਿੱਖ ਠੀਕ ਕੀਤੀ ਜਾ ਸਕਦੀ ਹੈ। ਇਸ ਕਰਕੇ ਮੇਰੀ ਤੁਹਾਨੂੰ ਸੁਜੈਸ਼ਨ ਹੈ ਕਿ ਤੁਸੀਂ ਇਸ ਬਿੱਲ ਨੂੰ ਕਾਹਲ ਵਿੱਚ ਪਾਸ ਨਾ ਕਰੋ ਜਾਂ ਕਹੋ ਸਾਡੇ ਕੋਲ ਮੈਜਾਰਿਟੀ ਹੈ ਪਾਸ ਕਰ ਸਕਦੇ ਹਾਂ but long term ramifications, effects on the education sector are going to be very severe. ਇਹ ਸਕੂਲਾਂ ਦੀ ਪ੍ਰਣਾਲੀ ਦੁਬਾਰਾ ਚਲਾਉਣ ਲੱਗੇ ਹੋ। ਜੇ ਤਾਂ ਤੁਹਾਡੇ ਕੋਲ ਪਿਛਲੇ 9 ਸਕੂਲਾਂ ਦਾ ਸੁਪਰ ਰਿਕਾਰਡ ਹੈ then there is no harm going ahead with this. ਲੇਕਿਨ ਜੋ ਤੁਹਾਡੇ ਕੋਲ ਤੀਹਾਂ ਸਾਲਾਂ ਦਾ ਤਜਰਬਾ ਹੈ, ਉਸ ਨੂੰ ਵੇਖ ਲਵੋ ਪਰ ਜੇਕਰ ਪਿਛਲੇ ਤੀਹਾਂ ਸਾਲਾਂ ਦੇ ਤਜਰਬੇ ਨੂੰ ਵੀ ਇਗਨੋਰ ਕਰਕੇ ਬਿੱਲ ਪਾਸ ਕਰਨਾ ਹੈ ਤਾਂ ਫਿਰ ਮੌਜੂਦਾ ਸਰਕਾਰ ਦੀ ਮਰਜ਼ੀ ਹੈ। ਲੇਕਿਨ ਮੈਂ ਵਜ਼ੀਰੇ ਤਾਲੀਮ ਨੂੰ ਬਹੁਤ ਹੰਬਲੀ ਰਿਕੁਐਸਟ ਕਰਾਂਗਾ ਕਿ please take into consideration all these important points that the Congress Party, the

[ ਸਰਦਾਰ ਸੁਖਪਾਲ ਸਿੰਘ ਖਹਿਰਾ ]

Opposition has raised from this and we all support this. ਇਸ ਕਰਕੇ ਮੈਂ ਤੁਹਾਨੂੰ ਕਹਾਂਗਾ ਕਿ kindly make a statement on all these. I hope she has understood all these points, ਮੈਂ ਚਾਹੁੰਦਾ ਹਾਂ ਕਿ ਇਨ੍ਹਾਂ ਸਾਰੇ ਪੁਆਇੰਟਸ ਤੇ ਡਿਟੇਲਡ ਸਟੇਟਮੈਂਟ ਜ਼ਰੂਰ ਦੇਣ। ਅਸੀਂ ਸ਼ਾਇਦ ਤੁਹਾਡੇ ਨਾਲ ਸਰਬਸੰਮਤੀ ਨਾਲ ਬਿੱਲ ਪਾਸ ਕਰੀਏ, ਲੇਕਿਨ ਇਹ ਸਾਰੀਆਂ ਗੱਲਾਂ ਕਲੈਰੀਫਾਈ ਕਰ ਦਿਓ। ਜੇ ਤੁਸੀਂ ਕਰਨੀਆਂ ਹਨ ਜਾਂ ਫਿਰ ਆਨਰੇਬਲ ਚੀਫ਼ ਮਨਿਸਟਰ ਸਾਹਿਬ ਨੇ ਕਰਨੀਆਂ ਹਨ ਤਾਂ ਉਹ ਕਰ ਦੇਣ। ਧੰਨਵਾਦ।

**ਸਿੱਖਿਆ, ਸ਼ਹਿਰੀ ਹਵਾਬਾਜ਼ੀ, ਚੌਕਸੀ ਅਤੇ ਨਿਆਂ ਮਾਮਲੇ ਮੰਤਰੀ (ਡਾਕਟਰ ਉਪਿੰਦਰਜੀਤ ਕੌਰ) :** ਮਾਨਯੋਗ ਡਿਪਟੀ ਸਪੀਕਰ ਸਾਹਿਬ, ਸਿੱਖਿਆ ਦੇ ਖੇਤਰ ਵਿੱਚ ਵੱਡਾ ਨਿਘਾਰ ਆਇਆ ਹੈ। ਇਹ ਸਾਡੀ ਸਾਰਿਆਂ ਦੀ ਸਾਂਝੀ ਚਿੰਤਾ ਹੈ। ਸਰਦਾਰ ਸੁਖਪਾਲ ਸਿੰਘ ਖਹਿਰਾ ਜੀ ਮਾਨਯੋਗ ਵਿਧਾਇਕ ਨੇ ਜਿਹੜੇ ਆਦਰਸ਼ ਸਕੂਲਾਂ ਬਾਰੇ ਹਾਊਸ ਦੇ ਵਿੱਚ ਪੇਸ਼ ਕੀਤੇ ਬਿੱਲ ਬਾਰੇ ਖਦਸ਼ੇ ਜ਼ਾਹਿਰ ਕੀਤੇ ਹਨ ਔਰ ਨਾਲ ਹੀ ਇਹ ਵੀ ਭਰੋਸਾ ਦਿਵਾਉਣ ਦੀ ਕੋਸ਼ਿਸ਼ ਕੀਤੀ ਹੈ, ਕਿਉਂਕਿ ਇਹ ਸਾਰਾ ਮਾਮਲਾ ਪੰਜਾਬ ਦੀ ਬਿਹਤਰੀ ਦੇ ਨਾਲ ਜੁੜਿਆ ਹੋਇਆ ਹੈ ਔਰ ਅਸੀਂ ਸਾਰਿਆਂ ਨੇ ਰਾਜਸੀ ਹਿੱਤਾਂ ਤੋਂ ਹੀ ਪ੍ਰੇਰਿਤ ਨਹੀਂ ਹੋਣਾ, ਇਸ ਤੋਂ ਉਪਰ ਉਠ ਕੇ ਪੰਜਾਬ ਦੇ ਹਿੱਤ ਵਿੱਚ ਜੋ ਹੈ, ਉਸ ਨੂੰ ਪ੍ਰਵਾਨ ਕਰਨਾ ਹੈ। ਮੈਂ ਇਸ ਗੱਲ ਦੀ ਪੈਰਵੀ ਕਰਦੀ ਹਾਂ ਕਿ ਆਪੋਜ਼ੀਸ਼ਨ ਪਾਰਟੀ ਦੇ ਵਿਧਾਇਕਾਂ ਵਲੋਂ ਇਸ ਬਿੱਲ ਨੂੰ ਸਮਰਥਨ ਦੇਣ ਦੇ ਲਈ ਹੁੰਗਾਰਾ ਭਰਿਆ ਗਿਆ ਹੈ। ਇਹ ਆਪਾਂ ਸਾਰੇ ਹੀ ਜਾਣਦੇ ਹਾਂ ਕਿ ਪੰਜਾਬ ਦੇ ਵਿੱਚ ਦੋ ਤਰ੍ਹਾਂ ਦੇ ਸਕੂਲ ਹਨ, ਸਰਕਾਰੀ ਸਕੂਲ ਅਤੇ ਪ੍ਰਾਈਵੇਟ ਸਕੂਲ।

| *7.09 ਵਜੇ ਸ਼ਾਮ | (*ਇਸ ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।) |
|---|---|

ਇੱਕ ਸ਼ਹਿਰੀ ਸਕੂਲ ਹਨ ਅਤੇ ਇਕ ਪਿੰਡਾਂ ਦੇ ਵਿੱਚ ਸਕੂਲ ਓਪਰੇਟ ਕਰ ਰਹੇ ਹਨ। ਸ਼ਹਿਰਾਂ ਦੇ ਵਿੱਚ ਜੋ ਸਕੂਲ ਹਨ, ਉੱਥੇ ਅਧਿਆਪਕਾਂ ਦੀ ਵੀ ਕਮੀ ਨਹੀਂ, ਇਨਫਰਾਸਟ੍ਰਕਚਰ ਵੀ ਪੂਰਾ ਹੈ। ਪ੍ਰਾਈਵੇਟ ਪਾਰਟੀਆਂ ਵੱਲੋਂ ਵੀ ਉੱਥੇ ਸਕੂਲ ਖੋਲ੍ਹੇ ਗਏ ਹਨ ਔਰ ਕਈ ਇਸ ਤਰ੍ਹਾਂ ਦੇ ਅੱਛੇ ਸਕੂਲ ਵੀ ਹਨ ਕਿ ਇਨ੍ਹਾਂ ਨੂੰ ਪੰਜ ਤਾਰਾ ਜਾਂ ਸੱਤ ਤਾਰਾ ਦਾ ਸਟੇਟਸ ਵੀ ਦਿੱਤਾ ਜਾ ਸਕਦਾ ਹੈ। ਦੂਜੇ ਪਾਸੇ ਪੇਂਡੂ ਖੇਤਰ ਦੇ ਵਿੱਚ ਜੋ ਸਰਕਾਰੀ ਸਕੂਲ ਕੰਮ ਕਰ ਰਹੇ ਹਨ, ਉਨ੍ਹਾਂ ਦੇ ਵਿੱਚ ਅਧਿਆਪਕਾਂ ਦੀ ਵੀ ਕਮੀ ਹੈ ਅਤੇ ਇਨਫਰਾਸਟ੍ਰਕਚਰ ਦੀ ਵੀ ਕਮੀ ਹੈ। ਜਿਹੜੀ ਸਭ ਤੋਂ ਵੱਧ ਚਿੰਤਾ ਵਾਲੀ ਗੱਲ ਸਾਡੇ ਲਈ ਹੈ, ਉਹ ਹੈ ਕਿ ਅਸੀਂ ਚਾਹੁੰਦੇ ਹਾਂ ਕਿ ਸਰਬ ਸਿੱਖਿਆ ਅਭਿਆਨ ਦੇ ਤਹਿਤ ਸਾਖਰਤਾ 100% ਹੋਵੇ ਪਰ ਨਿਸ਼ਾਨਾ ਅਜੇ ਕਾਫੀ ਦੂਰ ਹੈ। ਜਿਹੜੇ ਵੀ ਬੱਚੇ ਦਾਖਲ ਹੁੰਦੇ ਹਨ, ਉਹ

ਪੜ੍ਹਾਈ ਵਿੱਚੋਂ ਹੀ ਛੱਡ ਜਾਂਦੇ ਹਨ। 53% ਬੱਚੇ ਮਿਡਲ ਸਟੇਜ ਤੱਕ ਪਹੁੰਚਦੇ ਹਨ, ਬਾਕੀ ਪੜ੍ਹਾਈ ਵਿੱਚੋਂ ਹੀ ਛੱਡ ਜਾਂਦੇ ਹਨ। ਇਸੇ ਤਰ੍ਹਾਂ ਕੇਵਲ 10% ਬੱਚੇ ਹਾਇਰ ਐਜੂਕੇਸ਼ਨ ਦੇ ਲਈ ਜਾਂਦੇ ਹਨ ਔਰ ਇਨ੍ਹਾਂ 10% ਬੱਚਿਆਂ ਵਿੱਚੋਂ ਵੀ ਕੇਵਲ 4% ਬੱਚੇ ਪੇਂਡੂ ਖੇਤਰਾਂ ਦੇ ਨਾਲ ਸਬੰਧ ਰੱਖਦੇ ਹਨ। ਇਨ੍ਹਾਂ ਸਾਰੀਆਂ ਗੱਲਾਂ ਤੋਂ ਅਸੀਂ ਇੱਕ ਨਤੀਜਾ ਕੱਢ ਸਕਦੇ ਹਾਂ ਕਿ ਪੇਂਡੂ ਖੇਤਰਾਂ ਵਿੱਚ ਸਿੱਖਿਆ ਦੇ ਖੇਤਰ ਵਿੱਚ ਬਹੁਤ ਵੱਡੇ ਉਪਰਾਲੇ ਕਰਨ ਦੀ ਲੋੜ ਹੈ। ਕੇਵਲ ਇੰਨਾ ਹੀ ਨਹੀਂ, ਜੋ ਪੜ੍ਹਾਈ ਕਰਵਾਈ ਜਾ ਰਹੀ ਹੈ, ਇਸ ਦਾ ਵੀ ਸਾਨੂੰ ਪਤਾ ਹੈ ਕਿਉਂਕਿ ਪਲਾਨਿੰਗ ਕਮਿਸ਼ਨ ਦੇ ਦੁਆਰਾ ਇੱਕ ਸਰਵੇਖਣ ਕੀਤਾ ਗਿਆ ਹੈ, ਉਸ ਨੇ ਸਪੱਸ਼ਟ ਕੀਤਾ ਹੈ ਕਿ ਸਰਕਾਰੀ ਸਕੂਲਾਂ ਦੇ ਚੌਥੀ ਕਲਾਸ ਦੇ ਬੱਚੇ ਪਹਿਲੀ ਕਲਾਸ ਦੀ ਕਿਤਾਬ ਨੂੰ ਪੜ੍ਹਨ ਦੇ ਵੀ ਸਮਰੱਥ ਨਹੀਂ ਹਨ। ਕਹਿਣ ਦਾ ਭਾਵ ਹੈ ਕਿ ਉਹ ਨਿਰਅੱਖਰ ਹਨ.....

**ਸਰਦਾਰ ਸੁਖਪਾਲ ਸਿੰਘ ਖਹਿਰਾ** : ਮੈਂ ਤਾਂ ਪਹਿਲਾਂ ਹੀ ਤੁਹਾਡੇ ਨਾਲ ਮੁਤਫਿਕ ਹਾਂ ਕਿ there is a huge urban rural divide in this field of education. ਮੈਂ ਤੁਹਾਡੀ ਪੂਰੀ ਗੱਲ ਸੁਣਾਂਗਾ ਪਰ ਤੁਸੀਂ ਮੈਨੂੰ ਇਹ ਦੱਸੋ ਕਿ ਜਿਹੜੇ 9 ਆਦਰਸ਼ ਸਕੂਲ ਸਾਲ 1977 ਦੇ ਪਹਿਲਾਂ ਬਣਾਏ ਹਨ, ਕੀ ਇਨ੍ਹਾਂ ਦੀ ਕੋਈ ਬਿਹਤਰੀ ਹੈ?

**ਮਾਨਯੋਗ ਸਪੀਕਰ** : ਇੰਨਾ ਹੀ ਪੁਆਇੰਟ ਆਫ਼ ਆਰਡਰ ਕਾਫੀ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਮੈਂ ਇਹੀ ਕਹਿਣਾ ਚਾਹੁੰਦਾ ਹਾਂ ਕਿ ਜਾਂ ਤਾਂ ਆਪਾਂ ਕੁਆਲਿਟੀ ਐਜੂਕੇਸ਼ਨ ਦੇ ਕੇ ਪਹਿਲਾਂ ਹੀ ਉੱਥੋਂ ਲਾਟ ਬਹੁਤ ਬਿਹਤਰ ਕੱਢਿਆ ਹੋਵੇ ਜੀ।

**ਸਿੱਖਿਆ, ਸ਼ਹਿਰੀ ਹਵਾਬਾਜ਼ੀ, ਚੌਕਸੀ ਅਤੇ ਨਿਆਂ ਮਾਮਲੇ ਮੰਤਰੀ** : ਪਹਿਲਾਂ ਮੈਨੂੰ ਆਪਣੀ ਗੱਲ ਮੁਕੰਮਲ ਕਰ ਲੈਣ ਦਿਓ। ਫਿਰ ਜੇ ਤੁਸੀਂ ਕੋਈ ਵਿਚਾਰ ਰੱਖਣਾ ਹੋਵੇ ਤਾਂ ਬਾਅਦ ਵਿੱਚ ਰੱਖ ਦੇਣਾ।

**ਮਾਨਯੋਗ ਸਪੀਕਰ** : ਬੀਬੀ ਜੀ ਬੋਲਦੇ ਪਏ ਹਨ। ਖਹਿਰਾ ਜੀ, ਤੁਸੀਂ ਇਹ ਗੱਲ ਵੀ ਵਿੱਚੋਂ ਹੀ ਕਲੀਅਰ ਕਰ ਲਓ। ਬੀਬੀ ਜੀ, please carry on.

**ਸਿੱਖਿਆ, ਸ਼ਹਿਰੀ ਹਵਾਬਾਜ਼ੀ, ਚੌਕਸੀ ਅਤੇ ਨਿਆਂ ਮਾਮਲੇ ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਸਿੱਖਿਆ ਦੇ ਖੇਤਰ ਵਿੱਚ ਜੋ ਨਿਘਾਰ ਆਇਆ ਹੈ ਉਸ ਸਬੰਧੀ ਮੈਂ ਇਹ ਕਹਿਣ ਵਿੱਚ ਖੁਸ਼ੀ ਮਹਿਸੂਸ ਕਰਦੀ ਹਾਂ ਕਿ ਮਾਨਯੋਗ ਮੁੱਖ ਮੰਤਰੀ, ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਰਹਿਨੁਮਾਈ ਹੇਠ ਸਿੱਖਿਆ ਵਿੱਚ ਆਏ ਨਿਘਾਰ ਨੂੰ ਰੋਕਣ ਲਈ ਆਦਰਸ਼ ਸਕੂਲ ਦੀ ਯੋਜਨਾ ਲਾਗੂ ਕੀਤੀ ਜਾ ਰਹੀ ਹੈ। ਇਸ ਲਈ ਇਸ ਨੂੰ ਹਾਊਸ ਵਿੱਚ ਪੇਸ਼ ਕੀਤਾ ਗਿਆ ਹੈ ਅਤੇ ਡਿਸਕਸ਼ਨ ਹੋ ਰਹੀ ਹੈ। ਮਾਨਯੋਗ ਮੈਂਬਰ ਵੱਲੋਂ

[ ਸਿੱਖਿਆ, ਸ਼ਹਿਰੀ ਹਵਾਬਾਜ਼ੀ, ਚੌਕਸੀ ਅਤੇ ਨਿਆਂ ਮਾਮਲੇ ਮੰਤਰੀ ]

ਮੁੱਦਾ ਉਠਾਇਆ ਗਿਆ ਕਿ ਜਿਹੜੇ ਪਹਿਲਾਂ 9 ਸਕੂਲ ਚੱਲ ਰਹੇ ਸਨ, ਮੈਂ ਦੱਸਣਾ ਚਾਹੁੰਦੀ ਹਾਂ ਕਿ ਜਦੋਂ ਸਾਡੀ ਸਰਕਾਰ ਸੀ ਇਹ ਸਕੂਲ ਬਾਖੂਬੀ ਚਲਦੇ ਰਹੇ ਅਤੇ ਇਸ ਤੋਂ ਬਾਅਦ ਆਉਣ ਵਾਲੀ ਸਰਕਾਰ ਨੇ ਉਸ ਵੱਲ ਧਿਆਨ ਨਹੀਂ ਦਿੱਤਾ। ਜਿੰਨੀਆਂ ਵੀ ਚੰਗੀਆਂ ਸਕੀਮਾਂ ਹਨ, ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦੀ ਹਾਂ ਕਿ ਹਰ ਸਰਕਾਰ ਨੂੰ ਬਿਨਾਂ ਕਿਸੇ ਵਿਤਕਰੇ ਦੇ ਸਪੋਰਟ ਦੇਣੀ ਚਾਹੀਦੀ ਹੈ। ਮਾਨਯੋਗ ਮੈਂਬਰ ਵੱਲੋਂ ਮੁੱਦਾ ਉਠਾਇਆ ਗਿਆ ਕਿ ਕੀ 1600 ਰੁਪਏ ਵਿਦਿਆਰਥੀਆਂ ਕੋਲੋਂ ਫੀਸ ਲਈ ਜਾਵੇਗੀ। ਇੱਥੇ ਮੈਂ ਸਪੱਸ਼ਟ ਕਰਨਾ ਚਾਹੁੰਦੀ ਹਾਂ, ਇਸ ਪਵਿੱਤਰ ਸਦਨ ਵਿੱਚ ਸਪੱਸ਼ਟ ਕਰਨਾ ਚਾਹੁੰਦੀ ਹਾਂ (ਵਿਘਨ) ਪਹਿਲਾਂ ਮੈਨੂੰ ਆਪਣੀ ਗੱਲ ਪੂਰੀ ਕਰ ਲੈਣ ਦਿਓ।

**ਮਾਨਯੋਗ ਸਪੀਕਰ** : ਇੰਟਰਪਟ ਨਾ ਕਰੋ, ਸੁਖਪਾਲ ਜੀ।

**ਸਿੱਖਿਆ, ਸ਼ਹਿਰੀ ਹਵਾਬਾਜ਼ੀ, ਚੌਕਸੀ ਅਤੇ ਨਿਆਂ ਮਾਮਲੇ ਮੰਤਰੀ** : ਪੰਜਾਬ ਰਾਜ ਅੰਦਰ 150 ਆਦਰਸ਼ ਸਕੂਲ ਖੋਲ੍ਹੇ ਜਾ ਰਹੇ ਹਨ ਇਨ੍ਹਾਂ ਵਿੱਚੋਂ ਇੱਕ ਸਕੂਲ ਵਿੱਚ 500 ਵਿਦਿਆਰਥੀਆਂ ਨੂੰ ਦਾਖਲਾ ਦਿੱਤਾ ਜਾਵੇਗਾ। ਇਕਨਾਮਿਕਲੀ ਵੀਕਰ ਸੈਕਸ਼ਨ ਦੇ ਬੱਚਿਆਂ ਨੂੰ ਸਕੂਲ ਵਿੱਚ ਦਾਖਲ ਕੀਤੇ ਜਾਣ ਤੇ ਜਾਂ ਤਾਂ ਕੋਈ ਫੀਸ ਨਹੀਂ ਹੋਵੇਗੀ ਜਾਂ ਫਿਰ ਨਾਂ-ਮਾਤਰ ਹੋਵੇਗੀ ਜੋ ਕਿ ਬੋਰਡ ਵੱਲੋਂ ਡਿਸਾਈਡ ਕੀਤੀ ਜਾਵੇਗੀ। ਇਨ੍ਹਾਂ ਸਕੂਲਾਂ ਨੂੰ ਪੰਜਾਬ ਸਰਕਾਰ ਵੀ ਚਲਾ ਸਕਦੀ ਹੈ ਅਤੇ ਪਬਲਿਕ-ਪ੍ਰਾਈਵੇਟ ਪਾਰਟਨਰਸ਼ਿਪ ਵਿੱਚ ਵੀ ਇਨ੍ਹਾਂ ਨੂੰ ਚਲਾਇਆ ਜਾ ਸਕਦਾ ਹੈ। ਮੈਨੂੰ ਇਹ ਦੱਸਣ ਵਿੱਚ ਖੁਸ਼ੀ ਮਹਿਸੂਸ ਹੁੰਦੀ ਹੈ ਕਿ ਦਿੱਲੀ ਵਿਖੇ ਮਾਨਯੋਗ ਮੁੱਖ ਮੰਤਰੀ ਜੀ ਦੀ ਰਹਿਨੁਮਾਈ ਹੇਠ ਇਕੱਤਰਤਾ ਹੋਈ ਸੀ ਜਿਸ ਵਿੱਚ ਪੰਜਾਬ ਦੇ ਸਨਅਤੀ ਅਦਾਰਿਆਂ ਨੇ ਸ਼ਮੂਲੀਅਤ ਕੀਤੀ ਸੀ। ਉਨ੍ਹਾਂ ਨੇ 100 ਸਕੂਲਾਂ ਨੂੰ ਅਪਣਾਇਆ ਹੈ ਅਤੇ ਕਿਹਾ ਹੈ ਕਿ ਉਹ ਮੁਕੰਮਲ ਸਹਿਯੋਗ ਦੇਣਗੇ। ਸਕੀਮ ਦੀ ਸ਼ੁਰੂਆਤ ਚੰਗੇ ਉਦੇਸ਼ ਨਾਲ ਕੀਤੀ ਜਾ ਰਹੀ ਹੈ... (ਵਿਘਨ)

**ਮਾਨਯੋਗ ਸਪੀਕਰ** : ਟੋਕੋ ਨਾ।

**Education, Civil Aviation, Vigilance and Justice Minister :** You must have patience. This is my request to you. ਸਪੀਕਰ ਸਾਹਿਬ, ਆਦਰਸ਼ ਸਕੂਲਾਂ ਰਾਹੀਂ ਆਰਥਿਕ ਤੌਰ ਤੇ ਕਮਜ਼ੋਰ ਵਰਗ ਦੇ ਬੱਚਿਆਂ ਨੂੰ ਮਿਆਰੀ ਸਿੱਖਿਆ ਦਿੱਤੀ ਜਾਵੇਗੀ। ਜਿਨ੍ਹਾਂ ਵੀ ਸਰਕਾਰੀ ਸਕੂਲਾਂ ਵਿੱਚ ਵੇਕੈਂਸੀਆਂ ਖਾਲੀ ਹਨ ਉਨ੍ਹਾਂ ਨੂੰ ਭਰਿਆ ਜਾ ਰਿਹਾ ਹੈ, 14000 ਵੇਕੈਂਸੀਆਂ ਨੂੰ ਭਰਿਆ ਜਾ ਰਿਹਾ ਹੈ ਅਸੀਂ ਅਗਲੇ ਸਾਲ ਨਹੀਂ ਸਗੋਂ ਇਸੀ ਸਾਲ ਦੇ ਅੰਤ ਤੱਕ ਇਨ੍ਹਾਂ ਵੇਕੈਂਸੀਆਂ ਨੂੰ ਭਰਾਂਗੇ ਅਤੇ ਕੇਵਲ ਇਨ੍ਹਾਂ ਨੂੰ ਹੀ ਨਹੀਂ... (ਸ਼ੋਰ) If you want to say something, stand up and say what you want to say. I do not interrupt. ਦੂਸਰਾ, ਜਿਹੜੇ ਸਕੂਲ ਹਨ, ਹਰ ਹਲਕੇ ਵਿੱਚ 3 ਸਰਕਾਰੀ ਸਕੂਲ ਅਪਗਰੇਡ ਕੀਤੇ ਜਾ ਰਹੇ ਹਨ। ਇਨ੍ਹਾਂ ਨੂੰ ਕੇਵਲ +2 ਤੱਕ ਅਪਗਰੇਡ

ਨਹੀਂ ਕੀਤਾ ਜਾ ਰਿਹਾ ਬਲਕਿ in terms of faculty, in terms of laboratories and in terms of library, ਜੋ ਵੀ ਫੈਸੀਲੀਟੀਜ਼ ਅਪਗਰੇਡ ਕਰਨ ਲਈ ਲੋੜੀਂਦੀਆਂ ਹਨ, ਉਹ ਦਿੱਤੀਆਂ ਜਾ ਰਹੀਆਂ ਹਨ ਅਤੇ ਇਸ ਤਰ੍ਹਾਂ ਪੰਜਾਬ ਦੇ 351 ਸਕੂਲ ਜਿਹੜੇ ਹਨ, ਉਹ ਅਪਗਰੇਡ ਕੀਤੇ ਜਾ ਰਹੇ ਹਨ। ਸਪੀਕਰ ਸਾਹਿਬ, ਇੱਕ ਇੱਕ ਸਕੂਲ ਉੱਤੇ 50-50 ਲੱਖ ਰੁਪਿਆ ਖਰਚ ਕੀਤਾ ਜਾ ਰਿਹਾ ਹੈ। ਬਾਕੀ ਵੀ ਜਿਹੜੇ ਸਰਕਾਰੀ ਸਕੂਲ ਰਹਿੰਦੇ ਹਨ, ਉਨ੍ਹਾਂ ਵਿੱਚ ਅਸਾਮੀਆਂ ਭਰ ਰਹੇ ਹਾਂ ਅਤੇ ਇਨਫਰਾਸਟ੍ਰਕਚਰ ਨਾਲ ਸਬੰਧਤ ਜਿਹੜੀਆਂ ਸਹੂਲਤਾਂ ਹਨ, ਸਮਾਂ ਦਿਓ, ਉਹ ਸਾਰੀਆਂ ਸਹੂਲਤਾਂ ਵੀ ਅਸੀਂ ਦਿਆਂਗੇ। ਅਜੇ ਤਾਂ ਅਸੀਂ ਸ਼ੁਰੂਆਤ ਹੀ ਕੀਤੀ ਹੈ। ਇਸ ਦੇ ਨਾਲ ਮੁਲਾਜ਼ਮਾਂ ਦੇ ਜਿਹੜੇ ਹੱਕ ਹਨ, ਪੈਨਸ਼ਨ ਹੈ ਜਾਂ ਪ੍ਰਾਵੀਡੈਂਟ ਫੰਡ ਹੈ, ਉਨ੍ਹਾਂ ਦੀ ਰਾਖੀ ਵੀ ਕੀਤੀ ਜਾਵੇਗੀ। ਸਾਡਾ ਮੁੱਖ ਮਕਸਦ ਡਰਾਪ ਆਊਟ ਰੇਟ ਅਤੇ ਖਾਸ ਕਰਕੇ ਪੇਂਡੂ ਖੇਤਰ ਦੇ ਬੱਚਿਆਂ ਦੇ ਡਰਾਪ ਆਊਟ ਰੇਟ ਨੂੰ ਘਟਾਉਣਾ ਹੈ ਜਿਹੜਾ ਕਿ ਉਚੇਰੀ ਸਿੱਖਿਆ ਤੱਕ ਜਾਂਦੇ ਜਾਂਦੇ ਕੇਵਲ 4% ਰਹਿ ਜਾਂਦਾ ਹੈ। ਇਸ ਦੇ ਨਾਲ ਨਾਲ ਵਿਸ਼ਵੀਕਰਨ ਦੇ ਯੁਗ ਵਿੱਚ, ਮੁਕਾਬਲੇ ਦੇ ਯੁਗ ਵਿੱਚ ਅਤੇ ਨਿੱਜੀਕਰਨ ਦੇ ਯੁਗ ਵਿੱਚ ਉਨ੍ਹਾਂ ਨੂੰ ਸਮਰੱਥ ਬਣਾਉਣਾ ਹੈ ਤਾਂ ਜੋ ਉਹ ਸਮੇਂ ਦੇ ਹਾਣੀ ਹੋ ਸਕਣ, ਹਰ ਚੁਣੌਤੀ ਦਾ ਸਾਹਮਣਾ ਕਰ ਸਕਣ ਅਤੇ ਪੰਜਾਬ ਤੇ ਦੇਸ਼ ਦਾ ਮਾਣ ਬਣ ਸਕਣ। ਇਸ ਤੋਂ ਅੱਗੇ ਮੈਂ ਭਰਤੀ ਦੀ ਗੱਲ ਕਰਦੀ ਹਾਂ। ਭਰਤੀ ਦਾ ਮੁੱਦਾ ਇੱਥੇ ਉਠਾਇਆ ਗਿਆ ਹੈ। ਇਸ ਸਬੰਧ ਵਿੱਚ ਮੈਂ ਇੱਕ ਦੋ ਗੱਲਾਂ ਸਾਂਝੀਆਂ ਕਰਨੀਆਂ ਚਾਹੁੰਦੀ ਹਾਂ।

**ਸਰਦਾਰ ਜੀਤਮਹਿੰਦਰ ਸਿੰਘ ਸਿੱਧੂ** : ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ। ਮੰਤਰੀ ਜੀ ਅਸਲ ਇਸ਼ੂ ਨੂੰ ਸਾਈਡ ਟਰੈਕ ਕਰ ਰਹੇ ਹਨ। ਇਹ ਜਿਹੜੀ ਆਦਰਸ਼ ਸਕੂਲਾਂ ਦੀ ਗੱਲ ਕਰ ਰਹੇ ਹਨ, ਪਿੰਡਾਂ ਦੇ ਆਮ ਸਕੂਲਾਂ ਵਿੱਚ ਆਲਰੈਡੀ ਜਿਹੜੇ ਬੱਚੇ ਪੜ੍ਹ ਰਹੇ ਹਨ, ਕੀ ਉਹ ਬੱਚੇ ਇਸ ਗੱਲ ਲਈ ਇਲੀਜੀਬਲ ਹੋਣਗੇ ਕਿ ਉਹ ਉਨ੍ਹਾਂ ਸਕੂਲਾਂ ਨੂੰ ਛੱਡ ਕੇ ਇਨ੍ਹਾਂ ਆਦਰਸ਼ ਸਕੂਲਾਂ ਵਿੱਚ ਪੜ੍ਹ ਸਕਣਗੇ? ਗੌਰਮਿੰਟ ਸਕੂਲ ਆਦਰਸ਼ ਸਕੂਲ ਹੋ ਜਾਣਗੇ। ਇਸ ਦੇ ਨਾਲ ਇੱਕ ਤੀਜਾ ਸੈਕਸ਼ਨ ਆ ਜਾਣਾ ਹੈ। ਦੂਜੀ ਗੱਲ, ਇਹ ਕਿਹਾ ਗਿਆ ਕਿ ਇੰਡਸਟਰੀਅਲਿਸਟਸ ਇੱਕਠੇ ਹੋਏ ਅਤੇ ਬਾਦਲ ਸਾਹਿਬ ਨਾਲ ਮੀਟਿੰਗ ਹੋਈ। ਉਨ੍ਹਾਂ ਨੇ ਭਰੋਸਾ ਦਿਵਾਇਆ ਅਤੇ ਇੱਕ ਮੈਮੋਰੰਡਮ ਆਫ਼ ਅੰਡਰਸਟੈਂਡਿੰਗ ਹੋਇਆ। ਮੈਂ ਇਨ੍ਹਾਂ ਤੋਂ ਜਾਨਣਾ ਚਾਹਾਂਗਾ ਕਿ ਕਿਹੜੀ ਕਿਹੜੀ ਥਾਂ ਤੇ ਉਹ ਮੀਟਿੰਗ ਹੋਈ ਅਤੇ ਕਿਹੜੀਆਂ ਕਿਹੜੀਆਂ ਧਿਰਾਂ ਨਾਲ ਉਹ ਮੈਮੋਰੰਡਮ ਆਫ਼ ਅੰਡਰਸਟੈਂਡਿੰਗ ਸਾਈਨ ਹੋਇਆ ਤਾਂ ਕਿ ਪਬਲਿਕ ਅਤੇ ਪ੍ਰਾਈਵੇਟ ਪਾਰਟੀਸਿਪੇਸ਼ਨ ਬਾਰੇ ਸਾਡੀ ਜਾਣਕਾਰੀ ਵਿੱਚ ਵਾਧਾ ਹੋ ਸਕੇ।

**ਸਿੱਖਿਆ, ਸ਼ਹਿਰੀ ਹਵਾਬਾਜ਼ੀ, ਚੌਕਸੀ ਅਤੇ ਨਿਆਂ ਮਾਮਲੇ ਮੰਤਰੀ:** ਸਪੀਕਰ ਸਾਹਿਬ, ਅਜੇ ਤਾਂ ਇਸ ਪਵਿੱਤਰ ਸਦਨ ਦੀ ਮੇਜ਼ ਤੇ ਇਹ ਸੋਧਨਾ ਬਿੱਲ ਪੇਸ਼ ਕੀਤਾ ਗਿਆ ਹੈ। ਜਿੰਨੀ ਵੀ ਅਗਲੇਰੀ ਕਾਰਵਾਈ ਹੈ, ਉਹ ਅਜੇ ਮੁਕੰਮਲ ਕੀਤੀ ਜਾਣੀ

[ ਸਿੱਖਿਆ, ਸ਼ਹਿਰੀ ਹਵਾਬਾਜ਼ੀ, ਚੌਕਸੀ ਅਤੇ ਨਿਆਂ ਮਾਮਲੇ ਮੰਤਰੀ ]

ਹੈ। ਜਦੋਂ ਬਿੱਲ ਪਾਸ ਹੋ ਕੇ ਐਕਟ ਬਣ ਜਾਵੇਗਾ, ਤਾਂ ਹੀ ਉਸ ਨੂੰ ਅੰਤਮ ਰੂਪ ਮਿਲੇਗਾ। ਪ੍ਰਾਈਵੇਟ ਪਾਰਟੀਸਿਪੇਸ਼ਨ ਦਾ ਵੀ ਨਿਰਧਾਰਨ ਹੋ ਜਾਵੇਗਾ। ਬਿੱਲ ਦੇ ਐਕਟ ਬਣਨ ਤੋਂ ਬਾਅਦ ਇਸ ਨੂੰ ਅੰਤਮ ਰੂਪ ਦਿੱਤਾ ਜਾਵੇਗਾ। ਜਦੋਂ ਭਰਤੀ ਦੀ ਗੱਲ ਹੋਈ, ਉਦੋਂ ਇਹ ਗੱਲ ਵੀ ਹੋਈ ਕਿ ਅਸੀਂ ਭਰਤੀ ਮੈਰਿਟ ਤੇ ਕਰਨੀ ਹੈ। ਪਿਛਲੇ ਬਜਟ ਸੈਸ਼ਨ ਵਿੱਚ ਤਿੰਨ ਸਤਿਕਾਰਯੋਗ ਵਿਧਾਇਕਾਂ ਨੇ ਚੁਣੌਤੀ ਦਿੰਦੇ ਹੋਏ ਕਿਹਾ ਸੀ ਕਿ ਅਸੀਂ ਤਾਂ ਭਰਤੀ ਮੈਰਿਟ ਤੇ ਕੀਤੀ ਸੀ ਪਰ ਤੁਸੀਂ ਮੈਰਿਟ ਤੇ ਭਰਤੀ ਨਹੀਂ ਕਰ ਸਕਣੀ। ਮੇਰੀ ਬੇਨਤੀ ਇਸੇ ਸਬੰਧ ਵਿੱਚ ਹੈ। ਜਦੋਂ ਪਹਿਲਾਂ ਅਧਿਆਪਕਾਂ ਦੀ ਚੋਣ ਹੋਈ ਸੀ ਤਾਂ ਅਸੀਂ ਕਿਹਾ ਸੀ ਕਿ ਸਰਕਾਰ ਬਦਲਣ ਦੇ ਨਾਲ ਅਸੀਂ ਉਨ੍ਹਾਂ ਅਧਿਆਪਕਾਂ ਨੂੰ ਜਵਾਬ ਨਹੀਂ ਦੇਣਾ। ਮੈਨੂੰ ਸਰਦਾਰ ਪ੍ਰਕਾਸ਼ ਸਿੰਘ ਬਾਦਲ ਤੇ ਮਾਣ ਹੈ, ਫ਼ਖ਼ਰ ਹੈ ਕਿ ਉਨ੍ਹਾਂ ਨੇ ਸਾਨੂੰ ਸਦਾ ਇਹ ਹਦਾਇਤ ਦਿੱਤੀ ਹੈ ਕਿ ਅਸੀਂ ਸੱਚਾ ਰਸਤਾ ਅਖਤਿਆਰ ਕਰੀਏ। ਪਿਛਲੇ ਸਮੇਂ ਦੌਰਾਨ ਜਿਹੜੇ ਅਧਿਆਪਕ ਭਰਤੀ ਕੀਤੇ ਗਏ, ਅਸੀਂ ਉਨ੍ਹਾਂ ਨੂੰ ਨਿਯੁਕਤੀ ਪੱਤਰ ਦਿੱਤੇ। ਉਨ੍ਹਾਂ ਨਿਯੁਕਤੀ ਪੱਤਰਾਂ ਵਿੱਚ ਕੁਝ ਡਿਸਕਰੀਪੈਂਸੀਜ਼ ਪਾਈਆਂ ਗਈਆਂ। ਮੈਂ ਆਰਟ ਐਂਡ ਕਰਾਫਟ ਟੀਚਰਾਂ ਦੀ ਭਰਤੀ ਦੀ ਗੱਲ ਕਰਦੀ ਹਾਂ। ਉਸ ਵੇਲੇ 639 ਆਸਾਮੀਆਂ ਦਾ ਵਿਗਿਆਪਨ ਹੋਇਆ ਸੀ। ਐਸ.ਐਸ.ਐਸ. ਬੋਰਡ ਵੱਲੋਂ ਸਾਨੂੰ ਜੋ ਲਿਸਟ ਦਿੱਤੀ ਗਈ, ਉਹ ਕੇਵਲ 549 ਵਿਅਕਤੀਆਂ ਦੀ ਦਿੱਤੀ ਗਈ। ਇਹ ਲਿਸਟ ਅਕੈਡੇਮਿਕ ਮੈਰਿਟ ਤੇ ਬੇਸਡ ਸੀ। ਜਦੋਂ ਉਨ੍ਹਾਂ ਦੇ ਸਰਟੀਫਿਕੇਟ ਚੈੱਕ ਕੀਤੇ ਗਏ ਤਾਂ ਕੇਵਲ 430 ਕੇਸ ਹੀ ਸਹੀ ਪਾਏ ਗਏ। 119 ਕੇਸ ਗਲਤ ਪਾਏ ਗਏ ਜਿਨ੍ਹਾਂ ਦੀ ਭਰਤੀ ਮੈਰਿਟ ਦੇ ਅਧਾਰ ਤੇ ਨਹੀਂ ਹੋਈ ਸੀ। ਸੋ, ਅਸੀਂ ਜਿਹੜੇ 14,000 ਭਰਤੀ ਕਰ ਰਹੇ ਹਾਂ, ਇਹ ਕੋਈ ਖਲਾਅ ਵਿੱਚ ਨਹੀਂ ਕਰ ਰਹੇ। ਬਕਾਇਦਾ ਅਖ਼ਬਾਰਾਂ ਵਿੱਚ ਇਸ਼ਤਿਹਾਰ ਦਿੱਤਾ ਹੈ ਅਤੇ ਦੱਸਿਆ ਹੈ ਕਿ ਇਹ ਫਾਰਮੂਲਾ ਹੈ, ਇਹ ਕਸਵੱਟੀ ਹੈ, ਇਸ ਦੇ ਬਾਰੇ ਦੱਸਿਆ ਗਿਆ ਹੈ ਜਿਸ ਦੇ ਅਧਾਰ ਤੇ ਨੰਬਰਾਂ ਦਾ ਮੁਲਅੰਕਣ ਹੋਵੇਗਾ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਗੱਲ ਆਪਾਂ ਆਦਰਸ਼ ਸਕੂਲਾਂ ਦੀ ਕਰ ਰਹੇ ਹਾਂ ਨਾ ਕਿ ਓਵਰਆਲ ਸਕੂਲਾਂ ਦੇ ਟੀਚਰਾਂ ਦੀ ਭਰਤੀ ਦੀ ਜਾਂ ਉਨ੍ਹਾਂ ਬਾਰੇ ਕੋਈ ਹੋਰ ਗੱਲ ਕੀਤੀ ਜਾ ਰਹੀ ਹੈ ਜਾਂ ਪਿਛਲੀ ਸਰਕਾਰ ਨੇ ਜਿਹੜੀ ਭਰਤੀ ਕੀਤੀ ਸੀ, ਉਸ ਦੇ ਬਾਰੇ ਕੀਤੀ ਜਾ ਰਹੀ ਹੈ। ਕੁਝ ਗੱਲਾਂ ਬਾਰੇ ਨੁਕਤੇ ਮੇਰੇ ਸਾਥੀਆਂ ਨੇ ਉਠਾਏ ਹਨ, ਕੁਝ ਮੈਂ ਆਖੇ ਹਨ। ਅਸੀਂ ਤਾਂ ਉਨ੍ਹਾਂ ਬਾਰੇ ਕਲੈਰੀਫਿਕੇਸ਼ਨ ਲੈਣਾ ਚਾਹੁੰਦੇ ਹਾਂ। ਜਿਹੜੇ ਕੰਮ ਇਹ ਕਰਨਾ ਚਾਹੁੰਦੇ ਹਨ ਜਾਂ ਜਿਹੜੀਆਂ ਗੱਲਾਂ ਇਹ ਕਰ ਰਹੇ ਹਨ, ਇਹ ਤਾਂ ਪਹਿਲਾਂ ਵੀ ਡਿਸਕਸ ਹੋਈਆਂ ਹਨ ਅਤੇ ਫਿਰ ਵੀ ਡਿਸਕਸ ਹੋ ਸਕਣਗੀਆਂ। ਇਹ ਕਹਿੰਦੇ ਹਨ ਕਿ ਬਿੱਲ ਤੇ ਗੱਲ ਕੀਤੀ ਜਾ ਰਹੀ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਵੀ ਬਿੱਲ ਤੇ ਗੱਲ ਕਰਨ ਤਾਂ ਕਿ ਆਦਰਸ਼ ਸਕੂਲਾਂ ਦੇ ਮੇਨ ਮੁੱਦੇ ਤੋਂ ਹੱਟ ਕੇ ਗੱਲ ਨਾ ਹੋਵੇ। ਮੈਰਿਟ ਡੀ-ਮੈਰਿਟ ਤੇ ਗੱਲ ਨਾ ਕਰਕੇ ਬਿੱਲ ਤੇ ਗੱਲ ਕਰੀਏ..... (ਵਿਘਨ)

**ਸਿੱਖਿਆ, ਸ਼ਹਿਰੀ ਹਵਾਬਾਜ਼ੀ, ਚੌਕਸੀ ਅਤੇ ਨਿਆਂ ਮਾਮਲੇ ਮੰਤਰੀ:** ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦੀ ਹਾਂ ਕਿ ਮੈਂ ਆਪਣੇ ਆਪ ਨੂੰ ਇਸ ਬਿੱਲ ਤੇ ਸੀਮਤ ਕਰਾਂਗੀ ਜਦੋਂ ਮਾਨਯੋਗ ਬੀਬੀ ਜੀ ਫਿਸਕਲ ਰਿਸਪਾਂਸੇਬਿਲਟੀ ਤੇ ਆਪਣੇ ਵਿਚਾਰ ਸਾਂਝੇ ਕਰ ਰਹੇ ਸਨ ਤਾਂ ਇਸ ਦੇ ਵਿੱਚ ਅਧਿਆਪਕਾਂ ਦਾ ਕੋਈ ਤਾਅਲੁੱਕ ਨਹੀਂ ਸੀ। ਇਨ੍ਹਾਂ ਨੇ ਕੁਝ ਮੁੱਦੇ ਉਠਾਏ ਸਨ ਜਿਨ੍ਹਾਂ ਦਾ ਮੈਨੂੰ ਮਜਬੂਰੀਵੱਸ ਜਵਾਬ ਦੇਣਾ ਪਿਆ। ਜਿੱਥੋਂ ਤੱਕ ਤੁਸੀਂ ਮੁੱਦਾ ਉਠਾਇਆ ਹੈ, ਉਸ ਬਾਰੇ ਮੈਂ ਦੱਸ ਦਿੰਦੀ ਹਾਂ ਕਿ ਆਦਰਸ਼ ਸਕੂਲਾਂ ਵਿੱਚ ਇਕਨਾਮੀਕਲ ਵੀਕਰ ਸੈਕਸ਼ਨ ਤੇ ਇਨਟੈਲੀਜੈਂਟ ਬੱਚੇ ਦਾਖਲ ਕੀਤੇ ਜਾਣਗੇ। ਜਦੋਂ ਪਹਿਲੀ ਜਮਾਤ ਵਿੱਚ ਦਾਖਲਾ ਕਰਦੇ ਹਾਂ ਤਾਂ ਉਦੋਂ ਪਤਾ ਨਹੀਂ ਹੁੰਦਾ ਲੇਕਿਨ ਜਿਵੇਂ ਜਿਵੇਂ ਉਹ ਅੱਗੇ ਵਧਦੇ ਹਨ, ਭਾਵੇਂ ਉਹ ਕਿਸੇ ਵੀ ਸਟਰੀਮ ਵਿੱਚ ਹੋਣ, ਇੱਕ ਅਧਾਰ ਹੈ ਕਿ ਵੀਕਰ ਸੈਕਸ਼ਨ ਦੇ ਹੋਣੇ ਚਾਹੀਦੇ ਹਨ। ਉਨ੍ਹਾਂ ਦਾ ਟੈਸਟ ਵੀ ਲਿਆ ਜਾਵੇਗਾ ਔਰ ਟੈਸਟ ਦੇ ਅਧਾਰ ਤੇ ਨੰਬਰ ਫਿਕਸ ਕਰਕੇ ਹੀ ਦਾਖਲਾ ਕੀਤਾ ਜਾਵੇਗਾ। ਮੈਰਿਟ, ਇਨਟੈਲੀਜੈਂਸ ਅਤੇ ਇਕਨਾਮੀਕਲ ਵੀਕਰ ਸੈਕਸ਼ਨ ਦੇ ਬੱਚਿਆਂ ਨੂੰ ਤਰਜੀਹ ਦਿੱਤੀ ਜਾਵੇਗੀ ਤਾਂ ਕਿ ਮਿਆਰੀ ਸਿੱਖਿਆ ਪ੍ਰਦਾਨ ਕੀਤੀ ਜਾ ਸਕੇ ਅਤੇ ਉਹ ਦੇਸ਼ ਦਾ ਮਾਣ ਵਧਾ ਸਕਣ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਮੰਤਰੀ ਸਾਹਿਬ ਨੇ ਅਸਲ ਇਸ਼ੂ ਤੋਂ ਸੰਕੋਚ ਕਰਨ ਨੂੰ ਕਲਿੰਚ ਕਰਨ ਦਾ ਯਤਨ ਹੀ ਨਹੀਂ ਕੀਤਾ, ਇਹ ਸੀ.ਐਮ. ਸਾਹਿਬ ਦਾ ਡਰੀਮ ਪ੍ਰਾਜੈਕਟ ਸੀ। Probably, she does not have the authority to byepass that project. ਇਨ੍ਹਾਂ ਨੇ ਕਿਹਾ ਹੈ ਕਿ ਆਦਰਸ਼ ਸਕੂਲਾਂ ਵਿੱਚ ਇਨਟੈਲੀਜੈਂਟ, ਪੂਅਰ ਅਤੇ ਇਕਨਾਮੀਕਲ ਵੀਕਰ ਸੈਕਸ਼ਨ ਦੇ ਬੱਚਿਆਂ ਨੂੰ ਲਿਆ ਜਾਵੇਗਾ। ਇਸ ਦਾ ਮਤਲਬ ਕੀ ਇਹ ਹੈ ਕਿ 34 ਲੱਖ ਬੱਚਿਆਂ ਵਿੱਚੋਂ 75 ਹਜ਼ਾਰ ਨੂੰ ਤੁਸੀਂ ਲੈ ਲਿਆ? ਕੀ ਬਾਕੀਆਂ ਨੂੰ ਇਹ ਇਨਟੈਲੀਜੈਂਟ ਨਹੀਂ ਸਮਝਦੇ? ਕੀ ਇਨ੍ਹਾਂ ਨੂੰ ਮੇਰੀ ਗੱਲ ਸਮਝ ਆ ਰਹੀ ਹੈ, ਇਸ ਦਾ ਮਤਲਬ ਹੈ ਕਿ 34 ਲੱਖ ਵਿੱਚੋਂ ਕੋਈ ਪੂਅਰ ਨਹੀਂ ਹੈ..... (ਵਿਘਨ)

**ਮਾਨਯੋਗ ਸਪੀਕਰ :** ਜੇਕਰ ਤੁਸੀਂ ਧਿਆਨ ਨਾਲ ਸੁਣਦੇ, ਜੋ ਕੁਝ ਉਨ੍ਹਾਂ ਨੇ ਕਿਹਾ ਹੈ ਤਾਂ ਤੁਹਾਨੂੰ ਸਮਝ ਆ ਜਾਣੀ ਸੀ। ਮੈਂ ਮਹਿਸੂਸ ਕਰਦਾ ਹਾਂ ਕਿ ਕੋਈ ਵੀ ਬੱਚਾ ਹੋਵੇ, ਕਿਸੇ ਲੈਵਲ ਤੇ ਹੋਵੇ, ਜੇਕਰ ਉਹ ਕਾਬਲ ਹੈ ਔਰ ਵੀਕਰ ਸੈਕਸ਼ਨ ਦਾ ਹੈ ਤਾਂ ਉਹ ਉੱਥੇ ਦਾਖਲ ਹੋ ਸਕਦਾ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਤੁਸੀਂ ਕਹਿ ਰਹੇ ਹੋ ਰੂਰਲ ਐਜੂਕੇਸ਼ਨ ਦੇਣੀ ਹੈ। ਸ਼ਹਿਰਾਂ ਵਿੱਚ ਵੀ ਗਰੀਬ ਲੋਕ ਰਹਿੰਦੇ ਹਨ। ਕੀ ਸ਼ਹਿਰਾਂ ਵਿੱਚ ਨਹੀਂ ਬਣਾਉਗੇ? ਕੀ ਗਰੀਬਾਂ ਦੇ ਬੱਚੇ ਕੇਵਲ ਪਿੰਡਾਂ ਵਿੱਚ ਹੀ ਹਨ। ਬਲਾਕਾਂ ਵਿੱਚ ਸ਼ਹਿਰ ਵੀ ਹਨ।

ਸਿੱਖਿਆ, ਸ਼ਹਿਰੀ ਹਵਾਬਾਜ਼ੀ, ਚੌਕਸੀ ਅਤੇ ਨਿਆਂ ਮਾਮਲੇ ਮੰਤਰੀ : ਤੁਸੀਂ ਆਪਣੇ ਅੰਦਰ ਝਾਤੀ ਮਾਰ ਕੇ ਦੇਖੋ..... (ਵਿਘਨ)

ਸਰਦਾਰ ਸੁਖਪਾਲ ਸਿੰਘ ਖਹਿਰਾ : ਇਨ੍ਹਾਂ ਨੇ ਇਕ ਇਹ ਵੀ ਕਿਹਾ ਹੈ ਕਿ.....

ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ) : ਸਪੀਕਰ ਸਾਹਿਬ, ਬਹਿਸ ਹੋ ਰਹੀ ਹੈ ਜਿਸ ਦੀ ਬਹੁਤੀ ਲੋੜ ਨਹੀਂ ਸੀ। ਆਪੋਜ਼ੀਸ਼ਨ ਵੱਲੋਂ ਬਹਿਸ ਕਰਕੇ ਸਾਡੇ ਅਜੀਜ਼ ਨੇ ਕਿਹਾ ਕਿ ਆਦਰਸ਼ ਸਕੂਲ ਵੇਸਟੇਜ ਹੈ। ਵੈਸੇ ਮੈਂ ਪਹਿਲੀ ਸਰਕਾਰ ਵੇਲੇ ਵੀ ਤਜਰਬਾ ਕੀਤਾ ਸੀ ਜਿਹੜਾ ਕਿ ਬੜਾ ਹੀ ਸਕਸੈਸਫੁੱਲ ਰਿਹਾ ਸੀ। ਪਹਿਲਾ ਸਕੂਲ ਤਲਵੰਡੀ ਸਾਬੋ ਦੇ ਐਮ.ਐਲ.ਏ. ਦੇ ਹਲਕੇ ਵਿੱਚ ਪਿੰਡ ਨੰਦਗੜ੍ਹ ਵਿੱਚ ਖੋਲ੍ਹਿਆ ਸੀ। ਉੱਥੇ ਥੋੜ੍ਹੇ ਜਿਹੇ ਅੱਛੇ ਟੀਚਰ ਰੱਖੇ ਸਨ। ਜਿਹੜੇ ਉੱਥੇ ਸਟੂਡੈਂਟਸ ਸਨ, ਪਹਿਲਾਂ ਉਨ੍ਹਾਂ ਵਿੱਚੋਂ ਇੱਕ ਦੀ ਵੀ ਫਸਟ ਡਵੀਜ਼ਨ ਨਹੀਂ ਸੀ ਆਉਂਦੀ ਜਦੋਂ ਕਿ ਇੱਕ ਸਾਲ ਬਾਅਦ ਹੀ ਉੱਥੇ 95% ਬੱਚੇ ਫਸਟ ਡਵੀਜ਼ਨ ਵਿੱਚ ਪਾਸ ਹੋਏ ਅਤੇ ਕੋਈ ਵੀ ਵਿਦਿਆਰਥੀ ਫੇਲ੍ਹ ਨਹੀਂ ਸੀ ਹੋਇਆ। ਮੈਂ ਤਾਂ ਇੱਕ ਪੁਆਇੰਟ ਤੇ ਗੱਲ ਲਿਆਉਣਾ ਚਾਹੁੰਦਾ ਹਾਂ ਕਿ ਆਦਰਸ਼ ਸਕੂਲ ਖੋਲ੍ਹਣ ਦੀ ਗੱਲ ਮੈਂ ਪਲਾਨਿੰਗ ਕਮਿਸ਼ਨ ਦੇ ਡਿਪਟੀ ਚੇਅਰਮੈਨ ਸ਼੍ਰੀ ਮੌਨਟੇਕ ਸਿੰਘ ਆਹਲੂਵਾਲੀਆ ਹੋਰਾਂ ਨਾਲ ਕੀਤੀ। ਉਹ ਬਹੁਤ ਹੀ ਇੰਪਰੈਸ ਹੋਏ ਅਤੇ ਕਹਿਣ ਲੱਗੇ ਕਿ ਇਹ ਤਾਂ ਬੜੀ ਵਧੀਆ ਸਕੀਮ ਹੈ। ਉਨ੍ਹਾਂ ਨੇ ਉਹ ਸਕੀਮ ਪ੍ਰਾਈਮ ਮਨਿਸਟਰ ਸਾਹਿਬ ਨਾਲ ਡਿਸਕਸ ਕੀਤੀ ਅਤੇ ਕਿਹਾ ਕਿ ਗਿਆਰਵੇਂ ਪਲਾਨਿੰਗ ਕਮਿਸ਼ਨ ਵਿੱਚ ਇਸ ਸਕੀਮ ਨੂੰ ਚਾਲੂ ਕਰੀਏ। ਮੈਨੂੰ ਹਾਊਸ ਨੂੰ ਦੱਸ ਕੇ ਬੜੀ ਖੁਸ਼ੀ ਹੁੰਦੀ ਹੈ ਕਿ ਸੈਂਟਰ ਦੀ ਸਰਕਾਰ ਨੇ ਗਿਆਰਵੀਂ ਪਲਾਨ ਵਿੱਚ ਅਗਲੇ ਸਾਲ ਹਿੰਦੁਸਤਾਨ ਦੇ ਕੁੱਲ 6000 ਬਲਾਕਾਂ ਵਿੱਚੋਂ ਹਰੇਕ ਬਲਾਕ ਵਿੱਚ ਇੱਕ ਇੱਕ ਆਦਰਸ਼ ਸਕੂਲ ਖੋਲ੍ਹਣ ਦਾ ਫੈਸਲਾ ਕੀਤਾ ਹੈ। ਸੈਂਟਰ ਨੇ ਤਾਂ ਸਾਡੀ ਗੱਲ ਮੰਨੀ ਹੈ ਪਰ ਪਤਾ ਨਹੀਂ ਤੁਹਾਨੂੰ ਅਸੀਂ ਕਿਵੇਂ ਕਨਵਿੰਸ ਕਰਵਾਈਏ। ਇੱਕ ਤਾਂ ਗੱਲ ਇਹ ਹੈ। ਦੂਸਰੀ ਗੱਲ ਇਹ ਹੈ ਕਿ ਜਿਹੜੇ ਖਦਸ਼ੇ ਦੱਸੇ ਹਨ ਕਿ ਦੂਸਰੇ ਬੱਚਿਆਂ ਦਾ ਕੀ ਕਸੂਰ ਹੈ? ਇੱਕ ਦਿਨ ਵਿੱਚ ਤਾਂ ਸਾਰਾ ਇਨਕਲਾਬ ਆ ਨਹੀਂ ਸਕਦਾ। ਇਹ ਇੱਕ ਜਾਂ ਦੋ ਸਾਲਾਂ ਵਿੱਚ ਵੀ ਨਹੀਂ ਆ ਸਕਦਾ। ਪਰ ਜੇਕਰ ਨੀਂਹ ਰੱਖੀ ਜਾਵੇ ਤਾਂ ਹੀ ਮਕਾਨ ਬਣਦਾ ਹੈ। ਜਿਵੇਂ ਮੈਡਮ ਮੰਤਰੀ ਸਾਹਿਬਾ ਨੇ ਦੱਸਿਆ ਹੈ, ਥੋੜ੍ਹਾ ਜਿਹਾ ਮੈਂ ਵੀ ਦੱਸਦਾ ਹਾਂ ਕਿ ਅਸੀਂ ਹਰ ਅਸੈਂਬਲੀ ਹਲਕੇ ਵਿੱਚ 3-3 ਆਦਰਸ਼ ਸਕੂਲ ਖੋਲ੍ਹਣੇ ਹਨ। ਜਿਹੜੇ ਅੱਗੇ ਹੀ ਐਗਜ਼ਿਸਟ ਕਰ ਰਹੇ ਹਨ, ਤੁਸੀਂ ਆਪਣਾ ਸਰਵੇ ਕਰ ਲਵੋ, ਉੱਥੇ ਸਾਇੰਸ ਜਾਂ ਤਕਨਾਲੋਜੀ ਆਦਿ ਦੇ ਜਿਹੜੇ ਸਬਜੈਕਟਸ ਹਨ, ਉਹ ਕਿਸੇ ਵਿੱਚ ਵੀ ਨਹੀਂ ਹਨ। ਇਸ ਲਈ ਅਸੀਂ ਇਸ ਕਿਸਮ ਦੇ ਸਕੂਲ ਖੋਲ੍ਹਾਂਗੇ ਜਿੱਥੇ ਕਿ 50 ਕਰੋੜ ਰੁਪਏ ਨਾਲ ਕੰਪਲੀਟ ਬਿਲਡਿੰਗ ਹੋਵੇਗੀ, ਉਸ ਦਾ ਕੰਪਲੀਟ ਫਰਨੀਚਰ ਹੋਵੇਗਾ, ਕੰਪਲੀਟ ਸਟਾਫ ਹੋਵੇਗਾ ਅਤੇ ਜੋ ਕੁਝ ਵੀ ਇੱਕ ਅੱਛੇ ਸਕੂਲ ਵਾਸਤੇ ਜਿਵੇਂ ਸਾਇੰਸ, ਲੈਬਾਰਟਰੀਜ਼ ਜਾਂ ਅੱਜ

ਕੱਲ੍ਹ ਦੇ ਮਾਡਰਨ ਵਿਸ਼ਿਆਂ ਦਾ ਸਾਜ਼ੋ-ਸਮਾਨ ਚਾਹੀਦਾ ਹੋਵੇਗਾ, ਉਹ ਸਾਰਾ ਹੋਵੇਗਾ। (ਟਰੈਜ਼ਰੀ ਬੈਂਚਾਂ ਵੱਲੋਂ ਥੱਪਿੰਗ) ਇੱਕ ਬਲਾਕ ਵਿੱਚ 3-3 ਸਕੂਲ ਤਾਂ ਅਸੀਂ ਬਣਾਵਾਂਗੇ, ਇੱਕ ਸਕੂਲ ਸੈਂਟਰ ਬਣਾ ਕੇ ਦੇਵੇਗਾ, ਇੱਕ ਪਲਾਨਿੰਗ ਕਮਿਸ਼ਨ ਬਣਾਵੇਗਾ। ਜੇਕਰ ਸਾਨੂੰ 5 ਸਕੂਲ ਇੱਕ ਸਾਲ ਵਿੱਚ ਮਿਲ ਜਾਣ ਤਾਂ ਕੀ ਇਹ ਕੋਈ ਰੈਵੋਲਿਊਸ਼ਨ ਤੋਂ ਘੱਟ ਹੋਵੇਗਾ? ਰੂਰਲ ਏਰੀਏ ਵਿੱਚ ਜਿਹੜੇ ਸਕੂਲ ਹਨ, ਉਨ੍ਹਾਂ ਦਾ ਬਹੁਤ ਹੀ ਬੁਰਾ ਹਾਲ ਹੈ। ਤੁਸੀਂ ਦੱਸੋ ਕਿ ਪਿਛਲੇ ਸਾਲਾਂ ਵਿੱਚ ਤੁਸੀਂ ਉਨ੍ਹਾਂ ਤੇ ਕੋਈ ਪੈਸਾ ਖਰਚ ਕੀਤਾ? ਹੁਣ ਜੇ ਅਸੀਂ ਕੁਝ ਕਰ ਰਹੇ ਹਾਂ ਤਾਂ ਤੁਸੀਂ ਮੰਨਦੇ ਹੀ ਨਹੀਂ। ਜਿਸ ਤਰ੍ਹਾਂ ਸਰਦਾਰ ਮੌਨਟੇਕ ਸਿੰਘ ਆਹਲੂਵਾਲੀਆ ਕੋਲ ਪਲਾਨਿੰਗ ਕਮਿਸ਼ਨ ਦੀ ਮੀਟਿੰਗ ਵਿੱਚ ਗਏ ਤਾਂ ਮੈਂ ਕਿਹਾ ਕਿ ਅਸੀਂ ਥੋੜ੍ਹਾ ਜਿਹਾ ਐਕਸਟਰਾ ਲੈਣਾ ਚਾਹੁੰਦੇ ਹਾਂ। ਕੁਝ ਫੰਡ ਉਨ੍ਹਾਂ ਦੀ ਡਿਸਕਰੀਸ਼ਨ ਤੇ ਹੁੰਦੇ ਹਨ। ਜਿਸ ਵਿੱਚੋਂ ਆਮ ਕਰਕੇ ਉਹ 20 ਤੋਂ 50 ਕਰੋੜ ਰੁਪਏ ਦੇ ਦਿੰਦੇ ਹਨ। ਜਦੋਂ ਮੈਨੂੰ ਪੁੱਛਿਆ ਤਾਂ ਮੈਂ ਕਿਹਾ ਕਿ ਅਸੀਂ ਆਦਰਸ਼ ਸਕੂਲ ਖੋਲ੍ਹਣ ਵਾਸਤੇ ਲੈਣਾ ਚਾਹੁੰਦੇ ਹਾਂ ਤਾਂ ਕਿ ਰੂਰਲ ਇਲਾਕਿਆਂ ਵਿੱਚ ਗਰੀਬਾਂ ਦੇ ਬੱਚਿਆਂ ਨੂੰ ਕੁਆਲਟੀ ਦੀ ਐਜੂਕੇਸ਼ਨ ਦੇ ਸਕੀਏ। ਉਨ੍ਹਾਂ ਨੇ ਮੇਰਾ ਖਿਆਲ 135 ਜਾਂ ਸ਼ਾਇਦ 150 ਕਰੋੜ ਰੁਪਏ ਦੇ ਦਿੱਤੇ। (ਟਰੈਜ਼ਰੀ ਬੈਂਚਾਂ ਵੱਲੋਂ ਥੰਪਿੰਗ) ਉਹ ਤਾਂ ਸਾਡੀ ਗੱਲ ਮੰਨਦੇ ਹਨ। ਤੁਸੀਂ ਫ਼ਿਕਰ ਨਾ ਕਰੋ। ਪਿੰਡ ਦਾ ਜਾਂ ਸ਼ਹਿਰ ਦਾ ਇੱਕ ਗਰੀਬ ਬੱਚਾ ਸ਼ਹਿਰ ਦੇ ਦੂਜੇ ਬੱਚੇ ਦੀ ਤਾਲੀਮ ਨਾਲ ਮੁਕਾਬਲਾ ਕਿਵੇਂ ਕਰ ਸਕੇਗਾ? ਅੱਜ ਤੁਹਾਡੇ ਬੱਚੇ ਤਾਂ ਪਿੰਡਾਂ ਦੇ ਸਕੂਲਾਂ ਵਿੱਚ ਪੜ੍ਹਦੇ ਨਹੀਂ ਬਲਕਿ ਪਬਲਿਕ ਸਕੂਲਾਂ ਵਿੱਚ ਪੜ੍ਹਦੇ ਹਨ। ਤੁਸੀਂ ਐਵੇਂ ਭਾਵੇਂ ਫੋਕੀ ਹਮਦਰਦੀ ਕਰੀ ਜਾਵੋ। ਕਿਸੇ ਦੇ ਨਹੀਂ ਪੜ੍ਹਦੇ। ਜਦੋਂ ਤੱਕ ਪਿੰਡਾਂ ਜਾਂ ਸ਼ਹਿਰਾਂ ਦੇ ਗਰੀਬ ਬੱਚਿਆਂ ਨੂੰ ਕੁਆਲਟੀ ਐਜੂਕੇਸ਼ਨ ਨਹੀਂ ਦਿੱਤੀ ਜਾਵੇਗੀ ਉਦੋਂ ਤੱਕ ਪੰਜਾਬ ਜਾਂ ਦੇਸ਼ ਤਰੱਕੀ ਨਹੀਂ ਕਰ ਸਕੇਗਾ। ਇਸ ਲਈ ਤੁਸੀਂ ਪੂਰੀ ਸਪੋਰਟ ਕਰੋ। ਤੁਸੀਂ ਉੱਪਰ ਜਾ ਕੇ ਵੀ ਗੱਲ ਕਰੋ। ਚਲੋ, ਉਪਰ ਤਾਂ ਤੁਸੀਂ ਰਹਿਣ ਦਿਉ ਉੱਥੇ ਤਾਂ ਮੈਂ ਆਪ ਹੀ ਗੱਲ ਕਰ ਲਵਾਂਗਾ, ਤੁਹਾਡੀ ਕੋਈ ਲੋੜ ਨਹੀਂ ਕਿਉਂਜੋ ਤੁਸੀਂ ਕੋਈ ਦਲੀਲ ਤਾਂ ਦੇਣੀ ਨਹੀਂ ਅਤੇ ਕਨਵਿੰਸ ਕਰਾਉਣ ਦੀ ਪਾਵਰ ਤੁਹਾਡੇ ਵਿੱਚ ਹੈ ਨਹੀਂ। ਤੁਸੀਂ ਪਹਿਲਾਂ ਵੀ ਕਈ ਸਾਲ ਗਵਾਏ। ਹੁਣ ਰੱਬ ਦੇ ਵਾਸਤੇ! ਗਰੀਬ ਬੱਚਿਆਂ ਦਾ ਕੁਝ ਬਣ ਲੈਣ ਦਿਓ। ਗਰੀਬ ਬਹੁਤ ਤੰਗ ਹਨ, 60 ਸਾਲ ਦੀ ਅਜ਼ਾਦੀ ਤੋਂ ਬਾਅਦ ਵੀ ਅੱਜ 70% ਲੋਕ ਗਰੀਬ ਹਨ। ਇਹ ਅਸੀਂ ਕੋਈ ਅਕਾਲੀਆਂ ਨੇ ਤਾਂ ਨਹੀਂ ਕਰ ਦਿੱਤੇ। ਜਦ ਕਿ 60 ਸਾਲਾਂ ਵਿੱਚੋਂ ਬਹੁਤਾ ਸਮਾਂ ਤੁਹਾਨੂੰ ਸਰਕਾਰ ਚਲਾਉਣ ਲਈ ਮਿਲਿਆ ਹੈ। ਅੱਜ ਅਨਪੜ੍ਹਤਾ ਬਹੁਤ ਹੈ, ਗਰੀਬੀ ਬਹੁਤ ਹੈ। ਅਸੀਂ ਸੈਂਟਰ ਨੂੰ ਜਾ ਕੇ ਦੱਸਿਆ, ਉਹ ਤਾਂ ਸਾਡੀ ਗੱਲ ਮੰਨ ਗਏ। ਉਹ ਹੋਰ ਵੀ ਅੱਗੇ ਕਾਰਵਾਈ ਕਰਨਗੇ। ਸਕਿੱਲਡ ਸੈਂਟਰ ਖੋਲ੍ਹੇ ਜਾਣਗੇ। ਹਰੇਕ ਬਲਾਕ ਵਿੱਚ ਇੱਕ ਸਕਿੱਲਡ ਸੈਂਟਰ ਖੋਲ੍ਹਿਆ ਜਾਵੇਗਾ। ਪੰਜਾਬ ਦੇ ਬੱਚੇ ਲਾਵਾਰਸ ਫਿਰਦੇ ਹਨ। ਕੋਈ ਮੈਟ੍ਰਿਕ ਪਾਸ ਤੇ ਕੋਈ ਬਾਰ੍ਹਵੀਂ ਪਾਸ। ਉਨ੍ਹਾਂ ਨੂੰ ਸਕਿੱਲਡ ਐਜੂਕੇਸ਼ਨ ਦਿਓ। ਭਾਵੇਂ ਪਲੰਬਰ ਦੀ, ਭਾਵੇਂ ਕਾਰਪੇਂਟਰ ਦੀ। ਸਪੀਕਰ ਸਾਹਿਬ, ਸਭ ਤੋਂ ਵੱਡੀ ਕੰਸਟਰਕਸ਼ਨ ਕੰਪਨੀ ਜਿਸਦਾ ਨਾਂ ਐਲ ਐਂਡ ਟੀ ਹੈ, ਉਸ ਨਾਲ ਮਿਲ ਕੇ

[ ਮੁੱਖ ਮੰਤਰੀ ]

ਕੰਸਟਰਕਸ਼ਨ ਸਕੂਲ ਖੋਲ੍ਹੇ ਜਾਣਗੇ। ਸਪੀਕਰ ਸਾਹਿਬ, ਇਨ੍ਹਾਂ ਨੇ ਤਾਂ ਬਠਿੰਡੇ ਦੀ ਰਿਫਾਈਨਰੀ ਗਵਾ ਦਿੱਤੀ। ਉਹ ਵੀ ਅਸੀਂ ਲਿਆਂਦੀ ਹੈ ਅਤੇ ਉਸ ਨਾਲ ਗੱਲ ਹੋਈ ਹੈ। ਰਿਫਾਈਨਰੀ ਨਾਲ ਇੱਕ ਵੱਡਾ ਟ੍ਰੇਨਿੰਗ ਸਕੂਲ ਵੀ ਖੋਲ੍ਹਿਆ ਜਾਵੇਗਾ। ਇਸ ਲਈ ਮੈਂ ਕਹਿੰਦਾ ਹਾਂ ਕਿ ਆਪਾਂ ਬਹਿਸ ਵਿੱਚ ਨਾ ਪਈਏ। ਬਿੱਲ ਨੂੰ ਯੂਨਾਨੀਮਸਲੀ ਪਾਸ ਕਰੀਏ। ਇਸ ਨੂੰ ਪਾਸ ਕਰੋ ਤੇ ਫਿਰ ਦੇਖੋ ਨਜ਼ਾਰੇ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ.....

**ਮਾਨਯੋਗ ਸਪੀਕਰ :** ਖਹਿਰਾ ਸਾਹਿਬ, ਮੇਰੀ ਗੱਲ ਸੁਣੋ। (ਵਿਘਨ) ਤੁਸੀਂ ਕਿਰਪਾ ਕਰੋ। ਮੈਂ ਗੱਲ ਕਰਦਾ ਹਾਂ। ਖਹਿਰਾ ਸਾਹਿਬ ਗੱਲ ਬੜੀ ਸਪੱਸ਼ਟ ਹੈ। (ਵਿਘਨ) ਮੇਰੀ ਗੱਲ ਸੁਣੋ। ਲੀਡਰ ਆਫ਼ ਦਿ ਹਾਊਸ ਨੇ ਗੱਲ ਸਪੱਸ਼ਟ ਕਰ ਦਿੱਤੀ ਹੈ। ਹੁਣ ਮੈਂ ਇਸ ਨੂੰ ਅੱਗੇ ਪ੍ਰੋਸੀਡ ਕਰਦਾ ਹਾਂ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਪੰਜਾਬ ਸਿੱਖਿਆ ਵਿਕਾਸ (ਸੋਧਨਾ) ਬਿੱਲ, 2007 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ :** ਹੁਣ ਸਦਨ ਬਿੱਲ ਤੇ ਕਲਾਜ਼ ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿੱਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ਾਂ 2 ਤੋਂ 6**

**ਮਾਨਯੋਗ ਸਪੀਕਰ :** ਕਿਉਂਕਿ ਕਲਾਜ਼ਾਂ 2 ਤੋਂ 6 ਤੱਕ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਹਾਊਸ ਦੀ ਵੋਟ ਲਈ ਰੱਖ ਦਿੱਤੀਆਂ ਜਾਣ।

*(ਆਵਾਜ਼ਾਂ : ਹਾਂ ਜੀ, ਹਾਂ ਜੀ।)*

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਤੋਂ 6 ਬਿੱਲ ਦਾ ਹਿੱਸਾ ਹਨ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿੱਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਸਿਰਲੇਖ**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਸਿਰਲੇਖ ਬਿੱਲ ਦਾ ਸਿਰਲੇਖ ਬਣੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ :** ਹੁਣ ਸਿੱਖਿਆ ਮੰਤਰੀ ਜੀ ਪ੍ਰਸਤਾਵ ਕਰਨਗੇ ਕਿ ਬਿੱਲ ਪਾਸ ਕੀਤਾ ਜਾਵੇ।

**ਸਿੱਖਿਆ, ਸ਼ਹਿਰੀ ਹਵਾਬਾਜ਼ੀ, ਚੌਕਸੀ ਅਤੇ ਨਿਆਂ ਮਾਮਲੇ ਮੰਤਰੀ (ਡਾਕਟਰ ਉਪਿੰਦਰਜੀਤ ਕੌਰ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦੀ ਹਾਂ -

ਕਿ ਪੰਜਾਬ ਸਿੱਖਿਆ ਵਿਕਾਸ (ਸੋਧਨਾ) ਬਿੱਲ, 2007 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

ਕਿ ਪੰਜਾਬ ਸਿੱਖਿਆ ਵਿਕਾਸ (ਸੋਧਨਾ) ਬਿੱਲ, 2007 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਪੰਜਾਬ ਸਿੱਖਿਆ ਵਿਕਾਸ (ਸੋਧਨਾ) ਬਿੱਲ, 2007 ਪਾਸ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

---

## 7. THE PUNJAB AFFILIATED COLLEGES (SECURITY OF SERVICE) AMENDMENT BILL, 2007

**ਮਾਨਯੋਗ ਸਪੀਕਰ** : ਸਿੱਖਿਆ ਮੰਤਰੀ ਜੀ ਬਿੱਲ ਪੇਸ਼ ਕਰਨਗੇ।

**ਸਿੱਖਿਆ, ਸ਼ਹਿਰੀ ਹਵਾਬਾਜ਼ੀ, ਚੌਕਸੀ ਅਤੇ ਨਿਆਂ ਮਾਮਲੇ ਮੰਤਰੀ (ਡਾਕਟਰ ਉਪਿੰਦਰਜੀਤ ਕੌਰ)** : ਸ਼੍ਰੀਮਾਨ ਜੀ, ਮੈਂ ਪੰਜਾਬ ਵਿੱਚ ਸਬੰਧਤ ਕਾਲਜਾਂ (ਸੇਵਾ ਦੀ ਸੁਰੱਖਿਆ) ਸੋਧਨਾ ਬਿੱਲ, 2007 ਪੇਸ਼ ਕਰਦੀ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦੀ ਹਾਂ -

ਕਿ ਪੰਜਾਬ ਵਿੱਚ ਸਬੰਧਤ ਕਾਲਜਾਂ (ਸੇਵਾ ਦੀ ਸੁਰੱਖਿਆ) ਸੋਧਨਾ ਬਿੱਲ, 2007 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਪੰਜਾਬ ਵਿੱਚ ਸਬੰਧਤ ਕਾਲਜਾਂ (ਸੇਵਾ ਦੀ ਸੁਰੱਖਿਆ) ਸੋਧਨਾ ਬਿੱਲ, 2007 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ । ਸਰਦਾਰ ਮੱਖਣ ਸਿੰਘ ਜੀ।

(ਇਸ ਸਮੇਂ ਮਾਨਯੋਗ ਮੈਂਬਰ ਸਰਦਾਰ ਮੱਖਣ ਸਿੰਘ ਸਦਨ ਵਿੱਚ ਹਾਜ਼ਰ ਨਹੀਂ ਸਨ।)

ਚਲੋ, ਕੋਈ ਨਹੀਂ। ਹੋਰ ਕਿਸੇ ਮੈਂਬਰ ਨੇ ਬੋਲਣਾ ਹੈ ਤਾਂ ਬੋਲ ਲਵੇ।

(ਇਸ ਸਮੇਂ ਕੋਈ ਵੀ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਪੰਜਾਬ ਵਿੱਚ ਸਬੰਧਤ ਕਾਲਜਾਂ (ਸੇਵਾ ਦੀ ਸੁਰੱਖਿਆ) ਸੋਧਨਾ ਬਿੱਲ, 2007 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਆਵਾਜ਼ਾਂ** : ਮੱਖਣ ਸਿੰਘ ਆ ਗਿਆ, ਮੱਖਣ ਸਿੰਘ ਆ ਗਿਆ..... (ਵਿਘਨ)

**ਮਾਨਯੋਗ ਸਪੀਕਰ** : ਚਲੋ, ਮੱਖਣ ਸਿੰਘ ਨੂੰ ਫਿਰ ਕਿਤੇ ਵਰਤ ਲਵਾਂਗੇ। ਹੁਣ ਗੱਡੀ ਲੰਘ ਗਈ ਹੈ।

ਮਾਨਯੋਗ ਸਪੀਕਰ : ਹੁਣ ਸਦਨ ਬਿੱਲ ਤੇ ਕਲਾਜ਼ ਵਾਰ ਵਿਚਾਰ ਕਰੇਗਾ।

ਕਲਾਜ਼ 1 ਦੀ ਸਬ-ਕਲਾਜ਼ (2)

ਮਾਨਯੋਗ ਸਪੀਕਰ : ਪ੍ਰਸ਼ਨ ਹੈ :-

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿੱਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

ਕਲਾਜ਼ਾਂ 2 ਤੋਂ 5

ਮਾਨਯੋਗ ਸਪੀਕਰ : ਕਿਉਂਕਿ ਕਲਾਜ਼ਾਂ 2 ਤੋਂ 5 ਤੱਕ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਹਾਊਸ ਦੀ ਵੋਟ ਲਈ ਰੱਖ ਦਿੱਤੀਆਂ ਜਾਣ।

*(ਆਵਾਜ਼ਾਂ : ਹਾਂ ਜੀ, ਹਾਂ ਜੀ।)*

ਮਾਨਯੋਗ ਸਪੀਕਰ : ਪ੍ਰਸ਼ਨ ਹੈ :-

ਕਿ ਕਲਾਜ਼ਾਂ 2 ਤੋਂ 5 ਬਿੱਲ ਦਾ ਹਿੱਸਾ ਹਨ।

*ਪ੍ਰਸਤਾਵ ਪ੍ਰਵਾਨ ਹੋਇਆ।*

ਕਲਾਜ਼ 1 ਦੀ ਸਬ-ਕਲਾਜ਼ (1)

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿੱਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

ਸਿਰਲੇਖ

ਮਾਨਯੋਗ ਸਪੀਕਰ : ਪ੍ਰਸ਼ਨ ਹੈ :-

ਕਿ ਸਿਰਲੇਖ ਬਿੱਲ ਦਾ ਸਿਰਲੇਖ ਬਣੇ।

*ਪ੍ਰਸਤਾਵ ਪ੍ਰਵਾਨ ਹੋਇਆ।*

ਮਾਨਯੋਗ ਸਪੀਕਰ : ਹੁਣ ਸਿੱਖਿਆ ਮੰਤਰੀ ਜੀ ਬਿੱਲ ਪਾਸ ਕਰਨ ਲਈ ਪ੍ਰਸਤਾਵ ਪੇਸ਼ ਕਰਨ।

**ਸਿੱਖਿਆ, ਸ਼ਹਿਰੀ ਹਵਾਬਾਜ਼ੀ, ਚੌਕਸੀ ਅਤੇ ਨਿਆਂ ਮਾਮਲੇ ਮੰਤਰੀ (ਡਾਕਟਰ ਉਪਿੰਦਰਜੀਤ ਕੌਰ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦੀ ਹਾਂ -

> ਕਿ ਪੰਜਾਬ ਵਿੱਚ ਸਬੰਧਤ ਕਾਲਜਾਂ (ਸੇਵਾ ਦੀ ਸੁਰੱਖਿਆ) ਸੋਧਨਾ ਬਿੱਲ, 2007 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

> ਕਿ ਪੰਜਾਬ ਵਿੱਚ ਸਬੰਧਤ ਕਾਲਜਾਂ (ਸੇਵਾ ਦੀ ਸੁਰੱਖਿਆ) ਸੋਧਨਾ ਬਿੱਲ, 2007 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

> ਕਿ ਪੰਜਾਬ ਵਿੱਚ ਸਬੰਧਤ ਕਾਲਜਾਂ (ਸੇਵਾ ਦੀ ਸੁਰੱਖਿਆ) ਸੋਧਨਾ ਬਿੱਲ, 2007 ਪਾਸ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।* (ਵਿਘਨ)

**ਮਾਨਯੋਗ ਸਪੀਕਰ** : ਮੱਖਣ ਸਿੰਘ ਜੀ, ਮੈਂ ਤੁਹਾਡਾ ਨਾਮ ਲੈ ਕੇ, ਤੁਹਾਡੀ ਉਡੀਕ ਕਰਕੇ ਫਿਰ ਅਗਾਂਹ ਤੁਰਿਆ ਹਾਂ। ਤੁਸੀਂ ਉਦੋਂ ਗੈਰ ਹਾਜ਼ਰ ਸੀ। ਤੁਹਾਡੀਆਂ ਗੱਲਾਂ ਅਵੱਸ਼ ਸੁਣਨੀਆਂ ਸਨ। ਕਿਉਂਕਿ ਤੁਸੀਂ ਉਸ ਵਕਤ ਹਾਜ਼ਰ ਨਹੀਂ ਸੀ, ਇਸ ਕਰਕੇ ਉੱਥੇ ਖਲੋਤਾ ਨਹੀਂ ਜਾ ਸਕਦਾ ਸੀ। ਜੇਕਰ ਕੋਈ ਕੁਐਸਚਨ ਪੁੱਟ ਹੁੰਦਾ ਤਾਂ ਉਸ ਦਾ ਜਵਾਬ ਮਿਲ ਜਾਂਦਾ। ਜੇਕਰ ਕੋਈ ਚੰਗੀ ਸੁਜੈਸ਼ਨ ਦਿੰਦੇ ਤਾਂ ਉਹ ਮੰਨੀ ਵੀ ਜਾ ਸਕਦੀ ਸੀ ਅਤੇ ਨਹੀਂ ਮੰਨੀ ਵੀ ਜਾ ਸਕਦੀ ਸੀ, ਇਹ ਬਾਅਦ ਦੀ ਗੱਲ ਸੀ..... (ਵਿਘਨ) ਹੁਣ ਕਿਉਂਕਿ ਬਿੱਲ ਪਾਸ ਹੋ ਗਿਆ ਹੈ, ਉਸ ਵਿੱਚ ਹੁਣ ਕੋਈ ਗੁੰਜਾਇਸ਼ ਨਹੀਂ ਹੈ..... (ਵਿਘਨ) ਗੱਲ ਇਹ ਹੈ ਕਿ ਤੁਸੀਂ ਅਵੱਸ਼ ਗੱਲਾਂ ਦੱਸਦੇ ਪਰ ਹੁਣ ਬਿੱਲ ਪਾਸ ਹੋ ਗਿਆ ਹੈ ਪਲੀਜ਼, ਹੁਣ ਤੁਸੀਂ ਅਗਲੇ ਬਿੱਲ ਲਈ ਤਿਆਰ ਹੋਵੋ। ਅਗਲਾ ਬਿੱਲ।

---

## 8. THE PUNJAB POLICE BILL, 2007

**Chief Minister (Sardar Parkash Singh Badal) :** Sir, I beg to introduce the Punjab Police Bill, 2007.

Sir, I also beg to move –

> That the Punjab Police Bill, 2007 be taken into consideration at once.

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

ਕਿ ਪੰਜਾਬ ਪੁਲਿਸ ਬਿੱਲ, 2007 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ।

**ਸਰਦਾਰ ਰਣਦੀਪ ਸਿੰਘ ਨਾਭਾ (ਨਾਭਾ) :** ਬਹੁਤ ਹੀ ਸਤਿਕਾਰਯੋਗ ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਮੈਂ ਤੁਹਾਡਾ ਸ਼ੁਕਰਗੁਜ਼ਾਰ ਹਾਂ ਕਿ ਤੁਸੀਂ ਮੈਨੂੰ ਜਿਹੜਾ ਨਵਾਂ ਪੰਜਾਬ ਪੁਲਿਸ ਬਿੱਲ ਇੰਟਰੋਡਿਊਸ ਕੀਤਾ ਗਿਆ ਹੈ, ਉਸ ਦੇ ਤਹਿਤ ਆਪਣੇ ਵਿਚਾਰ ਰੱਖਣ ਦਾ ਮੌਕਾ ਦਿੱਤਾ ਹੈ। ਸਪੀਕਰ ਸਾਹਿਬ, ਸ਼ੁਰੂ ਕਰਨ ਤੋਂ ਪਹਿਲਾਂ ਮੈਂ ਤੁਹਾਨੂੰ ਗੁਜ਼ਾਰਿਸ਼ ਕਰਾਂਗਾ ਕਿ ਬਿਨਾਂ ਕੋਈ ਟੋਕਾ-ਟਾਕੀ ਦੇ ਮੈਨੂੰ ਆਪਣੇ ਵਿਚਾਰ ਰੱਖਣ ਲਈ ਮੌਕਾ ਦਿੱਤਾ ਜਾਵੇ ਕਿਉਂਕਿ ਅੱਜ ਵੀ ਚੱਲਣ ਤੋਂ ਪਹਿਲਾਂ ਸਵੇਰੇ ਮੈਂ ਆਪਣੇ ਪਰਿਵਾਰ ਨਾਲ ਗੱਲਬਾਤ ਕਰ ਰਿਹਾ ਸੀ ਔਰ ਮੈਂ ਇਹ ਵੀ ਅਹਿਸਾਸ ਕਰਦਾ ਹਾਂ ਕਿ ਕੱਲ੍ਹ ਨੂੰ ਕਿਉਂਕਿ ਮੈਂ ਪੰਜਾਬ ਪੁਲਿਸ ਦਾ ਵਿਰੋਧ ਕਰ ਰਿਹਾ ਹਾਂ, ਜਿਹੜਾ ਪੰਜਾਬ ਪੁਲਿਸ ਦਾ ਨਵਾਂ ਬਿੱਲ ਲਿਆਇਆ ਜਾ ਰਿਹਾ ਹੈ, ਉਸ ਦੇ ਤਹਿਤ ਮੇਰੀ ਆਪਣੀ ਜਾਨ ਜਾਂ ਮੇਰੇ ਪਰਿਵਾਰ ਦੀ ਜਾਨ ਸੁਰੱਖਿਅਤ ਰਹੇਗੀ ਜਾਂ ਨਹੀਂ.....

**ਜਲ ਸਪਲਾਈ ਅਤੇ ਸੈਨੀਟੇਸ਼ਨ, ਸੂਚਨਾ ਤੇ ਲੋਕ ਸੰਪਰਕ, ਸਾਇੰਸ ਤੇ ਤਕਨਾਲੋਜੀ, ਵਾਤਾਵਰਣ ਅਤੇ ਗੈਰ-ਰਵਾਇਤੀ ਊਰਜਾ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ) (ਬੈਠੇ ਬੈਠੇ) :** ਅਸੀਂ ਬੈਠੇ ਹਾਂ।

**ਸਰਦਾਰ ਰਣਦੀਪ ਸਿੰਘ ਨਾਭਾ :** ਤੁਹਾਡੀ ਬਹੁਤ ਬਹੁਤ ਮਿਹਰਬਾਨੀ ਭਤੀਜ ਸਾਹਿਬ। ਇਹ ਇੱਕ ਐਸਾ ਅਹਿਮ ਬਿੱਲ ਤੁਸੀਂ ਲਿਆਉਣ ਜਾ ਰਹੇ ਹੋ, ਇਸ ਬਾਰੇ ਜ਼ਿਕਰ ਕਰਨ ਜਾ ਰਿਹਾ ਹਾਂ ਕਿ ਮੈਂ ਜਾਂ ਸਾਡੀ ਪਾਰਟੀ ਵੀ ਚਾਹੁੰਦੀ ਹੈ ਕਿ ਪੰਜਾਬ ਪੁਲਿਸ ਵਿਚ ਰਿਫਾਰਮਜ਼ ਹੋਣ। ਅਸੀਂ ਇਸ ਦੀ ਵਿਰੋਧਤਾ ਇਸ ਲਈ ਨਹੀਂ ਕਰ ਰਹੇ ਕਿ ਅਸੀਂ ਰਿਫਾਰਮਜ਼ ਦੇ ਖਿਲਾਫ਼ ਹਾਂ ਅਤੇ ਨਾ ਹੀ ਮੈਂ ਸਰਕਾਰ ਦੇ ਖਿਲਾਫ਼ ਕੋਈ ਟਿੱਪਣੀ ਜਾਂ ਕਮਜ਼ੋਰੀਆਂ ਜਾਂ ਘਾਟਾਂ ਦੇ ਉੱਤੇ ਟਿੱਪਣੀ ਕਰਨ ਲਈ ਖੜ੍ਹਾ ਹੋਇਆ ਹਾਂ। ਮੁੱਖ ਮੰਤਰੀ ਜੀ ਕਾਫੀ ਤਜਰਬੇਕਾਰ ਹਨ ਅਤੇ ਇਹ ਕਾਫੀ ਗੰਭੀਰ ਮਸਲਾ ਹੈ। ਇਸ ਉੱਤੇ ਵਿਚਾਰ ਕਰਨ ਦੀ ਲੋੜ ਹੈ ਅਤੇ ਇਸ ਤੇ ਦੁਬਾਰਾ ਵਿਚਾਰ ਕਰਨ ਦੀ ਲੋੜ ਹੈ ਕਿਉਂਕਿ ਸਪੀਕਰ ਸਾਹਿਬ, ਜਦੋਂ ਮੈਂ ਪਹਿਲੀ ਵਾਰੀ ਇੱਥੇ ਨੁਮਾਇੰਦਾ ਚੁਣ ਕੇ ਆਇਆ ਸੀ ਅਤੇ ਟਰੇਜ਼ਰੀ ਬੈਂਚਿੰਜ਼ ਤੇ ਬੈਠਾ ਸੀ ਤਾਂ ਉਦੋਂ ਬਾਦਲ ਸਾਹਿਬ ਲੀਡਰ ਆਫ਼ ਦਿ ਆਪੋਜ਼ੀਸ਼ਨ ਵਜੋਂ ਇੱਥੇ ਬੈਠੇ ਸਨ। ਬਾਦਲ ਸਾਹਿਬ ਚੌਥੀ ਵਾਰ ਮੁੱਖ ਮੰਤਰੀ ਬਣੇ ਹਨ। ਉਦੋਂ ਮੈਂ ਇਨ੍ਹਾਂ ਨੂੰ ਸੁਣਨ ਲਈ ਬੜਾ ਉਤਸ਼ਾਹਿਤ ਸੀ। ਮੈਨੂੰ ਯਾਦ ਹੈ ਕਿ ਇੱਥੇ ਬਾਦਲ ਸਾਹਿਬ ਬੈਠੇ ਸਨ, ਇਨ੍ਹਾਂ ਨੂੰ ਖੁਦ ਪੰਜਾਬ ਪੁਲਿਸ ਤੇ ਕੋਈ ਵਿਸ਼ਵਾਸ ਨਹੀਂ ਹੈ। ਮੈਂ ਇਨ੍ਹਾਂ ਨੂੰ ਯਾਦ ਕਰਵਾਉਣਾ

[ ਸਰਦਾਰ ਰਣਦੀਪ ਸਿੰਘ ਨਾਭਾ ]

ਚਾਹੁੰਦਾ ਹਾਂ ਕਿ ਲੀਡਰ ਆਫ਼ ਦਿ ਆਪੋਜ਼ੀਸ਼ਨ ਵਜੋਂ ਇਨ੍ਹਾਂ ਨੇ ਕਿਹਾ ਸੀ ਕਿ ਅਮਰਿੰਦਰ ਸਿੰਘ ਤੁਹਾਡੀ ਕਿਸਮਤ ਚੰਗੀ ਸੀ ਕਿ ਤੁਸੀਂ ਮੁੱਖ ਮੰਤਰੀ ਬਣ ਗਏ ਹੋ। ਮੇਰੇ ਡੀ.ਆਈ.ਜੀ. ਸਕਿਉਰਿਟੀ ਨੇ ਦੱਸਿਆ ਸੀ ਅਤੇ ਮੇਰਾ ਚੂਲਾ ਟੁੱਟਿਆ ਸੀ ਨਹੀਂ ਤਾਂ ਸ਼ਾਇਦ ਤੁਸੀਂ ਇੱਧਰ ਬੈਠੇ ਹੁੰਦੇ। ਹੁਣ ਅਸੀਂ ਅੱਜ ਫਿਰ ਪੁਲਿਸ ਨੂੰ ਇਤਨੇ ਅਖਤਿਆਰ ਦੇਣ ਜਾ ਰਹੇ ਹਾਂ ਤੇ ਸਾਨੂੰ ਪਤਾ ਵੀ ਹੈ ਕਿ ਪੰਜਾਬ ਕਿਸ ਕਿਸਮ ਦੇ ਦੌਰ ਦੇ ਵਿੱਚੋਂ ਦੀ ਉਭਰ ਕੇ ਗਿਆ ਹੈ। ਹੁਣ ਅਸੀਂ ਸੁਪਰੀਮ ਕੋਰਟ ਦੀਆਂ ਹਦਾਇਤਾਂ ਦੇ ਉਲਟ ਪੰਜਾਬ ਦਾ ਇਕ ਨਵਾਂ ਪੁਲਿਸ ਐਕਟ ਲਿਆਉਣ ਜਾ ਰਹੇ ਹਾਂ। ਵੈਸੇ ਡੀ.ਜੀ.ਪੀ. ਸਾਹਿਬ ਵੀ ਬੈਠੇ ਹੋਣਗੇ, ਬੜੇ ਕਾਬਲ ਹਨ, ਲਾਇਕ ਹਨ, ਸੂਝਵਾਨ ਅਤੇ ਇਮਾਨਦਾਰ ਹਨ ਲੇਕਿਨ ਕੁਝ ਅਫ਼ਸਰ ਅਜਿਹੇ ਵੀ ਹੁੰਦੇ ਹਨ। ਤੁਹਾਡੇ ** ਵੀ ਬੈਠੇ ਹਨ। ਇਹ ਵਿਚਾਰਨ ਦੀ ਇੱਥੇ ਲੋੜ ਹੈ ਕਿਉਂਕਿ ਪੰਜੇ ਉਂਗਲਾਂ ਬਰਾਬਰ ਨਹੀਂ ਹੁੰਦੀਆਂ।

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂ ਕਰਨ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ) (ਬੈਠੇ ਬੈਠੇ) :** ਕਿਸੇ ਦਾ ਨਾਂ ਨਹੀਂ ਵਰਤਣਾ ਚਾਹੀਦਾ।

**ਸਰਦਾਰ ਰਣਦੀਪ ਸਿੰਘ ਨਾਭਾ :** ਮੁਆਫੀ ਚਾਹੁੰਦਾ ਹਾਂ ਜੀ, ਇਸ ਨੂੰ ਐਕਸਪੰਜ ਕਰ ਦੇਣਾ ਜੀ।

**ਮਾਨਯੋਗ ਸਪੀਕਰ :** ਇਹ ** ਐਕਸਪੰਜ ਕਰ ਦਿੱਤਾ ਜਾਵੇ।

**ਸਰਦਾਰ ਰਣਦੀਪ ਸਿੰਘ ਨਾਭਾ :** ਸਪੀਕਰ ਸਾਹਿਬ, ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਪੰਜੇ ਉਂਗਲਾਂ ਬਰਾਬਰ ਨਹੀਂ ਹੁੰਦੀਆਂ। ਪੰਜਾਬ ਦੇ ਵਿੱਚ ਕੁਝ ਅਫ਼ਸਰ ਅੱਜ ਵੀ ਅਜਿਹੇ ਬੈਠੇ ਹਨ ਜਿਹੜੇ ਅੱਜ ਪੰਜਾਬ ਦੇ ਵਿੱਚ ਡੰਡਾ ਰਾਜ ਲਾਗੂ ਕਰਨਾ ਚਾਹੁੰਦੇ ਹਨ ਜਿਸ ਕਰਕੇ ਇਹ ਨਵਾਂ ਪੰਜਾਬ ਪੁਲਿਸ ਬਿੱਲ ਉਨ੍ਹਾਂ ਦੇ ਤਹਿਤ ਲਿਆਂਦਾ ਜਾ ਰਿਹਾ ਹੈ। ਸਪੀਕਰ ਸਾਹਿਬ, ਮੈਂ ਤੁਹਾਨੂੰ ਜਾਣਕਾਰੀ ਦੇਣੀ ਚਾਹੁੰਦਾ ਹਾਂ ਵੈਸੇ ਤਾਂ ਆਪਾਂ ਸਾਰਿਆਂ ਨੂੰ ਪਤਾ ਹੈ ਅਤੇ ਐਫ.ਐਮ. ਸਾਹਿਬ ਨੇ ਜ਼ਿਕਰ ਵੀ ਕੀਤਾ ਹੈ ਕਿ ਆਪਾਂ ਬਹੁਤ ਹੀ ਕਠਿਨ ਸਮੇਂ ਦੇ ਵਿੱਚੋਂ ਗੁਜ਼ਰ ਕੇ ਗਏ ਹਾਂ ਅਤੇ ਉਸ ਸਮੇਂ ਵਿੱਚੋਂ ਉਭਰ ਕੇ ਗਏ ਹਾਂ ਕਿ ਬਹੁਤ ਬੇਕਸੂਰ ਲੋਕਾਂ ਦੀਆਂ ਜਾਨਾਂ ਗਈਆਂ ਹਨ, ਉਹ ਚਾਹੇ ਅੱਤਵਾਦ ਦੇ ਖਿਲਾਫ਼ ਜਾਂ ਫਿਰ ਪੁਲਿਸ ਦੇ ਧੱਕੇ ਜਾਂ ਲਾਠੀਆਂ ਤਹਿਤ ਗਈਆਂ ਹਨ। ਜਿੰਨੀ ਧੱਕਾਸ਼ਾਹੀ ਪੰਜਾਬ ਵਿੱਚ 1984 ਤੋਂ ਲੈ ਕੇ 1996 ਤੱਕ ਹੋਈ ਹੈ, ਉਸ ਦੇ ਬਾਰੇ ਸਾਰਿਆਂ ਨੂੰ ਜਾਣਕਾਰੀ ਹੈ। ਸਾਡੀ ਪਾਰਟੀ ਦੇ ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਨੇ ਪੰਜਾਬ ਦੀ ਅਮਨ-ਸ਼ਾਂਤੀ ਦੇ ਲਈ ਆਪਣੀ ਸ਼ਹਾਦਤ ਦਿੱਤੀ। ਉਸ ਦੇ ਵਿੱਚ ਵੀ ਪੁਲਿਸ ਦਾ ਹੱਥ ਸੀ ਅਤੇ ਉਸ ਦੇ ਬਾਰੇ ਸਾਰਿਆਂ ਨੂੰ ਪਤਾ ਹੈ। ਕੋਰਟ ਵਿੱਚ ਮਾਮਲਾ ਚੱਲ ਰਿਹਾ ਹੈ ਅਤੇ ਉਨ੍ਹਾਂ ਨੂੰ ਸਜ਼ਾ ਵੀ ਹੋਈ

** Expunged as ordered by the Chair.

ਹੈ ਪਰ ਇਸ ਦੇ ਬਾਵਜੂਦ ਅਸੀਂ ਇੰਨਾ ਵੱਡਾ ਫੈਸਲਾ ਕੀਤਾ। ਲੋਕਾਂ ਦੇ ਹਿੱਤਾਂ ਲਈ ਸਾਨੂੰ ਚੁਣਿਆ ਗਿਆ ਹੈ। ਮੈਂ ਕਿਸੇ ਪਾਰਟੀ ਦੀ ਨਿੰਦਾ ਨਹੀਂ ਕਰ ਰਿਹਾ ਪਰ ਮੈਂ ਇੱਛੁਕ ਹਾਂ ਕਿਉਂਕਿ ਮੈਂ ਇਸ ਸਦਨ ਦਾ ਨੁਮਾਇੰਦਾ ਚੁਣ ਕੇ ਆਇਆ ਹਾਂ ਅਤੇ ਸਾਡਾ ਫਰਜ਼ ਬਣਦਾ ਹੈ, ਜਿਨ੍ਹਾਂ ਲੋਕਾਂ ਦੀ ਨੁਮਾਇੰਦਗੀ ਕਰਨ ਲਈ ਅਸੀਂ ਆਏ ਹਾਂ, ਉਨ੍ਹਾਂ ਲੋਕਾਂ ਦੇ ਹਿੱਤਾਂ ਦੀ ਰੱਖਿਆ ਕਰੀਏ। ਬਜਾਏ ਇਸ ਦੇ ਕਿ ਅਸੀਂ ਉਨ੍ਹਾਂ ਦੇ ਹਿੱਤਾਂ ਦੀਆਂ ਧੱਜੀਆਂ ਉਡਾ ਦੇਈਏ। ਅਸੀਂ ਜਾਣਦੇ ਹਾਂ ਕਿ ਇੱਥੇ ਹਾਊਸ ਵਿੱਚ ਬਹਿਸ ਹੁੰਦੀ ਰਹੀ ਹੈ ਕਿ ਵੈਨਡੈਟਾ ਪਾਲਿਟਿਕਸ ਹੈ, ਧੱਕਾ ਹੋ ਰਿਹਾ ਹੈ, ਪੁਲਿਸ ਧੱਕਾਸ਼ਾਹੀ ਕਰਦੀ ਜਾ ਰਹੀ ਹੈ, ਇਸ ਨੂੰ ਸੁਧਾਰਨਾ ਹੈ ਅਤੇ ਹੁਣ ਅਸੀਂ ਇੱਕ ਨਵਾਂ ਬੀਜ ਬੀਜਣ ਜਾ ਰਹੇ ਹਾਂ। ਦੇਖੋ, ਸਰਕਾਰਾਂ ਬਦਲਦੀਆਂ ਰਹਿੰਦੀਆਂ ਹਨ। ਠੀਕ ਹੈ, ਤੁਹਾਡੀ ਸਰਕਾਰ ਮੈਜਾਰਿਟੀ ਵਿੱਚ ਹੈ ਅਤੇ ਤੁਹਾਡੀ ਸਰਕਾਰ ਪਾਵਰ ਵਿੱਚ ਹੋਣ ਕਰਕੇ ਇਸ ਨੂੰ ਪਾਸ ਕਰ ਸਕਦੀ ਹੈ ਲੇਕਿਨ ਸਾਨੂੰ ਇਸ ਉੱਤੇ ਸਖ਼ਤ ਵਿਚਾਰ ਕਰਨ ਦੀ ਲੋੜ ਹੈ। ਕੱਲ੍ਹ ਨੂੰ ਅਸੀਂ ਵੀ ਇੱਧਰ ਬੈਠ ਸਕਦੇ ਹਾਂ ਅਤੇ ਸਾਡੇ ਨਾਲ ਵੀ ਇਸ ਤਰ੍ਹਾਂ ਵਾਪਰ ਸਕਦਾ ਹੈ। ਇਸ ਲਈ ਮੈਂ ਬੇਨਤੀ ਕਰਨ ਜਾ ਰਿਹਾ ਹਾਂ ਕਿ ਇਹ ਜਿਹੜੀ ਇਨੈਕਟਮੈਂਟ ਹੋਈ ਸੀ, ਸਾਲ 1861 ਵਿੱਚ, ਪੁਲਿਸ ਐਕਟ ਬਣਾਇਆ ਗਿਆ ਸੀ ਪਰ ਗੌਰਮਿੰਟ ਆਫ਼ ਇੰਡੀਆ ਨੇ ਇਹ ਮਹਿਸੂਸ ਕੀਤਾ ਕਿ ਸਮੇਂ ਦੇ ਮੁਤਾਬਿਕ ਤਬਦੀਲੀਆਂ ਹੁੰਦੀਆਂ ਜਾ ਰਹੀਆਂ ਹਨ, ਅਬਾਦੀ ਵਧਦੀ ਜਾ ਰਹੀ ਹੈ, ਇੰਨੀ ਤੇਜ਼ ਰਫਤਾਰ ਨਾਲ ਤਬਦੀਲੀਆਂ ਹੁੰਦੀਆਂ ਜਾ ਰਹੀਆਂ ਹਨ। ਇਸ ਲਈ ਸਾਰੇ ਦੇਸ਼ ਵਿੱਚ ਪੁਲਿਸ ਰਿਫਾਰਮ ਲਿਆਈਏ। ਸੈਂਟਰ ਗੌਰਮਿੰਟ ਨੇ 15 ਨਵੰਬਰ, 1997 ਨੂੰ ਇੱਕ ਨੈਸ਼ਨਲ ਪੁਲਿਸ ਕਮਿਸ਼ਨ ਬਣਾਇਆ ਸੀ ਜਿਸ ਵਿੱਚ ਇਹ ਫੈਸਲਾ ਕੀਤਾ ਗਿਆ ਸੀ ਕਿ ਵਿਸ਼ੇਸ਼ ਤੌਰ ਤੇ ਦੋ-ਤਿੰਨ ਗੱਲਾਂ ਨੂੰ ਮੁੱਖ ਰੱਖਿਆ ਜਾਵੇ ਉਹ ਇਹ ਕਿ to examine the Police role and the performance, both as a law enforcing agency, secondly as an institution to protect the rights of the citizens, enshrined in the Constitution of India ਪਰ ਇਸ ਦੇ ਬਾਵਜੂਦ ਅਸੀਂ ਪੰਜਾਬ ਦਾ ਨਵਾਂ ਪੁਲਿਸ ਐਕਟ ਲਿਆਉਣ ਜਾ ਰਹੇ ਹਾਂ। ਇਸ ਨੈਸ਼ਨਲ ਕਮਿਸ਼ਨ ਨੇ ਜਿਹੜੀ ਹਦਾਇਤ ਦਿੱਤੀ ਸੀ ਉਸ ਕਮਿਸ਼ਨ ਦਾ ਮੈਂਬਰ ਹਾਈਅਲੀ ਰਿਪਿਊਟਿਡ ਸਾਬਕਾ ਗਵਰਨਰ ਬਣਾਇਆ ਗਿਆ ਸੀ ਤੇ ਉਸ ਦੇ ਨਾਲ ਮਿਨੀਮਮ ਇੱਕ ਰਿਟਾਇਰਡ ਹਾਈ ਕੋਰਟ ਦਾ ਜੱਜ ਨੁਮਾਇੰਦਾ ਚੁਣਿਆ ਗਿਆ। ਇਸ ਤੋਂ ਇਲਾਵਾ ਦੋ ਮੈਂਬਰ ਜਿਹੜੇ ਚੁਣੇ ਗਏ ਸਨ ਉਹ ਪੁਲਿਸ ਨਾਲ ਸਬੰਧਤ ਸਨ, ਉਹ ਸਾਬਕਾ ਆਈ.ਜੀ.ਸਨ ਜੋ ਕਿ ਵੱਖਰੇ ਵੱਖਰੇ ਸੂਬਿਆਂ ਨਾਲ ਸਬੰਧਤ ਸਨ। ਇੱਕ ਪ੍ਰੋਫੈਸਰ ਜਿਹੜਾ ਟਾਟਾ ਇੰਸਟੀਚਿਊਟ ਆਫ਼ ਸਪੈਸ਼ਲ ਸਰਵਿਸਿਜ਼ ਨਾਲ ਸਬੰਧਤ ਸੀ, ਉਸ ਨੂੰ ਇਸ ਦਾ ਮੈਂਬਰ ਨਿਯੁਕਤ ਕੀਤਾ ਗਿਆ। ਇਸ ਤੋਂ ਇਲਾਵਾ ਸੀ.ਬੀ.ਆਈ. ਦਾ ਜਿਹੜਾ ਫੁਲ ਟਾਈਮ ਡਾਇਰੈਕਟਰ ਸੀ, ਨੂੰ ਫੁਲ ਟਾਈਮ ਡਾਇਰੈਕਟਰ ਨਿਯੁਕਤ ਕੀਤਾ ਗਿਆ ਸੀ। ਇਸ ਦੇ ਬਾਵਜੂਦ ਅੱਜ ਅਸੀਂ ਪੰਜਾਬ ਵਿੱਚ ਫਿਰ ਵਾਇਓਲੇਸ਼ਨ ਇਸ ਪੁਲਿਸ ਬਿੱਲ ਤਹਿਤ ਲਿਆਉਣ ਚੱਲੇ ਹਾਂ। ਇਸ ਉੱਤੇ ਸੋਚ ਵਿਚਾਰ

[ ਸਰਦਾਰ ਰਣਦੀਪ ਸਿੰਘ ਨਾਭਾ ]

ਕਰਨ ਦੀ ਲੋੜ ਹੈ ਕਿਉਂਕਿ ਇਸ ਨੇ ਐਕਰਾਸ ਪਾਰਟੀ ਲਾਈਨਜ਼ ਸਾਰਿਆਂ ਨੂੰ ਅਸਰ ਕਰਨਾ ਹੈ, ਲੋਕਾਂ ਨੂੰ ਅਸਰ ਕਰਨਾ ਹੈ। ਜਿਹੜੀਆਂ ਰਿਪੋਰਟਾਂ ਨੈਸ਼ਨਲ ਕਮਿਸ਼ਨ ਦੇ ਤਹਿਤ ਮੰਗੀਆਂ ਗਈਆਂ ਸਨ, ਇਸ ਵਿੱਚ 7 ਰਿਪੋਰਟਾਂ ਆਈਆਂ ਸਨ। ਮੈਂ ਇਨ੍ਹਾਂ ਵਿੱਚੋਂ ਤਿੰਨ-ਚਾਰ ਰਿਪੋਰਟਾਂ ਦਾ ਵੇਰਵਾ ਦੇਣ ਲੱਗਾ ਹਾਂ। ਫਰਵਰੀ, 1979 ਨੂੰ ਪਹਿਲੀ ਰਿਪੋਰਟ ਦਿੱਤੀ ਗਈ ਔਰ ਅਗਸਤ, 1979 ਨੂੰ ਦੂਜੀ ਰਿਪੋਰਟ ਪੇਸ਼ ਕੀਤੀ ਗਈ, ਤੀਜੀ 1980 ਅਤੇ ਅਖੀਰਲੀ ਨੈਸ਼ਨਲ ਕਮਿਸ਼ਨ ਦੀ ਰਿਪੋਰਟ ਜੋ ਸੀ, ਉਹ ਮਈ, 1981 ਨੂੰ ਦਿੱਤੀ ਗਈ ਸੀ ਜਿਸ ਦੇ ਤਹਿਤ ਇਹ ਆਬਜ਼ਰਵ ਕੀਤਾ ਗਿਆ, ਇਹ ਮਹਿਸੂਸ ਕੀਤਾ ਗਿਆ ਕਿ ਜਿਹੜੀ ਸਾਡੇ ਦੇਸ਼ ਦੀ ਪੁਲਿਸ ਹੈ ਉਹ ਅਨਿਆਂ ਕਰ ਰਹੀ ਹੈ, ਧੱਕਾ ਕਰ ਰਹੀ ਹੈ। ਇਸ ਉੱਤੇ ਕਿਵੇਂ ਕੰਟਰੋਲ ਕੀਤਾ ਜਾ ਸਕਦਾ ਹੈ? ਉਸ ਲਈ for smooth functioning and efficiency to protect the law in the right, meaningful order and work as impartial agent, ਕਿਸੇ ਪਾਰਟੀ ਦੀ ਜਾਂ ਕਿਸੇ ਸਰਕਾਰ ਦੀ ਹਿਤ ਨਾ ਕਰ ਸਕੇ ਅਤੇ ਲੋਕਾਂ ਨੂੰ ਜਸਟਿਸ ਮਿਲ ਸਕੇ। ਉਸ ਦੇ ਤਹਿਤ in every sphere and aspect, ਜਿਹੜੀ ਪਟੀਸ਼ਨ ਆਰਟੀਕਲ 232 ਦੇ ਤਹਿਤ ਦਾਇਰ ਕੀਤੀ ਗਈ ਸੀ, ਉਸ ਪਟੀਸ਼ਨ ਵਿੱਚ ਇਹ ਪਲੀਅ ਕੀਤੀ ਗਈ ਸੀ ਕਿ ਇੰਟਰਏਲੀਆ ਅਪੀਲ ਕਰਦੇ ਹਾਂ, ਇੰਟਰਏਲੀਆ ਪਟੀਸ਼ਨ 10 ਸਾਲ ਪਿੱਛੇ ਦਿੱਤੀ ਗਈ ਸੀ ਉਨ੍ਹਾਂ ਦੇ ਤਹਿਤ ਸੁਪਰੀਮ ਕੋਰਟ ਤੋਂ ਮੰਗ ਕੀਤੀ ਗਈ ਸੀ ਕਿ kindly issue direction to the Govt. of India to frame a new Police Act, ਜੋ ਵੀ ਰਿਕੁਮੈਂਡੇਸ਼ਨਜ਼ ਆਈਆਂ ਸਨ ਉਸ ਦੇ ਤਹਿਤ ਤਿੰਨ ਮਾਡਲ ਚੁਣੇ ਗਏ ਸਨ on the lines of the Model Act drafted by the Commission in order to ensure that Police is also made accountable, essentially, primarily to the law of the land of the people and to abide with the Constitution of India, ਜਿਸ ਦੇ ਤਹਿਤ ਇੱਕ ਜਜਮੈਂਟ, ਸੁਪਰੀਮ ਕੋਰਟ ਦੇ ਤਹਿਤ ਸਾਰੇ ਸੂਬਿਆਂ ਨੂੰ ਦਿੱਤੀ ਗਈ ਅਤੇ ਜਿਹੜੀ ਜਜਮੈਂਟ ਪ੍ਰਨਾਊਂਸ ਕੀਤੀ ਗਈ ਸੀ ਉਹ ਪਿਛਲੀ ਸਰਕਾਰ ਵੇਲੇ ਚਾਹੇ ਸਾਡੀ ਸਰਕਾਰ ਸੀ। ਮਿਤੀ 22.9.2006 ਨੂੰ ਸੁਪਰੀਮ ਕੋਰਟ ਦੇ ਚੀਫ਼ ਜਸਟਿਸ ਸ਼੍ਰੀ ਵਾਈ.ਕੇ. ਸਭਰਵਾਲ, ਜੱਜ ਸ਼੍ਰੀ ਸੀ.ਕੇ.ਧੱਗੜ ਅਤੇ ਜੱਜ ਸ਼੍ਰੀ ਬਾਲਾ ਸੁਬਰਾਮਣੀਅਮ ਨੇ in case reference of Parkash Singh and others Versus Union of India and others in Civil Writ Petition No. 310 of 1996, ਇਹ ਹਦਾਇਤਾਂ ਹਰ ਸੂਬੇ ਨੂੰ ਦਿੱਤੀਆਂ ਸਨ। ਇਨ੍ਹਾਂ ਹਦਾਇਤਾਂ ਨੂੰ ਕੰਪਲਾਈ ਕਰਨ ਲਈ ਹਦਾਇਤ ਦਿੱਤੀ ਗਈ ਸੀ। ਸੁਪਰੀਮ ਕੋਰਟ ਨੇ ਤਿੰਨ ਮਾਡਲ ਚੁਣੇ ਸਨ ਔਰ ਇਨ੍ਹਾਂ ਵਿੱਚ ਨੈਸ਼ਨਲ ਹਿਊਮਨ ਰਾਈਟਸ ਕਮਿਸ਼ਨ (ਐਨ.ਐਚ.ਆਰ.ਸੀ.) ਦੀ ਰਿਕੁਮੈਂਡੇਸ਼ਨ ਮੰਨੀ ਗਈ ਸੀ। ਵੱਖਰੀਆਂ ਵੱਖਰੀਆਂ ਨੈਸ਼ਨਲ ਕਮਿਸ਼ਨ ਦੀਆਂ ਰਿਪੋਰਟਾਂ ਆਈਆਂ ਸਨ। ਸੋਲੀ ਸੌਰਾਬਜੀ ਦੀ ਕਮੇਟੀ ਦੀ ਰਿਕੁਮੈਂਡੇਸ਼ਨ ਮੰਨੀ ਗਈ ਸੀ ਅਤੇ ਰਿਬੇਰਿਊ ਕਮੇਟੀ ਦੀ

ਰਿਕੁਮੈਂਡੇਸ਼ਨ ਮੰਨੀ ਗਈ ਸੀ। ਹਰ ਸੂਬੇ ਨੂੰ ਹਦਾਇਤ ਦਿੱਤੀ ਗਈ ਸੀ ਕਿ ਜੋ ਸੁਪਰੀਮ ਕੋਰਟ ਦੇ ਤਹਿਤ ਤਿੰਨ ਰਿਕੁਮੈਂਡੇਸ਼ਨਜ਼ ਆਈਆਂ ਸਨ, ਇਨ੍ਹਾਂ ਤਿੰਨਾਂ ਵਿੱਚੋਂ ਕਿਸੇ ਇੱਕ ਨੂੰ ਕੰਪਲਾਈਂਸ ਕਰ ਲਿਆ ਜਾਵੇ ਤਾਂ ਕਿ ਜੋ ਪੁਲਿਸ ਹੈ, ਉਹ ਕਿਸੇ ਨਾਲ ਵਿਤਕਰਾ ਨਾ ਕਰ ਸਕੇ ਅਤੇ ਲੋਕਾਂ ਦੇ ਹਿੱਤਾਂ ਦੀ ਰੱਖਿਆ ਕਰ ਸਕੇ। ਪੰਜਾਬ ਰਾਜ ਨੂੰ ਜੋ ਡਾਇਰੈਕਸ਼ਨ ਆਈ ਹੈ, ਇਹ ਮਿਤੀ 22 ਸਤੰਬਰ, 2006 ਨੂੰ ਕੰਪਲਾਈਂਸ ਲਈ ਆਈ ਅਤੇ ਬਾਕੀ ਸੂਬਿਆਂ ਨੂੰ ਵੀ ਮਿਤੀ 22 ਸਤੰਬਰ, 2006 ਨੂੰ ਭੇਜੀ ਗਈ ਸੀ ਲੇਕਿਨ ਆਪਣੇ ਸੂਬੇ ਦੇ ਕੁਝ ਅਫ਼ਸਰ ਸਾਹਿਬਾਨ ਨੇ ਐਫੀਡੇਵਿਟ ਦੇ ਦਿੱਤਾ ਕਿਉਂਕਿ ਆਪਣੀਆਂ ਚੋਣਾਂ ਚੱਲ ਰਹੀਆਂ ਸਨ, ਮਿਤੀ 1.1.2007 ਨੂੰ ਸੁਪਰੀਮ ਕੋਰਟ ਵਿੱਚ ਅੰਡਰਟੇਕਿੰਗ ਦਿੱਤੀ ਕਿ ਅਸੀਂ ਇਸ ਨੂੰ ਕੰਪਲਾਈਂਸ ਕਰਨ ਜਾ ਰਹੇ ਹਾਂ ਪਰ ਕਿਉਂਕਿ ਸੂਬੇ ਵਿੱਚ ਚੋਣਾਂ ਹੋਣ ਜਾ ਰਹੀਆਂ ਹਨ, ਇਸ ਲਈ ਸਾਨੂੰ ਸਮੇਂ ਦੀ ਇਜਾਜ਼ਤ ਦਿੱਤੀ ਜਾਵੇ। ਫਿਰ ਦੁਬਾਰਾ ਇਹ ਮੈਟਰ ਮਿਤੀ 11.1.2007 ਨੂੰ ਸੁਪਰੀਮ ਕੋਰਟ ਵਿੱਚ ਆਇਆ ਸੀ ਅਤੇ ਉਸ ਦੇ ਤਹਿਤ ਸੂਬੇ ਨੂੰ ਫਿਰ ਕੰਪਲਾਈਂਸ ਕਰਨ ਲਈ ਕਿਹਾ ਗਿਆ ਸੀ ਲੇਕਿਨ ਸਾਡੇ ਅਫ਼ਸਰ ਸਾਹਿਬਾਨ ਨੇ ਚਾਰ ਹਫਤਿਆਂ ਦਾ ਸਮਾਂ ਮੰਗਿਆ ਸੀ, ਮੋਹਲਤ ਮੰਗੀ ਸੀ ਕਿ ਸਾਡੇ ਸੂਬੇ ਵਿੱਚ ਚੋਣਾਂ ਹੋ ਰਹੀਆਂ ਹਨ। ਇਸ ਦੇ ਤਹਿਤ ਸਾਡੇ ਅਫ਼ਸਰ ਸਾਹਿਬਾਨ ਨੇ, ਸਟੇਟ ਨੇ ਇੰਟਰਲੋਕਉਟਰੀ ਐਪਲੀਕੇਸ਼ਨ 19 ਸੁਪਰੀਮ ਕੋਰਟ ਵਿੱਚ ਦਿੱਤੀ ਜਿਸ ਵਿੱਚ ਉਨ੍ਹਾਂ ਨੇ ਸੁਪਰੀਮ ਕੋਰਟ ਦੀ ਹਦਾਇਤ ਵਿਚ ਮੋਡੀਫਿਕੇਸ਼ਨ ਜਾਂ ਇਸ ਵਿੱਚ ਚੇਂਜਿਜ਼ ਕਰਨ ਲਈ ਮੰਗ ਕੀਤੀ ਸੀ ਅਤੇ ਇਹ ਵੀ ਜ਼ਿਕਰ ਕੀਤਾ ਸੀ ਕਿ ਅਸੀਂ ਇਸ ਨੂੰ ਕੰਪਲਾਈ ਕਰਨ ਜਾ ਰਹੇ ਹਾਂ ਲੇਕਿਨ ਸਾਨੂੰ ਫਿਰ ਦੁਬਾਰਾ ਸਮੇਂ ਦੀ ਇਜਾਜ਼ਤ ਦਿੱਤੀ ਜਾਵੇ ਕਿਉਂਕਿ ਮੰਤਰੀ ਮੰਡਲ ਹੁਣੇ ਨਿਯੁਕਤ ਹੋਇਆ ਹੈ। ਇਹ ਦੁਬਾਰਾ ਰਿੱਟ ਪਟੀਸ਼ਨ ਮਿਤੀ 9.2.2007 ਨੂੰ ਆਈ ਸੀ। ਜਿਹੜੀਆਂ ਉਸ ਵਿੱਚ ਡਾਇਰੈਕਸ਼ਨਜ਼ ਦਿੱਤੀਆਂ ਗਈਆਂ ਸਨ, ਮੈਂ ਸਪੀਕਰ ਸਾਹਿਬ, ਉਨ੍ਹਾਂ ਬਾਰੇ ਤੁਹਾਨੂੰ ਜ਼ਿਕਰ ਕਰਨ ਜਾ ਰਿਹਾ ਹਾਂ ਜਿਹੜੀਆਂ ਕਿ ਸੁਪਰੀਮ ਕੋਰਟ ਦੇ ਤਹਿਤ ਪੰਜਾਬ ਸਰਕਾਰ ਨੂੰ ਆਈਆਂ ਹਨ। ਕੁਝ ਡਾਇਰੈਕਸ਼ਨਜ਼ ਦੇ ਤਹਿਤ ਅਸੀਂ ਜੋ ਕੁਝ ਕਰਨ ਜਾ ਰਹੇ ਹਾਂ, ਉਸ ਅਨੁਸਾਰ ਅਸੀਂ ਪੰਜਾਬ ਵਿੱਚ ਕਿੰਨੀ ਕੁ ਤਬਦੀਲੀ ਕਰਨ ਜਾ ਰਹੇ ਹਾਂ। To establish a state security commission to be constituted on the Model Act as suggested by Soli Sorabjee Committee, as stated in Para 1. As per this Model, the Minister Incharge of Home Department will be the Chairperson or the Chief Minister. The Leader of the Opposition will be the Member, the Chief Secretary, the Director General of Police Ex-Officio Secretary and 5 Independent Members will be the other members of the Commission. The functions of the State Security Commission would include laying down broad policies and giving direction on performance or of preventive tasks of service oriented functions of

[ ਸਰਦਾਰ ਰਣਦੀਪ ਸਿੰਘ ਨਾਭਾ ]

the police. Evaluation of the performance of State Police and preparing a report thereon for being placed before the State Legislature ਜਦ ਕਿ ਸੁਪਰੀਮ ਕੋਰਟ ਹਦਾਇਤ ਦੇ ਰਿਹਾ ਹੈ ਕਿ ਲੈਜਿਸਲੇਟਿਵ ਨੂੰ ਪੁਲਿਸ ਅਕਾਊਂਟੇਬਲ ਹੋਣੀ ਚਾਹੀਦੀ ਹੈ। ਅਸੀਂ ਇੱਕ ਨਵਾਂ ਪੁਲਿਸ ਬਿੱਲ ਲਿਆ ਰਹੇ ਹਾਂ ਜਿਸ ਵਿੱਚ ਅਸੀਂ ਪੁਲਿਸ ਨੂੰ ਅਕਾਊਂਟੇਬਿਲਟੀ ਨਹੀਂ ਪੁੱਛ ਸਕਦੇ ਬਲਕਿ ਇਸ ਦੇ ਤਹਿਤ ਅਸੀਂ ਉਨ੍ਹਾਂ ਨੂੰ ਹੋਰ ਅਖ਼ਤਿਆਰ ਦੇਣ ਜਾ ਰਹੇ ਹਾਂ। ਆਪਾਂ ਸਾਰੇ ਜਾਣਦੇ ਹਾਂ ਕਿ ਆਪਾਂ ਕਿਸ ਸਮੇਂ ਵਿੱਚੋਂ ਨਿਕਲ ਕੇ ਗਏ ਹਾਂ। ਇਸ ਦੇ ਬਾਵਜੂਦ, ਸਪੀਕਰ ਸਾਹਿਬ, ਮੈਂ ਤਾਂ ਹੀ ਬੇਨਤੀ ਕਰ ਰਿਹਾ ਹਾਂ ਕਿਉਂਕਿ ਮੁੱਖ ਮੰਤਰੀ ਸਾਹਿਬ ਕੋਲ ਇਹ ਮਹਿਕਮਾ ਹੈ। ਉਹ ਇਸ ਤੇ ਜ਼ਰੂਰ ਸੋਚ ਵਿਚਾਰ ਕਰ ਲੈਣ। ਇਸ ਤੋਂ ਅਗਲੀਆਂ ਹਦਾਇਤਾਂ ਵੀ ਮੈਂ ਤੁਹਾਨੂੰ ਪੜ੍ਹ ਕੇ ਦੱਸਣ ਜਾ ਰਿਹਾ ਹਾਂ। Director General of Police will be selected out of a panel of 3 senior most officers of the state police cadre as empanelled by the UPSC. ਮੈਂ ਤਾਂ ਪਹਿਲਾਂ ਹੀ ਜ਼ਿਕਰ ਕੀਤਾ ਹੈ ਕਿ ਤੁਸੀਂ ਇੱਕ ਲਾਇਕ ਤੇ ਕਾਬਲ ਅਫ਼ਸਰ ਡੀ.ਜੀ.ਪੀ. ਬਣਾਏ ਹਨ ਅਤੇ ਤੁਸੀਂ ਆਪਣੀ ਸਟੇਟ ਵੱਲੋਂ 6 ਰਿਕੁਮੈਂਡੇਸ਼ਨਜ਼ ਵੀ ਭੇਜੀਆਂ ਹਨ ਕਿ ਇਨ੍ਹਾਂ ਦੇ ਪੈਨਲ ਵਿੱਚੋਂ ਚੁਣ ਕੇ ਡੀ.ਜੀ.ਪੀ. ਬਣਾਇਆ ਜਾਵੇ ਜਦ ਕਿ ਹਦਾਇਤ ਹੋਈ ਹੈ ਕਿ the DGP is appointed on the basis of seniority-cum-merit by the State Govt. and there is no system of empanellement of DGP till presently, till today. However, Govt. of India empanelles officers of appointing other posts like BSF, CRPF etc. ਅੱਗੇ ਸੁਣਨ ਵਾਲੀ ਗੱਲ ਹੈ ਤਾਂ ਕਿ ਆਪਾਂ ਸਾਰਿਆਂ ਨੂੰ ਜਾਣਕਾਰੀ ਹੋ ਸਕੇ the tenure of DGP will be only two years irrespective of superannuation which means officer appointed as DGP will continue ever after superannuation till completion of two years so that he can be made accountable to the State. ਤੀਜੀ ਡਾਇਰੈਕਸ਼ਨ ਜਿਹੜੀਆਂ ਮਿਨੀਮਮ ਨੀਚੇ ਤੱਕ ਐਸ.ਐਚ.ਓ. ਤੱਕ ਹਦਾਇਤਾਂ ਕੀਤੀਆਂ ਹਨ, ਉਨ੍ਹਾਂ ਨੂੰ ਵੀ ਦੋ-ਦੋ ਸਾਲ ਦਿੱਤੇ ਹਨ ਕਿ ਹਰ ਅਫ਼ਸਰ ਨੂੰ ਦੋ ਸਾਲ ਦਾ ਮੌਕਾ ਦਿੱਤਾ ਜਾਵੇ, ਉਸ ਸਟੇਸ਼ਨ ਵਿੱਚ ਕੰਮ ਕਰਨ ਦਾ ਤਾਂ ਕਿ ਲੋਕਾਂ ਵਿੱਚ ਉਹ ਅਕਾਊਂਟੇਬਲ ਹੋਵੇ ਅਤੇ ਸਰਕਾਰ ਉਨ੍ਹਾਂ ਅਫ਼ਸਰਾਂ ਤੋਂ ਅਕਾਊਂਟੇਬਲਟੀ ਲੈ ਸਕਦੀ ਹੈ unless it is found necessary to remove them prematurely following disciplinary proceedings against them or their conviction in a criminal offence or in case of corruption or if in combat or otherwise incapacitated from discharging his responsibilities this is subject to promotion and retirement of the officer. ਇਹ ਪ੍ਰਪੋਜ਼ਡ ਟੈਨਿਓਰ ਜਿਹੜਾ ਦਿੱਤਾ ਗਿਆ ਸੀ, ਇਹ ਵੀ ਦੋ ਸਾਲ ਦਾ ਦਿੱਤਾ ਗਿਆ ਸੀ ਅਤੇ ਇਸ ਵਿੱਚ ਵੀ ਅਸੀਂ ਅਮੈਂਡਮੈਂਟ ਕਰ ਦਿੱਤੀ ਹੈ ਕਿ ਸਾਲ-ਸਾਲ ਲਗਾਵਾਂਗੇ then extended

for a couple of year. ਉਸ ਨੂੰ ਸਰਕਾਰ ਦਾ ਹਿੱਸਾ ਬਣਨ ਦਾ ਮੌਕਾ ਦੇਵਾਂਗੇ। ਕੱਲ੍ਹ ਨੂੰ ਉਹੀ ਅਫ਼ਸਰ ਸਾਹਿਬਾਨ ਜਿਵੇਂ ਪਹਿਲਾਂ ਜ਼ਿਕਰ ਕੀਤਾ ਸੀ, ਮੁੱਖ ਮੰਤਰੀ ਸਾਹਿਬ ਤੁਸੀਂ ਤਜਰਬੇਕਾਰ ਹੋ, ਮੈਂ ਚਿੰਤਤ ਹਾਂ ਅਤੇ ਮੇਰਾ ਖਿਆਲ ਹੈ ਤੁਸੀਂ ਵੀ ਚਿੰਤਤ ਹੋਵੋਗੇ, ਇਹ ਸੋਚ ਕੇ ਕਿ ਸਾਡੇ ਸੂਬੇ ਵਿੱਚ ਸਾਡੇ ਨਾਲ ਕੀ ਵਿਤਕਰਾ ਹੋਇਆ ਹੈ ਅਤੇ ਕੱਲ੍ਹ ਨੂੰ ਅਸੀਂ ਕੀ ਆਸ ਕਰ ਸਕਦੇ ਹਾਂ। ਇਸ ਲਈ ਇਸ ਪੰਜਾਬ ਪੁਲਿਸ ਬਿੱਲ ਨੂੰ ਦੁਬਾਰਾ ਵਿਚਾਰਨ ਦੀ ਲੋੜ ਹੈ। ਤੀਜੀ ਡਾਇਰੈਕਸ਼ਨ ਜਿਹੜੀ ਦਿੱਤੀ ਗਈ ਸੀ ਅਤੇ ਇਹ ਖਾਸ ਕਰਕੇ ਸੁਪਰੀਮ ਕੋਰਟ ਨੇ ਹਦਾਇਤ ਦਿੱਤੀ ਹੈ that seperation of investigation from law and order be implemented initially. ਅਸੀਂ ਐਫੀਡੇਵਿਟ ਸੁਪਰੀਮ ਕੋਰਟ ਵਿੱਚ ਵੀ ਦਿੱਤਾ ਹੈ। ਚੌਥੀ ਜਿਹੜੀ ਡਾਇਰੈਕਸ਼ਨ ਦਿੱਤੀ ਗਈ ਸੀ, Police Establishment Board will be established under Chairmanship of Director, D.G.P. of Police, A.D.G.P. (Administration), A.D.G.P. (Intelligence), A.D.G.P. (Law and Order) and A.D.G.P. (Training-cum-Director), M.R.S.P.P.F., Phillour will be the other members of the Commission and the Board will function subject to existing Rules and subject to framing the rules and legislation ਜਿਸ ਦੇ ਤਹਿਤ ਕੁਝ ਅਫ਼ਸਰ ਸਾਹਿਬਾਨ ਤੁਹਾਨੂੰ ਨਿਊ ਲੈਜਿਸਲੇਸ਼ਨ ਲਿਆਉਣ ਨੂੰ ਕਹਿ ਰਹੇ ਹਨ। ਇਸ ਦਾ ਵੀ ਮੈਂ ਜ਼ਿਕਰ ਕਰਕੇ ਤੁਹਾਨੂੰ ਸੁਪਰੀਮ ਕੋਰਟ ਦੀ ਡਾਇਰੈਕਸ਼ਨ ਬਾਰੇ ਦੱਸ ਦਿੰਦਾ ਹਾਂ ਤਾਂ ਕਿ ਆਪਾਂ ਨੂੰ ਜਾਣਕਾਰੀ ਹੋ ਸਕੇ ਕਿ ਅਸੀਂ ਕਿੱਥੇ ਗਲਤ ਜਾ ਰਹੇ ਹਾਂ। ਇੱਕ ਲਾਸਟ ਡਾਇਰੈਕਸ਼ਨ ਜਿਹੜੀ ਸੁਪਰੀਮ ਕੋਰਟ ਵੱਲੋਂ ਦਿੱਤੀ ਗਈ ਸੀ ਕਿ ਦੋ ਕੰਪਲੇਂਟ ਅਥਾਰਿਟੀਜ਼ ਬਣਾਈਆਂ ਜਾਣਗੀਆਂ ਜਿਹੜੀਆਂ ਕਿ ਜ਼ਿਲ੍ਹਾ ਲੈਵਲ ਅਤੇ ਸਟੇਟ ਲੈਵਲ ਤੇ ਨਿਯੁਕਤ ਕੀਤੀਆਂ ਜਾਣਗੀਆਂ। Last direction of the Supreme Court is that complaint authorities will be constituted. Complaint authorities will be constituted at District level and State level. District level Police Complaint Authority will look into the complaints of the level of DSP and the State level Complaint Authority will look into the complaints of SPs and above ਤਾਂ ਕਿ ਉਹ ਅਕਾਊਂਟੇਬਲ ਸਾਡੇ ਚੁਣੇ ਹੋਏ ਨੁਮਾਇੰਦਿਆਂ ਦੇ ਹੋ ਸਕਣ ਜਾਂ ਸਟੇਟ ਲੈਜਿਸਲੇਚਰਜ਼ ਦੇ ਹੋ ਸਕਣ। The District level Police Complaint Authority will be headed by a retired District Judge, and State level Authority will be headed by Retired Judge of a High Court or Supreme Court. Head of these Authorities will be chosen as per name suggested by the Chief Justice of India or the Chief Justice of a State.

ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂ ਕਰਨ ਮੰਤਰੀ (ਸਰਦਾਰ

ਮਨਪ੍ਰੀਤ ਸਿੰਘ ਬਾਦਲ) : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਹੈ ਜੀ। ਇਹ ਇਰਰੈਲੇਵੈਂਟ ਇਨਫਰਮੇਸ਼ਨ ਸਾਡੇ ਤੇ ਥੋਪੀ ਜਾ ਰਹੀ ਹੈ। 1861 ਤੋਂ ਲੱਗ ਕੇ ਸਾਰਾ ਬਿੱਲ ਪੜ੍ਹੀ ਜਾਂਦੇ ਹਨ। ਇਹ ਦੱਸਣ ਕਿ ਆਬਜੈਕਸ਼ਨ ਕਿਸ ਚੀਜ਼ ਦਾ ਹੈ। Does he agree? ਕਿਸ ਕਲਾਜ਼ ਵਿੱਚ ਤੁਸੀਂ ਡਿਸ-ਐਗਰੀ ਹੋ? ਇਹ ਦੱਸਿਆ ਜਾਵੇ। ਇਸ ਤਰ੍ਹਾਂ ਤਾਂ ਭਾਵੇਂ ਸਾਰੀ ਰਾਤ ਬਿੱਲ ਨੂੰ ਪੜ੍ਹੀ ਜਾਣ।

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਇਹ ਵੈਸੇ ਮੇਰੇ ਵੱਡੇ ਭਾਈਆਂ ਦੇ ਸਮਾਨ ਹਨ। ਇਹ ਕਾਬਲ ਹਨ ਅਤੇ ਲਾਇਕ ਹਨ। ਮੈਂ ਪਹਿਲਾਂ ਹੀ ਜ਼ਿਕਰ ਕੀਤਾ ਹੈ ਕਿਉਂਕਿ ਮੈਂ ਕੰਟਰੋਵਰਸੀ ਵਿੱਚ ਨਹੀਂ ਪੈਣਾ ਚਾਹੁੰਦਾ ਸੀ ਅਤੇ ਨਾ ਹੀ ਟਿੱਪਣੀ ਕਰਨੀ ਚਾਹੁੰਦਾ ਸੀ। ਮੈਂ ਤਾਂ ਤੁਹਾਨੂੰ ਜਾਣਕਾਰੀ ਦੇ ਰਿਹਾ ਹਾਂ। ਜਿਹੜੀ ਵਾਇਲੇਸ਼ਨ ਹੋਈ ਹੈ, (ਵਿਘਨ) ਮੈਂ ਤਾਂ ਹੈਰਾਨ ਹਾਂ, ਸਪੀਕਰ ਸਾਹਿਬ। ਇਨ੍ਹਾਂ ਨੂੰ ਸ਼ਾਇਦ ਹਾਲੇ ਤੱਕ ਜਾਣਕਾਰੀ ਹੀ ਨਹੀਂ ਹੋਣੀ ਕਿ ਇਨ੍ਹਾਂ ਦੇ ਚੀਫ ਸੈਕਟਰੀ ਸਾਹਿਬ ਨੇ ਖੁਦ ਐਫੀਡੇਵਿਟ ਸੁਪਰੀਮ ਕੋਰਟ ਵਿੱਚ 8.4.2007 ਨੂੰ ਦਿੱਤਾ ਹੈ ਔਰ ਇਹੀ ਜਿਹੜਾ ਤੁਸੀਂ ਜ਼ਿਕਰ ਕਰ ਰਹੇ ਹੋ ਕਿ ਕੱਲ੍ਹ ਨੂੰ ਜੇ ਇਸ ਵਿੱਚ ਕੰਟੈਂਪਟ ਪ੍ਰੋਸੀਡਿੰਗਜ਼ ਪੈਂਦੀਆਂ ਹੋਣਗੀਆਂ.....

**ਇਕ ਆਵਾਜ਼** : ਕੀ ਇਹ ਤੁਹਾਡੇ ਤੇ ਪੈਣਗੀਆਂ?

**ਸਰਦਾਰ ਰਣਦੀਪ ਸਿੰਘ ਨਾਭਾ** : ਇਹ ਆਪਣੇ ਸੂਬੇ ਤੇ ਪੈਣਗੀਆਂ। ਸਾਡੇ ਸਾਰਿਆਂ ਤੇ ਪੈਣਗੀਆਂ। ਸਾਡੀ ਸਟੇਟ, ਗੌਰਮਿੰਟ ਤੇ ਪੈਣਗੀਆਂ। ਉਸ ਤੋਂ ਬਾਅਦ ਮੇਰੀ ਐਫ.ਐਮ. ਸਾਹਿਬ ਨੂੰ ਰਿਕੁਐਸਟ ਹੈ। ਸੁਣ ਲਓ, ਤਾਂ ਕਿ ਆਪਾਂ ਨੂੰ ਪਤਾ ਹੋਵੇ। ਆਪਾਂ ਜਿਹੜੀ 6.3.2007 ਦੇ ਵਿੱਚ ਮੀਟਿੰਗ ਕੀਤੀ ਸੀ, ਉਹ ਮੁੱਖ ਮੰਤਰੀ ਸਾਹਿਬ ਨੇ ਹੈੱਡ ਕੀਤੀ ਸੀ ਜਿਸ ਦੇ ਥੱਲੇ ਇੱਕ ਸਬ ਕਮੇਟੀ ਬਣਾਈ ਗਈ ਸੀ, ਇਹ ਮੈਂ ਜ਼ਿਕਰ ਕਰ ਰਿਹਾ ਹਾਂ ਵਾਈਡ ਨੋਟੀਫਿਕੇਸ਼ਨ ਨੰ: 7.3.2007 ਔਰ ਇਸ ਸਬ ਕਮੇਟੀ ਨੇ ਫੈਸਲਾ ਕੀਤਾ ਸੀ ਕਿ ਅਸੀਂ ਨਵਾਂ ਪੁਲਿਸ ਬਿੱਲ 22.3.2007 ਨੂੰ ਬਣਾਉਣ ਜਾ ਰਹੇ ਹਾਂ ਲੇਕਿਨ ਚੀਫ਼ ਸੈਕਟਰੀ ਸਾਹਿਬ ਨੇ ਉਸ ਦੇ ਬਾਅਦ ਮਿਤੀ 8.4.2007 ਨੂੰ, ਆਪਾਂ ਅੰਡਰਟੇਕਿੰਗ ਦਿੱਤੀ ਹੈ ਕਿ we are complying to Soli Sorabjee Committee recommendations. ਔਰ ਜਿਹੜੀ ਵਾਇਲੇਸ਼ਨਜ਼ ਬਾਰੇ ਜ਼ਿਕਰ ਕਰ ਰਹੇ ਹਨ, ਉਹ ਵਾਇਲੇਸ਼ਨਜ਼ ਤਾਂ ਮੈਂ ਦੱਸਣ ਜਾ ਰਿਹਾ ਹਾਂ। ਸਭ ਤੋਂ ਪਹਿਲਾਂ ਜਿਹੜੀ ਗੱਲ ਹੈ ਕਿ the main purpose of the directions of Supreme Court has been defeated. In Section 21(1), is in total contradiction to para No. 14(1) of the judgment of Parkash Singh's case which deals with the State Security Commission and lays down three models namely NHRC, Rebiero Committee and Soli Sorabjee Committee for the structure of the State Security Commission. Soli Sorabjee Committee clearly lays down that not only the leader of the

opposition but five independent members of the public should also be there in order to ensure that the State Security Commission does not become another organ of the government having no independent authority. The Police Bill has totally ignored not only the Model Police Bill, but also the judgment of Hon'ble Supreme Court. ਔਰ ਦੂਜੀ ਜੋ ਮੈਂ ਦੱਸਣ ਜਾ ਰਿਹਾ ਹਾਂ ਜਿਹੜੀ ਤੁਸੀਂ ਕਹਿ ਰਹੇ ਹੋ, ਸੈਕਸ਼ਨ 15(1)...

**ਮਾਨਯੋਗ ਸਪੀਕਰ** : ਚੰਗਾ ਕਰੋ, ਐਡਰੈਸ ਚੇਅਰ ਨੂੰ ਹੀ ਕਰੀ ਚੱਲੋ। ਉੱਧਰ ਦੀਆਂ ਜੋ ਗੱਲਾਂ ਹਨ, ਉਹ ਤੁਹਾਨੂੰ ਕੰਮ ਮੁਕਾਉਣ ਨਹੀਂ ਦੇਣਗੀਆਂ। ਇਸ ਤਰ੍ਹਾਂ ਤੁਹਾਡਾ ਕੰਮ ਨਹੀਂ ਮੁਕੇਗਾ।

**ਸਰਦਾਰ ਰਣਦੀਪ ਸਿੰਘ ਨਾਭਾ** : ਸੌਰੀ, ਸਪੀਕਰ ਸਾਹਿਬ, ਮੈਂ ਮੁਆਫੀ ਚਾਹੁੰਦਾ ਹਾਂ। ਇਹ ਕਾਫੀ ਅਹਿਮ ਮੁੱਦਾ ਹੈ ਜੀ। ਪਹਿਲਾਂ ਮੈਨੂੰ ਜ਼ੀਰੋ ਆਵਰ ਦੇ ਵਿੱਚ.....

**ਮਾਨਯੋਗ ਸਪੀਕਰ** : ਤੁਹਾਡੀਆਂ ਗੱਲਾਂ ਤਾਂ ਉਨ੍ਹਾਂ ਸੁਣ ਹੀ ਲੈਣੀਆਂ ਹਨ। ਕੀ ਕੋਈ ਗੱਲ ਮੇਰੇ ਨਾਲ ਵੀ ਕਰੋਗੇ?

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਦੂਜੀ ਜਿਹੜੀ ਉਲੰਘਣਾ ਹੋਈ ਹੈ, ਉਹ In Section 15(1), the tenure of officer has been reduced to one year which is against Parkash Singh's judgment of minimum tenure of two years. Further in para No. 16(1) (e), a new clause has been put in to fill up a vacancy caused by promotion, transfer or retirement, which is totally contradictory to Parkash Singh's judgment. ਉਲੰਘਣਾ ਨੰ: 3..... (ਵਿਘਨ)

**ਕੁਝ ਆਵਾਜ਼ਾਂ** : ਲੀਡਰ ਆਫ਼ ਦਿ ਆਪੋਜ਼ੀਸ਼ਨ ਬਾਰੇ ਵੀ ਦੱਸ ਦਿਓ।

**ਸਰਦਾਰ ਰਣਦੀਪ ਸਿੰਘ ਨਾਭਾ** : ਕਹਿ ਦਿੱਤਾ ਹੈ, ਸਰ। ਸ਼ਾਇਦ ਤੁਸੀਂ ਸੁਣਿਆ ਨਹੀਂ ਹੈ। ਇਹ ਹੋ ਚੁੱਕਿਆ ਹੈ। ਸਭ ਤੋਂ ਪਹਿਲਾਂ ਇਹੀ ਬੋਲਿਆ ਸੀ ਸੈਕਸ਼ਨ 21(1).....

**ਮਾਨਯੋਗ ਸਪੀਕਰ** : ਇਹ ਘੱਟ ਹੀ ਸੁਣਦੇ ਹਨ। ਤੁਸੀਂ ਗੱਲ ਕਰੀ ਚੱਲੋ।

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਤੀਸਰੀ ਉਲੰਘਣਾ ਹੋਈ ਹੈ, ਉਸ ਬਾਰੇ ਜ਼ਿਕਰ ਕਰਨ ਜਾ ਰਿਹਾ ਹਾਂ, ਜਿਹੜੀ Contradictory to what has Supreme Court directed us in Section 6(1) this Police Bill has totally deleted the provision of recommendations from the UPSC for the appointment of DGP, whereas Parkash Singh's judgment in Para No. 14(2) clearly puts the mandatory condition of recommendation only

[ Sardar Randip Singh Nabha ]

through the UPSC on the basis of their length of service record and range of experience. ਜਿਹੜਾ ਪੁਲਿਸ ਬਿੱਲ ਅਸੀਂ ਪੇਸ਼ ਕਰਨ ਜਾ ਰਹੇ ਹਾਂ ਉਸ ਦਾ Para No. 6(2)(c), an attempt has been made to create a post higher than DGP. ਇਸ ਦਾ ਮਤਲਬ ਹੈ ਕਿ ਅਸੀਂ ਡੀ.ਜੀ.ਪੀ. ਨਾਲ ਖੁਸ਼ ਨਹੀਂ ਹਾਂ। ਉਸ ਦੀ ਕਾਰਗੁਜ਼ਾਰੀ ਨਾਲ ਖੁਸ਼ ਨਹੀਂ ਹਾਂ ਤਾਂ ਉਸ ਤੋਂ ਉੱਤੇ ਅਸੀਂ ਚੀਫ਼ ਡੀ.ਜੀ.ਪੀ. ਦੀ ਪੋਸਟ ਕਰੀਏਟ ਕਰ ਰਹੇ ਹਾਂ ਤਾਂ ਕਿ ਉਸ ਨੂੰ ਨਰਾਜ਼ ਵੀ ਨਹੀਂ ਕੀਤਾ ਜਾ ਸਕੇ। ਆਪਾਂ ਚੀਫ ਡੀ.ਜੀ.ਪੀ. ਬਣਾ ਦੇਈਏ, without any powers, further it is also stated that the State Government may transfer DGP before completion of two years which is in total contradiction of Parkash Singh's judgment laid down by Hon'ble Supreme Court....

**ਜਲ ਸਪਲਾਈ ਅਤੇ ਸੈਨੀਟੇਸ਼ਨ, ਸੂਚਨਾ ਤੇ ਲੋਕ ਸੰਪਰਕ, ਸਾਇੰਸ ਤੇ ਤਕਨਾਲੋਜੀ, ਵਾਤਾਵਰਣ ਅਤੇ ਗੈਰ-ਰਵਾਇਤੀ ਊਰਜਾ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ)** : ਸਪੀਕਰ ਸਾਹਿਬ, ਜਿਵੇਂ ਸਰਦਾਰ ਮਨਪ੍ਰੀਤ ਸਿੰਘ ਬਾਦਲ ਸਾਹਿਬ ਨੇ ਵੀ ਗੱਲ ਕੀਤੀ ਹੈ, ਮੈਂ ਇਹੀ ਪੁੱਛਣਾ ਚਾਹੁੰਦਾ ਹਾਂ ਕਿ ਰੌਲਾ ਕੀ ਹੈ? ਸਿੱਧੀ ਗੱਲ ਕਰੋ। ਮੈਂ ਇਹੀ ਪੁੱਛਣਾ ਚਾਹੁੰਦਾ ਹਾਂ ਕਿ ਬੀਬੀ ਜੀ ਦੱਸ ਦੇਣ ਜੇ ਇਨ੍ਹਾਂ ਨੂੰ ਕੋਈ ਗੱਲ ਸਮਝ ਆ ਗਈ ਹੋਵੇ। ਚਾਚਾ ਤਾਂ ਮੇਰਾ ਹੀ ਹੈ। ਅਸੀਂ ਪੂਰੀ ਹਿਫਾਜ਼ਤ ਦੇਵਾਂਗੇ, ਪਿਆਰ ਵੀ ਕਰਾਂਗੇ, ਗਲ ਨਾਲ ਵੀ ਲਗਾ ਕੇ ਰੱਖਾਂਗੇ ਪਰ ਰੌਲੇ ਬਾਰੇ ਦੱਸਣ।

**ਮਾਨਯੋਗ ਸਪੀਕਰ** : ਰੌਲਾ ਤਾਂ ਤੁਸੀਂ ਸੁਣਦੇ ਹੀ ਨਹੀਂ।

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਇਹ ਮੇਰੇ ਭਤੀਜ ਲੱਗਦੇ ਹਨ।

**ਮਾਨਯੋਗ ਸਪੀਕਰ** : ਗੱਲ ਤਾਂ ਇਹ ਹੈ ਕਿ ਤੁਹਾਡੇ ਬੰਦੇ ਨੇ ਗੱਲ ਕੀਤੀ ਹੈ। ਗੱਲ ਥੋੜ੍ਹੀ ਸੰਖੇਪ ਕਰੋ ਤੇ ਕੰਮ ਦੀ ਗੱਲ ਸਾਹਮਣੇ ਲਿਆਉ।

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਲਾਸਟ ਉਲੰਘਣਾ ਜਿਸ ਬਾਰੇ ਜ਼ਿਆਦਾ ਗੌਰ ਕਰਨ ਦੀ ਲੋੜ ਹੈ, ਜਿਹੜੀ ਆਪਣੇ ਨਾਲ ਮੁਤੱਲਕ ਹੈ, ਰੋਜ਼ ਦੇ ਕੰਮਾਂ ਤਹਿਤ। In Section 32(1) a process has been adopted by the Police Establishment Committee will only monitor the posting of DSP, the posting of SP and above has totally been kept in the hands of the Chief Minister, which is also against Parkash Singh's judgement. ਇਹ ਸਾਡੇ ਰੋਜ਼ ਦੇ ਕੰਮਾਂ ਨਾਲ ਸਬੰਧਤ ਹੈ। (ਜਲ ਸਪਲਾਈ ਅਤੇ ਸੈਨੀਟੇਸ਼ਨ ਮੰਤਰੀ ਵੱਲ ਇਸ਼ਾਰਾ) ਤੁਹਾਨੂੰ ਸਮਝ ਆ ਜਾਵੇ, ਉਹੀ ਬਹੁਤ ਹੈ। ਤੁਸੀਂ ਮੇਰੇ ਭਤੀਜ ਹੋ। ਇੱਕ ਹੋਰ ਗੱਲ, ਸਪੀਕਰ ਸਾਹਿਬ,

ਤੁਹਾਡੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ।

The Police Bill has been drafted with a view to only keeping the ruling political party a supreme authority on police functioning and the independence of the police department which was the main agenda of Parkash Singh's case has totally been ignored in order to control the Police Department.

**ਮਾਨਯੋਗ ਸਪੀਕਰ :** ਮੈਂ ਸਮਝਦਾ ਹਾਂ ਕਿ ਇੰਨਾ ਲੰਮਾ ਸਮਾਂ ਰੂਲਿੰਗ ਪੜ੍ਹਨ ਦੀ ਲੋੜ ਨਹੀਂ ਹੁੰਦੀ। ਬਲਕਿ ਰੂਲਿੰਗ ਦੀ ਕਰੱਕਸ ਬਾਰੇ ਦੋ ਲਾਈਨਾਂ ਬੋਲਣੀਆਂ ਚਾਹੀਦੀਆਂ ਹਨ ਕਿ ਤੁਸੀਂ ਹਾਊਸ ਨੂੰ ਕੀ ਦੱਸਣਾ ਚਾਹੁੰਦੇ ਹੋ।

**ਸਰਦਾਰ ਰਣਦੀਪ ਸਿੰਘ ਨਾਭਾ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਹਾਊਸ ਨੂੰ ਗੁਜ਼ਾਰਿਸ਼ ਕਰਨ ਲੱਗਾ ਹਾਂ, ਮਾਨਯੋਗ ਮੁੱਖ ਮੰਤਰੀ ਨੂੰ। ਚਲੋ ਛੋਟਾ ਕਰ ਦਿੰਦੇ ਹਾਂ। ਵੈਸੇ ਤਾਂ ਮੈਂ ਪਹਿਲਾਂ ਹੀ ਮੰਗ ਕੀਤੀ ਸੀ। ਇਹ ਬੜਾ ਅਹਿਮ ਬਿੱਲ ਪੰਜਾਬ ਵਿੱਚ ਲਿਆਇਆ ਜਾ ਰਿਹਾ ਹੈ ਤੇ ਸਾਡੇ ਰੋਜ਼ ਦੇ ਕੰਮਾਂ ਨਾਲ ਤਾਅਲੁੱਕ ਰੱਖਦਾ ਹੈ। ਸਾਨੂੰ ਨੁਕਸਾਨ ਹੋ ਸਕਦਾ ਹੈ, ਸਾਰੇ ਸਮਾਜ ਨੂੰ ਨੁਕਸਾਨ ਹੋ ਸਕਦਾ ਹੈ। ਮੈਂ ਤੁਹਾਡੇ ਨੋਟਿਸ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਜਸਟਿਸ ਪਰੀਵੇਲ ਕਰਨੀ ਚਾਹੀਦੀ ਹੈ। ਇਸ ਲਈ ਇਹ ਜ਼ਰੂਰੀ ਹੈ ਕਿ ਹਾਈ ਹੈਂਡਿਡਨੈੱਸ ਨੂੰ ਰੋਕਿਆ ਜਾਵੇ, ਧੱਕਾਸ਼ਾਹੀ ਬੰਦ ਕੀਤੀ ਜਾਵੇ। ਇਸ ਲਈ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਸ ਪੰਜਾਬ ਪੁਲਿਸ ਬਿੱਲ ਨੂੰ ਹਾਊਸ ਦੀ ਸਿਲੈਕਟ ਕਮੇਟੀ ਦੇ ਵਿੱਚ ਵਿਚਾਰ ਵਾਸਤੇ ਰੈਫਰ ਕੀਤਾ ਜਾਵੇ। ਮੈਂ ਉਦਾਹਰਣ ਦੇਣ ਚੱਲਿਆ ਹਾਂ। ਇਹ ਭਾਵੇਂ ਨਾ ਸਹਿਮਤ ਹੋਣ ਕਿਉਂਕਿ ਇਹ ਮੈਜੋਰਿਟੀ ਸਰਕਾਰ ਹੈ। ਮੇਰੇ ਆਪਣੇ ਹਲਕੇ ਨਾਭਾ ਵਿੱਚ ਇੱਕ ਕੇਸ ਹੋਇਆ ਸੀ। (ਵਿਘਨ) ਇਹ ਤੁਹਾਡੇ ਫਾਇਦੇ ਦੀ ਗੱਲ ਹੈ। ਮੈਂ ਦੱਸ ਰਿਹਾ ਹਾਂ ਡੀ.ਐਸ.ਪੀ. ਨਾਭੇ ਨੂੰ ਲਾਇਆ ਗਿਆ ਪਰਮੋਟ ਕਰਕੇ, ਉਸ ਦੇ ਬਾਵਜੂਦ ਉਸ ਨੂੰ ਸਜ਼ਾ ਹੋਈ ਹੈ। ਉਸ ਨੂੰ ਲਾਈਫ ਇੰਪਰਿਜ਼ਨਮੈਂਟ ਹੋਈ ਹੈ। ਸਰਕਾਰ ਦੀ ਕੋਈ ਗਲਤੀ ਨਹੀਂ ਪਰ ਉਸ ਦੇ ਕਾਰਜਾਂ ਕਰਕੇ ਉਸ ਨੂੰ ਨੁਕਸਾਨ ਹੋਇਆ ਹੈ ਜਿਸ ਕਰਕੇ ਉਸ ਨੂੰ ਲਾਈਫ ਇੰਪਰਿਜ਼ਨਮੈਂਟ ਹੋਈ ਹੈ। ਇਸ ਨਾਲ ਸਰਕਾਰ ਦਾ ਅਕਸ ਖਰਾਬ ਹੁੰਦਾ ਹੈ। ਮੈਂ ਇਸ ਦਾ ਵਿਰੋਧ ਕਰਨ ਲਈ ਉੱਠਿਆ ਸੀ। ਇਸ ਨੂੰ ਦੁਬਾਰਾ ਵਿਚਾਰਨ ਦੀ ਲੋੜ ਹੈ ਪੁਲਿਸ ਦੀ ਧੱਕਾਸ਼ਾਹੀ ਹੋਵੇਗੀ ਅਤੇ ਮੇਰੀ ਜ਼ਿੰਦਗੀ ਨੂੰ ਵੀ ਖ਼ਤਰਾ ਹੋ ਸਕਦਾ ਹੈ। ਮੈਂ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਆਪਣੇ ਵਿਚਾਰ ਰੱਖਣ ਦਾ ਮੌਕਾ ਦਿੱਤਾ। ਧੰਨਵਾਦ। ਬਹੁਤ ਬਹੁਤ ਸ਼ੁਕਰੀਆ।

**Sardar Ajit Inder Singh Mofar (Sardulgarh) :** Sir, I do not want to take much time of the House. I will just take 10 minutes. ਵੈਸੇ ਪਹਿਲਾਂ ਨਾਭਾ ਜੀ ਨੇ ਕਾਫੀ ਕੁਝ ਕਹਿ ਦਿੱਤਾ ਹੈ। ਇਹ ਜਿਹੜਾ ਬਿੱਲ ਇੱਥੇ ਲੈ ਕੇ ਆਏ

